*Demand No. 44.*—That a sum not exceeding Rs. 2,23,38,090 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "98—Capital Outlay on Multipurpose River Schemes".

*Demand No. 45.*—That a sum not exceeding Rs. 62,69,160 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "99—Capital Outlay on Irrigation, Navigation, Embankment and Drainage Works (Commercial)".

*Demand No. 46.*—That a sum not exceeding Rs. 1,20,70,580 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "103—Capital Outlay on Public Works".

*Demand No. 47.*—That a sum not exceeding Rs. 9,61,250 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "114—Capital Outlay on Road and Water Transport Schemes".

*Demand No. 48.*—That a sum not exceeding Rs. 23,100 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "120—Payment of Commuted Value of Pensions".

*Demand No. 49.*—That a sum not exceeding Rs. 8,67,72,000 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "124—Capital Outlay on Schemes of Government Trading".

*Demand No. 50.*—That a sum not exceeding Rs. 10,42,39,150 be granted to the Governor on account, to the defray the charges that will come in the course of payment for the year 1967-68 (from the 1st April to the 30th June, 1967) in respect of "Loans to Local Funds—Private Parties etc., Loans to the Government Servants".

**ਪਡਤ ਮੋਹਨ ਲਾਲ** (ਬਟਾਲਾ) : ਸਪੀਕਰ ਸਾਹਿਬ, ਬਜਟ ਤੇ ਫਿਨਾਂਸ ਮਿਨਿਸਟਰ ਸਾਹਿਬ ਦੀ ਸਪੀਚ ਅਤੇ ਉਨ੍ਹਾਂ ਨੇ ਪੇਸ਼ ਕੀਤੇ ਕੇਸ ਬਾਰੇ ਮੈਂ ਇਸ ਵੇਲੇ ਜ਼ਿਆਦਾ ਤਫ਼ਸੀਲ ਨਾਲ ਕਹਿਣ ਦਾ ਇਰਾਦਾ ਨਹੀਂ ਰਖਦਾ ਚੂੰਕਿ ਇਸ ਵੇਲੇ ਸਿਰਫ਼ 3 ਮਹੀਨੇ ਲਈ ਵੋਟ ਆਨ ਅਕਾਊਂਟ ਤੇ ਹੀ ਬਹਿਸ ਰਖੀ ਹੋਈ ਹੈ । ਸੋ ਜਦੋਂ ਬਜਟ ਤੇ ਬਹਿਸ ਹੋਵੇਗੀ ਉਦੋਂ ਤਫ਼ਸੀਲ ਨਾਲ ਬਜਟ ਪ੍ਰਪੋਜ਼ਲਜ਼ ਬਾਰੇ ਅਰਜ਼ ਕਰਾਂਗਾ । ਇਸ ਵੇਲੇ ਤਾਂ ਸਿਰਫ ਕੁਝ ਇਕ ਮਸਲਿਆਂ ਅਤੇ ਨੀਤੀਆਂ ਬਾਰੇ ਹੀ ਆਪਣੀ ਰਾਏ ਹਾਊਸ ਦੇ ਸਾਹਮਣੇ ਰਖਾਂਗਾ ।

ਸਪੀਕਰ ਸਾਹਿਬ, ਆਜ਼ਾਦੀ ਤੋਂ ਮਗਰੋਂ ਇਹ ਪਹਿਲਾ ਮੌਕਾ ਹੈ ਕਿ ਅਜ ਕਾਂਗਰਸ ਆਪੋਜ਼ੀਸ਼ਨ ਦੇ ਬੈਂਚਾਂ ਤੇ ਬੈਠੀ ਹੈ ਇਸ ਲਈ ਇਹ ਮੁਨਾਸਬ ਹੋਵੇਗਾ ਅਗਰ ਮੈਂ ਬਤੌਰ ਆਪੋਜ਼ੀਸ਼ਨ ਦੇ ਕਾਂਗਰਸ ਪਾਰਟੀ ਨੇ ਜੋ ਨੀਤੀ ਅਪਨਾਉਣੀ ਹੈ ਪਹਿਲਾਂ ਉਸ ਦੇ ਮੁਤੱਲਕ ਹੀ ਅਰਜ਼ ਕਰਾਂ । ਮੈਂ ਅਰਜ਼ ਕਰਾਂ ਕਿ ਸਾਡੀ ਨੀਤੀ ਇਸ ਵੇਲੇ ਉਹੀ ਹੋਵੇਗੀ ਜਿਸਦੀ ਕਿਸੇ ਲੋਕ ਰਾਜ ਵਿਚ ਜ਼ਿੰਮੇਦਾਰ ਆਪੋਜ਼ੀਸ਼ਨ ਤੋਂ ਆਸ ਰਖੀ ਜਾਂਦੀ ਹੈ । (ਤਾੜੀਆਂ) ਕਾਂਗਰਸ ਬਤੌਰ ਆਪੋਜ਼ੀਸ਼ਨ ਦੇ ਹਰ ਉਸ ਕੰਮ ਵਿਚ ਸਰਕਾਰ ਦੀ ਮਦਦਗਾਰ ਹੋਵੇਗੀ ਜਿਸ ਨਾਲ ਪੰਜਾਬ ਅਤੇ ਪੰਜਾਬੀ ਦਾ ਭਲਾ ਹੋਵੇ, ਤਰੱਕੀ ਦੀ ਸੰਭਾਵਨਾ ਹੋਵੇ, ਉਸ ਵਿਚ ਮਿਲਵਰਤਨ ਦੇਵੇਗੀ । ਅਸੀਂ ਇਕ ਰਿਸਪੌਂਸਿਵ ਆਪੋਜ਼ੀਸ਼ਨ ਦੇ ਤੌਰ ਤੇ ਜ਼ਿੰਮੇਦਾਰੀ ਨਾਲ ਇਹ ਕੰਮ ਨਿਭਾਵਾਂਗੇ ।

[ਪੰਡਤ ਮੋਹਨ ਲਾਲ]

ਸਪੀਕਰ ਸਾਹਿਬ, ਕਾਂਗਰਸ ਨੂੰ ਪੂਰੀ ਜ਼ਿੰਮੇਦਾਰੀ ਨਾਲ ਪਿਛਲੇ 20 ਸਾਲਾਂ ਵਿਚ ਸੂਬੇ ਨੂੰ ਸੰਭਾਲਿਆ ਅਤੇ ਆਪਣੇ ਵਿਤ ਅਨੁਸਾਰ ਇਸ ਦੀ ਤਰੱਕੀ ਲਈ ਜੋ ਕੁਝ ਹੋ ਸਕਦਾ ਸੀ ਕੀਤਾ। ਅਸੀਂ ਈਮਾਨ ਨਾਲ ਕਹਿ ਸਕਦੇ ਹਾਂ ਕਿ ਕਾਂਗਰਸ ਨੇ ਇਸ ਅਰਸੇ ਵਿਚ ਸੂਬੇ ਨੇ ਆਰਥਕ ਅਤੇ ਸਮਾਜਕ ਤੌਰ ਤੇ ਤਰੱਕੀ ਦੇ ਹਿੰਦੁਸਤਾਨ ਦੇ ਨਕਸ਼ੇ ਵਿਚ ਇਕ ਨੁਮਾਇਆਂ ਜਗ੍ਹਾ ਲੈਕੇ ਦਿਤੀ ਹੈ। (ਵਿਘਨ)

ਪੰਜਾਬ ਦੀ ਪਰ ਕੈਪੀਟਾ ਇਨਕਮ ਹਿੰਦੁਸਤਾਨ ਵਿਚ ਚੋਟੀ ਤੇ ਹੈ (ਤਾਲੀਆਂ) ਪੰਜਾਬ ਨੇ 20 ਸਾਲ ਵਿਚ ਬਹੁਤ ਤਰੱਕੀ ਕੀਤੀ। ਅਸੀਂ ਚਾਹੁੰਦੇ ਹਾਂ ਕਿ ਪੰਜਾਬ ਹੋਰ ਵੀ ਤਰੱਕੀ ਕਰੇ ਮਗਰ ਇਹ ਤਦ ਤਕ ਨਹੀਂ ਹੋ ਸਕਦਾ ਜਦ ਤਕ ਕਿ ਅਸੀਂ ਸਾਰੇ ਮਿਲਕੇ ਇਸ ਲਈ ਕੰਮ ਨਾ ਕਰੀਏ। ਮੈਂ ਭਰੋਸੇ ਨਾਲ ਇਹ ਗੱਲ ਕਹਿ ਸਕਦਾ ਹਾਂ ਕਿ ਅਸੀਂ ਆਪੋਜ਼ੀਸ਼ਨ ਵਾਲੇ ਸਿਰਫ ਆਪੋਜ਼ੀਸ਼ਨ ਦੀ ਖਾਤਰ ਹੀ ਆਪੋਜ਼ੀਸ਼ਨ ਨਹੀਂ ਕਰਾਂਗੇ। ਜਿਥੇ ਅਸੀਂ ਸਮਝਾਂਗੇ ਕਿ ਅਵਾਮ ਦੀ ਭਲਾਈ ਲਈ ਸਰਕਾਰ ਦੀ ਕਿਸੇ ਪਾਲਸੀ ਵਿਚ ਤਰਮੀਮ ਜ਼ਰੂਰੀ ਹੈ ਉਥੇ ਅਸੀਂ ਖੁਲੇ ਤੌਰ ਤੇ ਆਪਣੀ ਰਾਏ ਦੇਵਾਂਗੇ। ਮੈਂ ਆਸ ਕਰਦਾ ਹਾਂ ਕਿ ਸਰਕਾਰ ਦਾ ਵੀ ਇਸੇ ਤਰ੍ਹਾ ਦਾ ਵਤੀਰਾ ਹੋਵੇਗਾ। ਪੰਜਾਬ ਨੂੰ ਅਗੇ ਵਧਾਉਣ ਦੀ ਮੁਖ ਤੌਰ ਤੇ ਜ਼ਿੰਮੇਦਾਰੀ ਸਰਕਾਰੀ ਬੈਂਚਾਂ ਤੇ ਬੈਠਣ ਵਾਲਿਆਂ ਦੀ ਹੈ ਅਤੇ ਇਹ ਉਨ੍ਹਾਂ ਦਾ ਫਰਜ਼ ਬਣਦਾ ਹੈ ਕਿ ਉਹ ਇਸ ਕੰਮ ਵਿਚ ਆਪੋਜ਼ੀਸ਼ਨ ਦਾ ਮਿਲਵਰਤਨ ਲੈਕੇ ਚਲਣ। ਮੈਂ ਕਿਸੇ ਨੁਕਤਾਚੀਨੀ ਦੇ ਨਜ਼ਰੀਏ ਨਾਲ ਨਹੀਂ ਸਗੋਂ ਸਰਕਾਰੀ ਬੈਂਚਾਂ ਤੇ ਬੈਠੇ ਸੱਜਨਾਂ ਨੂੰ ਕਹਾਂਗਾ ਕਿ ਪੰਜਾਬ ਦੇ ਮਾਹੌਲ ਨੂੰ ਠੀਕ ਰਖਣ ਅਤੇ ਐਸਾ ਬਨਾਉਣ ਕਿ ਇਥੇ ਅਮਨ ਤੇ ਸ਼ਾਂਤੀ ਦਾ ਵਾਤਾਵਰਨ ਪੈਦਾ ਹੋਵੇ, ਕੋਈ ਅਜਿਹਾ ਕੰਮ ਨਾ ਕਰਨ ਜਿਸ ਨਾਲ ਪੰਜਾਬ ਦਾ ਮਾਹੌਲ ਵਿਗੜੇ। (ਵਿਘਨ) ਮੈਂ ਤੁਹਾਡੀਆਂ ਸਾਰੀਆਂ ਗੱਲਾਂ ਚੰਗੀ ਤਰ੍ਹਾਂ ਜਾਣਦਾ ਹਾਂ ਅਤੇ ਸ਼ੇਖੀ ਨਾ ਕਰੋ ਤਾਂ ਚੰਗਾ ਰਹੇਗਾ। (ਤਾੜੀਆਂ) ਮੈਂ ਨਹੀਂ ਚਾਹੁੰਦਾ ਕਿ ਤੁਸੀਂ ਹਾਊਸ ਦੇ ਸਟੈਂਡਰਡ ਨੂੰ ਗਿਰਾਉਣ ਦੀ ਕੋਸ਼ਿਸ਼ ਕਰੋ, ਇਹ ਭਾਜੀਆਂ ਪਾਉਣ ਵਾਲੀ ਗਲ ਹੈ। ਆਪਣੇ ਬੈਂਚਾਂ ਦੀ ਜ਼ਿਮੇਂਦਾਰੀ ਨੂੰ ਸਮਝੋ। ਮੈਂ ਸਪੀਕਰ ਸਾਹਿਬ, ਆਪ ਦੇ ਰਾਹੀਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਪੁਲੀਟੀਕਲ ਫ਼ੀਲਡ ਵਿਚ ਹੇਟਿੰਗ, ਪੁਲੀਟੀਕਲ ਫ਼ੀਲਡ ਵਿਕਟੇਮਾਈਜ਼ੇਸ਼ਨ ਹੈ ਆਲਾਕਾਰ ਨਾ ਬਣਾਉ ਅਤੇ ਆਪੋਜ਼ੀਸ਼ਨ ਵਿਚ ਬੈਠਣ ਕਰਕੇ ਜੋ ਆਦਤਾਂ ਤੁਹਾਨੂੰ ਪੈ ਗਈਆਂ ਸਨ, ਉਨ੍ਹਾਂ ਨੂੰ ਹੁਣ ਛੱਡ ਦਿਉ। ਕਾਂਗਰਸ ਨੇ ਹਰ ਸ਼ੋਹਬੇ ਵਿਚ ਭਾਵੇਂ ਇੰਡਸਟਰੀ ਹੈ, ਐਗਰੀਕਲਚਰ ਜਾਂ ਸੋਸ਼ਲ ਸਰਵਿਸਿਜ਼ ਹਨ ਪੰਜਾਬ ਨੂੰ ਦੂਜੇ ਸੂਬਿਆਂ ਦੇ ਮੁਕਾਬਲੇ ਵਿਚ ਨੰਬਰ ਇਕ ਤੇ ਰਖਿਆ (ਵਿਗਨ) ਅਸੀਂ ਪੰਜਾਬ ਦੀ ਪਰ ਕੈਪੀਟਾ ਇਨਕਮ..... ।

(ਵਿਘਨ)

(*Interruptions*)

**Mr. Speaker :** Order, order. Let the hon. Member speak.

**ਪੰਡਤ ਮੋਹਨ ਲਾਲ** : ਹੁਣ ਇਨ੍ਹਾਂ ਨੇ ਨੁਕਤਾਚੀਨੀ ਕਰਕੇ ਇਕ ਅਜਿਹਾ ਮਾਹੌਲ ਪੈਦਾ ਕਰਨ ਦੇ ਯਤਨ ਕੀਤੇ ਹਨ ਕਿ ਕਾਂਗਰਸ ਦੇ ਖਿਲਾਫ਼ ਨਫ਼ਰਤ ਪੈਦਾ ਕੀਤੀ ਜਾਵੇ। ਪਰ ਲੋਕਾਂ ਲਈ ਟੇਸਟ ਇਹ ਨਹੀਂ ਹੁੰਦਾ। ਇਨ੍ਹਾਂ ਨੂੰ ਤਾਂ ਕੋਈ ਜਸਟੀਫ਼ਿਕੇਸ਼ਨ ਦੇਣੀ ਚਾਹੀਦੀ ਸੀ ਅਤੇ ਲੋਕਾਂ ਦਾ ਟੇਸਟ ਇਨ੍ਹਾਂ ਵਲੋਂ ਕੀਤੀ ਗਈ ਨੁਕਤਾਚੀਨੀ ਤੇ ਬੇਸ ਨਹੀਂ ਕਰਦਾ। ਲੋਕਾਂ ਨੇ ਤਾਂ ਇਹ ਦੇਖਣਾ ਹੈ ਕਿ ਇਹ ਜਿਹੜੀ ਗੌਰਮੈਂਟ ਇਸ ਵੇਲੇ ਹੈ ਇਹ

ਲੋਕਾਂ ਦਾ ਕਿੰਨਾ ਕੁਝ ਸੰਵਾਰਦੀ ਹੈ, ਸਿਰਫ਼ ਕਾਂਗਰਸ ਤੇ ਨੁਕਤਾ ਚੀਨੀ ਅਤੇ ਕਾਂਗਰਸ ਦੇ ਕੀਤੇ ਕੰਮਾਂ ਤੇ ਨੁਕਤਾਚੀਨੀ ਇਨ੍ਹਾਂ ਨੂੰ ਪੇ ਨਹੀਂ ਕਰਦੀ ਅਤੇ ਨਾ ਹੀ ਪੇ ਕਰੇਗੀ । ਇਨ੍ਹਾਂ ਨੂੰ ਜੇਕਰ ਕੋਈ ਗੱਲ ਪੇ ਕਰ ਸਕਦੀ ਹੈ ਤਾਂ ਲੋਕਾਂ ਦੇ ਸਾਹਮਣੇ ਇਨ੍ਹਾਂ ਦੇ ਕੀਤੇ ਕੰਮ ਹੀ ਪੇ ਕਰ ਸਕਦੇ ਹਨ, ਜੋ ਲੋਕ ਭਲਾਈ ਦੇ ਕੰਮ ਕੋਈ ਸਰਕਾਰ ਕਰੇ ਉਸ ਦੀ ਜਸਟਿਫ਼ਿਕੇਸ਼ਨ ਦੇਵੇ ਤਾਂ ਹੀ ਪੇ ਕਰਦੀ ਹੈ । ਮੈਂ ਇਸ ਲਈ ਇਨ੍ਹਾਂ ਨੂੰ ਬੜੇ ਸੰਜੀਦਾ ਤੌਰ ਤੇ ਕਹਾਂਗਾ ਕਿ ਇਨ੍ਹਾਂ ਦਾ ਦਾਅਵਾ ਪਾਜ਼ੇਟਿਵ ਕੰਮਾਂ ਵੱਲ ਹੋਵੇ ਨਾਂ ਕਿ ਨੈਗੇਟਿਵ ਕੰਮਾਂ ਵਲ । ਇਸ ਤਰਾਂ ਦੀਆਂ ਸਪੀਚਾਂ ਇਨ੍ਹਾਂ ਨੂੰ ਇਥੇ ਅਤੇ ਬਾਹਰ ਵੀ ਕਿਸੇ ਤਰ੍ਹਾਂ ਕਾਂਗਰਸ ਪਾਰਟੀ, ਜੋ ਅਜ ਅਪੋਜ਼ੀਸ਼ਨ ਵਿਚ ਬੈਠੀ ਹੈ, ਦੇ ਕੀਤੇ ਕੰਮਾਂ ਨੂੰ ਝੁਠਿਆ ਨਹੀਂ ਸਕਦੀ ।

ਮੈਨੂੰ, ਸਪੀਕਰ ਸਾਹਿਬ, ਇਸ ਗੱਲ ਦੀ ਖੁਸ਼ੀ ਹੈ ਕਿ ਇਹ ਯੂਨਾਈਟਿਡ ਫਰੰਟ ਬਣਿਆ ਹੈ । ਅਜ ਪੰਜਾਬ ਦੀਆਂ ਸਾਰੀਆਂ ਪਾਰਟੀਆਂ ਨੇ ਮਿਲ ਕੇ ਵਜ਼ਾਰਤ ਬਣਾਈ ਹੈ ਮੈਨੂੰ ਇਹ ਵੇਖ ਕੇ ਖੁਸ਼ੀ ਹੈ । (ਵਿਘਨ) ਖੁਸ਼ੀ ਦਾ ਕਾਰਨ ਤਾਂ ਸੁਣੋ ਐਨੇ ਘਬਰਾਉਣ ਦੀ ਲੋੜ ਨਹੀਂ। ਸਾਨੂੰ ਖੁਸ਼ੀ ਹੈ ਕਿ ਅਜ ਡਾਕਟਰ ਬਲਦੇਵ ਪਰਕਾਸ਼ ਅਤੇ ਸਰਦਾਰ ਲਛਮਣ ਸਿੰਘ ਗਿਲ ਇਕ ਪਾਸੇ ਬੈਠੇ ਹਨ ਅਤੇ ਟੰਡਨ ਸਾਹਿਬ ਅਤੇ ਸਰਦਾਰ ਗੁਰਚਰਨ ਸਿੰਘ ਇਕ ਪਾਸੇ ਬੈਠੇ ਹਨ । (ਵਿਘਨ)

**ਲੋਕ ਕਾਰਜ ਅਤੇ ਵਿਦਿਆ ਮੰਤਰੀ** (ਸਰਦਾਰ ਲਛਮਣ ਸਿੰਘ ਗਿਲ) ਘਬਰਾਉਣ ਵਾਲਾ ਤਾਂ ਤੁਹਾਡਾ ਚੇਹਰਾ ਹੀ ਦਸਦਾ ਹੈ ਅਸੀਂ ਇਕੱਠੇ ਜਨਮੇ, ਇਕਠੇ ਪੜ੍ਹੇ ਅਤੇ ਇਕੱਠੇ ਹੀ ਰਹਾਂਗੇ ।

**ਪੰਡਤ ਮੋਹਨ ਲਾਲ :** ਅਸਾਨੂੰ ਵੀ, ਸਪੀਕਰ ਸਾਹਿਬ, ਇਸ ਗੱਲ ਦੀ ਖੁਸ਼ੀ ਹੈ ਅਤੇ ਵਾਕੇਈ ਖੁਸ਼ੀ ਹੈ ਕਿ ਅਜ ਇਹ ਇੱਕਠੇ ਹਨ, ਅਤੇ ਅਸੀਂ ਜਾਣਦੇ ਹਾਂ ਕਿ ਪਿਛਲੇ 10—12 ਸਾਲਾਂ ਵਿਚ ਪੰਜਾਬ ਵਿਚ ਕਿਸ ਤਰ੍ਹਾਂ ਦੀ ਬਿਪਤਾ ਪਈ । ਕਿਸ ਕਿਸ ਤਰ੍ਹਾਂ ਦੀਆਂ ਐਜੀਟੇਸ਼ਨਾਂ ਹੋਈਆਂ ਅੰਦੋਲਨ ਹੋਏ ਪੰਜਾਬ ਵਿਚ ਤਰਾਂ ਤਰਾਂ ਦੀ ਗੜ ਬੜ ਹੋਈ ਅਤੇ ਇਨ੍ਹਾਂ ਨੂੰ ਦਬਾਣ ਲਈ ਐਡਮਨਿਸਟ੍ਰੇਸ਼ਨ ਦੇ ਲਖਾਂ ਰੁਪਏ ਇਸ ਗੱਲ ਤੇ ਖਰਚ ਹੋਏ । ਪੰਜਾਬ ਦੀ ਤਰੱਕੀ ਲਈ ਰਖੀ ਗਈ ਰਕਮ ਨੂੰ ਇਸ ਤਰਾਂ ਦੇ ਫਾਲਤੂ ਕੰਮਾਂ ਤੇ ਖਰਚ ਕਰਵਾਇਆ ਗਿਆ ਅਤੇ ਅਜ ਉਹੀ ਪਾਰਟੀਆਂ ਇਕ ਗਲਵਕੜੀ ਪਾ ਕੇ ਇਕਠੀਆਂ ਹੋ ਬੈਠੀਆਂ ਹਨ (ਵਿਘਨ) (ਸ਼ੋਰ) ਜੇਕਰ ਅਸੀਂ ਵੀ ਇਸ ਤਰ੍ਹਾਂ ਵਿਘਨ ਪਾਉਣਾ ਸ਼ੁਰੂ ਕਰ ਦਿਤਾ ਤਾਂ ਚੰਗਾ ਨਹੀਂ ਹੋਵੇਗਾ । ਪੰਜਾਬ ਦੀ ਜਨਤਾ ਉਨ੍ਹਾਂ ਐਜੀਟੇਸ਼ਨਾਂ ਨੂੰ ਅਜੇ ਤਕ ਭੁਲੀ ਨਹੀਂ ਕਿ ਪਿਛਲੇ ਦਸਾਂ ਬਾਰਾਂ ਸਾਲਾਂ ਵਿਚ ਕੀ ਕੁਝ ਪੰਜਾਬ ਵਿਚ ਗੁਜ਼ਰਿਆ । ਅਕਾਲੀ ਐਜੀਟੇਸ਼ਨ ਜਾਂ ਜਨ ਸੰਘ ਵਲੋਂ ਐਜੀਟੇਸ਼ਨਾਂ ਹੋਈਆਂ ਅਤੇ ਇਹ ਸਾਰੀਆ ਫਿਰਕੇਦਾਰਾਨਾ ਬਿਨਾ ਤੇ ਫਿਰਕੇਦਾਰੀ ਦਾ ਨਾਹਰਾ ਲਾ ਕੇ ਐਜੀਟੇਸ਼ਨਾਂ ਕੀਤੀਆਂ ਗਈਆਂ । 1955 ਵਿਚ ਪੰਜਾਬੀ ਸੂਬਾ ਅੰਦੋਲਨ ਵਿਚ ਕੀ ਕੁਝ ਹੋਇਆ (ਇਕ ਮੈਂਬਰ : ਉਹ ਵੀ ਤਾਂ ਤੁਸੀਂ ਹੀ ਕਰਾਈ ਸੀ ) । ਫਿਰ ਅਕਾਲੀ ਪਾਰਟੀ ਨਾਲ ਮਿਲ ਕੇ, ਸਲਾਹ ਲੈ ਕੇ ਰੀਜਨਲ ਫ਼ਾਰਮੂਲਾ ਬਣਾਇਆ ਗਿਆ ਅਤੇ ਇਸ ਫ਼ਾਰਮੂਲੇ ਦੀ ਕਾਢ ਕਢੀ ਸੀ ਤਾਂ ਉਸ ਵੇਲੇ ਕਿੰਨ ਐਜੀਟੇਸ਼ਨ ਕੀਤੀ ਸੀ ? ਫਿਰ ਜਨ ਸੰਘ ਵਾਲਿਆਂ ਦਾ ਭਾਸ਼ਾ ਦੇ ਅਧਾਰ ਤੇ ਅੰਦੋਲਨ ਕਿੰਨ੍ਹਾਂ ਕੀਤਾ ਸੀ ? ਪੰਜਾਬੀ ਸੂਬੇ ਦੇ ਅੰਦੋਲਨ ਸਮੇਂ ਭੁਖ ਹੜਤਾਲ ਕਿਨ ਕੀਤੀ ਸੀ । (ਵਿਘਨ) (ਇਕ ਮੈਂਬਰ : ਕਿੰਨ ਕੀਤੀਆਂ ਸਨ ?) ਜੇਕਰ ਚਾਹੋ ਤਾਂ ਮੈਂ ਨਾਂ ਵੀ ਲੈ ਸਕਦਾ ਹਾਂ ਮੇਰੇ ਪਾਸ ਸਾਰਾ ਰੀਕਾਰਡ ਮੌਜੂਦ ਹੈ । ਅਜ ਤਾਂ ਟੰਡਨ ਸਾਹਿਬ

[ਪੰਡਤ ਮੋਹਨ ਲਾਲ]

ਮੋਢੇ ਮਾਰ ਕੇ ਕੁਝ ਕਹਿ ਸਕਦੇ ਹਨ ਪਰ ਉਸ ਵੇਲੇ ਕੀ ਸੀ ? ਸ਼੍ਰੀ ਯਗ ਦਤ ਜੀ ਸ਼ਰਮਾ, ਸੰਤ ਫਤਿਹ ਸਿੰਘ ਜੀ, ਮਾਸਟਰ ਤਾਰਾ ਸਿੰਘ ਜੀ ਇਨ੍ਹਾਂ ਤੋਂ ਇਲਾਵਾ ਵੀ ਮੈਂ ਹੋਰ ਨਾਮ ਸੁਣਾ ਸਕਦਾ ਹਾਂ ਮੇਰੇ ਕੋਲੋਂ ਕਿਹੜੇ ਨਾਮ ਭੁਲੇ ਹੋਏ ਨੇ ? ਜਿਨ੍ਹਾਂ ਨੇ ਭੁਖ ਹੜਤਾਲਾਂ ਕੀਤੀਆਂ। (ਵਿਘਨ)

ਸੋ, ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸਾਂ ਕਿ ਅਜੇ ਕਲ੍ਹ ਦੀ ਹੀ ਗੱਲ ਹੈ ਮੈਨੂੰ ਇਨ੍ਹਾਂ ਨੂੰ ਬਹੁਤਾ ਯਾਦ ਕਰਾਣ ਦੀ ਲੋੜ ਨਹੀਂ ਕਿ ਜਦ ਐਲਾਨ ਹੋਇਆ ਤਾਂ ਹੜਤਾਲ ਕਿਸ ਕੀਤੀ ਸੀ ਅਜੇ ਕਲ੍ਹ ਹੀ ਤਾਂ ਜਨ ਸੰਘ ਵਲੋਂ ਸ਼੍ਰੀ ਯਗ ਦਤ ਜੀ ਨੇ ਹੜਤਾਲ ਕੀਤੀ ਤੇ ਫਿਰ ਅਜ ਲੋਕੀ ਹੈਰਾਨ ਨੇ ।

**ਲੋਕ ਕਾਰਜ ਅਤੇ ਵਿਦਿਆ ਮੰਤਰੀ** (ਸ਼੍ਰੀ ਲਛਮਣ ਸਿੰਘ ਗਿੱਲ) : ਅਸੀਂ ਅਜੇ ਤੁਹਾਡੀਆਂ ਫਾਇਲਾਂ ਵੇਖ ਰਹੇ ਹਾਂ ।

**ਪੰਡਤ ਮੋਹਨ ਲਾਲ** : ਸਪੀਕਰ ਸਾਹਿਬ, ਇਹ ਅਜ ਗੱਲ ਕਰਦੇ ਨੇ ਕਿ ਇਨ੍ਹਾਂ ਸਾਰੀਆਂ ਗੱਲਾਂ ਦੀ ਜ਼ਿਮੇਦਾਰੀ ਕਾਂਗਰਸ ਸਰਕਾਰ ਦੀ ਹੈ ਇਸ ਤੋਂ ਵਧ ਹੋਰ ਕੋਈ ਮਜ਼ਾਕਾਖੇਜ਼ ਗੱਲ ਨਹੀਂ ਹੋ ਸਕਦੀ । ਲੋਕ ਹੈਰਾਨ ਨੇ ਕਿ ਕਿਸ ਤਰ੍ਹਾਂ ਅਜ ਇਹ ਇਕਠੇ ਆਣ ਬੈਠੇ ਨੇ । ਬਾਰ ਬਾਰ ਇਹੋ ਕਹਿੰਦੇ ਨੇ ਕਿ ਕਾਂਗਰਸ ਦੀ ਜ਼ਿਮੇਦਾਰੀ ਸੀ ਕਿੰਨੀ ਹੈਰਾਨਗੀ ਦੀ ਗੱਲ ਹੈ ਕਿ ਇਨ੍ਹਾਂ ਪਾਸ ਕੋਈ ਜਸਟਿਫਿਕੇਸ਼ਨ ਨਹੀਂ ਤੇ ਫਿਰ ਕਹੀ ਜਾਂਦੇ ਨੇ । ਕੀ ਮੈਂ ਟੰਡਨ ਸਾਹਿਬ ਤੋਂ ਪੁਛ ਸਕਦਾ ਹਾਂ ਕਿ ਕੀ ਸ਼੍ਰੀ ਯਗ ਦੱਤ ਜੀ ਨੇ ਅਸਾਥੋਂ ਪੁਛ ਕੇ ਭੁਖ ਹੜਤਾਲ ਕੀਤੀ ਸੀ ? (ਵਿਰੋਧੀ ਪੱਖ ਵਲੋਂ ਪ੍ਰਸੰਸਾ) ਜਾਂ ਅਸੀਂ ਮਨਾਂ ਕਰਨ ਵਾਲਿਆਂ ਵਿਚੋਂ ਸਾਂ । ਉਨ੍ਹਾਂ ਹਠ ਕੀਤਾ ਅਸਾਂ ਕਿਹਾ ਛਡ ਦਿਉ, ਜ਼ਿੱਦ ਛਡ ਦਿਉ ਅਤੇ ਵਾਤਾਵਰਣ ਨੂੰ ਸ਼ਾਂਤ ਰਖਣ ਵਾਸਤੇ ਕਾਂਗਰਸ ਗੌਰਮੈਂਟ ਵਲੋਂ ਹਰ ਤਰ੍ਹਾਂ ਦਾ ਕਦਮ ਚੁਕਿਆ ਗਿਆ ਅਤੇ ਯਤਨ ਕੀਤੇ ਗਏ ਕਿ ਪੰਜਾਬ ਦਾ ਮਾਹੌਲ ਖਰਾਬ ਨਾ ਹੋਣ ਦਿਤਾ ਜਾਵੇ । ਅਸੀਂ ਤਾਂ ਹਾਲਾਤ ਨੂੰ ਖਰਾਬ ਹੋਣ ਤੋਂ ਬਚਾਇਆ (ਵਿਰੋਧੀ ਪੱਖ ਵਲੋਂ ਪ੍ਰਸੰਸਾ) ਅਜ ਅਸਾਨੂੰ ਹੈਰਾਨੀ ਹੈ ਕਿ ਇਹ ਕਿਸ ਦੇ ਕਹਿਣ ਤੇ ਪੱਪਟ ਬਣ ਗਏ (ਵਿਰੋਧੀ ਪੱਖ ਵਲੋਂ ਪ੍ਰਸੰਸਾ) ਹਰ ਜ਼ਿਮੇਵਾਰ ਆਦਮੀ ਜਾਣਦਾ ਹੈ ਕਿ ਇਹ ਪਾਰਟੀਆਂ ਕੀ ਕਰਦੀਆਂ ਰਹੀਆਂ ਹਨ ਅਤੇ ਇਨ੍ਹਾਂ ਨੂੰ ਕੌਣ ਲੀਡ ਕਰਦਾ ਰਿਹਾ ਹੈ ਤੇ ਹੁਣ ਜੇਕਰ ਇਹ ਆਖਣ ਕਿ ਇਸ ਤਰ੍ਹਾਂ ਦੇ ਅੰਦੋਲਨ ਕਾਂਗਰਸ ਦੇ ਇਸ਼ਾਰੇ ਤੇ ਹੁੰਦੇ ਰਹੇ ਅਤੇ ਇਹ ਉਸ ਸਮੇਂ ਕਾਂਗਰਸ ਦੇ ਪੱਪਟ ਸਨ ਤਾਂ ਇਨ੍ਹਾਂ ਦੀਆਂ ਭੁਖ ਹੜਤਾਲਾਂ ਐਜ਼ੀਟੇਸ਼ਨਾਂ ਤੇ ਅੰਦੋਲਨ ਕਿਸ ਤਰ੍ਹਾਂ ਅਤੇ ਕਿਸ ਦੇ ਪੱਪਟ ਬਣ ਕੇ ਕੀਤੇ ਗਏ ਸਨ । ਕਲ ਕਿਸ ਦੇ ਪਪਟ ਸਨ ਤੇ ਅਜ ਕਿਸ ਦੇ ਪੱਪਟ ਹਨ (ਵਿਰੋਧੀ ਪੱਖ ਵਲੋਂ ਪ੍ਰਸੰਸਾ) ਇਸ ਗੱਲ ਨੂੰ ਸਮਝਣ ਦੀ ਲੋੜ ਹੈ। ਅਸਾਨੂੰ ਕੁਝ ਇਖ਼ਲਾਕ ਦੀ ਗੱਲ ਵੀ ਸਿਖਣੀ ਚਾਹੀਦੀ ਹੈ। ਇਹ ਠੀਕ ਹੈ ਕਿ ਸਿਆਸੀ ਤੌਰ ਤੇ ਅਸੀਂ ਜੋ ਕੁਝ ਵੀ ਕਰੀਏ ਪਰ ਇਖ਼ਲਾਕ ਨੂੰ ਉਚਾ ਰਖਣਾ ਬਹੁਤ ਜ਼ਰੂਰੀ ਹੈ । ਜਨ ਸੰਘ ਅਤੇ ਅਕਾਲੀ ਦੋਸਤਾਂ ਨੂੰ ਇਖ਼ਲਾਕ ਦੀ ਗੱਲ ਸਿਖਣੀ ਚਾਹੀਦੀ ਹੈ । ਇਨ੍ਹਾਂ ਦੀ ਆਪਸੀ ਨਿਗਾਹ ਕਿਸ ਤਰ੍ਹਾਂ ਇਕੋ ਦਿਨ ਵਿਚ ਹੀ ਬਦਲ ਗਈ । ਸਿਰਫ ਇਸ ਲਈ ਕਿ ਸਿਆਸੀ ਤਾਕਤ ਇਨ੍ਹਾਂ ਦੇ ਹਥ ਵਿਚ ਆ ਜਾਵੇ । (ਇਕ ਆਵਾਜ਼ : ਮਨਿਸਟਰ ਬਣਨ ਲਈ ; ਉਤਰ ਵਿਚ ਆਵਾਜ਼ਾਂ : ਨੋ ਨੋ) ।

*(interruptions)*

**Mr. Speaker :** Order please. I would also request the hon. Member to please leave these things and confine himself to the discussion on the Budget.

**Pandit Mohan Lal :** No please. I will have to say a few things more ਮੈਂ, ਸਪੀਕਰ ਸਾਹਿਬ, ਅਰਜ਼ ਕਰ ਰਿਹਾ ਸਾਂ ਕਿ ਪੋਲੀਟੀਕਲ ਤਾਕਤ ਹਾਸਲ ਕਰਨ ਲਈ ਇਹ ਇਕੱਠੇ ਹੋ ਗਏ । ਅਤੇ ਅਜ ਹਿੰਦੂ ਅਤੇ ਸਿਖਾਂ ਦੇ ਹਕੂਕ ਦੇ ਨਿਗਾਹਬਾਨ ਬਣ ਗਏ ਤੇ ਇਹ ਕਹਿਣ ਲਗ ਪਏ ਕਿ ਇਨ੍ਹਾਂ ਵਿਚ ਆਪਸੀ ਲੜਾਈ ਸਿਰਫ ਕਾਂਗਰਸ ਹੀ ਕਰਾਂਦੀ ਰਹੀ ਸੀ । ਮੈਂ ਅਰਜ਼ ਕਰਾਂਗਾ, ਸਪੀਕਰ ਸਾਹਿਬ, ਕਿ ਇਨ੍ਹਾਂ ਨੂੰ ਖੁਲ੍ਹੇ ਤੌਰ ਤੇ ਮੰਨਣਾ ਚਾਹੀਦਾ ਹੈ ਕਿ ਇਨ੍ਹਾਂ ਨੇ ਇਹ ਜਿਹੜਾ ਡਰਾਮਾ ਰਚਿਆ ਹੈ ਸਿਰਫ ਪੋਲੀਟੀਕਲ ਤਾਕਤ ਹਾਸਲ ਕਰਨ ਲਈ ਰਚਿਆ— ਇਨ੍ਹਾਂ ਨੂੰ ਇਸ ਗੱਲ ਦਾ ਖੁਲ੍ਹੇ ਤੌਰ ਤੇ ਇਕਬਾਲ ਕਰਨਾ ਚਾਹੀਦਾ ਹੈ । ਜੋ ਪੰਜਾਬ ਵਿਚ ਲੋਕਾਂ ਵਿਚ ਅਤੇ ਇਥੇ ਵੀ ਆ ਕੇ ਹਿੰਦੂ ਸਿਖ ਦੇ ਬਾਰੇ ਵਿਚ ਕੀ ਕੁਝ ਕਰਦੇ ਰਹੇ ਉਨ੍ਹਾਂ ਨੂੰ ਸਾਹਣੇ ਆ ਕੇ ਪੰਜਾਬ ਦੀ ਜਨਤਾ ਸਾਹਮਣੇ ਇਕਬਾਲ ਕਰਨਾ ਚਾਹੀਦਾ ਹੈ ਕਿ ਇਹ ਅਜ ਜਿਸ ਸੌਲੀਡੈਰਿਟੀ ਦਾ ਨਾਹਰਾ ਦਿੰਦੇ ਹਨ ਅਤੇ ਇਮੋਸ਼ਨਲ ਇਨਟੈਗਰੇਸ਼ਨ ਦਾ ਨਾਹਰਾ ਦਿੰਦੇ ਹਨ ਅਤੇ ਇਕ ਸਾਂਝੇ ਭਾਈਚਾਰੇ ਦੀ ਗੱਲ ਕਰਦੇ ਹਨ ਇਹ ਸਿਰਫ ਪੋਲੀਟੀਕਲ ਤਾਕਤ ਹਾਸਲ ਕਰਨ ਲਈ ਸੀ । (ਵਿਘਨ) ਇਸ ਗੱਲ ਨੂੰ ਮੰਨੋ ਕਿ ਅਗੇ ਜੋ ਕੁਝ ਵੀ ਤੁਸੀਂ ਕਰਦੇ ਰਹੇ ਹੋ ਉਹ ਬਿਲਕੁਲ ਗ਼ਲਤ

10:00 a. m.

ਸੀ । ਤੁਸੀਂ ਫਿਰਕੇਦਾਰਾਨਾ ਨਾਹਰੇ ਲਾਉਂਦੇ ਰਹੇ ਹੋ । ਪੰਜਾਬ ਦੇ ਹਿੰਦੂ ਸਿਖਾਂ ਤੋਂ ਆਪਣੇ ਗੁਨਾਹਾਂ ਦੀ ਮੁਆਫੀ ਮੰਗੋ, ਤਾਂ ਏਥੋਂ ਦੇ ਲੋਕ ਸਮਝਣਗੇ ਕਿ ਤੁਸੀਂ ਠੀਕ ਹੋ । ਅਸੀਂ ਤਾਂ, ਸਪੀਕਰ ਸਾਹਿਬ, ਇਸ ਕਰਕੇ ਖੁਸ਼ ਹਾਂ ਕਿ ਆਖਿਰ ਤੁਸੀਂ ਇਕੱਠੇ ਹੋ ਗਏ ਹੋ, ਤੁਸੀਂ ਮਿਲੇ ਰਹੋ ਪਰ ਦਿਲੋਂ ਮਿਲੇ ਰਹੋ । ਇਹ ਨਾ ਹੋਵੇ ਕਿ ਕੁਝ ਚਿਰ ਤੋਂ ਬਾਦ ਛੇੜ ਛਾੜ ਹੋ ਜਾਵੇ । ਅਸੀਂ ਦਿਲੋਂ ਚਾਹੁੰਦੇ ਹਾਂ ਕਿ ਪੰਜਾਬ ਵਿਚ ਇਸ ਤਰ੍ਹਾਂ ਦੀ ਫਿਜ਼ਾ ਨਾ ਹੋਵੇ ਕਿ ਭੁਖ ਹੜਤਾਲਾਂ ਕੀਤੀਆਂ ਜਾਣ ਜਾਂ ਐਜੀਟੇਸ਼ਨਾਂ ਕੀਤੀਆਂ ਜਾਣ । ਇਹ ਤਦੋਂ ਹੋ ਸਕਦਾ ਹੈ ਕਿ ਤੁਸੀਂ ਦਿਲੋਂ ਮਿਲੋ । ਜਿਹੜਾ ਲੋਕਾਂ ਦਾ ਰੁਪਿਆ ਐਜੀਟੇਸ਼ਨਾਂ ਤੇ ਬਰਬਾਦ ਹੋਇਆ ਹੈ ਉਹ ਅਸੀਂ ਚਾਹੁੰਦੇ ਹਾਂ ਕਿ ਇਨ੍ਹਾਂ ਲੋਕਾਂ ਦੀ ਤਰੱਕੀ ਅਤੇ ਭਲਾਈ ਦੇ ਕੰਮਾਂ ਤੇ ਲਗਾਇਆ ਜਾਵੇ । ਅਸੀਂ ਚਾਹੁੰਦੇ ਹਾਂ ਪੰਜਾਬ ਦਾ ਇਕ ਇਕ ਪੈਸਾ ਪੰਜਾਬ ਦੀ ਤਰੱਕੀ ਤੇ ਲੱਗੇ, ਅਗੇ ਵਾਂਗੂ ਜ਼ਾਇਆ ਨਾ ਹੋਵੇ ।

ਇਸ ਗੱਲ ਦੀ ਸਾਨੂੰ ਦਿਲੋਂ ਖੁਸ਼ੀ ਹੈ ਕਿ ਤੁਹਾਡੇ ਗਰੁਪ ਨਾਲ ਕੁਝ ਪ੍ਰੋਗਰੈਸਿਵ ਵਿਊਜ਼ ਰਖਣ ਵਾਲੀਆਂ ਪਾਰਟੀਆਂ ਦੇ ਬੰਦੇ ਵੀ ਸ਼ਾਮਲ ਹੋਏ ਹਨ । ਅਸੀਂ ਇਸ ਲਈ ਖੁਸ਼ ਹਾਂ ਕਿ ਤੁਸੀਂ ਉਨ੍ਹਾਂ ਦੇ ਪਰੋਗਰੈਸਿਵ ਪਰੋਗਰਾਮ ਤੇ ਅਟੈਨਸ਼ਨ ਦੇਣ ਲਈ ਹੁਣ ਡੀਊਟੀ ਬਾਊਂਡ ਹੋ । (ਸ਼੍ਰੀ ਬਲਰਾਮਜੀ ਦਾਸ ਟੰਡਨ : ਹੋਰ ਕੱਢੋ ਥੈਲੇ ਵਿਚੋਂ ਕੁਝ) ਬਥੇਰਾ ਕੁਝ ਹੈ ਤੁਸੀਂ ਜ਼ਰਾ ਸੁਣਦੇ ਜਾਓ ।

ਇਨ੍ਹਾਂ ਨੇ ਇਕ 11 ਨੁਕਤੀਆ ਪਰੋਗਰਾਮ ਬਣਾਇਆ ਹੈ, ਜਿਨ੍ਹਾਂ ਗਾਈਡ ਲਾਈਨਜ਼ ਤੇ ਇਹ ਸਾਂਝਾ ਪਰੋਗਰਾਮ ਚਲਣਾ ਹੈ । ਇਹ ਇਕ ਸਹੀ ਤਰੀਕਾ ਹੈ ਜਿਸ ਤੇ ਕਿਸੇ ਨੂੰ ਵੀ ਕੋਈ ਇਤਰਾਜ਼ ਨਹੀਂ ਹੋ ਸਕਦਾ । ਲੇਕਿਨ ਮੈਂ ਇਕ ਗੱਲ ਅਰਜ਼ ਕਰ ਦੇਣੀ ਜ਼ਰੂਰ

[ਪੰਡਤ ਮੋਹਨ ਲਾਲ]

ਚਾਹੁੰਦਾ ਹਾਂ ਕਿ ਜਿਹੜੀਆਂ ਗੱਲਾਂ ਪਹਿਲੀ ਸਰਕਾਰ ਹਲ ਕਰਨਾ ਚਾਹੁੰਦੀ ਸੀ ਅੱਜ ਉਨ੍ਹਾਂ ਸਾਰਿਆਂ ਮਸਲਿਆਂ ਨੂੰ ਹਲ ਕਰਨ ਦਾ ਤੁਹਾਡਾ ਫਰਜ਼ ਹੈ। ਜਿਹੜੇ ਝਗੜੇ ਉਸ ਵੇਲੇ ਦੇ ਪਏ ਹੋਏ ਹਨ ਉਨ੍ਹਾਂ ਨੂੰ ਜਿਥੇ ਨਿਪਟਾਓ ਉਥੇ ਇਮੋਸ਼ਨਲ ਇੰਟੈਗਰੇਸ਼ਨ ਕਰਦੇ ਹੋਏ ਨੈਸ਼ਨਲ ਸਾਲਡੈਰਿਟੀ ਅਤੇ ਕਮਿਉਨਲ ਹਾਰਮਨੀ ਦਾ ਵੀ ਖਿਆਲ ਰੱਖੋ। ਸਾਰੇ ਮਸਲਿਆਂ ਨੂੰ ਹਲ ਕਰੋ ਅਤੇ ਲੋਕਾਂ ਨੂੰ ਸਹੂਲਤਾਂ ਵੀ ਦਿਓ। ਇਹ ਸਾਰਾ ਕੁਝ ਤਦ ਹੀ ਹੋ ਸਕਦਾ ਹੈ ਜੇ ਤੁਸੀਂ ਦਿਲੋਂ ਮਿਲੋ ਇਹ ਸੋਚ ਕੇ ਕਿ ਫੇਰ ਨਹੀਂ ਟਟਣਾ। ਅਸੀਂ ਚਾਹੁੰਦੇ ਹਾਂ ਕਿ ਤੁਹਾਡਾ ਫ਼ਰੰਟ ਕਾਇਮ ਰਹੇ ਅਤੇ ਤੁਸੀਂ ਸਾਰੇ ਮਸਲੇ ਇਕੱਠੇ ਹੋਕੇ ਹਲ ਕਰਦੇ ਜਾਓ। ਅਸੀਂ ਉਹ ਦਿਨ ਵੇਖਣੇ ਨਹੀਂ ਚਾਹੁੰਦੇ ਕਿ ਤੁਸੀਂ ਮੁੜ ਕਿਸੇ ਸੂਬੇ ਦੀ ਮੰਗ, ਕਿਸੇ ਭਾਸ਼ਾ ਦੇ ਅਧਾਰ ਤੇ ਜਾਂ ਚੰਡੀਗੜ੍ਹ ਦੇ ਨਾਉਂ ਤੇ ਕੋਈ ਅੰਦੋਲਨ ਰੱਖੋ। ਇਹ ਇਕ ਚੈਲੰਜ ਹੈ ਜਿਹੜਾ ਕਿ ਤੁਹਾਡੇ ਯੂਨਾਈਟਿਡ ਫ਼ਰੰਟ ਨੂੰ ਹੋ ਸਕਦਾ ਹੈ। ਇਹ ਐਸੇ ਮਸਲੇ ਹਨ ਜਿਨ੍ਹਾਂ ਕਰਕੇ ਤੁਸੀਂ 12 ਸਾਲ ਤੋਂ ਇਸ ਪੰਜਾਬ ਵਿਚ ਗੜ-ਬੜ ਪਾਉਂਦੇ ਰਹੇ ਹੋ। ਜੇ ਇਸ ਤਰ੍ਹਾਂ ਦੀ ਕੋਈ ਗੱਲ ਹੋਵੇਗੀ ਤਾਂ ਇਹ ਤੁਹਾਨੂੰ ਇਕ ਵਡਾ ਭਾਰੀ ਚੈਲੰਜ ਹੋਵੇਗੀ।

ਕਾਮਨ ਲਿੰਕਸ ਦਾ ਵੀ ਇਕ ਬੜਾ ਕੰਟਰੋਵਰਸ਼ੀਅਲ ਪੁਆਇੰਟ ਹੈ ਜਿਹੜਾ ਕਿ ਹਲ ਹੋਣਾ ਚਾਹੀਦਾ ਹੈ। ਇਹ ਮਸਲਾ 11 ਪੁਆਂਇਟ ਦੇ ਵਿਚ ਰਖਿਆ ਨਹੀਂ ਗਿਆ। ਤੁਹਾਨੂੰ ਚਾਹੀਦਾ ਹੈ ਕਿ ਇਹ ਕਾਮਨ ਲਿੰਕਸ ਦੇ ਜਿਤਨੇ ਵੀ ਝਗੜੇ ਹਨ ਉਨ੍ਹਾਂ ਨੂੰ ਹਲ ਕਰੋ ਆਪਸ ਦੇ ਝਗੜਿਆਂ ਨੂੰ ਵੀ ਹਲ ਕਰੋ, ਹੋਰ ਐਸੇ ਮਸਲੇ ਜਿਹੜੇ ਵੀ ਬਾਊਂਡਰੀ ਦੇ ਮੁਤਾਲਿਕ ਹਨ ਉਨ੍ਹਾਂ ਨੂੰ ਵੀ ਤੁਸੀਂ ਹਲ ਕਰੋ। ਜੇ ਇਸ ਤਰ੍ਹਾਂ ਦੀ ਕੋਈ ਗੱਲ ਹੋਵੇਗੀ ਤਾਂ ਅਸੀਂ ਤੁਹਾਨੂੰ ਮੁਬਾਰਕਬਾਦ ਦਿਆਂਗੇ .....

**ਸ੍ਰੀ ਲਾਲ ਚੰਦ ਸੱਭਰਵਾਲ**: ਜਿਹੜੇ ਤੁਸੀਂ ਹਲ ਕੀਤੇ ਹਨ ਉਹ ਵੀ ਦੱਸੋ।

(ਹਾਸਾ)

**Mr. Speaker** : How long will the hon. Member take ? He has already spoken for 25 minutes.

**ਪੰਡਤ ਮੋਹਨ ਲਾਲ** : ਮੇਰੀ ਅਰਜ਼ ਸੁਣ ਲਓ, ਸਾਡੀ ਪਾਰਟੀ ਦਾ ਟਾਈਮ ਵੰਡਿਆ ਹੋਇਆ ਹੈ। ਜਿਤਨਾ ਤੁਸੀਂ ਟਾਈਮ ਦਿਓਗੇ ਅਸੀਂ ਆਪਣੇ ਆਪ ਵਿਚ ਵੰਡ ਲਵਾਂਗੇ। ਮੇਰਾ ਖ਼ਿਆਲ ਹੈ ਕਿ ਜਿਤਨਾ ਚਿਰ ਵੀ ਮੈਂ ਰੈਲੇਵੈਂਟ ਹਾਂ ਤੁਸੀਂ ਮੈਨੂੰ ਬੋਲਣ ਦੀ ਆਗਿਆ ਦਿਓਗੇ (ਇਕ ਮੈਂਬਰ : ਬਾਕੀ ਸਾਰੇ ਤਾੜੀਆਂ ਮਾਰਨ ਵਾਲੇ ਹਨ)। ਮੈਂ ਚੰਗੀ ਤਰ੍ਹਾਂ ਜਾਣਦਾ ਹਾਂ ਕਿ ਕੌਣ ਕੀ ਹੈ।

**Mr. Speaker** : The hon. Member should please resume his seat for a while. How much time does the Finance for Minister need ?

**Minister for Finance** (Dr. Baldev Parkash): Half an hour, Sir.

**Mr. Speaker** : Then both the sides will get one hour and twenty-five minutes each.

**Pandit Mohan Lal** : Sir, we will apportion this time amongst ourselves.

ਮੈਂ ਅਰਜ਼ ਕਰਾਂਗਾਂ ਕਿ ਬਹੁਤ ਸਾਰੇ ਰੈਜ਼ੋਲੀਊਸ਼ਨਜ਼ ਅਤੇ ਇਨ੍ਹਾਂ ਦੀਆਂ ਪੁਲੀਟੀਕਲ ਗਰੁੱਪਸ ਦੇ ਸਟੇਟਮੈਂਟਸ ਹਨ ਜਿਨ੍ਹਾਂ ਦਾ ਕਿ ਮੈਂ ਏਥੇ ਜ਼ਿਕਰ ਕਰਾਂਗਾ । ਏਥੇ ਇਕ ਵਡੇ ਜ਼ੁਮੇਵਾਰ ਸੱਜਣ ਹਨ ਜਿਹੜੇ ਦੂਸਰੇ ਬਨੇ ਬੈਠੇ ਇਕ ਪੁਲੀਟੀਕਲ ਪਾਰਟੀ ਦੀ ਹਿਮਾਇਤ ਕਰਦੇ ਹਨ । ਇਨ੍ਹਾਂ ਦੀ ਇਕ ਪੁਲੀਟੀਕਲ ਪਾਰਟੀ ਦੀ ਮੀਟਿੰਗ ਹੋਈ ....

**Chief Minister** (Sardar Gurnam Singh): On a Point of Order, Sir. The hon. Member knows it very well that he cannot discuss political parties. He may, therefore, discuss or criticise the Government policies or the Budget on account which is before the House.

**ਪੰਡਤ ਮੋਹਨ ਲਾਲ** : ਜੱਜ ਸਾਹਿਬ, ਤੁਸੀਂ ਐਡੇ ਵੱਡੇ ਸਿਆਣੇ ਆਦਮੀ ਹੋ । ਇਤਨਾ ਚਿਰ ਹੋ ਗਿਆ ਹੈ ਤੁਹਾਨੂੰ ਫੈਸਲੇ ਕਰਦਿਆਂ ਨੂੰ । ਜਿਹੜੀ ਗਵਰਮੈਂਟ ਉਥੇ ਬੈਠੀ ਹੈ ਤੁਸੀ ਦੱਸੋ ਕਿ ਕੀ ਮੈਂ ਉਸ ਨੂੰ ਡਿਸਕਸ ਵੀ ਨਹੀਂ ਕਰ ਸਕਦਾ ? ਹੱਦ ਹੋ ਗਈ, ਇਹ ਨਵੀ ਗੱਲ ਕੀਤੀ ਜੇ, ਮੈਨੂੰ ਸਿਖਾਉਣ ਲਗੇ ਹੋ ?

ਡਾਕਟਰ ਬਲਦੇਵ ਪ੍ਰਕਾਸ਼ ਜੀ ਇਸ ਗੌਰਮਿੰਟ ਦੇ ਵਿਚ ਨੰਬਰ ਦੋ ਤੇ ਹਨ । ਉਨ੍ਹਾਂ ਦੀ ਪਰਧਾਨਗੀ ਵਿਚ ਇਹ ਮੀਟਿੰਗ ਹੋਈ ਸੀ । ਉਸਦੀ ਰਿਪੋਰਟ ਇਹ ਸੀ :

> "The Working Committee of the Punjab Pradesh Jan Sangh at its meeting held at Panipat on Sunday evening warned the Union Government that serious consequences would follow if it failed to perserve the basic links of unity while Re-organising Punjab."

ਜਿਨ੍ਹਾਂ ਦੀ ਇਨ੍ਹਾਂ ਨੇ ਉਪਰੋਂ ਭੁਖਹੜਤਾਲ ਕਰ ਕੇ ਐਸ਼ੋਰੈਂਸ ਲਈ ਸੀ ਕਹਿ ਦਿਤਾ ਕਿ ਉਨ੍ਹਾਂ ਨੂੰ ਨਹੀਂ ਲਉਗੇ ਤਾਂ ਸੀਰਅਸ ਕੰਸੀਕੁਐਂਸਿਜ਼ ਹੋਣਗੇ । 13 ਅਪਰੈਲ, 1966 ਦੀ ਟ੍ਰੀਬੀਊਨ ਵਿਚ ਇਹ ਰੀਪੋਰਟਿਡ ਹੈ 17 ਮਈ, 1966 ਨੂੰ ਜਨ ਸੰਘ ਦੀ ਇਕ ਐਡ-ਹਾਕ ਕਮੇਟੀ ਬਣੀ, ਉਨ੍ਹਾਂ ਨੇ ਇਹ ਕਿਹਾ ਸੀ—

> ".... in a resolution adopted at its firsti meeting announced that Jan Sangh would continue to struggle to get implemented the assurances given by the Union Government Leaders pertaining to the basic unity of Punjab and safeguards for linguistic minorities."

ਇਸ ਵਿਚ ਇਹ ਕਿਹਾ ਜਾਂਦਾ ਹੈ ਕਿ ਆਪਣੇ ਸਟਰਗਲ ਨੂੰ ਜਾਰੀ ਰਖਣਗੇ । ਇਹ ਗੱਲ ਅਜ ਤਕ ਨਹੀਂ ਕਹੀ ਕਿ ਇਨ੍ਹਾਂ ਨੇ ਸਟਰਗਲ ਨੂੰ ਛਡ ਦਿਤਾ ਹੈ । ਇਨ੍ਹਾਂ ਦਾ ਇਹ ਰੈਜ਼ੋਲੀ-ਊਸ਼ਨ ਅਜੇ ਸਟੈਂਡ ਕਰਦਾ ਹੈ । ਫਿਰ 9 ਜੁਲਾਈ, 1967 ਨੂੰ ਮਿਲਾਪ ਅਖਬਾਰ ਵਿਚ ਇਹ ਰੀਪੋਰਟ ਛਪੀ । ਉਹ ਮੈਂ ਪੜ੍ਹ ਕੇ ਸੁਣਾਉਂਦਾ ਹਾਂ....

**ਸ਼੍ਰੀ ਸਪੀਕਰ** : ਪੰਡਤ ਜੀ, 9 ਜੁਲਾਈ, 1967 ਤੇ ਅਜੇ ਨਹੀਂ ਆਇਆ । (Panit jee, 9th July, 1967 has not yet come.)

**ਪੰਡਤ ਮੋਹਨ ਲਾਲ** : ਆਈ ਐਮ ਸਾਰੀ । ਮੇਰੇ ਮੂੰਹ ਵਿਚੋਂ ਸੰਨ ਗ਼ਲਤ ਨਿਕਲ ਗਿਆ ਹੈ ।

**ਲੋਕ ਕਾਰਜ ਅਤੇ ਵਿਦਿਆ ਮੰਤਰੀ** (ਸਰਦਾਰ ਲਛਮਣ ਸਿੰਘ ਗਿਲ) : ਇਹ ਛੜਪੇ ਮਾਰਦੇ ਹਨ ।

**ਪੰਡਤ ਮੋਹਨ ਲਾਲ** : ਸੰਨ 67 ਚੜ੍ਹ ਚੁਕਾ ਹੈ ਇਸ ਲਈ ਮੇਰੇ ਮੂੰਹ ਵਿਚੋਂ ਸਲਿੱਪ ਹੋ ਗਈ ਹੈ ।

ਮੈਂ ਅਰਜ਼ ਕਰ ਰਿਹਾ ਸੀ ਕਿ ਸ੍ਰੀ ਅਟੱਲ ਬਿਹਾਰੀ ਵਾਜਪੇਈ ਭ੍ਰਾਰਤੀ ਜਨ ਸੰਘ ਦੇ ਆਰਗੇਨਾਈਜ਼ਿੰਗ ਸੈਕਰੇਟਰੀ ਹਨ ਉਨ੍ਹਾਂ ਨੇ ਦਸਿਆ—

"ਕਿ ਜਨ ਸੰਘ ਕਮੂਨਿਸਟ ਪਾਰਟੀ ਔਰ ਮੁਸਲਿਮ ਲੀਗ ਕੋ ਛੋੜ ਕਰ ਦੀਗਰ ਤਮਾਮ ਸਿਆਸੀ ਪਾਰਟੀਉਂ ਸੇ ਇੰਤਖਾਬੀ ਗਠਜੋੜ ਕਰੇਗਾ ਯੇਹ ਦਰਿਆਫਤ ਕਰਨੇ ਪਰ ਕਿ ਆਇਆ ਅਕਾਲੀ ਦਲ ਸੇ ਗਠਜੋੜ ਹੋਗਾ ਤੋ ਉਨਹੋਂ ਨੇ ਕਹਾ ਕਿ ਪੰਜਾਬ ਕੀ ਜਨ ਸੰਘ ਕੀ ਐਡਹਾਕ ਕਮੇਟੀ ਨੇ ਅਕਾਲੀਉਂ ਸੇ ਗਠਜੋੜ ਨਾ ਕਰਨੇ ਕਾ ਫੈਸਲਾ ਕੀਆ ਹੈ ।"

**Shri A. Vishva Nathan** : Mr. Speaker, on a point of order. The hon. Member can not discuss anything about a person who is not present in the House and cannot defend himself. It is fantastic. He is an old Parliamentarian and he should know all these things.

**ਪੰਡਤ ਮੋਹਨ ਲਾਲ** : ਕੋਈ ਗੱਲ ਨਹੀਂ, ਇਨ੍ਹਾਂ ਨੇ ਅਜੇ ਹੌਲੀ ਹੌਲੀ ਸਿਖਣਾ ਹੈ । ਇਨ੍ਹਾਂ ਨੂੰ ਅਜੇ ਪਤਾ ਨਹੀਂ ਹੈ ਕਿ ਪੁਲੀਟੀਕਲ ਪਾਰਟੀਆਂ. . . . (ਸ਼ੋਰ). . . . (ਆਵਾਜ਼ਾਂ) ਉਨ੍ਹਾਂ ਦੇ ਕੇਸ ਨੂੰ ਅਸੀਂ ਐਥੇ ਰੈਫਰ ਕਰ ਸਕਦੇ ਹਾਂ ।

**ਸ੍ਰੀ ਸਪੀਕਰ** : ਪੰਡਤ ਜੀ ਅਗਰ ਆਪ ਬਾਹਰ ਦੇ ਆਦਮੀਆਂ ਨੂੰ ਬਹਿਸ ਵਿਚ ਨਾ ਲਿਆਉ ਤਾਂ ਚੰਗਾ ਹੈ । ਜਿਹੜੇ ਆਦਮੀ ਐਥੇ ਹਾਜ਼ਰ ਹਨ, ਉਨ੍ਹਾਂ ਦਾ ਨਾਂ ਲੈ ਲਓ ।(It would be advisable for the hon. Member not to refer to outside personalities. He may, however, refer to those persons who are present in the house.)

**ਪੰਡਤ ਮੋਹਨ ਲਾਲ** : ਮੈ ਇਸ ਇਸ਼ੂ ਤੇ ਅਪਣਾ ਲੀਗਲ ਰਾਈਟ ਸਮਝਦਾ ਹਾਂ । ਇਸ ਨੂੰ ਛਡਣ ਨੂੰ ਤਿਆਰ ਨਹੀਂ ਹਾਂ । ਮੈਂ ਆਲ ਇੰਡੀਆ ਪਾਰਟੀ ਦੇ ਆਰਗੇਨਾਈਜ਼ਿੰਗ ਸੈਕਰੇਟਰੀ ਦੀ ਪਾਲਿਸੀ ਸਟੇਟਮੈਂਟ ਦਾ ਹਵਾਲਾ ਦੇ ਰਿਹਾ ਹਾਂ । ਉਨ੍ਹਾਂ ਨੇ ਕਿਹਾ :

"ਚੰਡੀਗੜ੍ਹ ਕੋ ਹਰਿਆਣਾ ਔਰ ਪੰਜਾਬ ਕੀ ਮਰਕਜ਼ ਕੇ ਮਾਤਹਿਤ ਮੁਸ਼ਤਰਕਾ ਰਾਜਧਾਨੀ ਬਨਾਨੇ ਕਾ ਫੈਸਲਾ ਸਹੀ ਸਿਮਤ ਮੇਂ ਏਕ ਕਦਮ ਹੈ ਲੇਕਿਨ ਜਿਸ ਤਰੀਕਾ ਸੇ ਯੇਹ ਫ਼ੈਸਲਾ ਕੀਆ ਗਿਆ ਹੈ ਉਸ ਸੇ ਯੇਹ ਸ਼ੁਬਾਹ ਪੈਦਾ ਹੋਤਾ ਹੈ ਕਿ ਅਕਾਲੀਓਂ ਕੇ ਦਬਾਵ ਮੇਂ ਆਕਰ ਸਰਕਾਰ ਨਾ ਸਿਰਫ ਹਰੀਆਣਾ ਕੇ ਸਾਥ ਨਾ ਇਨਸਾਫੀ ਕਰਨੇ ਪਰ ਉਤਾਰੂ ਹੋ ਜਾਵੇਗੀ ਬਲਕਿ ਦੋਨੋਂ ਸੂਬੋਂ ਕੇ ਦਰਮਿਆਨ ਜ਼ਿਆਦਾ ਸੇ ਜ਼ਿਆਦਾ ਕੜੀਆਂ ਕਾਇਮ ਰਖਣੇ ਕੇ ਆਪਣੇ ਵਾਇਦੋਂ ਕੋ ਭੀ ਆਂਖ ਸੇ ਓਝਲ ਕਰਨੇ ਕੇ ਲੀਏ ਤਿਆਰ ਹੋ ਜਾਵੇਗੀ. . .

ਆਗੇ ਫਰਮਾਤੇ ਹੈਂ—

ਅਗਰ ਐਸਾ ਹੂਆ ਤੋ ਜਨ ਸੰਘ ਕੋ ਕੋਈ ਸਖਤ ਕਾਰਵਾਈ ਕਰਨੀ ਪੜੇਗੀ ਔਰ ਸਰਕਾਰ ਕੋ ਆਪਣੇ ਵਾਦੋਂ ਕੋ ਵਫਾ ਕਰਨੇ ਪਰ ਮਜਬੂਰ ਕੀਆ ਜਾਵੇਗਾ. . . ."

ਇਸ ਤੋਂ ਅਗੇ ਇਨ੍ਹਾਂ ਦੇ ਅਖਬਾਰ ਦਾ ਇਕ ਲੀਡਿੰਗ ਆਰਟੀਕਲ ਹੈ । ਜੇ ਇਜਾਜ਼ਤ ਹੋਵੇ ਤਾਂ ਮੈਂ ਉਹ ਵੀ ਪੜ੍ਹ ਦੇਵਾਂ :

"ਯਕੀਨ ਦਹਾਨੀਆਂ ਮਰਕਜ਼ ਸੇ ਜਨ ਸੰਘ ਨੇ ਹਾਸਿਲ ਕੀ ਹੈਂ ਇਸ ਲੀਏ ਹਿੰਦੀ ਭਾਸ਼ੀ ਅਕਲੀਅਤ ਕੋ ਮਰਕਜ਼ ਸੇ ਤਹੱਫਜ਼ ਦਿਲਾਨੇ ਕੀ ਜ਼ਿਮੇਦਾਰੀ ਭੀ ਇਸੀ ਕੀ ਹੈ । ਯਹੀ ਵੁਹ ਮੈਦਾਨ ਹੈ ਜਹਾਂ ਜਨ ਸੰਘ ਸੇ ਅਕਾਲੀਓਂ ਕੀ ਲੜਾਈ ਹੋਗੀ । ਔਰ ਯੇਹ ਲੜਾਈ ਚਲਤੀ ਰਹੇਗੀ ਔਰ ਯਹ ਲੜਾਈ ਚਲਤੀ ਰਹੇਗੀ ਕਿਓਂਕਿ ਅਕਾਲੀ ਹਿੰਦੂ ਅਕਲੀਅਤ ਕੋ ਤਹੱਫਜ਼ਾਤ ਦੇਕਰ ਯੇਹ ਤੋ ਮਾਨਨੇ ਕੋ ਤਿਆਰ ਹੈਂ ਕਿ ਪੰਜਾਬੀ ਸੂਬਾ ਅਸਲ ਮੇਂ ਸਿਖ ਸੂਬਾ ਹੈ ਲੇਕਿਨ ਇਨ੍ਹੇਂ ਹਿੰਦੀ ਭਾਸ਼ੀ ਅਕਲੀਅਤ ਕਾ ਵਜੂਦ ਪੰਜਾਬੀ ਸੂਬਾ ਮੇਂ ਤਸਲੀਮ ਨਹੀਂ ਹੈ...."

ਇਹ ਲੜਾਈ ਚਲਦੀ ਰਹੇਗੀ, ਅਜੇ ਇਨ੍ਹਾਂ ਨੇ ਸੀਜ਼ ਫਾਇਰ ਨਹੀਂ ਕੀਤਾ । ਇਹ ਮੈਂ ਮੁਕਤਸਰ ਤੌਰ ਤੇ ਇਨ੍ਹਾਂ ਦੇ ਕਾਮਨ ਲਿੰਕ ਦੇ ਬਾਰੇ ਵਿਚ ਇਨ੍ਹਾਂ ਦੀ ਪੁਜ਼ੀਸ਼ਨ ਦਸੀ ਹੈ । ਅਕਾਲੀ ਦੋਸਤਾਂ ਦੀ ਜੋ ਪੁਜ਼ੀਸ਼ਨ ਹੈ ਉਹ ਵੀ ਸੁਣ ਲੌ । 26 ਸਤੰਬਰ 1966 ਦਾ ਸ਼ਿਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਦਾ ਰੈਜ਼ੋਲੀਊਸ਼ਨ ਹੈ । ਉਸ ਤੇ ਜ਼ਿਹੜੀ ਬਹਿਸ ਹੋਈ ਉਹ ਟਰੀਬੀਊਨ ਵਿਚ ਰੀਪੋਰਟਿਡ ਹੈ । ਉਸ ਨੂੰ ਮੈਂ ਪੜ੍ਹ ਕੇ ਦਸਦਾ ਹਾਂ :

"........Sant Chanan Singh told newsmen that the Akali Dal would not accept under any circumstances a Punjabi Suba without some important Punjabi speaking area including Chandigarh. Nor would it tolerate the common links which had not been provided in any other state Re-organised on the basis of language.

He said that the Akali Dal would launch an agitation."

ਤੁਸੀਂ ਸੁਣ ਲੌ, ਐਧਰੋਂ ਵੀ ਐਜੀਟੇਸ਼ਨ, ਉਧਰੋਂ ਵੀ ਐਜੀਟੇਸ਼ਨ....

**ਲੋਕ ਕਾਰਜ ਅਤੇ ਵਿਦਿਆ ਮਤਰੀ** (ਸਰਦਾਰ ਲਛਮਣ ਸਿੰਘ ਗਿੱਲ) : ਪੰਡਤ ਜੀ ਰਾਮ ਲੀਲਾ ਵਿਚ ਤਾਂ ਭਰਤੀ ਨਹੀਂ ਰਹੇ ?

**ਪੰਡਤ ਮੋਹਨ ਲਾਲ** : ਸਰਦਾਰ ਲਛਮਣ ਸਿੰਘ ਜੀ, ਤੁਹਾਡੀਆਂ ਸਾਰੀਆਂ ਗਲਾਂ ਦਾ ਜਵਾਬ ਦੇਣਾ ਤਾਂ ਬਹੁਤ ਮੁਸ਼ਕਲ ਹੈ । ਸਿਆਣਪ ਇਸੇ ਵਿਚ ਹੈ ਕਿ ਤਹਾਡੀਆਂ ਗਲਾਂ ਸੁਣ ਕੇ ਝਲੀਆਂ ਜਾਣ ।

ਇਹ 29 ਅਗਸਤ, 1966 ਦਾ ਹਿੰਦੋਸਤਾਨ ਟਾਈਮਜ਼ ਹੈ । ਸਰਦਾਰ ਗੁਰਨਾਮ ਸਿੰਘ ਜੀ ਅਜ ਸਾਡੇ ਚੀਫ ਮਿਨਿਸਟਰ ਹਨ, ਉਹ ਦਸਦੇ ਹਨ :

"Mr. Gurnam Singh, Leader of the Vidhan Sabha Akali Group said here yesterday that by introducing the 'common links' arrangement between the proposed Punjabi Suba and Haryana Prant the Central Government had reduced the two new States to re-formed version of the Regional Committee set-up.

He warned the Government of the serious consequences that would flow from this inexplicable invidious feature and said "it would never be accepted and tolerated by us.

**Chief Minister** : Quite right.

**ਪੰਡਤ ਮੋਹਨ ਲਾਲ:** ਇਹ ਠੀਕ ਹੈ, ਕੁਆਈਟ ਰਾਈਟ ਹੈ। ਇਕ ਪਾ ਸੇ ਕਹਿੰਦੇ ਹਨ ਕਿ ਕਾਮਨ ਲਿੰਕ ਨੂੰ ਟਾਲਰੇਟ ਨਹੀਂ ਕਰਨਾ, ਇਕ ਪਾਸੇ ਕਹਿੰਦੇ ਹਨ ਕਿ ਲਿੰਕ ਰਹਿਣ ਨਹੀਂ ਦੇਣਾ, ਉਹ ਵੀ ਕਹਿੰਦੇ ਹਨ ਕਿ ਐਜੀਟੇਸ਼ਨ ਕਰਨਾ ਹੈ ਉਹ ਵੀ ਕਹਿੰਦੇ ਹਨ ਕਿ ਐਜੀ-ਟੇਸ਼ਨ ਕਰਨਾ ਹੈ, ਹੁਣ ਨੰਬਰ ਇਕ ਤੇ ਨੰਬਰ ਦੋ ਦਾ ਜੋੜ ਮੇਲ ਹੈ ਤਾਂ ਮੈਂ ਕਹਿੰਦਾ ਹਾਂ ਕਿ ਕਾਮਨ ਲਿੰਕ ਦਾ ਫੈਸਲਾ ਕਰਕੇ ਸਾਂਝਾ ਬਿਆਨ ਤਾਂ ਦੇ ਦਿਓ ਕਿ ਸਾਡੀ ਇਹ ਪੋਜ਼ੀਸ਼ਨ ਹੈ ....(ਵਿਘਨ) ਇਸ ਦੇ ਇਲਾਵਾ ਸੰਤ ਫਤਿਹ ਸਿੰਘ ਜੀ ਦਾ ਵੀ ਕਾਮਨ ਲਿੰਕ ਬਾਰੇ ਇਕ ਵਿਚਾਰ ਹੈ ਉਨ੍ਹਾਂ ਦੀ ਵੀ ਸਟੇਟਮੈਂਟ ਹੈ ਮੈਂ ਉਸ ਨੂੰ ਪੜ੍ਹਦਾ ਨਹੀਂ।

ਸਪੀਕਰ ਸਾਹਿਬ, ਦੂਸਰਾ ਮਸਲਾ ਹੈ ਚੰਡੀਗੜ੍ਹ ਦਾ ਜਿਹੜਾ ਹਾਲੇ ਤਕ ਝਗੜੇ ਦਾ ਕਾਰਨ ਬਣਿਆ ਹੋਇਆ ਹੈ। ਇਸੇ ਬਾਰੇ ਜਨ ਸੰਘ ਵਾਲਿਆਂ ਦੀ ਜਿਹੜੀ ਅਖਬਾਰ ਪ੍ਰਦੀਪ ਹੈ ਉਸ ਵਿਚ ਜਨ ਸੰਘ ਦੇ ਮੈਂਬਰ ਪਾਰਲੀਮੈਂਟ ਬਾਬੂ ਸ੍ਰੀ ਚੰਦ ਗੋਇਲ ਦਾ ਇਕ ਐਲਾਨ ਨਿਕਲਿਆ। ਇਹ 11 ਮਾਰਚ, 1967 ਦਾ ਪੇਪਰ ਹੈ। ਇਸ ਵਿਚ ਛਪਿਆ ਹੈ:—

चंडीगड़ के मुतालिक जनसंघ का स्टैंड न बदला है न बदलेगा

(जनसंघ मेम्बर पार्लियामेंट बाबू श्री चन्द गोयल का वाज़या ऐलान)

अकाली जन संघ कोलीशन की बुनियाद ग्यारह नुकाती प्रोग्राम है।

**चंडीगढ़ 10 मार्च :** चंडीगढ़ से जन संघ मेम्बर पार्लियामेंट बाबू श्री चन्द गोयल ने आज यहां एक बयान में कहा कि चंडीगढ़ की पुजीशन के बारे में जन संघ के सटैंड में कोई तबदीली नहीं हुई। श्री गोयल ने एक दस्तखती बयान में कहा है कि मैं नें चंडीगढ की पार्लियामेंटरी सीट पर चुनाव इसी इशू पर लड़ा था कि चंडीगढ़ की मरकज अधीन इलाका की मौजूदा पुर्ज़ीशन बरकरार रखी जाए और मैं हर कीमत पर पार्लियामेंट के अन्दर या बाहर अपने इस स्टैंड पर कायम रहूंगा। जनसंघ लीडर ने मुख्य मन्त्री श्री गुरनाम सिंह के इस हालीया बयान का हवाला दिया जिसमें उन्होंने कहा है कि चंडीगड़ पंजाबी भाषी इलाका है इसलिए इसे पंजाब राज्य का हिस्सा होना चाहिए। श्री गोयल ने कहा कि मुख्य मन्त्री के लिए ज्यादा दानिशामंदाना बात यह होती कि वह ऐसे मुतनाज़िया मामलात को न छेड़े जिन से अवाम के जजबात का ताल्लुक हो। उन्होंने कहा कि अकाली जनसंघ कोलीशन की बुनियाद एक ग्यारह नुकाती प्रोग्राम है जिन में कोई भी मुतनाजिया मामला शामिल नहीं है।

ਸੋ, ਸਪੀਕਰ ਸਾਹਿਬ, ਇਨ੍ਹਾਂ ਜਨ ਸੰਘ ਵਾਲਿਆਂ ਦੇ ਆਪਣੇ ਹੀ ਇਕ ਮੈਂਬਰ ਪਾਰਲੀ-ਮੈਂਟ ਦਾ ਇਹ ਸਰਟੀਫੀਕੇਟ ਹੈ ਔਰ ਉਨ੍ਹਾਂ ਨੇ ਜ਼ੋਰਦਾਰ ਲਫਜ਼ਾਂ ਵਿਚ ਕਿਹਾ ਹੈ ਕਿ ਕੋਈ ਵੀ ਕੰਟਰੋਵਰਸ਼ਲ ਇਸ਼ੂ ਇਨ੍ਹਾਂ 11 ਨੁਕਾਤੀ ਪਰੋਗਰਾਮ ਵਿਚ ਸ਼ਾਮਿਲ ਨਹੀਂ ਕੀਤਾ ਗਿਆ। (ਵਿਘਨ) ਇਹ ਹੈ ਇਨ੍ਹਾਂ ਦੀ ਸਿਆਸੀ ਅਸਲਿਅਤ ਔਰ ਸਿਆਸੀ ਸੂਝਬੂਝ। ਇਨ੍ਹਾਂ ਨੇ ਇਹ ਝਗੜਾ ਕਿਥੇ ਮੁਕਾਉਣਾ ਹੈ? ਆਪ ਇਨ੍ਹਾਂ ਨੇ ਇਸ ਝਗੜੇ ਦਾ ਕੋਈ ਫੈਸਲਾ ਨਹੀਂ ਕਰ ਸਕਣਾ ਔਰ ਅਖੀਰ ਤੁਸਾਂ ਇਸ ਝਗੜੇ ਨੂੰ ਮੁਕਾਉਣ ਲਈ ਸਾਡੇ ਉਤੇ ਹੀ ਛਡਣਾ ਹੈ (ਵਿਘਨ)

ਸਪੀਕਰ ਸਾਹਿਬ, ਇਸ ਚੰਡੀਗੜ੍ਹ ਦੇ ਇਸ਼ੂ ਉਤੇ ਮੇਰੇ ਪਾਸ ਹੋਰ ਵੀ ਬਹੁਤ ਸਾਰੇ ਜਨ ਸੰਘ ਪਾਰਟੀ ਦੇ ਰੈਜ਼ੋਲਿਊਸ਼ਨ ਹਨ। ਮੈਂ ਹਰ ਇਕ ਨੂੰ ਇਥੇ ਕੋਟ ਕਰਕੇ ਤੁਹਾਡਾ ਬਹੁਤ ਸਾਰਾ ਵਕਤ ਨਹੀਂ ਲੈਣਾ ਚਾਹੁੰਦਾ। ਸ੍ਰੀ ਕ੍ਰਿਸ਼ਨ ਲਾਲ, ਜਿਹੜੇ ਕਿ ਪੰਜਾਬ ਜਨ ਸੰਘ ਦੇ ਵਾਈਸ ਪ੍ਰੈਜ਼ੀਡੈਂਟ ਹਨ ਔਰ ਕਲ ਹੀ ਇਨ੍ਹਾਂ ਨੇ ਉਨ੍ਹਾਂ ਨੂੰ ਪੰਜਾਬ ਲੈਜਿਸਲੇਟਿਵ ਕੌਂਸਲ ਵਿਚ ਲੀਡਰ ਆਫ ਦੀ ਹਾਊਸ ਨਾਮਜ਼ਦ ਕੀਤਾ ਹੈ—ਪਤਾ ਨਹੀਂ ਉਹ ਰਹਿੰਦੇ ਨੇ ਜਾਂ ਨਹੀਂ—ਉਨ੍ਹਾਂ ਦੀ ਇਕ ਚਿੱਠੀ ਦਾ ਹਵਾਲਾ ਦਿੰਦਾ ਹਾਂ। ਇਹ ਅਜਕਲ ਦੀ ਹੀ ਚਿੱਠੀ ਹੈ, ਕੋਈ ਪੁਰਾਣੀ ਗੱਲ ਨਹੀਂ। ਬੜੇ ਰੈਜ਼ੋਲੀਊਸ਼ਨ ਇਨ੍ਹਾਂ ਨੇ ਪਾਸ ਕੀਤੇ ਕਿ ਅਸੀਂ ਨਹੀਂ ਮੰਨਣ ਨੂੰ ਤਿਆਰ, ਅਸੀਂ ਤੂਫਾਨ ਉਠਾ ਦਿਆਂਗੇ, ਐਜੀਟੇਸ਼ਨ ਕਰ ਦਿਆਂਗੇ ਅਸੀਂ ਚੰਡੀਗੜ੍ਹ ਨਹੀਂ ਛਡਣਾ—ਹਮੇਸ਼ਾ ਇਨ੍ਹਾਂ ਜਨਸੰਘ ਵਾਲਿਆਂ ਦੀ ਇਹ ਪੁਜ਼ੀਸ਼ਨ ਰਹੀ। ਲੇਟੈਸਟ ਸਟੈਂਡ ਜੋ ਬਾਬੂ ਸ੍ਰੀ ਚੰਦ ਗੋਇਲ ਨੇ ਲਿੱਤਾ ਉਹ ਵੀ ਮੈਂ ਤੁਹਾਨੂੰ ਪੜ੍ਹ ਕੇ ਸੁਣਾ ਦਿੱਤਾ ਹੈ। ਹੁਣ ਇਹ ਵੀ ਸੁਣ ਲਓ ਸ੍ਰੀ ਕ੍ਰਿਸ਼ਨ ਲਾਲ ਹੋਰਾਂ ਦਾ ਵਿਚਾਰ ਜਿਹੜਾ ਕਿ ਉਨ੍ਹਾਂ ਦੀ ਇਕ ਦਸਤਖਤੀ ਚਿੱਠੀ ਰਾਹੀਂ 21 ਮਾਰਚ, 1967 ਦੀ ਟਰੀਬਿਊਨ ਵਿਚ ਛਪਿਆ ਹੈ। ਉਨ੍ਹਾਂ ਨੇ ਕਿਹਾ ਹੈ :—

> "....in regard to Chandigarh, the Punjab Jan Sangh is of the considered view that the Central Government should have accepted the Punjab Boundaries Commissions Report in toto.."

in toto ਦਾ ਮਤਲਬ ਇਹ ਹੈ ਕਿ ਚੰਡੀਗੜ੍ਹ ਹਰਿਆਣਾ ਵਿਚ ਜਾਣਾ ਚਾਹੀਦਾ ਸੀ। ਸ੍ਰੀ ਕ੍ਰਿਸ਼ਨ ਲਾਲ ਅਜ ਵੀ ਇਹ ਕਹਿ ਰਹੇ ਹਨ।

**ਚੌਧਰੀ ਬਲਬੀਰ ਸਿੰਘ** : ਅਗਰ ਉਨ੍ਹਾਂ ਨੂੰ ਬਾਅਦ ਵਿਚ ਅਕਲ ਆ ਗਈ ਹੈ ਤਾਂ ਤੁਹਾਨੂੰ ਕੀ ਤਕਲੀਫ ਹੈ ?

**ਪੰਡਤ ਮੋਹਨ ਲਾਲ** : ਚੌਧਰੀ ਬਲਬੀਰ ਸਿੰਘ ਜੀ, ਤੁਸੀਂ ਬੜੇ ਸਿਆਣੇ ਹੋ। ਤੁਸੀਂ ਅਪਣਾ ਔਖ ਉਧਰ ਹੀ ਹਮੇਸ਼ਾ ਕਢਦੇ ਰਹੇ ਹੋ, ਮੇਰੇ ਤੇ ਤਾਂ ਕਿਰਪਾ ਰਖੋ।

**ਸ੍ਰੀ ਬਲਰਾਮਜੀ ਦਾਸ ਟੰਡਨ** : ਪੰਡਤ ਜੀ, ਹੁਣ ਤੁਸੀਂ ਹਾੜੇ ਕਢੋ ਹਾੜੇ।

**ਪੰਡਤ ਮੋਹਨ ਲਾਲ :**

ਉਨ੍ਹਾਂ ਕਿਹਾ—

> The Government of India should have stuck to the decision and should not have accepted the proposed arbitration thereby trying to reopen the issue already settled

ਇਹ ਜਿਹੜੇ ਜਨ ਸੰਘ ਦੇ ਵਾਈਸ ਪ੍ਰੈਜ਼ੀਡੈਂਟ ਹਨ ਔਰ ਅੱਪਰ ਚੈਂਬਰ ਵਿਚ ਲੀਡਰ ਆਫ ਦੀ ਹਾਊਸ ਨੇ, ਇਨ੍ਹਾਂ ਨੇ ਖਿਆਲ ਜ਼ਾਹਿਰ ਕੀਤਾ ਹੈ ਕਿ ਜਿਹੜਾ ਅਕਾਲੀ ਦੋਸਤਾਂ ਨੇ ਦੋਹਾਂ ਗੌਰਮੈਂਟਾਂ ਨਾਲ ਮਿਲ ਕੇ ਪ੍ਰਾਈਮ ਮਿਨਿਸਟਰ ਨੂੰ ਸਾਲਸ ਮੰਨਿਆ ਹੈ ਚੰਡੀਗੜ੍ਹ ਬਾਰੇ ਇਹ ਬਿਲਕੁਲ ਨਹੀਂ ਸੀ ਹੋਣਾ ਚਾਹੀਦਾ। ਇਨ੍ਹਾਂ ਨੇ ਹੈਰਾਨਗੀ ਜ਼ਾਹਿਰ ਕੀਤੀ ਕਿ ਆਰਬਿਟਰੇਸ਼ਨ ਇਸ ਇਸ਼ੂ ਤੇ ਮੰਨੀ ਹੀ ਕਿਉਂ ? ਸੋ ਇਹ ਫੈਸਲਾ ਹੈ ਜਿਹੜਾ ਅਜ ਇਨ੍ਹਾਂ ਨੇ ਚੰਡੀਗੜ੍ਹ ਬਾਰੇ ਕਰਨਾ ਹੈ।

> ....The Jan Sangh has seriously objected to the way in which the Government of India was hustled into changing its own decision under various types of pressures.

ਇਨ੍ਹਾਂ ਨੇ ਕਿਹਾ ਹੈ ਕਿ ਗੌਰਮੈਂਟ ਆਫ ਇੰਡੀਆ ਨੇ ਪ੍ਰੈਸ਼ਰ ਦੇ ਥੱਲੇ ਆ ਕੇ ਗੱਲਾਂ ਮੰਨੀਆਂ। ਇਹ ਤਾਂ ਸਰਦਾਰ ਗੁਰਨਾਮ ਸਿੰਘ ਹੀ ਦਸ ਸਕਦੇ ਹਨ ਕਿ ਪ੍ਰੈਸ਼ਰ ਕਿਸ ਦਾ ਸੀ। ਇਸ 21 ਮਾਰਚ, 1967, ਵਾਲੀ ਚਿੱਠੀ ਦਾ ਇਸ਼ਾਰਾ ਸਿੱਧਾ ਤੁਹਾਡੇ ਔਰ ਤੁਹਾਡੀ ਪਾਰਟੀ ਵੱਲ ਹੈ।

**ਮੁੱਖ ਮੰਤਰੀ** : ਤੁਹਾਡੇ ਵਿਚ ਤਾਕਤ ਹੀ ਨਹੀਂ ਸੀ ਗੌਰਮੈਂਟ ਆਫ ਇੰਡੀਆ ਤੇ ਪ੍ਰੈਸ਼ਰ ਪਾਉਣ ਦਾ, ਅਸੀਂ ਪਾ ਸਕਦੇ ਹਾਂ ।

**ਪੰਡਤ ਮੋਹਨ ਲਾਲ** : ਇਹ ਗੱਲ ਸ੍ਰੀ ਕ੍ਰਿਸ਼ਨ ਲਾਲ ਨੇ ਕਹੀ ਹੈ ਕਿ ਪ੍ਰੈਸ਼ਰ ਪਵਾ ਕੇ ਇਹ ਗੱਲ ਮਨਵਾਈ ਸੀ । (ਵਿਘਨ)

**ਮੁੱਖ ਮੰਤਰੀ** : ਤੁਸੀਂ ਨਿਕੰਮਿਆਂ ਨੇ ਕੀ ਪ੍ਰੈਸ਼ਰ ਪਾਉਣਾ ਹੈ ।

**ਪੰਡਤ ਮੋਹਣ ਲਾਲ** : ਸਰਦਾਰ ਗੁਰਨਾਮ ਸਿੰਘ ਜੀ ਨੇ ਚੰਡੀਗੜ੍ਹ ਬਾਰੇ ਸਟੇਟਮੈਂਟ ਦਿੱਤੀ ਸੀ ਉਸ ਦਾ ਹਵਾਲਾ ਦਿੰਦਿਆਂ ਸ੍ਰੀ ਕ੍ਰਿਸ਼ਨ ਲਾਲ ਨੇ ਕਿਹਾ ਹੈ ਕਿ ਇਹ ਇਕ ਕਾਨਸ-ਟੀਚੂਸ਼ਨਲ ਪ੍ਰੋਪ੍ਰਾਇਟੀ ਕਰਕੇ ਹੀ ਕਿਹਾ–ਪਿਛਲੀ ਗੌਰਮੈਂਟ ਦੇ ਫੈਸਲੇ ਬਾਰੇ ਸਰਸਰੀ ਔਰ ਰਸਮੀ ਤੌਰ ਤੇ ਸਰਦਾਰ ਸਾਹਿਬ ਨੇ ਇਹ ਗੱਲ ਕਹਿ ਦਿੱਤੀ ਪਰ ਇਨ੍ਹਾਂ ਨੂੰ ਕਹਿਣੀ ਨਹੀਂ ਚਾਹੀਦੀ ਸੀ । ਸੋ ਮੈਂ ਉਨ੍ਹਾਂ ਦੀ ਚਿੱਠੀ ਦਾ ਹਵਾਲਾ ਦਿੱਤਾ ਹੈ । ਬਾਕੀ ਮੈਂਬਰ ਸਾਹਿਬਾਨ ਖੁਦ ਪੜ੍ਹ ਲੈਣ । ਲੇਕਿਨ ਮੈਂ ਜੋ ਗਲ ਕਹਿਣੀ ਚਾਹੁੰਦਾ ਹਾਂ ਉਹ ਇਹ ਹੈ ਕਿ ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਸ ਇਸ਼ੂ ਬਾਰੇ ਲੋਕਾਂ ਦਾ ਰੀਐਕਸ਼ਨ ਕੀ ਹੈ ।

**ਲੋਕ ਕਾਰਜ ਅਤੇ ਵਿਦਿਆ ਮੰਤਰੀ** (ਸਰਦਾਰ ਲਛਮਣ ਸਿੰਘ ਗਿੱਲ) : ਕੀ ਉਹ ਪਤਾ ਨਹੀਂ ਲਗਾ ਅਜੇ ?

**ਪੰਡਤ ਮੋਹਨ ਲਾਲ** : ਤੁਹਾਨੂੰ, ਲਛਮਣ ਸਿੰਘ ਜੀ ਬਹੁਤ ਜਲਦੀ ਪਤਾ ਲਗ ਜਾਵੇਗਾ । ਹਾਲੇ ਤੁਸੀਂ ਹਸਦੇ ਓ ਇਨ੍ਹਾਂ ਬੈਂਚਾਂ ਤੇ ਬੈਠ ਕੇ । ਤੁਹਾਨੂੰ ਸਾਰਿਆਂ ਤੋਂ ਪਹਿਲਾਂ ਪਤਾ ਲਗਣਾ ਹੈ । ਇਕ ਲੈਟਰ 23 ਮਾਰਚ, 1967 ਦੀ ਟ੍ਰਿਬਿਊਨ ਵਿਚ ਵੀ ਛਪਿਆ ਹੈ । ਇਸ ਵਿਚ ਲਿਖਿਆ ਹੈ :

> "The conflicting statements of Jan Sangh leaders have made it worse confounded. Silence would have been golden if only the Akalis (particularly Mr. Gurnam Singh) under whose banner the Jan Sangh has declared a Ceasefire had been less vocal on political issues. The citizen who voted for Jan Sangh does not want reticence.

ਤੁਸੀਂ ਹੁਣ ਇਸ ਗਲ ਦਾ ਜਾਇਜ਼ਾ ਵੀ ਲਓ ਕਿ ਵੋਟਰ ਕੀ ਚਾਹੁੰਦਾ ਹੈ । ਤੁਸਾਂ ਚੰਡੀਗੜ੍ਹ ਇਸ਼ੂ ਤੇ ਇਲੈਕਸ਼ਨ ਨੂੰ ਫਾਈਟ ਕੀਤਾ । ਲੋਕ ਚਾਹੁੰਦੇ ਹਨ ਕਿ ਦਸੋ ਕਿ ਤੁਸੀਂ ਆਪਣੇ ਸਟੈਂਡ ਤੋਂ ਬਦਲ ਗਏ ਹੋ ਜਾਂ ਤੁਹਾਡਾ ਪਹਿਲੇ ਵਾਲਾ ਹੀ ਸਟੈਂਡ ਹੈ ।

**ਮੁੱਖ ਮੰਤਰੀ** : ਅਸੀਂ ਸਾਰੀ ਗਲ ਆਰਾਮ ਨਾਲ ਦਸਾਂਗੇ । ਤੁਸੀਂ ਵੀ ਧਿਆਨ ਨਾਲ ਸੁਣਨਾ ।

**ਪੰਡਤ ਮੋਹਨ ਲਾਲ** : ਇਹੀ ਨਹੀਂ ਬਲਕਿ ਬਹੁਤ ਸਾਰੇ ਲੈਟਰ ਆਰਟੀਕਲ ਦਿੱਲੀ ਦੀਆਂ ਅਖ਼ਬਾਰਾਂ ਵਿਚ ਨਿਕਲੇ । ਉਨ੍ਹਾਂ ਵਿਚੋਂ ਇਕ ਹੀ ਪੜ੍ਹ ਕੇ ਸੁਣਾ ਦਿੰਦਾ ਹਾਂ । ਇਹ ਹੈ ਹਿੰਦੁਸਤਾਨ ਟਾਈਮਜ਼ ਦਾ 10 ਮਾਰਚ 1967 ਦਾ ਐਡੀਟੋਰੀਅਲ । ਇਹ ਐਡੀਟੋਰੀਅਲ ਬੜਾ ਸਿਗਨੀਫਿਕੈਂਟ ਹੈ । ਇਸ ਤੋਂ ਪਤਾ ਚਲਦਾ ਹੈ ਕਿ ਲੋਕ ਤੁਹਾਡੇ ਤੋਂ ਕੀ ਆਸ ਰਖਦੇ ਹਨ । ਇਸ ਐਡੀਟੋਰੀਅਲ ਵਿਚ ਲਿਖਿਆ ਹੈ :

"......but an unequivocal declaration by Party leaders that the party has to day the same stand on controversial issues as before"....

ਅਗੇ ਲਿਖਿਆ ਹੈ :

"......but in the context of the State's recent history it seems odd to find the Akali Dal and Jan Sangh bowing their heads to receive a common crown. For more than a decade the two parties have been engaged in a ceaseless conflict with each other. Many of the State's troubles, including its recent division, are a direct result of their mutual suspicion and hostility, As they stand on the threshold of power, they have little to bind them together except their common desire for office. Even when both have seemingly merged themselves in to a United Front there is no evidence of any unity of purpose on their part. One must wish the new ministry headed by Mr. Gurnam Singh well. It is to be hoped that the working of the Akali Dal-Jan Sangh coalition will not be marred by Memories of past bitterness and that their unity will be able to with stand such impending political challenges as a decision about the future of Chandigarh"

ਇਹ ਮੋਸਟ ਇੰਪਾਰਟੈਂਟ ਤੇ ਰਿਸਪੌਂਸੀਬਲ ਅਖਬਾਰ ਹੈ । (ਵਿਘਨ) ਚੰਡੀਗੜ੍ਹ ਅਤੇ ਦੂਜੇ ਇਸ਼ੂਜ਼ ਇਕ ਚੈਲੈਂਜ ਹਨ । ਇਨ੍ਹਾਂ ਨੂੰ ਐਕਸੈਪਟ ਕਰੋ । ਜੋ ਕਨਟਰੋਵਰਸ਼ਲ ਇਸ਼ੂਜ਼ ਹਨ ਜਿਨ੍ਹਾਂ ਨੂੰ ਤੁਸੀਂ ਸ਼ੁਰੂ ਕਰਨ ਦੀ ਕਿਰਪਾਲਤਾ ਕੀਤੀ ਸੀ ਹੁਣ ਸੂਬੇ ਦੀ ਬਿਹਤਰੀ ਵਾਸਤੇ ਇਥੇ ਪੀਸ ਅਤੇ ਗੁਡਵਿਲ ਦੀ ਖਾਤਿਰ ਖਤਮ ਵੀ ਕਰੋ । ਇਸ ਤਰ੍ਹਾਂ ਕਰਕੇ ਹੀ ਤੁਸੀਂ ਪੰਜਾਬ ਵਿਚ ਚੰਗਾ ਮਾਹੌਲ ਪੈਦਾ ਕਰ ਸਕੋਗੇ । (ਵਿਘਨ) ਇਹ ਹਿੰਦੋਸਤਾਨ ਟਾਈਮਜ਼ ਅਖਬਾਰ ਨੇ ਕਿਹਾ ਹੈ । ਤੁਹਾਡੇ ਵਿਚ ਅਗਰ ਸਾਂਝ ਹੈ ਤਾਂ ਸਿਰਫ ਇਕ ਹੀ ਗਲ ਲਈ ਹੈ ਯਾਨੀ ਤਾਕਤ ਹਾਸਲ ਕੀਤੀ ਜਾਵੇ, ਕਾਂਗਰਸ ਖਤਮ ਕੀਤੀ ਜਾਵੇ (ਵਿਘਨ) ਤਸੀਂ ਚਾਹੁੰਦੇ ਸੋ ਕਿ ਕਾਂਗਰਸ ਪਾਵਰ ਵਿਚ ਨ ਆਵੇ । ਸੋ ਹੁਣ ਤੁਸੀਂ ਪਾਵਰ ਵਿਚ ਹੋ, ਇਹ ਆਪ ਨੂੰ ਮੁਬਾਰਕ ਹੋਵੇ ਪਰ ਸਿਰਫ ਕੁਰਸੀ ਨਾਲ ਚਿੰਬੜੇ ਰਹਿਣ ਲਈ ਇਹ ਤੁਹਾਡੇ ਪਾਸ ਨਹੀਂ ਆਈ । (ਵਿਘਨ) ਕੋਈ ਪੁਲੀਟੀਕਲ ਪਾਰਟੀ ਤਿਆਗੀ ਨਹੀਂ ਹੁੰਦੀ ਨਾ ਤੁਸੀਂ ਤੇ ਨਾ ਅਸੀਂ (ਵਿਘਨ) ਫਰਕ ਸਿਰਫ ਇਤਨਾ ਹੀ ਹੈ ਕਿ ਇਧਰ ਇਕ ਪਾਰਟੀ ਬੈਠੀ ਹੈ, ਇਕ ਅਸੂਲ ਤੇ ਕਾਇਮ ਹੈ ਜਦ ਕਿ ਤੁਸੀਂ ਸਿਰਫ ਪਾਵਰ ਹਾਸਲ ਕਰਨ ਲਈ ਚੂੰ ਚੂੰ ਦਾ ਮੁਰੱਬਾ ਇਕਠਾ ਕਰ ਲਿਆ ਹੈ । (ਵਿਘਨ) ਇਕ ਪਾਸੇ ਲੈਫਟ, ਇਕ ਪਾਸੇ ਰਾਈਟ, ਕਿਤੇ ਸੱਜਾ ਤੇ ਕਿਤੇ ਖੱਬਾ, ਕਿਤੇ ਚੜ੍ਹਦਾ ਤੇ ਕਿਤੇ ਲਹਿੰਦਾ । ਅਸੀਂ ਆਪ ਦੀ ਤਰ੍ਹਾਂ ਅਸੂਲਾਂ ਨੂੰ ਛਡਣ ਲਈ ਤਿਆਰ ਨਹੀਂ ਹਾਂ । ਸਿਰਫ ਤਾਕਤ ਹਾਸਲ ਕਰਨ ਲਈ । (ਵਿਘਨ) ਸਪੀਕਰ ਸਾਹਿਬ, ਇਹ ਗਲ ਚੰਡੀਗੜ੍ਹ ਇਸ਼ੂ ਤੋਂ ਸ਼ੁਰੂ ਹੋਈ ਸੀ । ਇਸ ਬਾਰੇ ਅਕਾਲੀ ਦੋਸਤਾਂ ਨੂੰ ਆਪਣੀ ਪੁਜ਼ੀਸ਼ਨ ਸਾਫ ਕਰਨੀ ਚਾਹੀਦੀ ਹੈ । ਸੰਤ ਫ਼ਤਿਹ ਸਿੰਘ ਜੀ ਦਾ ਬਿਆਨ ਹੈ :

"He strongly criticised the Union Government for its decision to take over Chandigarh. He categorically declared that the struggle would not end until Chandigarh and other Punjabi speaking areas were given to the Punjabi Suba.........

ਇਹ ਸੰਤ ਜੀ ਦਾ 25 ਜੂਨ, 1966 ਦਾ ਬਿਆਨ ਹੈ ਕਿ ਇਹ ਲੜਾਈ ਖਤਮ ਨਹੀਂ ਹੋਵੇਗੀ ਜਦ ਤਕ ਕਿ ਪੰਜਾਬ ਨੂੰ ਚੰਡੀਗੜ੍ਹ ਨਹੀਂ ਮਿਲ ਜਾਂਦਾ । (ਤਾੜੀਆਂ) ਸਾਨੂੰ ਸਮਝ ਨਹੀਂ ਆਈ ਕਿ ਇਨ੍ਹਾਂ ਦੀ ਸਾਂਝ ਕਾਹਦੀ ਹੈ । (ਵਿਘਨ) ਕਾਮਨ ਲਿੰਕਸ ਕਿਹੜੇ ਹਨ । ਚੰਡੀਗੜ੍ਹ

[ਪੰਡਤ ਮੋਹਨ ਲਾਲ]

ਤੇ ਲੜਾਈ ਲੈਂਗੂਵੇਜ਼ ਤੇ ਲੜਾਈ । ਤਾਂ ਸਾਂਝ ਕਾਹਦੀ ਹੈ ਇਹ ਸਮਝਾ ਦਿਉ । (ਤਾਲੀਆਂ) ਫਿਰ 13 ਜੂਨ, 1966 ਦਾ ਸੰਤ ਜੀ ਦਾ ਇਕ ਬੜਾ ਇਮਪਾਰਟੈਂਟ ਬਿਆਨ ਹੈ ।

> "He emphatically declared that Chandigarh would at no cost be allowed to remain out of the Punjabi Suba, otherwise the Government would be responsible for the consequences. He expressed the hope that the Government would not encourage those elements which thrived merely on agitations."

ਇਹ ਸੰਤ ਜੀ ਕਹਿੰਦੇ ਹਨ । ਇਹ ਦਸ ਦੇਣ ਕਿ ਉਨ੍ਹਾਂ ਦਾ ਕਿਸ ਐਲੀਮੈਂਟ ਵੱਲ ਇਸ਼ਾਰਾ ਹੈ । ਉਨ੍ਹਾਂ ਦਾ ਇਸ਼ਾਰਾ ਜਨ ਸੰਘ ਵਲ ਹੀ ਹੈ । ਉਹ ਕਹਿੰਦੇ ਹਨ ਕਿ ਜਨ ਸੰਘ ਵਾਲੇ ਥਰੈਟ ਦਿੰਦੇ ਹਨ ਅਤੇ ਸੰਤ ਜੀ ਕਹਿੰਦੇ ਹਨ ਕਿ ਸੈਂਟਰਲ ਗੌਰਮਿੰਟ ਨੂੰ ਉਨ੍ਹਾਂ ਦੀ ਪਰਵਾਹ ਨਹੀਂ ਕਰਨੀ ਚਾਹੀਦੀ । ਉਹ ਕਹਿੰਦੇ ਹਨ ਕਿ ਅਸੀਂ ਚੰਡੀਗੜ੍ਹ ਨਹੀਂ ਛਡਣਾ । ਇਸ ਤੋਂ ਇਲਾਵਾ 13 ਜੂਨ, 1966 ਨੂੰ ਸੰਤ ਗਰੁਪ ਨੇ ਇਕ ਫੈਸਲਾ ਕੀਤਾ ਜਿਸ ਵਿਚ ਇਹ ਕਿਹਾ ਹੈ :

> "In the considered opinion of the Akali Dal working Committee, the Government would create further complications......

**ਸ੍ਰੀ ਲਾਲ ਚੰਦ ਸਭਰਵਾਲ** : ਆਨ ਏ ਪਵਾਇੰਟ ਆਫ ਆਰਡਰ ਸਰ । ਪੰਡਤ ਜੀ ਬਜਟ ਬਾਰੇ ਤਾਂ ਕੁਝ ਨਹੀਂ ਕਹਿ ਰਹੇ, ਇਰਰੈਲੇਵੈਂਟ ਬਹਿਸ ਕਰ ਰਹੇ ਹਨ । ਨੈਣਾਂ ਦੇ ਸਿਆਪੇ ਵਾਲਾ ਕੰਮ ਕਰ ਰਹੇ ਹਨ । (ਹਾਸਾ)

**ਪੰਡਤ ਮੋਹਨ ਲਾਲ** : ਇਹ 5 ਸਾਲ ਤਕ ਇਥੋਂ ਪਰੇ ਰਹੇ ਹਨ ਅਤੇ ਆਊਟ ਆਫ ਟੱਚ ਹੋ ਗਏ ਹਨ ।

ਮੈਂ ਸਪੀਕਰ ਸਾਹਿਬ, ਇਸ ਕੰਟਰੋਵਰਸੀ ਵਲ ਇਨ੍ਹਾਂ ਦੇ ਬਿਆਨਾਂ ਦਾ ਹੀ ਹਵਾਲਾ ਦਿਤਾ ਹੈ ਪਰ ਚੂੰਕਿ ਹੋਰ ਵੀ ਦੋਸਤਾ ਨੇ ਬੋਲਣਾ ਹੈ ਇਸ ਲਈ ਮੈਂ ਇਸ ਤੇ ਜ਼ਿਆਦਾ ਸਮਾਂ ਨਹੀਂ ਲਵਾਂਗਾ । ਅਗਰ ਪੰਜਾਬ ਦੇ ਲੋਕਾਂ ਦੀ ਭਲਾਈ ਮਤਲੂਬ ਹੈ ਇਥੇ ਦੇ ਅਮਨ ਅਤੇ ਸ਼ਾਂਤੀ ਦੀ ਲੋੜ ਹੈ ਜੋ ਕਿ ਆਪ ਨੂੰ ਵੀ ਹੋਣੀ ਚਾਹੀਦੀ ਹੈ, ਲੋਕਾਂ ਵਿਚ ਗੁਡਵਿਲ ਅਤੇ ਇਮੋਸ਼ਨਲ ਇਨਟੈਗਰੇਸ਼ਨ ਚਾਹੁੰਦੇ ਹੋ ਤਾਂ ਆਪਣੇ 11 ਨੁਕਤੀ ਪ੍ਰੋਗ੍ਰਾਮ ਵਿਚ ਇਨ੍ਹਾਂ ਗਲਾਂ ਨੂੰ ਵੀ ਲਿਆਉ । (ਵਿਘਨ) ਜੋ ਮੁਢਲੇ ਇਸ਼ੂਜ਼ ਹਨ, ਜਿਨ੍ਹਾਂ ਕਰਕੇ ਪੰਜਾਬ ਵਿਚ ਗੜਬੜ ਹੋਈ, ਮੁਜ਼ਾਹਰੇ ਹੋਏ ਉਨ੍ਹਾਂ ਦਾ ਹਲ ਤੁਸੀਂ ਨਾ ਕਰੋਗੇ ਤਾ ਹੋਰ ਕੌਣ ਕਰੇਗਾ । ਇਨ੍ਹਾਂ ਮਸਲਿਆਂ ਦਾ ਬੀਜ ਤੁਸੀਂ ਹੀ ਬੀਜਿਆ ਸੀ, ਹੁਣ ਹਲ ਵੀ ਕਰੋ ਤਾ ਕਿ ਇਥੇ ਹੋਰ ਝਗੜੇ ਨਾ ਵਧਣ (ਵਿਘਨ) ਬਜਟ ਤੇ ਗੱਲਾਂ ਬਜਟ ਵੇਲੇ ਕਹਾਂਗੇ । ਇਹ ਤਾਂ ਵੋਟ ਆਨ ਐਕਾਊਂਟ ਤੇ ਬਹਿਸ ਹੋ ਰਹੀ ਹੈ । ਇਸ ਲਈ ਆਪਣੀ ਸਪੀਚ ਖਤਮ ਕਰਦੇ ਹੋਏ

**ਮੁੱਖ ਮੰਤਰੀ** : ਸ਼ੁਕਰ ਹੈ ।

**ਪੰਡਤ ਮੋਹਨ ਲਾਲ** : ਸਰਦਾਰ ਗੁਰਨਾਮ ਸਿੰਘ ਜੀ ਸ਼ੁਕਰ ਕਰਦੇ ਹਨ ਕਿ ਚਲੋ ਇਸ ਤੋਂ ਖਲਾਸੀ ਹੋਈ । (ਵਿਘਨ) ਤੁਹਾਡੀਆਂ ਗੌਹਰ ਅਫਸਾਨੀਆਂ ਵੀ ਸੁਣਦੇ ਰਹੇ ਹਾਂ, ਸਾਥੋਂ ਕੀ ਭੁਲਿਆ ਹੈ । ਮੈਂ ਕਹਾਂਗਾ ਕਿ ਇਹ ਯੂਨਾਈਟਿਡ ਫ਼ਰੰਟ ਦਿਲੋਂ ਯੂਨਾਈਟ ਹੋਵੇ । ਸੁਰਜੀਤ ਜੀ ਆਪਣਾ ਪੂਰਾ ਇਨਫਲੂਐਂਸ ਵਰਤ ਕੇ ਪਰਾਗਰੈਸਿਵ ਆਊਟਲੁਕ ਦੂਜਿਆਂ ਨੂੰ ਵੀ ਦੇਣ ਵਿਚ ਕਾਮਯਾਬ ਹੋਣ । ਸ਼ੁਕਰੀਆ ।

**श्री ए० विश्वानाथन (लुधयाना दक्षिण)**: स्पीकर साहिब बडे अफसोस की बात है कि पंजाब में मैकाले और वारहेसटिंग्ज़ की याद ताज़ा कर दी गई है। हमारे देश में जो बृटिश सामराज शाही की नीती डिवाइड एन्ड रूल की थी आज इनकी तरफ से फिर अपनाई जा रही है। आज से १८ साल पहले ताक्त को अपने हाथों में संभाले रखने पर जो पंजाब की जनता पर लूट खसूट की गई और आज जनता ने इस लूट के खिलाफ आवाज़ उठाई और इन्हें अपोजीशन के बैंचों पर जा कर बिठा दिया तो यह लाल पीले होने लगे। (सरकारी पक्ष की ओर से प्रशंसा) फिर यहां पर कहा गया कि हम आशा करते हैं कि अब एजीटेशन नहीं होगी और भूख हड़तालें नहीं होंगी। तो मैं पंडित जी से कहूंगा कि इस पार्टी वालों में इतनी कुवत कहां जो रात रात बैठ कर तंदूरी मुरगे खा जाएं कि वह भूख हड़ताल कर सकें (सरकारी पक्ष की ओर से प्रशंसा) यह भूख हड़ताल के काबिल नहीं रहे। रही बात एजी-टेशन की, जिस के बारे में हमारे मौहत्रिम दोस्त पंडित मोहन लाल जी ने ज़िक्र किया और जिन का हवाला अखबारों की पुरानी कटिंग्ज़ में से दिया, वह तो इस तैरह था कि इनकी स्पीच ही टाकियां लगा लगा कर बनाई गई जिस तरह कि चौधरी देवी लाल ने पंडित जी की टाकियां लगी बोरी इस हाऊस में पेश की थी जिस पर बैठ कर यह दो दो रुपए पर काम किया करते थे। (सरकारी पक्ष की ओर से प्रशंसा) और आज यह यहां पर युनाइटिड फरंट को कोसने के लिए आ गए। फरंट जैसा है वैसा ही रहेगा और इसे कोई भी ताक्त तोड़ नहीं सकती। (प्रशंसा)

इन्हों ने कहा कि इनको इस बात की नाराजगी है कि अकाली और जन संध आज इक्टठे हो कर इन सरकारी बैंचों पर क्यों जा बैठे हैं। इस तरह के एतराज़ का युनाइटिड फरंट पर कोई असर होने वाला नहीं। हां इन की परेशानी यह है कि यह अपने उन मैंबरों को आश्वासन दिलाना चाहते हैं कि वह इन्हें छोड़ न जाएं और यह समझें कि यह फिर इन सरकारी बैंचों को आ संभालेंगे। (सरकारी पक्ष की ओर से प्रशंसा) पर इन्हें इस बात को याद रखना चाहिये कि युनाइटिड फरंट आप की इस मन्थरा नीति से टूटने वाला नहीं। आप ने जो कुछ १८ साल में किया पंजाब की जनता उसे आज तक भूल नहीं पाई। अकाली पार्टी और जन संध के साथ जो सलूक आपने किया वह किसी से छुपा नहीं है। जो नीति आपकी रही और यहां तक कि ६ मार्च की शाम को असाढे सात बजे तक जो कुछ सरदार दरबारा सिंह कहते रहे वह सब जानते हैं और आज मैं पंडित जी से कहूंगा कि गढे मुरदे उखाड़ने से इन्हें कोई लाभ नहीं होने वाला। इस तरह की बातों से फरंट में दराड़ें पड़ने वाली नहीं। आप ने जो फ़िज़ा पंजाबी सूबे में बनाई वह सब जानते हैं। आज सांप्रदायक फ़िज़ा पंजाब में ठोक हो रही है और फिरकाप्रस्ती सिर नहीं उठा सकती। इसलिए बजट पर बहस की बजाए गढ़े मुरदों को उखेड़ना ठीक नहीं था। पंजाब में हरेक आदमी जानता है कि किस तरह से आप ने १८ साल फिरकादाराना हालात बना कर एक दूसरे को लड़ाया और अब क्योंकि हालात

[श्री ए० विश्वानाथन]

ठीक हो रहे हैं इस लिए अब आपको एजीटेशनों की हव्स को छोड़ देना चाहिए। हम इस तरह के फिरकादाराना नफाक को तोड़ कर रख देंगे। (प्रशंसा)

There are no reactionaries and progressive on this side. The whole block on this side is a sign of progress. The block on their side is a sign of rejection by the people. The people have refused to believe in the false desires, false hopes and false assurances that you have been giving to them for all these years.

फिर यह बात कहते हैं कि पंजाब की एक शानदार रूप रेखा इन के वक्त में थी। और कौन लोग हैं जो इन पर आक्षेप करते हैं इन पर इलजाम तराशी करते हैं और आगे जा कर यह कहते हैं कि पंजाब को ऊंचा ले जाने में और सारे हिन्दुस्तान में आगे रहने में इन्हों ने एक अद्वितीय मिसाल कायम की थी? ठीक है इसी लिए तो दास कमिशन ने इन्हें बाकी के तमाम सूबों से आगे ला कर खड़ा कर दिया कि यहां का चीफ मिनिस्टर इस किस्म का था, बाकी के सूबें इस तरह से नहीं कर पाए। दास कमिशन ने इन्हें एक इम्पारटेंट प्लेस दिलाई। (सरकारी पक्ष की ओर से : हेयर, हेयर)

इन की घबराहट को हम अच्छी तरह से जानते हैं असल में बात यह है कि जो रूपया यह एजीटेशनों पर खर्च करते थे और जिस से पंजाब की प्रगति में बाधा पड़ रही था वह अब नहीं होगा। इस तरह से इन के यह पुराने बहाने ज्यादा देर तक नहीं चलेंगे।

पंजाब में, जैसा कि फिनांस मिनिस्टर साहिब ने अपनी स्पीच में कहा है, किस तरीका से लोगों को रियायत दी जा रही है सरकारी कर्मचारियों की तनखाह में बढ़ोत्री, प्रोफैसरों और टीचरों की तनखाहों में बढ़ोत्री, टैक्सों में कमी और 5 एकड़ तक की भूमी वाले पर कर मुआफ—यह इस तरह के कदम हैं जिन की इन से तारीफ की उम्मीद थी लेकिन बजाए प्रशंसा करने के इन्हों ने कहा कि इस तरह से सरकार दिवालिया हो जाएगी। इन्हों ने बजट में ३ करोड़ का घाटा दिखाया है तो यह एसा घाटा नहीं जो पूरा न किया जा सके। हमारी सरकार की एकनामिक पालेसी इस तरह की है कि टाप हैवी एडमिनिस्ट्रेशन की फजूल खर्ची को कम किया जाए—और जो बी० डी० ओज़० और उनकी जीपों का महकमा है उन्हें खत्म किया जाए जिन बी० डी० ओज़० ने इलेक्शन्ज़ के अन्दर मिनिस्टरों का काम किया और सरकार की ताकत और रूपया का दुरुपयोग किया और अपोज़ीशन के झन्डे को उखाड़ने की कोशिश की उन्हें अगर अब रोक दिया जाएगा या हटा दिया जाएगा तो बजट का यह घाटा घाटा न रह कर एक सरप्लस बजट बन जाएगा। (सरकारी पक्ष की ओर से प्रशंसा) इन्हें सिर्फ यह न समझना चाहिए कि यह इन गद्दियों पर "बैठने का पटा ब्रह्मा से लिखवा कर लाए थे। जिस सरकारी ताकत का इन्हों ने मिसयूज़ किया है और जो एबनारमल कर्ज़े इन्हें ने लिए हैं, करोड़ों रुपया का कर्जा

ले रखा है, मरी हुई भैंसों के सींघ दिखा दिखा कर कर्ज़ा लिया है, इस सरकार ने इस बात का तहय्या कर लिया है कि वह सब वसूल किया जाये और इस वसूली के बाद पंजाब के बजट में कोई घाटा नहीं रहेगा, सरप्लस बजट बन जाएगा।

मैं अपने फिनांस मिनिस्टर साहिब को इनकी बजट स्पीच के लिए बधाई देता हूं कि इन्हों ने एक सही माइनों में सोशलिस्टिक बजट पंजाब में आज पहली बार पेश किया है। वह काम जो कांग्रेस सरकार १८ साल में सतारूढ़ होने पर भी न कर सकी, वह इन्हों ने कर के दिखा दिया। १८ साल में सरकार अपने कर्मचारियों के अलाऊंसों में बढ़ोत्री न कर सकी। यह लोग अपने कानवोकेशन एड्रेसों में लंबे लम्बे भाषण दिया करते थे कि टीचर साइलैन्ट फ्रैंड आफ आरमी हैं और इन की तपस्या और त्याग का ज़िक्र किया करते थे और कहते थे कि यह हमारे भावी पीढ़ियों का निमार्ण करने वाले हैं। उन्हीं की तनखाहों को न बढ़ा सके आज इस सरकार ने उनकी तनखाहों को बढ़ाया। इस बात की प्रसंसा के लिए शायद पंडित जी के पास शब्द न थे।

आज जो व्योपारी सीमा पर बैठा है उन लोगों के साथ कांग्रेस सरकार धक्का कर रही थी। फिरोज़पुर, अमृतसर और गुरदासपुर के तीन ज़िलों में व्योपारियों को जो सहूलतें दी हैं, तकावी में रियायत और टैक्स में रीलीफ इस के बारे में हम आशा करते थे कि श्री मोहन लाल जी तारीफ करेंगे लेकिन इन्हों ने एक भी शब्द नहीं कहा। जिस तरह से इस सरकार ने प्रोफैशनल टैक्स को हटाया और हमारे जैसे गरीब आदमी को रीलीफ दिया यह तारीफ करने की बातें थी और सही मायनों में यह सोशलिसटिक बजट है।

अब जब हमने the Budget of the common man, the Budget of prosperity and hopes, the Budget of the poor and down trodden, the Budget of the rotten under the atrocities of the Congress of 18 years पेश किया है तो इन्होंने इस प्रकार की नुकताचीनी शुरू कर दी है।

मुझे अफसोस है कि पंडित जी की तरह मैं भाषण तो दे नहीं सकता, जैसे कि उन्हों ने राम लीला वालों की तरह एकटिंग करके दिया है, और अपने पवांयट को सट्रैस करने की कोशिश की है। मैं तो सच्ची सच्ची बातें कहूंगा। यह कांग्रेस वाले १८–१९ साल तक शोश लिज़म का नारा लगाते रहे। आवडी सैशन के अंदर एक बड़े पूंजीपति ने ऐसी नीती अपनाई कि जनता को सोशलिज़म का नारा दिया गया लोगों को सोशलिजम के पैटरन पर चलने के लिये पुकारा गया। मगर इसका नतीजा यह हुआ कि बड़े बड़े नगरों के अंदर इन्हों ने बड़े बड़े मान नगर और शान नगर बनवाये। आज अगर सोशलिजम का या कामन मैन का बजट आता है तो इस पर आक्षेप किए जाते हैं।

इस लिये आप ने इस की प्रसंसा नहीं की कि यह कामन मैन का बजट है या इस लिये आप प्रशंसा नहीं कर पाये कि आप गड़–बड़ की नीती पर विश्वास

[श्री ए० विशवानाथन]

रखते हैं। जहां तक आपने आपस की फूट का जिक्र किया इस के लिये मैं इतना ही कहूंगा कि कामन मैन ने आप के हाथ आजमाये हुए हैं, अब आप इन में फूट नहीं डाल सकते और न ही आप किसी लालच से उनको पाड़ सकते हैं। आपके बैठने का वहीं स्थान है, अब आप वहीं बैठे रहें।

**ਕਾਮਰੇਡ ਸਤਪਾਲ ਡਾਂਗ** : (ਅੰਮ੍ਰਿਤਸਰ ਪੱਛਮ) ਸਪੀਕਰ ਸਾਹਿਬ, ਜਿਸ ਤਰਾਂ ਕਿ ਪਹਿਲਾਂ ਮੇਰੇ ਮੁਹਤਰਮ ਦੋਸਤ ਨੇ ਕਿਹਾ ਹੈ ਇਹ ਪਹਿਲਾ ਬਜਟ ਹੈ ਜਿਹੜਾ ਕਿ ਨਾਨ ਕਾਂਗਰਸ ਵਜ਼ਾਰਤ ਵੱਲੋਂ ਪੇਸ਼ ਕੀਤਾ ਜਾ ਰਿਹਾ ਹੈ। ਸਹੀ ਗਲ ਤਾਂ ਇਹ ਹੁੰਦੀ ਕਿ ਜਿਨ੍ਹਾਂ ਹਾਲਾਤ ਵਿਚ ਇਹ ਬਜਟ ਪੇਸ਼ ਕੀਤਾ ਗਿਆ ਹੈ ਉਸ ਦੇ 3 ਮਹੀਨਿਆਂ ਦੀ ਆਮਦਨ ਅਤੇ ਖਰਚ ਤੇ ਅਸੀਂ ਬਹਿਸ ਕਰਦੇ।

ਜਨਤਾ ਜਿਹੜੀ ਕਿ 20 ਸਾਲ ਤੋਂ ਕਾਂਗਰਸ ਰਾਜ ਦੇ ਜੂਲੇ ਥੱਲੇ ਚਲੀ ਆ ਰਹੀ ਸੀ, ਉਸ ਨੇ ਪਿਛਲੀਆਂ ਇਲੈਕਸ਼ਨਾਂ ਵਿਚ ਇਹ ਜੂਲਾ ਲਾਹ ਕੇ ਸੁਟ ਦਿਤਾ। ਜਦੋਂ ਹਿੰਦੁਸਤਾਨ ਦੀ ਜਨਤਾ ਨੇ ਐਸਾ ਫੈਸਲਾ ਕੀਤਾ ਤਾਂ ਉਨ੍ਹਾਂ ਨੂੰ ਸੋਚਣਾ ਪਿਆ ਅਤੇ ਜਿਥੇ ਵੀ ਮੈਜਾਰਿਟੀ ਵਿਚ ਇਹ ਲੋਕ ਆਏ ਤਾਂ ਉਨ੍ਹਾਂ ਨੂੰ ਮੰਨਣਾ ਪਿਆ ਅਤੇ ਗੈਰ ਕਾਂਗਰਸੀ ਵਜ਼ਾਰਤ ਮੰਨਣ ਲਈ ਮਜਬੂਰ ਹੋਣਾ ਪਿਆ। ਇਸੇ ਜਿਤ ਦਾ ਨਤੀਜਾ ਹੈ ਕਿ ਅੱਜ ਪੰਜਾਬ ਵਿਚ ਸਾਂਝਾ ਮੋਰਚਾ ਦੀ ਵਜ਼ਾਰਤ ਕਾਇਮ ਹੈ ਤਾਂ ਕੇਰਾਲਾ ਵਿਚ ਹੋਰ ਕਿਸਮ ਦੀ ਵਜ਼ਾਰਤ ਹੈ, ਬੰਗਾਲ ਵਿਚ ਹੋਰ ਕਿਸਮ ਦੀ ਵਜ਼ਾਰਤ ਹੈ, ਉੜੀਸਾ ਵਿਚ ਹੋਰ ਕਿਸਮ ਦਾ ਫਰੰਟ ਬਣਿਆ ਅਤੇ ਮਦਰਾਸ ਵਿਚ ਨਵੀਂ ਕਿਸਮ ਦੀ ਵਜ਼ਾਰਤ ਬਣੀ। ਆਖਿਰ ਇਹ ਕਿਉਂ ? ਜਿਸ ਪਾਰਟੀ ਕੋਲ ਲਗਾਤਾਰ 20 ਸਾਲ ਤਕ ਚੋਣਾਂ ਵਿਚ ਮੈਜਾਰਟੀ ਰਹੀ ਇਸ ਸਾਲ ਇਸ ਪਾਰਟੀ ਨੂੰ ਹਿੰਦੁਸਤਾਨ ਦੀ ਜਨਤਾ ਨੇ ਰਦ ਕਿਉ ਕਰ ਦਿਤਾ ? ਇਹ ਤਦ ਹੀ ਹੋਇਆ ਜੇ ਇਸ ਨੇ ਲੋਕ ਵਿਰੋਧੀ ਨੀਤੀਆਂ ਅਪਨਾਈਆਂ ਤੇ ਵਡੇ ਵਡੇ ਧਨੀਆਂ ਤੇ ਮੁਜ਼ਾਰੇਦਾਰਾਂ ਦਾ ਸਾਥ ਦਿਤਾ ਤੇ ਅਜ ਜਨਤਾ ਦੀ ਆਵਾਜ਼ ਨੂੰ ਦਬਾਇਆ ਤੇ ਰੋਕਿਆ ਨਹੀਂ ਜਾ ਸਕਦਾ। ਜੇ ਹਾਲਾਂ ਭੀ ਕਾਂਗਰਸ ਨੇ ਇਹ ਨੀਤੀਆਂ ਨਾ ਛਡੀਆਂ ਤਾਂ ਲੋਕ ਇਸ ਨੂੰ ਤਾਰੀਖ ਦੇ ਕੂੜੇ ਦੇ ਢੇਰ ਵਿਚ ਸੁਟ ਦੇਣਗੇ।

ਕਾਂਗਰਸੀ ਬੈਂਚਾਂ ਵਲੋਂ ਕਈ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ। ਪਰ ਮੈਂ ਕਹਾਂਗਾ ਕਿ ਦਰ ਅਸਲ ਜਮਹੂਰੀਅਤ ਦੀ ਰਵਾਇਤ ਹੁਣ ਕਾਇਮ ਹੋਈ ਹੈ ਜਦੋਂ ਕਿ ਕਮਿਉਨਿਸਟ ਪਾਰਟੀ ਦੀ ਹਮਾਇਤ ਨਾਲ ਸੂਬਿਆਂ ਵਿਚ ਵਜ਼ਾਰਤਾਂ ਬਣਾਈਆਂ ਗਈਆਂ ਹਨ। ਲੋਕਾਂ ਨੇ ਕਾਂਗਰਸ ਨੂੰ ਮਜਬੂਰ ਕਰ ਦਿਤਾ ਹੈ ਕਿ ਸਰਕਾਰ ਦੀ ਵਾਗ ਡੋਰ ਇਸ ਤਰਾਂ ਦੇ ਬੰਦਿਆਂ ਦੇ ਸਪੁਰਦ ਕਰ ਦਿਤੀ ਜਾਵੇ ਜਿਹੜੇ ਸਹੀ ਮਾਨਿਆਂ ਵਿਚ ਲੋਕਾਂ ਦੀ ਤਰਜਮਾਨੀ ਕਰਦੇ ਹਨ। ਕਾਂਗਰਸ ਪਾਰਟੀ ਨੂੰ ਵੀ ਹੁਣ ਇਸ ਤਰਾਂ ਦੀਆਂ ਗਲਾਂ ਜਿਹੜੀਆਂ ਕਿ ਉਹ ਪਹਿਲਾਂ ਤੋਂ ਕਾਂਗਰਸੀ ਅਤੇ ਗੈਰ ਕਾਂਗਰਸੀ ਦਾ ਇਮਤਿਆਜ਼ ਕਰਦੇ ਚਲੇ ਆ ਰਹੇ ਹਨ ਨੂੰ ਛੱਡ ਕੇ ਜਨਤਾ ਦੀ ਸੇਵਾ ਵਿਚ ਜੁਟ ਜਾਣਾ ਚਾਹੀਦਾ ਹੈ। ਜੇ ਉਨ੍ਹਾਂ ਨੇ ਕਾਂਗਰਸ ਨੂੰ ਜਿੰਦਾ ਰਖਣਾ ਹੈ ਤਾਂ ਕਾਂਗਰਸ ਵਿਚ ਨੁਕਤਾਚੀਨੀ, ਨੁਕਤਾਚੀਨੀ, ਦੀ ਖਾਤਰ ਨਾ ਕੀਤੀ ਜਾਵੇ, ਕੋਈ ਠੋਸ ਕੰਮ ਕਰਕੇ ਵਖਾਇਆ ਜਾਵੇ, ਇਸੇ ਵਿਚ ਇਨ੍ਹਾਂ ਦਾ ਭਲਾ ਹੈ।

ਅਸੀਂ ਕਾਂਗਰਸ ਵਜ਼ਾਰਤ ਵੇਲੇ 5 ਏਕੜ ਜ਼ਮੀਨ ਦੇ ਮਾਲਕ ਦਾ ਮਾਲੀਆਂ ਮੁਆਫ ਕਰਨ ਵਾਸਤੇ ਮਤਾ ਲਿਆਂਦਾ, ਸਭ ਕੁਝ ਮੰਨਦੇ ਹੋਏ ਵੀ ਇਨਾਂ ਨੇ ਉਸ ਅਹਿਮ ਫੈਸਲੇ ਨੂੰ ਰੱਦੀ ਦੀ ਟੋਕਰੀ ਵਿਚ ਸੁੱਟੀ ਰੱਖਿਆਂ, ਪਰ ਅਜ ਜਦੋਂ ਆਵਾਮ ਦੀ ਵਜ਼ਾਰਤ ਆਈ ਉਨ੍ਹਾਂ ਨੇ

ਇਸ ਮਤੇ ਨੂੰ ਅਮਲੀ ਸ਼ਕਲ ਦੇਣ ਲਈ ਸਭ ਤੋਂ ਪਹਿਲਾਂ ਕੰਮ ਕੀਤਾ । ਉਨ੍ਹਾਂ ਨੇ ਬੜੇ ਸੁਹਣੇ ਢਗ ਨਾਲ ਇਕ ਕਨਸਟਰਕਟਿਵ ਪਰੋਗਰਾਮ ਪੇਸ਼ ਕੀਤਾ ਹੈ ।

ਉਹ ਲੋਕ ਜਿਹੜੇ ਆਪਣੇ ਆਪ ਨੂੰ ਜਨਤਾ ਦੇ ਸਹੀ ਅਗਵਾਈ ਕਰਨ ਵਾਲੇ ਹੁਣ ਤੱਕ ਅਖਵਾਉਂਦੇ ਆਏ ਹਨ, ਬੜੀਆਂ ਬੜੀਆਂ ਤਨਖ਼ਾਹਾਂ ਲੈਣ ਵਾਲਿਆਂ ਨੂੰ ਤਾਂ ਸਹੂਲਤਾਂ ਦਿੰਦੇ ਰਹੇ ਪਰ ਗਰੀਬ ਲੋਕਾਂ ਨੂੰ ਕਿਸੇ ਨਾ ਕਿਸੇ ਤਰੀਕੇ ਨਾਲ ਇਕ ਸਾਲ ਵਿਚੋਂ 11 ਮਹੀਨੇ ਦੀ ਤਨਖਾਹ ਹੀ ਦਿੰਦੇ ਸਨ । ਇਨ੍ਹਾਂ ਨੇ ਹਰ ਛੋਟੇ ਤੋਂ ਛੋਟੇ ਕਾਮੇ ਤੇ ਪਰੋਫੈਸ਼ਨਲ ਟੈਕਸ ਲਾਇਆ, ਕਿਤੇ ਕੋਈ ਹੋਰ ਟੈਕਸ ਲਗਾਇਆ ਅਤੇ ਗਰੀਬ ਮਜ਼ਦੂਰ ਨੂੰ, ਕਾਮੇ ਨੂੰ, ਵਰਕਰ ਨੂੰ ਉਹਦੀ ਪੂਰੀ ਤਨਖਾਹ ਵਿਚੋਂ ਕਈ ਵਾਰੀ ਇਕ ਮਹੀਨੇ ਦੇ ਤਨਖਾਹ ਦੇ ਬਰਾਬਰ ਹੀ ਪੈਸੇ ਤਾਰਨੇ ਪੈਂਦੇ ਹਨ। ਅਜ ਜਦੋਂ ਉਨ੍ਹਾਂ ਲੋਕਾਂ ਨੂੰ ਇਸ ਬਜਟ ਵਿਚ ਮੁਖਤਲਿਫ ਟੈਕਸਾਂ ਤੋਂ ਰਾਹਤ ਦੇਣ ਦਾ ਇਸ ਸਰਕਾਰ ਨੇ ਫੈਸਲਾ ਕੀਤਾ ਤਾਂ ਇਸ ਦੇ ਉਤਰ ਵਿਚ ਇਕ ਵੀ ਪਰਸ਼ੰਸਾ ਦਾ ਸ਼ਬਦ ਨਹੀਂ ਨਿਕਲਿਆ ਕਾਂਗਰਸ ਦੀ ਤਾਰੀਫ ਦੀਆਂ ਧੁਨਾਂ ਹੀ ਵਜਾਉਂਦੇ ਰਹੇ ਕਿ ਕਾਂਗਰਸ ਨੇ ਪੰਜਾਬ ਵਿਚ ਇਹ ਤਰੱਕੀ ਕੀਤੀ ਹੈ, ਉਹ ਤਰੱਕੀ ਕੀਤੀ ਹੈ ।

ਇਹ ਕਹਿੰਦੇ ਰਹੇ ਹਨ ਕਿ ਅਸੀਂ ਛੋਟੀ ਸਨਅਤ ਨੂੰ ਤਰੱਕੀ ਦੇਣੀ ਹੈ ਪਰ ਹਾਲ ਇਹ ਹੈ ਕਿ ਅੰਮ੍ਰਿਤਸਰ ਵਿਚ 60% ਕਾਰਖਾਨੇ ਬੰਦ ਪਏ ਹਨ । ਇਸ ਦਾ ਕਾਰਨ ਇਹ ਕਿ ਜੋ ਕੱਚਾ ਮਾਲ ਇਨ੍ਹਾਂ ਸਨਅਤਾਂ ਲਈ ਚਾਹੀਦਾ ਸੀ, ਉਸ ਦੀ ਸਪਲਾਈ ਦੀ ਚਾਬੀ ਟਾਟਿਆਂ ਅਤੇ ਬਿਰਲਿਆਂ ਦੇ ਹੱਥ ਵਿਚ ਹੈ । ਉਹ ਇਨ੍ਹਾਂ ਦੀਆਂ ਮਾਰਕਿਟ ਵਿਚ ਕਿਤੇ ਕਮੀ ਵਿਖਾ ਤੇ ਕਿਤੇ ਵਾਧਾ ਵਿਖਾ ਕੇ ਕੀਮਤਾਂ ਚੜ੍ਹਾਉਂਦੇ ਆ ਰਹੇ ਹਨ ਅਤੇ ਆਪਣਾ ਪੇਟ ਪਾਲਦੇ ਆ ਰਹੇ ਹਨ । ਛੋਟੀ ਸਨਅਤ ਅਜ ਅੰਮ੍ਰਿਤਸਰ ਦੀ ਬਿਲਕੁਲ ਫੇਲ੍ਹ ਹੋ ਚੁੱਕੀ ਹੈ ਲੋਕ ਤਬਾਹ ਹੋ ਚੁਕੇ ਹਨ ਪਰ ਕਾਂਗਰਸ ਸਰਕਾਰ 20 ਸਾਲ ਤੋਂ ਉਨ੍ਹਾਂ ਨੂੰ ਯੋਜਨਾਵਾਂ ਦਾ ਦਿਲਾਸਾ ਦੇਕੇ ਲਾਰੇ ਲਾਉਂਦੀ ਚਲੀ ਆਈ ਹੈ । ਛੋਟੀ ਸਨਅਤ ਵਾਲਿਆਂ ਦਾ ਭਲਾ ਤਦ ਹੋ ਸਕਦਾ ਹੈ ਜੇ ਉਹ ਟਾਟੇ ਅਤੇ ਬਿਰਲਿਆਂ ਨੂੰ ਹਥ ਪਾਵੇ ਪਰ ਇਹ ਉਨ੍ਹਾਂ ਨੂੰ ਹਥ ਵੀ ਨਹੀਂ ਲਾ ਸਕਦੇ, ਸਹੀ ਮਾਨਿਆਂ ਵਿਚ ਜਿਥੇ ਕਿਤੇ ਵੀ ਛੋਟੀਆਂ ਸਨਅਤਾਂ ਸਨ ਉਨ੍ਹਾਂ ਨੂੰ ਸਹੂਲਤਾਂ ਦੇਣ ਦੀ ਇਨ੍ਹਾਂ ਨੇ ਕਦੇ ਵੀ ਕੋਸ਼ਿਸ਼ ਨਹੀਂ ਕੀਤੀ ।

ਸਾਨੂੰ ਇਹ ਕਹਿੰਦੇ ਹਨ ਕਿ ਨੁਕਤਾਚੀਨੀ ਨਾ ਕਰੋ । ਕੀ ਮੈਂ ਪੁਛ ਸਕਦਾ ਹਾਂ ਕਿ 5 ਏਕੜ ਜ਼ਮੀਨ ਤੋਂ ਮਾਲੀਆ ਮੁਆਫ ਕਰਨ ਦਾ ਫੈਸਲਾ ਜਿਹੜਾ ਕਿ ਕੈਰੋਂ ਸਰਕਾਰ ਨੇ ਕੀਤਾ ਸੀ ਉਸ ਤੇ ਹੁਣ ਤੱਕ ਇਹ ਅਮਲ ਕਿਉਂ ਨਹੀਂ ਕਰ ਸਕੇ ? ਇਹ ਸਰਕਾਰ ਕਿਵੇਂ ਅਮਲ ਕਰਾਉਣ ਲਈ ਆਉਂਦੇ ਹੀ ਫੈਸਲਾ ਕਰ ਸਕੀ ?

ਮੈਂ ਹੁਣ ਕੁਝ ਤਜਵੀਜ਼ਾਂ ਬਜਟ ਤੇ ਵੀ ਦੇਣੀਆਂ ਚਾਹੁੰਦਾ ਹਾਂ । ਇਸ ਤੋਂ ਪਹਿਲਾਂ ਕਿ ਮੈਂ ਆਪਣੇ ਵਿਚਾਰ ਦਿਆਂ ਮੈਂ ਚੰਡੀਗੜ੍ਹ ਦੇ ਭਵਿਖ ਬਾਰੇ ਕੁਝ ਸ਼ਬਦ ਕਹਿਣਾ ਚਾਹੁੰਦਾ ਹਾਂ । ਜਿਸ ਤਰ੍ਹਾਂ ਦੀ ਤਕਰੀਰ ਅੱਜ ਪੰਡਿਤ ਮੋਹਨ ਲਾਲ ਜੀ ਨੇ ਹਾਊਸ ਵਿਚ ਕੀਤੀ ਹੈ ਉਸ ਤੋਂ ਸਾਫ ਜ਼ਾਹਿਰ ਹੁੰਦਾ ਹੈ ਕਿ ਉਨ੍ਹਾਂ ਨੂੰ ਇਸ ਗੱਲ ਦਾ ਦੁਖ ਹੈ ਕਿ ਇਹ ਪਾਰਟੀਆਂ ਇਕੱਠੀਆਂ ਕਿਵੇਂ ਆਪਣਾ ਪਰੋਗਰਾਮ ਦੇ ਰਹੀਆਂ ਹਨ । ਇਹ ਇਸ ਗੱਲ ਤੋਂ ਔਖੇ ਹਨ ਕਿ ਇਹ ਧੜੇ-ਬੰਦੀ ਦੂਰ ਹੋਣ ਲੱਗ ਪਈ ਹੈ ਅਤੇ ਪਿਛਲੀਆਂ ਪਾਈਆਂ ਉਲਝਣਾਂ ਦੂਰ ਹੁੰਦੀਆਂ ਜਾ ਰਹੀਆਂ

[ਕਾਮਰੇਡ ਸਤਪਾਲ ਡਾਂਗ]

ਹਨ । ਜੇ ਕਰ ਅਪੋਜ਼ੀਸ਼ਨ ਵਾਲੇ ਚਾਹੁੰਦੇ ਸੀ ਕਿ ਸਹੀ ਮਾਨਿਆ ਵਿਚ ਏਥੇ ਸੋਸ਼ਲਿਜ਼ਮ ਆਵੇ ਤਾਂ ਉਹ 20 ਸਾਲ ਤੋਂ ਇਸ ਸੂਬੇ ਦੇ ਹਾਕਮ ਰਹੇ ਹਨ, ਉਹ ਇਸ ਤਰ੍ਹਾਂ ਦਾ ਵਾਤਾਵਰਨ ਪੈਦਾ ਕਰਦੇ ਕਿ ਸਾਰੇ ਇਕੱਠਾ ਕੰਮ ਕਰਦੇ ਪਰ ਇਹ ਤਾਂ ਹਿੰਦੂ-ਸਿਖ ਦੇ ਇਮਤਿਆਜ਼ ਵਿਚ ਭਾਈ ਭਾਈ ਦੀ ਲੜਾਈ ਵਿਚ ਹੀ ਰੁਝੇ ਰਹੇ ਹਨ । ਇਹ ਇਤਨੇ ਅਰਸੇ ਵਿਚ ਕੋਈ ਮੁਤਹਿਦਾ ਮੁਹਾਜ਼ ਕਾਇਮ ਨਹੀਂ ਕਰ ਸਕੇ । ਹੁਣ ਤੱਕ ਜੋ ਕੁਝ ਕੀਤਾ ਹੈ ਤਾਂ ਇਹ ਕਿਸੇ ਨ ਕਿਸੇ ਢੰਗ ਨਾਲ ਇਕ ਨੂੰ ਦੂਸਰੇ ਫ਼ਿਰਕੇ ਦੇ ਖਿਲਾਫ਼ ਇਹ ਲੜਾਉਂਦੇ ਹੀ ਰਹੇ ਹਨ । ਉਨ੍ਹਾਂ ਨੂੰ ਇਸ ਤਰ੍ਹਾਂ ਦੀਆਂ ਗੱਲਾਂ ਜਿਹੜੀਆਂ ਉਹ ਖੁਦ ਕਰਦੇ ਰਹੇ ਹਨ ਹਾਊਸ ਵਿਚ ਕਰਨੀਆਂ ਨਹੀਂ ਸੀ ਚਾਹੀਦੀਆਂ ।

ਜਿਥੋਂ ਤਕ ਇਸ ਬਜਟ ਦਾ ਸਬੰਧ ਹੈ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਦੋਸਤਾਂ ਨੇ ਸਿਵਾਏ ਟੀਕਾ-ਟਿਪਣੀ ਕਰਨ ਦੇ ਬਜਟ ਦੇ ਮੁਤਅਲਿਕ ਕੋਈ ਨੁਕਤਾ ਨਜ਼ਰ ਦੱਸਿਆ ਹੀ ਨਹੀਂ । ਇਹ ਗੱਲ ਮੈਨੂੰ ਕਹਿਣ ਵਿਚ ਵੀ ਕੋਈ ਹਰਜ ਨਹੀਂ ਜਾਪਦਾ ਕਿ ਜਿਸ ਤਰ੍ਹਾਂ ਦੇ ਲੋਕਾਂ ਨੂੰ ਉਮੀਦ ਸੀ ਉਸ ਤਰ੍ਹਾਂ ਦਾ ਬਜਟ ਅਜੇ ਨਹੀਂ ਲਿਆ ਸਕੀ । ਇਸ ਬਾਰੇ ਫੇਰ ਕਿਤੇ ਮੈਂ ਆਪਣੇ ਵਿਚਾਰ ਰਖਣ ਦੀ ਕੋਸ਼ਿਸ਼ ਕਰਾਂਗਾ । ਅਜੇ ਮੈਂ ਮੇਹਨਤ-ਕਸ਼ ਮਜ਼ਦੂਰ ਦੀ ਭਲਾਈ ਵਾਸਤੇ ਕੁਝ ਤਜਵੀਜ਼ਾਂ ਜੋ ਇਸ ਵਿਚ ਨਹੀਂ, ਹਾਊਸ ਦੇ ਸਾਹਮਣੇ ਰਖਣੀਆਂ ਚਾਹੁੰਦਾ ਹਾਂ ।

ਮੈਂ ਅਰਜ਼ ਕਰਾਂ ਕਿ ਕਾਂਗਰਸ ਸਰਕਾਰ 20 ਸਾਲ ਤੋਂ ਮਜ਼ਦੂਰ-ਦੁਸ਼ਮਣ ਨੀਤੀਆਂ ਤੇ ਚਲਦੀ ਆ ਰਹੀ ਹੈ । ਜੇ ਉਹ ਕਲਾਸ ਅੱਜ ਵੀ ਪਿਸਦੀ ਰਹੀ ਤਾਂ ਅਸੀਂ ਸਹੀ ਮਾਨਿਆ ਵਿਚ ਜਨਤਾ ਦੀ ਕੋਈ ਸੇਵਾ ਨਹੀਂ ਕਰ ਸਕਾਂਗੇ । ਮੈਂ ਇਸ ਸਬੰਧ ਵਿਚ 2-3 ਮਿਸਾਲਾਂ ਹਾਊਸ ਦੇ ਸਾਹਮਣੇ ਪੇਸ਼ ਕਰਨੀਆਂ ਚਾਹੁੰਦਾ ਹਾਂ । ਪਹਿਲੀ ਗੱਲ ਤਾਂ ਇਹ ਕਿ ਜਦੋਂ ਪਾਕਿਸਤਾਨ ਦਾ ਹਿੰਦੋਸਤਾਨ ਤੇ ਹਮਲਾ ਹੋਇਆ ਸੀ, ਉਸ ਵੇਲੇ ਸਰਹਦਾਂ ਤੇ ਬੈਠੇ ਮਜ਼ਦੂਰਾਂ ਦੀ ਸਹਾਇਤਾ ਲਈ ਸਰਕਾਰ ਵਲੋਂ ਕੁਝ ਲੋਨਜ਼ ਦਿਤੇ ਗਏ ਸਨ । ਅੰਮ੍ਰਿਤਸਰ ਦੀ ਸਰਹਦ ਤੇ ਰਹਿਣ ਵਾਲੇ ਮਜ਼ਦੂਰ ਲਗਾਤਾਰ, ਹੁਣ ਤੱਕ ਬੇਕਾਰ ਹੀ ਰਹੇ ਹਨ, ਉਨ੍ਹਾਂ ਦੀ ਆਮਦਨ ਦਾ ਕੋਈ ਵਸੀਲਾ ਨਹੀਂ ਜਿਸ ਨਾਲ ਉਹ ਇਹ ਕਰਜ਼ਾ ਵਾਪਸ ਕਰ ਸਕਣ । ਜਿਥੇ ਹੋਰ ਸਹੂਲਤਾਂ ਟੈਕਸਾਂ ਦੀਆਂ ਇਸ ਸਰਕਾਰ ਨੇ ਦਿੱਤੀਆਂ ਹਨ ਉਥੇ ਇਨ੍ਹਾਂ ਲੋਕਾਂ ਨੂੰ ਦਿੱਤੇ ਹੋਏ ਕਰਜ਼ੇ ਵੀ ਮੁਆਫ਼ ਹੋਣੇ ਚਾਹੀਦੇ ਹਨ ।

ਪਿਛਲੀ ਵਜ਼ਾਰਤ ਨੇ ਹਾਊਸਿੰਗ ਪਰਾਬਲਮ ਨੂੰ ਹਲ ਕਰਨ ਵਾਸਤੇ, ਜਿਹੜਾ ਕਿ ਮਜ਼ਦੂਰ ਲੋਕਾਂ ਲਈ ਬੜ੍ਹਦਾ ਹੀ ਚਲਿਆ ਜਾ ਰਿਹਾ ਹੈ ਹੁਣ ਤੱਕ ਕੋਈ ਫੈਸਲਾ ਨਹੀਂ ਕੀਤਾ । ਕਈ ਸਕੀਮਜ਼ ਆਈਆਂ ਪਰ ਕਾਮਿਆਬ ਨਹੀਂ ਹੋ ਸਕੀਆਂ ਇਹ ਮਸਲਾ ਉਸੇ ਤਰ੍ਹਾਂ ਹੀ ਕਾਇਮ ਹੈ । ਪਹਿਲੀਆਂ ਸਕੀਮਾਂ ਨੂੰ ਤਬਦੀਲ ਕਰਕੇ ਮਜ਼ਦੂਰਾਂ ਲਈ ਹਾਊਸਿੰਗ ਦੇ ਸਵਾਲ ਨੂੰ ਹਲ ਕਰਨ ਲਈ ਕੋਈ ਪਰੋਗਰਾਮ ਆਉਣਾ ਚਾਹੀਦਾ ਹੈ ।

ਇਸ ਤੋਂ ਇਲਾਵਾ ਇਕ ਚੀਜ਼ ਹੋਰ ਜਿਹੜੀ ਮੁਤਹਿਦਾ ਮਹਾਜ਼ ਮਨਿਸਟਰੀ ਵਲੋਂ ਇਸ ਬਜਟ ਦੇ ਵਿਚ ਹੋਣੀ ਚਾਹੀਦੀ ਸੀ ਨੰਗਲ ਵਰਕਸ਼ਾਪ ਦੇ ਮੁਤਅਲਕ ਹੈ । ਇਹ ਇਕੋ ਇਕ ਵਰਕਸ਼ਾਪ ਹੈ ਜੋ ਪਬਲਿਕ ਸੈਕਟਰ ਵਿਚ ਹੈ, ਇਨ੍ਹਾਂ ਦੇ ਪੇ ਸਕੇਲਜ਼ ਅਤੇ ਗਰੇਡਜ਼ ਦੇ ਵਧਾਣ ਲਈ ਇਸ ਬਜਟ ਵਿਚ ਜ਼ਿਕਰ ਨਹੀਂ ਕੀਤਾ ਗਿਆ ।

ਇਸ ਤੋਂ ਅਗੇ ਕੀਮਤਾਂ ਨੂੰ ਕੰਟਰੋਲ ਕਰਨ ਦਾ ਮਸਲਾ ਹੈ। ਮਈ ਵਿਚ ਜਿਹੜੀ ਫਸਲ ਆ ਰਹੀ ਹੈ ਉਸ ਵਿਚ ਸਰਕਾਰ ਕਿੰਨਾ ਅਨਾਜ ਸਟਾਕ ਕਰ ਸਕਦੀ ਹੈ । ਜੋ ਕੁਝ ਪਿਛਲੇ ਸਾਲ ਹੋਇਆ ਹੈ ਉਹ ਹਾਊਸ ਦੇ ਸਾਹਮਣੇ ਹੈ । ਸਰਕਾਰ ਨੇ ਕਿਹਾ ਹੈ ਕਿ ਉਹ 2.5 ਲਖ ਟਨ ਕਣਕ ਅਤੇ 1 ਲਖ ਟਨ ਰਾਈਸ ਅਤੇ ਦੂਸਰੇ ਫੂਡ ਗਰੇਨਜ਼ ਸਟਾਕ ਕਰੇਗੀ । ਮੇਰੀ ਬੇਨਤੀ ਇਹ ਹੈ ਕਿ ਇਹ ਸਟਾਕ ਕੀਮਤਾਂ ਨੂੰ ਸਥਿਰ ਰਖਣ ਲਈ ਕਾਫੀ ਨਹੀਂ ਹੋਵੇਗਾ, ਇਸ ਨੂੰ ਜ਼ਿਆਦਾ ਕੀਤਾ ਜਾਣਾ ਚਾਹੀਦਾ ਹੈ ।

11-00 a.m.

ਇੰਡਸਟਰੀ ਦੇ ਬਾਰੇ ਜਿਹੜੀਆਂ ਰਿਆਇਤਾਂ ਦੇਣ ਦਾ ਜ਼ਿਕਰ ਕੀਤਾ ਗਿਆ ਹੈ ਉਨ੍ਹਾਂ ਨੂੰ ਛਡ ਕੇ ਮੈਂ ਦੂਸਰੀਆਂ ਗੱਲਾਂ ਦਾ ਜ਼ਿਕਰ ਕਰਾਂਗਾ । ਜਿਹੜੇ ਕਰਜ਼ੇ ਕਾਰਖਾਨੇਦਾਰਾਂ ਨੂੰ ਦਿਤੇ ਗਏ ਸਨ ਹਾਲਾਤ ਖਰਾਬ ਰਹਿਣ ਕਰਕੇ ਉਨ੍ਹਾਂ ਦੀ ਅਦਾਇਗੀ ਦੀ ਮੁਹਲਤ ਤਿੰਨ ਸਾਲ ਦੀ ਬਜਾਏ ਸੱਤ ਸਾਲ ਕਰ ਦਿਤੀ ਜਾਣੀ ਚਾਹੀਦੀ ਹੈ । ਇਸ ਦੇ ਨਾਲ ਬਾਰਡਰ ਦੇ ਇਲਾਕੇ ਦੀ ਸਨਅਤ ਨੂੰ ਕਾਫੀ ਸਹੂਲਤ ਮਿਲੇਗੀ । ਮੈਂ ਇਸ ਗੱਲ ਦੀ ਵੀ ਆਸ ਕਰਦਾ ਹਾਂ ਕਿ ਜਦੋਂ ਇੰਡਸਟਰੀ ਨੂੰ ਰਿਆਇਤਾਂ ਦਿਤੀਆਂ ਜਾ ਰਹੀਆਂ ਹਨ ਪ੍ਰਾਈਵੇਟ ਸੈਕਟਰ ਵਿਚ ਮਾਲਕ ਵਰਕਰਜ਼ ਦੀਆਂ ਮੰਗਾਂ ਵਲ ਵੀ ਹਮਦਰਦਾਨਾ ਰਵੱਈਆ ਅਖਤਿਆਰ ਕਰਨਗੇ । ਨਵੀਂ ਵਜ਼ਾਰਤ ਇਸ ਗੱਲ ਵਲ ਧਿਆਨ ਦੇਵੇਗੀ ।

ਖੇਤੀ ਬਾੜੀ ਲਈ ਜੋ ਕਰਜ਼ਾ ਦਿਤਾ ਜਾ ਰਿਹਾ ਹੈ, ਉਸ ਦੇ ਬਾਰੇ ਕਿਸਾਨਾਂ ਦੀ ਸ਼ਿਕਾਇਤ ਹੈ ਕਿ ਉਸ ਉਪਰ ਰੇਟ ਆਫ਼ ਇੰਟਰੈਸਟ ਜ਼ਿਆਦਾ ਹੈ । ਇਸ ਸਬੰਧ ਵਿਚ ਵੀ ਹਮਦਰਦਾਨਾ ਗੌਰ ਹੋਣਾ ਚਾਹੀਦਾ ਹੈ । ਜਿਹੜੀ ਨੀਤੀ ਪਿਛਲੀ ਕਾਂਗਰਸ ਸਰਕਾਰ ਨੇ ਇਸ ਵਲ ਅਪਨਾਈ ਹੋਈ ਸੀ ਉਸ ਵਿਚ ਤਬਦੀਲੀ ਆਉਣੀ ਚਾਹੀਦੀ ਹੈ । ਜੇ ਕਰ ਕੁਝ ਹੋਰ ਸਹੂਲਤਾਂ ਮਜ਼ੀਦ ਖਰਚ ਦੇ ਬਿਨਾਂ ਦਿਤੀਆਂ ਜਾ ਸਕਦੀਆਂ ਹੋਣ ਤਾਂ ਉਨ੍ਹਾਂ ਦੀ ਤਰਫ਼ ਧਿਆਨ ਦਿਤਾ ਜਾਣਾ ਚਾਹੀਦਾ ਹੈ ।

ਪਿਛਲੀ ਸਰਕਾਰ ਨੇ ਸਕੂਲਾਂ ਵਿਚ ਮੁਫਤ ਤਾਲੀਮ ਦਾ ਤਾਂ ਇਲਾਨ ਕਰ ਦਿਤਾ ਸੀ ਪਰ ਮੁਖਤਲਿਫ ਨਾਵਾਂ ਹੇਠਾਂ, ਮਸਲਨ ਬਿਲਡਿੰਗ ਫੰਡ, ਐਡਮਿਸ਼ਨ ਫੀਸ, ਵਗੈਰਾ ਦੇ ਰਾਹੀਂ ਖਰਚ ਬਹੁਤ ਵਧਾ ਦਿਤੇ ਸਨ। ਮੁਸਾਫ਼ਿਰ ਸਾਹਿਬ ਦੀ ਮਿਨਿਸਟਰੀ ਨੇ ਇਹ ਵਾਦਾ ਕੀਤਾ ਸੀ ਕਿ ਉਹ ਇਹ ਇਜ਼ਾਫਾ ਵਾਪਸ ਲੈ ਲਵੇਗੀ । ਲੇਕਿਨ ਉਹ ਅਜੇ ਤਕ ਵਾਪਸ ਨਹੀਂ ਹੋਇਆ । ਮੇਰੀ ਅਰਜ਼ ਹੈ ਕਿ ਜਿਹੜੇ ਵਾਦੇ ਪਬਲਿਕ ਨਾਲ ਕੀਤੇ ਹੋਏ ਹਨ ਉਨ੍ਹਾਂ ਨੂੰ ਪੂਰੇ ਕਰ ਕੇ ਥੋੜ੍ਹੀਆਂ ਬਹੁਤ ਸਹੂਲਤਾਂ ਦਿਤੀਆਂ ਜਾਣੀਆਂ ਚਾਹੀਦੀਆਂ ਹਨ । ਜਿਹੜੇ ਵਜ਼ੀਫੇ ਅਤੇ ਸਟਾਈਪੈਂਡ ਤਾਲਿਬਇਲਮਾਂ ਨੂੰ ਮਿਲਦੇ ਸਨ ਉਨ੍ਹਾਂ ਦੀ ਵੈਲਯੂ ਅਜ ਤੋਂ ਤੀਹ ਸਾਲ ਪਹਿਲੇ ਮੁਕੱਰਰ ਹੋਈ ਸੀ । ਕਾਂਗਰਸ ਮਿਨਿਸਟਰੀ ਨੇ ਉਨ੍ਹਾਂ ਦੀ ਰੀਵੀਯਨ ਨਹੀਂ ਕੀਤੀ । ਇਹ ਵਿਦਿਆਰਥੀਆਂ ਦੀ ਮੰਗ ਹੈ ਇਸ ਉਪਰ ਹਮਦਰਦਾਨਾ ਗ਼ੌਰ ਹੋਣਾ ਚਾਹੀਦਾ ਹੈ। ਕਾਲਿਜ ਦੇ ਵਿਦਿਆਰਥੀਆਂ ਦੀਆਂ ਕਿਤਾਬਾਂ ਦੀ ਕੀਮਤ ਬਹੁਤ ਜ਼ਿਆਦਾ ਹੈ । ਮੇਰੀ ਸੁਜੈਸ਼ਨ ਹੈ ਕਿ ਸਰਕਾਰ ਖਾਹ ਗੌਰਮਿੰਟ ਆਫ਼ ਇੰਡੀਆ ਨੂੰ ਐਪਰੋਚ ਕਰੇ ਖਾਹ ਜਿਹੜੀਆਂ ਕਿਤਾਬਾਂ ਇੰਪੋਰਟ ਕੀਤੀਆਂ ਜਾਂਦੀਆਂ ਹਨ ਉਨ੍ਹਾਂ ਦੀ ਕੀਮਤ ਨੂੰ ਸਬਸੀਡਾਈਜ਼ ਕਰੇ, ਇਸ ਗੱਲ ਵਲ ਵੀ ਧਿਆਨ ਦਿਤਾ ਜਾਣਾ ਚਾਹੀਦਾ ਹੈ ।

ਕੁਝ ਲੋਕ ਕਹਿੰਦੇ ਹਨ ਕਿ ਮੁਲਾਜ਼ਮਾਂ ਨੂੰ ਕਾਫੀ ਰੀਲੀਫ ਦਿਤਾ ਗਿਆ ਹੈ ਪਰ ਕੁਝ ਕਹਿੰਦੇ ਹਨ ਕਿ ਮੁਸਾਫਿਰ ਮਿਨਿਸਟਰੀ ਇਸ ਤੋਂ ਵੀ ਜ਼ਿਆਦਾ ਦੇਣ ਨੂੰ ਤਿਆਰ ਸੀ । ਇਸ ਬਾਰੇ

[ਕਾਮਰੇਡ ਸਤਪਾਲ ਡਾਂਗ]

ਵਿਚ ਇਕ ਅੱਧ ਐਡਜਰਨਮੈਂਟ ਮੋਸ਼ਨ ਵੀ ਆਈ ਲੇਕਿਨ ਉਹ ਡਿਸਅਲਾਊ ਕਰ ਦਿਤੀ ਗਈ। ਸਾਡੇ ਇੰਜਨਿਅਰਜ਼ ਤਿੰਨ ਅਪਰੈਲ ਨੂੰ ਹੜਤਾਲ ਕਰਨ ਜਾ ਰਹੇ ਹਨ। ਉਨ੍ਹਾਂ ਦੀ ਹੜਤਾਲ ਨਾਲ ਬਹੁਤ ਸਾਰਾ ਕੰਮ ਬੰਦ ਹੋ ਜਾਵੇਗਾ। ਪਿਛਲੇ 20 ਸਾਲਾਂ ਤੋਂ ਇੰਜਨੀਅਰਜ਼ ਦੇ ਗਰੇਡ ਰੀਵਾਈਜ਼ ਨਹੀਂ ਹੋਏ। ਇਸ ਗੱਲ ਦੀ ਜ਼ਿਮੇਦਾਰੀ ਇਸ ਮਿਨਿਸਟਰੀ ਤੇ ਨਹੀਂ ਹੈ। ਆਈ.ਏ.ਐਸ. ਅਤੇ ਪੀ.ਸੀ.ਐਸ. ਦੇ ਗਰੇਡਜ਼ ਰੀਵਾਈਜ਼ ਹੋਏ ਹਨ ਲੇਕਿਨ ਇੰਪਾਰਟੈਂਟ ਵਿੰਗ ਟੈਕਨੀਕਲ ਹੈਡਜ਼ ਦੇ ਗਰੇਡ ਰੀਵਾਈਜ਼ ਨਹੀਂ ਹੋਏ ਹਨ। ਇਸ ਦੀ ਜ਼ਿਮੇਦਾਰੀ ਉਧਰ ਬੈਠੇ ਹੋਏ ਦੋਸਤਾਂ ਉਪਰ ਹੈ। ਮੈਨੂੰ ਯਕੀਨ ਹੈ ਕਿ ਨਵੀਂ ਮਿਨਿਸਟਰੀ ਕੋਸ਼ਿਸ਼ ਕਰੇਗੀ ਤਾਂ ਜੋ ਆਉਣ ਵਾਲੀ ਹੜਤਾਲ ਦਾ ਖ਼ਤਰਾ ਰੁਕ ਜਾਵੇ। ਇਹ ਉਨ੍ਹਾਂ ਦੀ ਜਾਇਜ਼ ਮੰਗ ਹੈ। ਉਨ੍ਹਾਂ ਦੇ ਗਰੇਡ ਰੀਵਾਈਜ਼ ਕੀਤੇ ਜਾਣੇ ਚਾਹੀਦੇ ਹਨ ਅਤੇ ਬਿਜਲੀ ਬੋਰਡ ਦੇ ਮੁਤਾਬਿਕ ਇੰਟੈਰਿਮ ਰੀਲੀਫ ਦਿਤਾ ਜਾਵੇ। ਇਹ 20 ਸਾਲਾਂ ਦੀ ਪੁਰਾਣੀ ਗ਼ਲਤੀ ਹੈ ਇਸ ਨੂੰ ਠੀਕ ਕੀਤਾ ਜਾਣਾ ਚਾਹੀਦਾ ਹੈ।

ਟੀਚਰਜ਼ ਨੂੰ ਕਾਫੀ ਰੀਲੀਫ ਦਿਤਾ ਗਿਆ ਹੈ। ਸਾਰੀ ਪਬਲਿਕ ਅਤੇ ਮੁਲਾਜ਼ਮਾਂ ਨੇ ਇਸ ਨੂੰ ਵੈਲਕਮ ਕੀਤਾ ਹੈ। ਮੈਂ ਸਰਕਾਰ ਦੀ ਤਵੱਜੋਹ ਇਸ ਗਲ ਵਲ ਦਿਵਾਊਂਗਾ ਕਿ ਸਰਕਾਰ ਨੇ ਰੀਲੀਫ ਦਿੰਦੇ ਵਕਤ ਵਰਨੈਕੂਲਰ ਟੀਚਰਜ਼ ਨੂੰ ਅਤੇ ਪੋਸਟ ਗਰੈਜੂਏਟਸ ਨੂੰ ਦੋ ਕੈਟੀਗਰੀਜ਼ ਵਿਚ ਵੰਡ ਦਿਤਾ ਹੈ। ਇਹ ਗੱਲ ਕੁਠਾਰੀ ਕਮਿਸ਼ਨ ਦੇ ਵਿਰੁਧ ਹੈ। ਇਸ ਗੱਲ ਉਪਰ ਵੀ ਹਮਦਰਦਾਨਾ ਗੌਰ ਹੋਣਾ ਚਾਹੀਦਾ ਹੈ।

ਕਾਂਗਰਸ ਮਿਨਿਸਟਰੀ ਦੇ ਵਕਤ ਐਗਜ਼ੈਕਟਿਵ ਨੂੰ ਜਿਊਡੀਸ਼ਰੀ ਤੋਂ ਅਲਗ ਕੀਤਾ ਗਿਆ ਪਰ ਇਹ ਕੰਮ ਮੁਕੰਮਲ ਨਹੀਂ ਕੀਤਾ ਗਿਆ। ਪੁਲਿਸ ਦੇ ਪਰਾਸੀਕਿਊਸ਼ਨ ਮਹਿਕਮੇ ਨੂੰ ਅਡ ਨਾ ਕਰ ਕੇ ਇਸ ਕੰਮ ਨੂੰ ਅਧੂਰਾ ਹੀ ਰਹਿਣ ਦਿਤਾ ਗਿਆ। ਉਨ੍ਹਾਂ ਦਾ ਗਰੇਡ ਵੀ ਬੜੀ ਦੇਰ ਤੋਂ ਰੀਵਾਈਜ਼ ਨਹੀਂ ਕੀਤਾ ਗਿਆ। ਉਹ ਇਸਤੀਫੇ ਦੇ ਦੇ ਕੇ ਜਾ ਰਹੇ ਹਨ। ਸਰਕਾਰ ਨੂੰ ਇਸ ਪਾਸੇ ਵੀ ਤਵੱਜੋਹ ਦੇਣੀ ਚਾਹੀਦੀ ਹੈ।

ਬਜਟ ਵਿਚ ਘਾਟਾ ਵਿਖਾਇਆ ਗਿਆ ਹੈ। ਬਚਤ ਕਰਨ ਦੇ ਕੁਝ ਸੁਝਾਵ ਮੈਂ ਦੇਣਾ ਚਾਹੁੰਦਾ ਹਾਂ। ਬੀ. ਡੀ. ਓਜ਼. ਦੇ ਬਾਰੇ ਵਿਚ ਕਿਹਾ ਗਿਆ ਹੈ। ਉਸ ਸਕੀਮ ਤੇ ਦੇਰ ਲਗੇਗੀ, ਪਰ ਜੇਕਰ ਤੁਸੀਂ ਉਨ੍ਹਾਂ ਦੀਆਂ ਜੀਪਾਂ ਵਾਪਸ ਲੈ ਲਊਗੇ ਤਾਂ ਕਾਫ਼ੀ ਬਚਤ ਹੋ ਜਾਵੇਗੀ। ਸਾਡੀ ਐਡਮਿਨਿਸਟਰੇਸ਼ਨ ਟਾਪ ਹੈਵੀ ਹੈ। ਇਸ ਚੀਜ਼ ਨੂੰ ਵੇਖਣ ਲਈ ਕਮੇਟੀ ਬਣੀ ਹੋਈ ਹੈ। ਇਸ ਵਿਚ ਇਕੋਨੋਮੀ ਕਰਨ ਲਈ ਜ਼ਰੂਰ ਸੋਚਿਆ ਜਾਣਾ ਚਾਹੀਦਾ ਹੈ। ਟੈਕਨੀਕਲ ਹੈਂਡਜ਼ ਉਪਰ ਵੀ ਟਾਪ ਹੈਵੀ ਐਡਮਿਨਿਸਟਰੇਸ਼ਨ ਰਖੀ ਗਈ ਹੈ ਜਿਹੜੀ ਉਨ੍ਹਾਂ ਦੀਆਂ ਜਾਇਜ਼ ਮੰਗਾਂ ਵਿਚ ਵੀ ਰੁਕਾਵਟਾਂ ਪਾਉਂਦੀ ਹੈ। ਮੈਨੂੰ ਯਕੀਨ ਹੈ ਕਿ ਸਾਡੀ ਸਰਕਾਰ ਇਸ ਪਾਸੇ ਵਲ ਉਚੇਚਾ ਧਿਆਨ ਦੇਵੇਗੀ।

ਸੇਲਜ਼ ਟੈਕਸ ਦੇ ਬਾਰੇ ਵਿਚ ਵਿਉਪਾਰੀਆਂ ਦੀ ਬਾਤ ਮੰਨੀ ਗਈ ਹੈ ਜਿਸ ਉਪਰ ਜਲਦੀ ਹੀ ਅਮਲ ਕੀਤਾ ਜਾਵੇਗਾ ਅਤੇ ਇੰਸਪੈਕਟਰੀ ਰਾਜ ਨੂੰ ਜਲਦੀ ਹੀ ਖ਼ਤਮ ਕੀਤਾ ਜਾਵੇਗਾ। ਸਾਡਾ ਟੈਕਸ ਸਟਰੱਕਚਰ ਬੜਾ ਕੰਪਲੀਕੇਟਿਡ ਹੈ ਇਕ ਹੀ ਟੈਕਸ ਤਿੰਨ ਚਾਰ ਜਗ੍ਹਾ ਤੇ ਵਸੂਲ ਕੀਤਾ ਜਾਂਦਾ ਹੈ। ਵਪਾਰੀ ਲੋਕ ਵੀ ਦੁਖੀ ਹਨ। ਇੰਸਪੈਕਟਰੀ ਰਾਜ ਨੂੰ ਖਤਮ ਕਰ ਕੇ ਕਾਫੀ ਹਦ ਤਕ ਬਚਤ ਕੀਤੀ ਜਾ ਸਕਦੀ ਹੈ। ਇਸੇ ਸਬੰਧ ਵਿਚ ਅਰਜ਼ ਕਰਾਂ ਕਿ ਚੀਫ ਮਿਨਿਸਟਰ ਸਾਹਿਬ ਨੇ ਇਲੈਕਸ਼ਨ ਲੜਨਾ ਸੀ, ਜੇਕਰ ਉਨ੍ਹਾਂ ਦੇ ਕਿਸੇ ਲੈਫਟੀਨੈਂਟ ਨੇ ਕਹਿ ਦਿਤਾ ਕਿ ਮੈਨੂੰ

ਪਬਲਿਕ ਸਰਵਿਸ ਕਮਿਸ਼ਨ ਦਾ ਮੈਂਬਰ ਬਣਾ ਦਿਉ ਤਾਂ ਮੈਂ ਡਟ ਕੇ ਮਦਦ ਕਰ ਸਕਾਂਗਾ, ਤਾਂ ਉਸ ਨੂੰ ਉਨ੍ਹਾਂ ਨੇ ਪਬਲਿਕ ਸਰਵਿਸ ਕਮਿਸ਼ਨ ਦਾ ਮੈਂਬਰ ਬਣਾ ਦਿਤਾ। ਮੈਂਬਰ ਤਿੰਨਾਂ ਦੀ ਥਾਂ ਚਾਰ ਹੋ ਗਏ ਤਾਂ ਕਿਸੇ ਨੇ ਕਿਹਾ ਕਿ ਚਾਰ ਮੈਂਬਰ ਤਾਂ ਨਹੀਂ ਹੋ ਸਕਦੇ ਜਾਂ ਤਿੰਨ ਹੋ ਸਕਦੇ ਹਨ ਜਾਂ ਪੰਜ ਤਾਂ ਉਨ੍ਹਾਂ ਨੇ ਚੁਕ ਕੇ ਪੰਜ ਮੈਂਬਰ ਬਣਾ ਦਿਤੇ। ਇਸ ਤਰ੍ਹਾਂ ਦੇ ਜਿਹੜੇ ਗ਼ਲਤ ਫ਼ੈਸਲੇ ਪਿਛਲੀ ਮਿਨਿਸਟਰੀ ਨੇ ਕੀਤੇ ਹੋਏ ਹਨ ਉਨ੍ਹਾਂ ਨੂੰ ਖ਼ਤਮ ਕਰਨਾ ਚਾਹੀਦਾ ਹੈ। ਜਿਹੜੇ ਵਾਦੇ ਜਨਤਾ ਨਾਲ ਕੀਤੇ ਹੋਏ ਹਨ ਉਨ੍ਹਾਂ ਨੂੰ ਪੂਰਾ ਕਰ ਕੇ ਸਰਕਾਰ ਨੂੰ ਬਚਤ ਕਰਨ ਵਲ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਸਾਨੂੰ ਪੂਰਾ ਯਕੀਨ ਹੈ ਕਿ ਸਰਕਾਰ ਇਸ ਪਾਸੇ ਵਧ ਤੋਂ ਵਧ ਉਪਰਾਲਾ ਕਰੇਗੀ।

ਜਿਥੇ ਸਰਕਾਰ ਨੇ ਪੇਸ਼ਾਵਰ ਟੈਕਸ, ਹਾਊਸ ਟੈਕਸ, ਪਰਾਪਰਟੀ ਟੈਕਸ ਵਿਚ ਰੀਲੀਫ ਦੇਣ ਦਾ ਜ਼ਿਕਰ ਕੀਤਾ ਹੈ ਮੈਂ ਉਥੇ ਇਕ ਹੋਰ ਛੋਟੇ ਜਿਹੇ ਟੈਕਸ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਸ ਦੇ ਨਾਲ ਸਰਕਾਰ ਨੂੰ ਆਮਦਨੀ ਤਾਂ ਜ਼ਿਆਦਾ ਨਹੀਂ ਹੈ ਲੇਕਿਨ ਲੋਕ ਬਹੁਤ ਦੁਖੀ ਹਨ। ਉਹ ਹੈ ਸਾਈਕਲ ਟੈਕਸ। ਇਸ ਨੂੰ ਬੰਦ ਕਰਨਾ ਚਾਹੀਦਾ ਹੈ। ਇਸ ਦੇ ਇਲਾਵਾ ਇਕ ਕਾਨੂੰਨ ਨਾਇਜ਼ ਨੂੰ ਕੰਟਰੋਲ ਕਰਨ ਦਾ ਹੈ। ਪਿਛਲੀ ਹੁਕਮਰਾਨ ਪਾਰਟੀ ਨੇ ਇਲੈਕਸ਼ਨਾਂ ਦੇ ਦਿਨਾਂ ਵਿਚ ਐਨੇ ਜਲਸੇ ਤੇ ਮੀਟਿੰਗਾਂ ਕੀਤੀਆਂ ਹਨ ਪਰ ਤੁਸੀਂ ਡੀ.ਸੀ. ਦੇ ਦਫਤਰ ਵਿਚੋਂ ਰਿਕਾਰਡ ਕਢਵਾ ਕੇ ਵੇਖ ਲੌ ਕਿ ਇਨ੍ਹਾਂ ਨੇ ਇਕ ਵਾਰੀ ਵੀ ਪੰਜ ਰੁਪੈ ਫੀਸ ਦੇ ਨਹੀਂ ਦਿਤੇ ਅਤੇ ਨਾ ਹੀ ਕਦੀ ਕੋਈ ਦਰਖਾਸਤ ਇਸ ਗੱਲ ਵਾਸਤੇ ਦਿਤੀ ਹੈ। ਹੁਕਮਰਾਨ ਪਾਰਟੀ ਇਸ ਦਾ ਨਾਜਾਇਜ਼ ਇਸਤੇਮਾਲ ਕਰਦੀ ਹੈ। ਨਾਇਜ਼ ਨੂੰ ਕੰਟਰੋਲ ਕਰਨ ਦਾ ਅਖਤਿਆਰ ਮਿਊਂਸਿਪਲ ਕਮੇਟੀਆਂ ਨੂੰ ਹੈ। ਇਸ ਕਾਨੂੰਨ ਨੂੰ ਵੀ ਖ਼ਤਮ ਕਰਨਾ ਚਾਹੀਦਾ ਹੈ।

ਇਸ ਦੇ ਅਗੇ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਕਿ ਬਿਰਲਾ ਫ਼ਾਰਮ ਦਾ ਜ਼ਿਕਰ ਆਇਆ ਹੈ। ਸਾਰੀ ਦੁਨੀਆਂ ਜਾਣਦੀ ਹੈ ਕਿ ਕਿਸ ਤਰ੍ਹਾਂ ਉਹ ਪਟਾ ਦਿਤਾ ਗਿਆ ਸੀ ਅਤੇ ਪਟੇ ਨੂੰ ਖ਼ਤਮ ਕਰਨ ਲਈ ਕਿਸ ਤਰ੍ਹਾਂ ਨਾਲ ਮੁਸ਼ਕਲਾਤ ਪੈਦਾ ਕੀਤੀਆਂ ਗਈਆਂ। ਵਾਦਾ ਕਰਨ ਦੇ ਬਾਵਜੂਦ ਵੀ ਪਟਾ ਖ਼ਤਮ ਨਹੀਂ ਕੀਤਾ ਗਿਆ। ਜਿਹੜੇ ਦੋਸਤ ਚਾਹੁੰਦੇ ਹਨ ਕਿ ਪਟਾ ਖਤਮ ਹੋ ਜਾਵੇ ਮੈਂ ਉਨ੍ਹਾਂ ਦੀ ਤਸੱਲੀ ਲਈ ਇਹ ਕਹਿਣਾ ਚਾਹੁੰਦਾ ਕਿ ਇਹ ਮਿਨਿਸਟਰੀ ਪਟਾ ਨਹੀਂ ਰਹਿਣ ਦੇਵੇਗੀ ਅਤੇ ਆਉਣ ਵਾਲੇ ਸਮੇਂ ਵਿਚ ਪੰਜਾਬ ਵਿਚ ਕਿਸੇ ਬਿਰਲੇ ਜਾਂ ਟਾਟੇ ਨੂੰ ਪਟਾ ਨਹੀਂ ਦਿਤਾ ਜਾਵੇਗਾ।

ਹੋਰ ਮੇਰੀ ਅਰਜ਼ ਹੈ ਕਿ ਪੁਲਿਸ ਕਮਿਸ਼ਨ ਬੈਠਾ ਸੀ, ਉਸ ਨੇ ਕੁਝ ਸਿਫ਼ਾਰਸ਼ਾਂ ਕੀਤੀਆਂ ਹੋਣਗੀਆਂ ਪਰ ਪੁਰਾਣੀ ਮਿਨਿਸਟਰੀ ਨੇ ਉਹ ਸਿਫ਼ਾਰਸ਼ਾਂ ਦਬਾ ਕੇ ਰਖ ਲਈਆਂ। ਜਿਸ ਤਰ੍ਹਾਂ ਬੈਟਰਮੈਂਟ ਲੇਵੀ ਦੀ ਰੀਪੋਰਟ ਹਾਊਸ ਦੇ ਸਾਹਮਣੇ ਆਉਣੀ ਚਾਹੀਦੀ ਸੀ ਉਸੇ ਤਰ੍ਹਾਂ ਹੀ ਪੁਲਿਸ ਕਮੀਸ਼ਨ ਦੀ ਰੀਪੋਰਟ ਵੀ ਪਬਲਿਕ ਦੇ ਸਾਹਮਣੇ ਆਉਣੀ ਚਾਹੀਦੀ ਹੈ। ਇਸ ਨਾਲ ਪਬਲਿਕ ਨੂੰ ਪਤਾ ਲਗੇਗਾ ਕਿ ਜੇ ਕਰ ਕੁਝ ਸਿਫਾਰਸ਼ਾਂ ਕਮੀਸ਼ਨ ਨੇ ਜਨਤਾ ਨੂੰ ਸਹੂਲਤਾਂ ਦੇਣ ਦੀ ਖਾਤਰ ਕੀਤੀਆਂ ਹਨ ਤਾਂ ਕੀ ਕਾਰਣ ਹੈ ਕਿ ਉਨ੍ਹਾਂ ਤੇ ਅਮਲ ਨਹੀਂ ਹੋ ਸਕਦਾ। ਪੁਲਿਸ ਦੇ ਲਾਕ ਅਪਸ ਦੀ ਹਾਲਤ ਅਜਿਹੀ ਹੈ ਜਿਨ੍ਹਾਂ ਵਿਚ ਡੰਗਰ ਵੀ ਨਹੀਂ ਰਖੇ ਜਾ ਸਕਦੇ। ਦੇਸ਼ ਨੂੰ ਆਜ਼ਾਦ ਹੋਇਆਂ 20 ਸਾਲ ਹੋ ਗਏ ਹਨ ਪਰ ਉਨ੍ਹਾਂ ਵਿਚ ਕੋਈ ਤਬਦੀਲੀ ਨਹੀਂ ਕੀਤੀ ਗਈ। ਕਚਹਿਰੀਆਂ ਜਿਨ੍ਹਾਂ ਨੂੰ ਲੋਕ ਘੁੱਗੀਖਾਨੇ ਕਹਿੰਦੇ ਹਨ ਉਨ੍ਹਾਂ ਦੀ ਹਾਲਤ ਨੂੰ ਵੀ ਸੁਧਾਰਿਆ ਜਾਣਾ ਚਾਹੀਦਾ ਹੈ।

[ਕਾਮਰੇਡ ਸਤਪਾਲ ਡਾਂਗ]

ਇਕ ਰੀਫ਼ਾਰਮ ਦਾ ਮੈਂ ਹੋਰ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਜਦੋਂ ਨਵੀਂ ਫ਼ਸਲ ਆਉਣੀ ਹੈ ਔਰ ਸਰਕਾਰ ਨੇ ਨਵੀਂ ਡਿਸਟਰੀਬਿਊਸ਼ਨ ਪਾਲਿਸੀ ਬਨਾਉਣੀ ਹੈ— ਸਰਕਾਰ ਨੇ ਖੁਦ ਵੀ ਕਣਕ ਖਰੀਦਣੀ ਹੈ—ਤਾਂ ਮੌਜੂਦਾ ਡਿਪੂਆਂ ਦੇ ਸਿਸਟਮ ਨੂੰ, ਜਿਹੜਾ ਕਿ ਨਿਹਾਇਤ ਨਾਕਸ ਕਿਸਮ ਦਾ ਹੈ, ਖਤਮ ਕੀਤਾ ਜਾਵੇ । ਇਸ ਦੇ ਵਿਚ ਇਸਲਾਹ ਕਰਕੇ ਜਨਤਾ ਨੂੰ ਸਹੂਲਤਾਂ ਦਿਤੀਆਂ ਜਾ ਸਕਦੀਆਂ ਹਨ । ਬੇਸ਼ੁਮਾਰ ਮਿਸਾਲਾਂ ਐਸੀਆਂ ਹਨ ਕਿ ਇਕ ਇਕ ਘਰ ਦੇ ਛੇ ਛੇ ਬੰਦਿਆਂ ਨੂੰ ਅੜ ਅਡ ਡਿਪੂ ਅਲਾਟ ਹੋਏ ਹੋਏ ਹਨ ਜਿਹੜੇ ਕਿ ਸਾਰੇ ਦੇ ਸਾਰੇ ਬਲੈਕ ਮਾਰਕਿਟ ਦੇ ਸੋਰਸ ਹਨ । ਮੈਂ ਸਮਝਦਾ ਹਾਂ ਕਿ ਡਿਪੂ ਜਿਤਨੇ ਘਟ ਤੋਂ ਘਟ ਹੋਣਗੇ ਬਲੈਕ ਦੇ ਚਾਨਸਿਜ਼ ਵੀ ਉਤਨੇ ਹੀ ਘਟ ਹੋਣਗੇ । ਇਹ ਸਾਰੇ ਡਿਪੂ ਪੁਲਿਟੀਕਲ ਕੰਸਿਡਰੇਸ਼ੰਜ਼ ਨੂੰ ਸਾਹਮਣੇ ਰਖ ਕੇ ਦਿਤੇ ਗਏ ਹੋਏ ਹਨ ਇਸ ਵਾਸਤੇ ਲਾਜ਼ਮੀ ਹੈ ਕਿ ਇਨ੍ਹਾਂ ਨੂੰ ਮੌਜੂਦਾ ਹਾਲਤ ਵਿਚ ਖ਼ਤਮ ਕਰਕੇ ਨਵੀਂ ਡੀਪੂਆਂ ਦੀ ਅਲਾਟਮੈਂਟ ਕੀਤੀ ਜਾਵੇ । ਇਸ ਸਿਸਟਮ ਵਿਚ ਸੁਧਾਰ ਹੋਣਾ ਚਾਹੀਦਾ ਹੈ । ਦੁਕਾਨਦਾਰਾਂ ਨੂੰ ਸਿਵਲ ਸਪਲਾਈਜ਼ ਡਿਪਾਰਟਮੈਂਟ ਵਲੋਂ ਆਟਾ, ਚੀਨੀ ਗੰਦਮ ਵਗੈਰਾ ਦੇ ਪਰਮਿਟ ਮਿਲ ਜਾਣ ਔਰ ਇਕ ਦੁਕਾਨ ਤੋਂ ਜਿਤਨੇ ਮਰਜ਼ੀ ਲੋਕ ਸੌਦਾ ਲੈਣ, ਇਸ ਗੱਲ ਦੀ ਰੋਕ ਨਹੀਂ ਹੋਣੀ ਚਾਹੀਦੀ । ਮਤਲਬ ਇਹ ਕਿ ਡਿਪੂਆਂ ਦੀ ਪੁਲਿਟੀਕਲ ਪੈਟਰਨਾਈਜ਼ੇਸ਼ਨ ਨੂੰ ਖ਼ਤਮ ਕੀਤਾ ਜਾਵੇ । ਇਸ ਦੇ ਨਾਲ ਜਿਹੜੀਆਂ ਦੂਜੀਆਂ ਖਰਾਬੀਆਂ ਹਨ ਉਹ ਅਪਣੇ ਆਪ ਖਤਮ ਹੋ ਜਾਣਗੀਆਂ ।

ਅਖੀਰ ਵਿਚ ਇਕ ਗੱਲ ਹੋਰ ਕਹਿ ਕੇ ਖ਼ਤਮ ਕਰ ਦਿਆਂਗਾ । ਇਸ ਹਾਊਸ ਵਿਚ ਇਸ ਗੱਲ ਬਾਰੇ ਜ਼ੋਰ ਦਿਤਾ ਗਿਆ ਹੈ ਕਿ ਪੰਜਾਬ ਦੀ ਤਰੱਕੀ ਦੇ ਵਾਸਤੇ ਟਰੈਜ਼ਰੀ ਬੈਂਚਿਜ਼ ਔਰ ਅਪੋਜ਼ੀਸ਼ਨ ਬੈਂਚਿਜ਼ ਵਿਚ ਪੂਰੀ ਕੋਆਪਰੇਸ਼ਨ ਹੋਣੀ ਚਾਹੀਦੀ ਹੈ । ਅਪੋਜ਼ੀਸ਼ਨ ਦੇ ਸਾਥੀਆਂ ਵੀ ਜ਼ੋਰ ਨਾਲ ਇਹ ਗੱਲ ਕਹੀ । ਮੈਂ ਉਸ ਪਾਸੇ ਦੇ ਸਾਰੇ ਦੋਸਤਾਂ ਨੂੰ ਯਕੀਨ ਦਵਾਂਗਾ ਕਿ ਇਸ ਪਾਸੇ ਇਹ ਖਾਹਿਸ਼ ਉਨ੍ਹਾਂ ਨਾਲੋਂ ਕਿਸੇ ਤਰ੍ਹਾਂ ਨਾਲ ਘਟ ਨਹੀਂ ਬਲਕਿ ਮੈਂ ਕਹਾਂਗਾ ਕਿ ਅਜ ਇਹ ਨਿਹਾਇਤ ਜ਼ਰੂਰੀ ਹੈ ਕਿ ਦੋਹਾਂ ਧਿਰਾਂ ਵਿਚਕਾਰ ਪੂਰੀ ਮਿਲਵਰਤਨ ਹੋਵੇ । ਇਹ ਗੱਲ ਸਾਡੇ ਉਤੇ ਹੀ ਨਹੀਂ ਬਲਕਿ ਕਾਂਗਰਸ ਪਾਰਟੀ ਤੇ ਜ਼ਿਆਦਾ ਆਉਂਦੀ ਹੈ ਜਿਨ੍ਹਾਂ ਦੀ ਸੈਂਟਰ ਵਿਚ ਮਿਨਿਸਟਰੀ ਹੈ, ਉਥੇ ਹਕੂਮਤ ਹੈ । ਅਜ ਜਦ ਕਿ ਸੈਂਟਰ ਵਿਚ ਕਾਂਗਰਸ ਪਾਰਟੀ ਦੀ ਹਕੂਮਤ ਹੈ ਔਰ ਬਹੁਤ ਸਾਰਿਆਂ ਸੂਬਿਆਂ ਵਿਚ ਨਾਨ-ਕਾਂਗਰਸ ਮਿਨਿਸਟਰੀਜ਼ ਹਨ ਇਸ ਕੋਆਪਰੇਸ਼ਨ ਦਾ ਸਵਾਲ ਬੜਾ ਅਹਿਮ ਔਰ ਗੰਭੀਰ ਸਵਾਲ ਬਣ ਗਿਆ ਹੈ ਜਿਸ ਉਤੇ ਸਾਡੇ ਦੇਸ਼ ਦੀ ਤਾਕਤ ਔਰ ਤਰੱਕੀ ਦਾ ਨਿਰਭਰ ਹੈ । ਇਸ ਕਰਕੇ ਮੈਂ ਜ਼ੋਰਦਾਰ ਸ਼ਬਦਾਂ ਨਾਲ ਕਹਾਂਗਾ ਕਿ ਇਹ ਮਿਲਵਰਤਨ ਦੇਣ ਦੀ ਜ਼ਿੰਮੇਵਾਰੀ ਇਸ ਪਾਸੇ ਨਾਲੋਂ ਕਿਤੇ ਵਧ ਖੁਦ ਕਾਂਗਰਸ ਪਾਰਟੀ ਦੀ ਹੈ ਜਿਸ ਦੀ ਸੈਂਟਰ ਵਿਚ ਹਕੂਮਤ ਹੈ ਔਰ ਜਿਸ ਦੇ ਹੱਥਾਂ ਵਿਚ ਤਾਕਤ ਹੈ । ਜੇ ਉਹ ਚਾਹੇ ਤਾਂ ਸੂਬਿਆਂ ਦੀਆਂ ਸਰਕਾਰਾਂ ਨੂੰ ਪੂਰਾ ਮਿਲਵਰਤਨ ਦੇ ਸਕਦੀ ਹੈ ਔਰ ਜੇ ਉਹ ਚਾਹੇ ਤਾਂ ਉਨ੍ਹਾਂ ਦੇ ਕੰਮ ਵਿਚ ਰੁਕਾਵਟਾਂ ਪਾ ਸਕਦੀ ਹੈ, ਉਨ੍ਹਾਂ ਦੇ ਰਸਤੇ ਵਿਚ ਰੋੜੇ ਅਟਕਾ ਸਕਦੀ ਹੈ । ਇਸ ਲਈ ਦੇਸ਼ ਦੇ ਮੌਜੂਦਾ ਹਾਲਾਤ ਮੰਗ ਕਰਦੇ ਹਨ ਕਿ ਕਾਂਗਰਸ ਪਾਰਟੀ ਨਾਨ-ਕਾਂਗਰਸ ਗੌਰਮੈਂਟ ਨੂੰ ਪੂਰੀ ਪੂਰੀ ਕੋਆਪਰੇਸ਼ਨ ਦੇ ਕੇ ਦੇਸ਼ ਨੂੰ, ਇਸ ਸੂਬੇ ਨੂੰ ਤਰੱਕੀ ਦੀ ਮੰਜ਼ਿਲ ਵੱਲ ਅੱਗੇ ਲੈ ਜਾਣ ਦੇ ਟੀਚੇ ਵਿਚ ਹੱਥ ਵੰਡਾਵੇ । ਮੇਰੇ ਦੋਸਤਾਂ ਨੂੰ ਇਥੇ ਅਪੋਜ਼ੀਸ਼ਨ ਵਿਚ ਬੈਠ ਕੇ ਸਿਰਫ਼ ਨੁਕਤਾਚੀਨੀ ਦੀ ਖਾਤਰ ਹੀ ਨੁਕਤਾਚੀਨੀ ਕਰਨ ਦੇ ਰਵੱਈਏ ਨੂੰ ਛਡ ਦੇਣਾ ਚਾਹੀਦਾ ਹੈ । (ਵਿਘਨ) ਹੋਰ ਗੱਲਾਂ ਵੀ ਕਹੀਆਂ ਗਈਆਂ । ਢੋਲਕਾ

ਵਿਚ ਘਟਨਾ ਹੋਈ, ਉਸੇ ਰਾਤ ਗੁਰਦਾਸਪੁਰ ਵਿਚ ਦੋ ਕਤਲ ਹੋਏ। ਉਸੇ ਗੈਂਗ ਨੇ ਕੀਤੇ। ਲੋਕਾਂ ਵਿਚ ਜਾਓ ਔਰ ਉਨ੍ਹਾਂ ਦੀਆਂ ਖੁਦ ਸੁਣੋ। ਉਹ ਕਹਿੰਦੇ ਹਨ ਕਿ ਇਸ ਮਿਨਿਸਟਰੀ ਨੂੰ ਬਦਨਾਮ ਕਰਨ ਦੀ ਖਾਤਿਰ ਹੀ ਇਸ ਕਿਸਮ ਦੇ ਵਾਕਿਆਤ ਕਰਾਏ ਗਏ ਹਨ (ਵਿਘਨ) ਜਿਸ ਕਿਸਮ ਦੀ ਨੁਕਤਾਚੀਨੀ ਆਪੋਜ਼ੀਸ਼ਨ ਵਲੋਂ ਹੋਈ ਹੈ ਉਸ ਦਾ ਲਕਸ਼ ਇਸ ਮੁਹਾਜ਼ ਵਿਚ ਫੁਟ ਪਵਾਉਣ ਦੀ ਕੋਸ਼ਿਸ਼ ਹੀ ਕਿਹਾ ਜਾ ਸਕਦਾ ਹੈ ਪਰ ਉਨ੍ਹਾਂ ਨੂੰ ਯਾਦ ਰਖਣਾ ਚਾਹੀਦਾ ਹੈ ਕਿ ਉਨ੍ਹਾਂ ਦੀਆਂ ਕੋਸ਼ਿਸ਼ਾਂ ਸਫਲ ਨਹੀਂ ਹੋ ਸਕਦੀਆਂ। ਨਾ ਭੁਲੋ ਕਿ 20 ਸਾਲ ਤੋਂ ਬਾਅਦ ਜਨਤਾ ਨੇ ਤੁਹਾਨੂੰ ਕਿਉਂ ਇਸ ਪਾਸਿਓਂ ਕਢਿਆ ਹੈ ਔਰ ਆਉਣ ਵਾਲੇ ਸਮੇਂ ਵਿਚ ਵੀ ਕਾਂਗਰਸ ਔਰ ਨਾਨ-ਕਾਂਗਰਸ ਦਾ ਕੰਪੀਟੀਸ਼ਨ ਹੋਣ ਵਾਲਾ ਹੈ। ਦੇਸ਼ ਵਿਚ ਜਿਹੜਾ ਰੁਜਹਾਨ ਹੈ, ਜਿਹੜਾ ਮਾਹੌਲ ਜਨਤਾ ਨੇ ਪੈਦਾ ਕਰ ਦਿਤਾ ਹੈ ਆਸ ਹੈ ਕਿ ਆਪੋਜ਼ੀਸ਼ਨ ਦੇ ਲੀਡਰ ਔਰ ਸਾਥੀ ਇਸ ਨੂੰ ਅਪਨਾਉਣਗੇ ਔਰ ਸਰਕਾਰ ਨੂੰ ਪੂਰੀ ਮਿਲਵਰਤਨ ਦੇਣਗੇ।

(ਇਸ ਵੇਲੇ ਸ੍ਰੀ ਪ੍ਰਿਥਵੀ ਸਿੰਘ ਆਜ਼ਾਦ ਬੋਲਣ ਲਈ ਖੜ੍ਹੇ ਹੋਏ।)

**श्री अध्यक्ष** : आपोजीशन को जो टाईम अलाट किया गया था उसमें से अब सिर्फ २५ मिनट बाकी रह गए हैं। इस लिए में आनरेबल मेम्बर साहिब से कहूंगा कि वह मेहरबानी करके उसी तरह से टाईम का इस्तेमाल करें जिस से दूसरे मेम्बर साहिबान को भी मौका मिल सके। (Only twenty five minutes are left out of the time allotted to the Opposition. I would, therefore, request the hon. Member kindly to so utilize the time that other hon. Members may also get an opportunity to have their say.)

**आचार्य पृथ्वी सिंह आज़ाद** : एक घंटा २५ मिनट।

**श्री अध्यक्ष** : नहीं, सिर्फ २५ मिनट। एक घंटे का टाइम आप की तरफ के मेम्बर ले चुके हैं। अब तो सिर्फ २५ मिनट ही बाकी हैं। (No. Only twenty five minutes. An hour's time has already been taken by the hon. Members of the opposition. Now only twenty five minutes are left.)

**आचार्य पृथ्वी सिंह अजाद** (मोरिंडा एस० सी०) : अध्यक्ष महोदय, अच्छी सरकार वह होती है जिस की विचार धारा एक हो, जिसकी नीति एक हो, जिसकी पताका एक हो।

**ਲੋਕ ਕਾਰਜ ਅਤੇ ਵਿਦਿਆ ਮੰਤਰੀ** (ਸਰਦਾਰ ਲਛਮਣ ਸਿੰਘ ਗਿੱਲ) : ਜਿਸ ਤਰ੍ਹਾਂ ਤੁਹਾਡੀ ਔਰ ਸ੍ਰੀ ਯਸ਼ਵੰਤ ਰਾਏ ਦੀ ਹੈ।

**आचार्य पृथ्वी सिंह आज़ाद** : लेकिन जो सरकार आज सत्तारूढ़ है उसकी हालत कुछ अजीब ही है। मुझे अपने बुजुर्ग दोस्त, जिन के साथ मेरा गहरा रिश्ता है, तरस आता है कि वह एक ऐसी पत्नी बन कर रह गए हैं जिसके आठ खसम है (विघ्न) जो मेरी पत्नी है, वह तो आप ने दी हुई है।

**ਲੋਕ ਕਾਰਜ ਅਤੇ ਵਿਦਿਆ ਮੰਤਰੀ** (ਸਰਦਾਰ ਲਛੱਮਣ ਸਿੰਘ ਗਿਲ) : ਮੈਂ ਨਹੀਂ ਰਖੀ ਹੋਈ ਉਹ।

**आचार्य पृथ्वी सिंह आज़ाद** : आप रख नहीं सकते उसे । आप ने मुझे दी हुई है । हां, तो स्पीकर साहिब, क्षमा कीजिए, मैं अर्ज़ कर रहा था कि यह सरकार जिसकी एक विचार धारा न हो, जो आठ खसमीं सरकार हो, कभी भी इस प्रदेश को एक अच्छा इनतज़ाम दे नहीं सकती ।

**ਸਰਦਾਰ ਗੁਰਚਰਨ ਸਿੰਘ** (ਬਾਘਾ ਪੁਰਾਣਾ) : ਆਨ ਏ ਪੁਆਇੰਟ ਆਫ਼ ਆਰਡਰ ਸਰ । ਕੀ ਸਰਕਾਰ ਨੂੰ ਅੱਠ ਖਸਮੀਂ ਸਰਕਾਰ ਕਹਿਣਾ ਪਾਰਲੀਮੈਂਟਰੀ ਹੈ ? ਇਨ੍ਹਾਂ ਨੂੰ ਇਹ ਲਫ਼ਜ਼ ਵਾਪਸ ਲੈਣਾ ਚਾਹੀਦਾ ਹੈ ।

**आचार्य पृथ्वी सिंह आज़ाद** : अध्यक्ष महोदय, मैं पार्लियामैंटरी और अन-पार्लियामैंटरी लफ़ज़ों को अपने मित्र की उपेक्षा अधिक जानता हूं। यह लफ़ज़ मैंने सोच समझ कर कहा है । तो मैं अर्ज़ कर रहा था कि इस सरकार को शक्ति देने वाली जो दो पार्टियां है उन का नज़रिया क्या है, यह मैं अभी तक सोच नहीं सका।

**लोक कारज तथा शिक्षा मंत्री** (सरदार लच्छमन सिंह गिल) : आप के सोचने वाली बात है भी नहीं ।

**आचार्य पृथ्वी सिंह आज़ाद** : और न मैं फैसला कर सकता हूं। मेरे जनसंघी मित्र आज तक इस विचार धारा के अनुसार काम करते रहे हैं कि उन्होंने इस पंजाब को मज़बूत पंजाब बनाना है और जो देश बट गया है उसकी अखंडता को कायम रखना है लेकिन आज पता नहीं कि किस विचार धारा से प्रेरित होकर मेरे दोस्त उस लक्ष्य को सामने रखते हुए भी आज उस पार्टी को भी अपना समर्थन दे रहे है जो पार्टी पंजाब को आज़ाद सिख स्टेट बनाने का मतालबा फिर से खड़ा कर रही है (आपोजीशन की तरफ से प्रशंसा) दो साल हुए लुध्याना में एक कांफ्रेंस हुई थी । वह कांफ्रेंस पूज्य मास्टर तारा सिंह जी की तरफ से बुलाई गई थी और उस कांफ्रेंस में एक प्रस्ताव पास किया गया कि जब तक इस पंजाब को सिख स्टेट में परिवर्तित नहीं किया जाता तब तक वह अकाली दल शान्ति से नहीं बैठेगा। स्पीकर साहिब, वह प्रस्ताव पेश करने वाला न तो मेरा भाई सरदार लच्छमन सिंह ही था और न ही मेरा भाई सुरजीत था बल्कि वह वह शख्स था जो आज इस पंजाब का चीफ मनिस्टर है सरदार गुरनाम सिंह जिसका उसी पार्टी के साथ, मास्टर तारा सिंह की पार्टी के सज्जनों के साथ इलहाक है, उन के साथ सम्बन्ध है । मुझे ताजुब होता है कि जब सरदार गुरनाम सिंह का एक तरफ तो मास्टर तारा सिंह की पार्टी के साथ सम्बन्ध है तो दूसरी तरफ कैसे स्टेट के चीफ मनिस्टर के रूप में ताक्त और विश्वास के साथ मास्टर तारा सिंह के खिलाफ कोई ऐक्शन ले सकते हैं जो कि आज दनदना कर यह कह रहा है कि पंजाब में सिख स्टेट बननी चाहिए और अगर सिख स्टेट नहीं बनाई जाती तो उसके लिए उन्हें बगावत भी करनी पड़ी तो करेंगे और अगर गोरीला जंग भी करनी पड़ी तो करेंगे।

(इस समय उपाध्यक्ष ने कुर्सी ग्रहण की)

डिप्टी स्पीकर सापहब, सामने बैठी हुई जो मित्र मंडली सरकार है, उन के दावे बहुत हैं ।

**Sardar Gurcharan Singh** (Bagha Purana) : Mr. Speaker, on a point of order. Shri Azad is standing on the bench. I want to know whether any hon. Member can stand on the bench.

**Acharya Prithvi Singh Azad** : I am not standing on the bench. Open your eyes and see.

तो मैं कह रहा था कि उन के दावे बहुत हैं लेकिन वह कर कुछ नहीं पाएंगे । जिस दिन उन्हों ने कोई कदम उठाया उसी दिन उन की मिनिस्टरी का फातिहा पढ़ा जायगा इस लिए यह कोई कदम नहीं उठाएंगे सिर्फ शोर ही मचाएंगे । दूसरी तरफ मेरे जनसंघी दोस्त हैं—बहुत नजदीकी मित्र हैं (विघ्न) अगर यह मुझे जिताने वाले हैं तो आप को भी तो मिनिस्टर बनाने वाले हैं । अगर यह इधर आ जाएं तो आप उधर नहीं रहेंगे । तो मैं कह रहा था कि सरकार ने घोषणा की है कि यह स्टेट ट्रेडिंग करेगी । आप को याद होगा कि बहुत साल पहले कांग्रेस सरकार ने भी घोषणा की थी कि स्टेट ट्रेडिंग की जावेगी । तो उस वक्त तो एक पार्टी की सरकार की हकूमत थी और उस की नीति एक थी मगर आज वैसी अवस्था नहीं है । इन की नीति एक नहीं है । जन संघ की यह नीति रही है कि यदि स्टेट ट्रेडिंग जारी की गई तो पंजाब में कम्यूनिज्म फैल जायगा (विघ्न) डिप्टी स्पीकर साहिब, मेरे भाई बलदेव प्रकाश जी ने इशारा किया है कि मैं उन का मैनीफैस्टो पढ़ लूं । शायद यह बात उन के ध्यान में होगी कि पूज्य भाई कैप्टन केशव चन्द्र की प्रधानगी म इन्होंने फैसला किया था कि अनाज की सरकारी तजारत से पंजाब इक्तसादी तौर पर तबाह हो जायगा । बलैक मार्किट बढ़ेगी । अब अगर आप ने राए बदल ली है तो मुझे कोई शिकवा नहीं है । आप तो पार्शल स्टेट ट्रेडिंग तक जाते हैं हम तो कम्पलीट स्टेट ट्रेडिंग के हक में हैं । (तालियां) लेकिन मुझे मालूम है कि वह दिन नहीं आयेगा क्योंकि जिनकी बदौलत आप यहां बैठें हैं वह आप को कुछ नहीं करने देंगे । इसी वजह से मैं कहता हूं कि जो लोग आज सरकार चला रहे हैं उन की नीति एक नहीं है । अभी जिस तरह मेरे फाजिल दोस्त पंडित मोहन लाल जी ने कहा चड़ीगढ़ के बारे में इन की पालेसी एक नहीं है । (विघ्न) हम तो कहते हैं कि यह पंजाब में आना चाहिये, यह पंजाब का है, पंजाब का कैपीटल के तौर पर बनाया गया था और उस के साथ लगता इलाका भी पंजाब में आना चाहिये । मगर जनसंघी भाई कहते हैं कि यह मामला नाजुक है इसे मत छूओ । मैं कहता हूं कि आप का जो ग्यारह नुकतों वाला प्रोग्राम है उस में चडीगढ़ के मामले को भी शामल करो......(विघ्न)

Mr. Deputy Speaker, I want that a Committee should be set up to go into the question to find out whether I ever submitted any memorandum or my friend is telling a lie.

मेरी हमेशा यह पोजीशन रही है कि हम पंजाबी सूबे के विरुद्ध थे लेकिन जब मेरी कांग्रेस जमात ने फैसला कर दिया कि पंजाबी सूबा बनेगा तो हम ने इस को पूरी तरह से मान लिया और हम इस को उस हद तक ले जाना चाहते हैं जिस हद

[Acharya Prithvi Singh Azad]

तक कि यह अकाली जाना नहीं चाहते । (विघ्न) आज इन्होंने पंजाबी भाषा को राजपुरा की हद के अन्दर ही बंद कर दिया है । हम तो चाहते थे कि सारे पंजाब के बच्चे एक सिरे से दूसरे सिरे तक पंजाबी पढ़ते । (एक आवाज : क्या यह आप के बाबा ने बनाया है ? ) (विघ्न) तो मैं अर्ज कर रहा था कि इन का न कोई दीन है न ईमान, न कोई पालिसी है..........(तालियां). अगर इन का कोई प्रोग्राम और पालिसी हो...............

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਆਨ ਏ ਪੁਆਇੰਟ ਆਫ਼ ਆਰਡਰ ਆਨਰੇਬਲ ਮੈਂਬਰ ਬੜੀਆਂ ਬਹਿਕੀਆਂ ਹੋਈਆਂ ਗੱਲਾਂ ਕਰ ਰਹੇ ਹਨ । ਇਨ੍ਹਾਂ ਜੋ ਦੀਨ ਈਮਾਨ ਦੇ ਲਫ਼ਜ਼ ਵਰਤੇ ਹਨ ਇਹ ਠੀਕ ਨਹੀਂ ਹਨ । ਮੈਂ ਰੀਕਵੈਸਟ ਕਰਾਂਗਾ ਕਿ ਇਨ੍ਹਾਂ ਤੋਂ ਵਿਦਡਰਾ ਕਰਾਏ ਜਾਣ, ਤੁਹਾਡੀ ਰੂਲਿੰਗ ਚਾਹੁੰਦਾ ਹਾਂ । (ਵਿਘਨ)

ਮੇਰੇ ਪੁਆਇੰਟ ਆਫ਼ ਆਰਡਰ ਤੇ ਆਪ ਦਾ ਫੈਸਲਾ ਇਨ੍ਹਾਂ ਤਕ ਪਹੁੰਚ ਨਹੀਂ ਪਾਇਆ ।

**ਸ੍ਰੀ ਡਿਪਟੀ ਸਪੀਕਰ** : ਦੀਨ, ਮਜ਼ਹਬ ਕੋਈ ਅਨਪਾਰਲੀਮੈਂਟਰੀ ਲਫ਼ਜ਼ ਨਹੀਂ ਹਨ । (The words "deen (ਦੀਨ)" and "Mazhab (ਮਜ਼ਹਬ)" are not unparliamentary.) (ਤਾੜੀਆਂ)

**Acharya Prithvi Singh Azad** : Sir, I am thankful to you for giving a correct ruling.

मैं अर्ज कर रहा था कि इन का कोई पालिसी या प्रोग्राम नहीं है––अगर इन को दीन और मज़हब के लफजों से कष्ट होता है तो मैं कहता हूं कि इन का कोई पालिसी या प्रोग्राम नहीं है ।

दूसरी बात मैं ने यह कहनी है कि लोगों ने इन से आशा लगाई थी कि अब यह अठ खसमी सरकार बनी है तो अब पंजाब की कुछ न कुछ कायाकल्प होगी और पंजाब में अच्छा वातावरण पैदा होगा जिस से लोगों को सुख का सांस मिलेगा लेकिन, डिप्टी स्पीकर साहिब, अभी इस सरकार को बने आठ और आठ सोलह दिन ही हुए हैं लेकिन पंजाब में कोहराम मचा हुआ है । अगर इन को ज़रा भी ख्याल होता तो इन का सर शर्म से झुक जाता । उन बातों को देख कर जो कि आज पंजाब के अन्दर हो रही है । मैं आप को तवज्जोह उस वाके की तरफ दिलाता हूं जिस में एक देवी की असमतदरी की गई । वह देवी मेरी बेटी है, श्री गिल की बेटी है, चीफ मिनिस्टर साहिब की बेटी है और डा० बलदेव प्रकाश की बेटी है । अगर इन को जरा भी इस बात का एहसास होता तो यह इस मामले में सब से पहले कार्यवाही करते .... (विघ्न)

**Deputy Speaker** : No interruption please.

**आचार्य पृथ्वी सिंह आज़ाद** : यह एक दिल हिला देने वाला वाका है और यह साबत करता है कि आज किसी बहू बेटी की इज्ज़त महफूज़ नहीं है जो गांव

में सेवा का काम करतो है । (विघ्न) इतना शर्मनाक वाका मगर इस गवर्नमैंट ने उस के खिलाफ आवाज़ नहीं उठाई । (शेम, शेम– अापोज़ीशन बैंचों से) : (विघ्न) यह तो एक वाका मैं ने बताया है । इसी तरह का एक वाका अभी पिछले दिनों मोगा में हुआ जो कि भाई बलदेव प्रकाश जी के अखबार ने छापा । मैं किसी और अखबार की खबरें नहीं बता रहा बल्कि प्रदीप की छापी हुई खबर है जिसे कि यह बड़ा दयानतदार अखबार कहते हैं। उस ने यह खबर दी है कि मोगा की एक नौजवान लड़की की गुंडों ने दिन दिहाड़े असमतदरी की उस पर मुजरमाना हमला किया गया। इसी तरह से ग्यारह तारीख को दो उसतादों ने मिलकर एक गरीब........ (कोई सदस्य हंसे) आप हंस्ते हैं आप को शर्म आनी चाहिए-ऐसे वाकों पर जो मैं अभी बताने लगा हूं । (विघ्न) मेरे गांव के नज़दीक दो उसतादों ने– जिन्हों ने कि कौम की किसमत को बनाना है, प्रदेश को बनाना है, ने मिलकर एक गरीब की लड़की को अगवा किया (विघ्न) पुलिस में रिपोर्ट की गई मगर पुलिस ने कोई ऐक्शन नहीं लिया (विघ्न) दूसरे दिन जब मैं थानेदार के पास गया तो वह फरमाते हैं कि साहिब हम क्या ऐक्शन ले सकते हैं, लड़की बालिग है (विघ्न)। मेरे भाई जो चरित्र पर इतना ज़ोर देते हैं मुझे कानून के रास्ते पर क्यों डालते हैं । यह भी जानते हैं (विघ्न) और मैं भी जानता हूं कि लड़की बालिग है । वह 8 हज़ार का ज़ेवर लेकर भागी है । यह उस के मां बाप ने शिकायत की है। (विघ्न) इस की शिकायत मैंने मोहतरिम भाई वज़ीर तालीम के पास की है । यह ठीक है कि कानूनी तौर पर वह लड़की बालिग थी मगर इखलाकी तौर पर उन मास्टरों के खिलाफ ऐक्शन लिया जाना चाहिए जो कि इस तरह से, इस ऊंचे काम को बदनाम करते हैं । हमारे देश का तो सिद्धांत है कि यंत्र नारिअस्तु पूज्यते रमन्ते तत्र देवता: जहां पर देवियों की पूजा और मान किया जाता है वहां पर देवता निवास करते हैं। यदि स्त्रियों से बुरा स्लूक होगा तो यह सराकर चलेगी नहीं । डिप्टी स्पीकर साहिब, इस सरकार ने बड़े बड़े दावे किए हैं। इन्हों ने 11 नुकाती प्रोग्राम पेश किया है । 11 नुकाती तो क्या मैं 101 नुकाती प्रोग्राम पेश कर सकता हूं । लेकिन मैं सुरजीत भाई को कहूंगा कि

Let us nationalise land,. Let us nationalise industries. Let us nationalise Banks.

डिप्टी स्पीकर साहिब, मैं अर्ज़ कर रहा था कि इन्हों ने मिसालें पैदा कर दी हैं । मसला जो इन्हों ने खड़ा कर दिया था उस को आग इन्हों ने खुद लगाई थी और उन सारे मसलों को हल करने में इन का पहला कदम होना चाहिए था । पंजाब के चीफ मिनिस्टर साहिब से यह सवाल पूछा गया कि पंजाब में पंजाबी कब लागू की जाएगी तो इन्हों ने कहा कि मेरे पास कोई अलाहदीन का चिराग नहीं है कि रातो रात पंजाबी को लागू कर दूं। (विघ्न)

[आचार्य पृथ्वी सिंह आजाद]

(लोक कार्य तथा शिक्षा मंत्री : ६ महीनों में ट्रेनिंग दी जाएगी और पंजाबी और हिन्दी में नोटिंग करना सरकारी मुलाजम सीख जाएंगे) मैं तो यह अर्ज कर रहा हूं कि पंजाबी को उचित स्थान देना चाहिए था । (विघ्न: आप पंजाबी की बात कहते हैं और बोलते हिन्दी में हैं) हम ने इस तरफ से पंजाबी में बोलना शुरू किया था और आप की तरफ से हिन्दी में बोलना शुरू कर दिया गया इस लिए मैं ने बराबरी कायम रखने के लिए हिन्दी में ही बोलना था (हंसी) आप अगर पंजाबी में फिर बोलेंगे तो मैं पंजाबी में बोलूंगा और आप से बेहतर पंजाबी बोल सकता हूं (विपक्ष की ओर से प्रसंसा)

डिप्टी स्पीकर साहिब इन दोस्तों ने बड़े बड़े एलान किए और जनता को बड़े सबज बाग दिखाए और हमें जनता के सामने गुनाहगार के तौर पर पेश करने का प्रयत्न किया । ऐसा कहा गया कि कांग्रेस ने पंजाब के नकशे को बिगाड़ के रख दिया है । लेकिन वास्तव में यह बात नहीं । पंजाब का एक आदर्श नकशा हम ने पेश किया और वह नकशा तो सारे हिन्दुस्तान को रास्ता दिखाने वाला था (विघ्न) आज इनकी मेहरबानियों की वजह से वह नकशा चकना चूर हो गया । पंजाब में भाषा की समस्या थी । पंजाबी और हिन्दी को उच्च स्थान देने का सवाल था, चण्डीगढ़ का मसला था, हिन्दु सिक्ख की एक्ता का सवाल था । यह कहते हैं कि हम एक हो गए हैं और हमने इस मसले को हल कर लिया है । लेकिन इन्हों ने हल नहीं किया । अगर यह इस मसले को हल कर लेते तो स्पीकर साहिब की जगह आज श्री सभरवाल जी बैठे होते और कौंसल में लीडर आफ दी हाऊस एक नान मिनिस्टर न होता । यह फरंट तो एक लीडर के बारे में भी फैसला न ले सका । श्री कृष्ण लाल जी को लीडर कौंसल में बना दिया गया (विघ्न)

**Mr. Deputy Speaker** : There should be no reference about the Legislative Council in this House.

**Acharya Prithvi Singh Azad** : Sir, I am not making any reference. I am simply telling them.

(*Interruptions*).

मैं अर्ज कर रहा था कि इन में इतहाद नहीं । इतहाद इस बात पर नहीं हो सका कि कौंसल का लीडर किसी मिनिस्टर को बनाया जाए । फिर कुछ स्वतंत्र हैं जिनके बारे में कहा जा सकता है कि "भुस में आग लगा जमालो दूर खड़ी।"

कुछ को मौका मिल गया कि इतफाक हासल करने के लिए । कुर्सी के लिए अपने सिद्धांत को अपने असूल को तिलांजलि दे दी और भांति भांति के सिद्धांत इकट्ठे कर दिए गए । हम तो फिर भी एक आदर्श और सिद्धांत के 48 हैं और इनकी तरफ कोई 12 हैं कोई 8 हैं भानुमति का कुम्बा है । आप को मौका मिला है तो मैं आप से कहना चाहता हूं कि :—

उठो कि सामने शब तार तार करना है,
मिलेगा नूर कहां तीरगी का दम भरते ।

**ਸਰਦਾਰ ਗੁਰਮੀਤ ਸਿੰਘ ਮੀਤ** (ਮਲੋਟ): ਡਿਪਟੀ ਸਪੀਕਰ ਸਾਹਿਬ, ਅਜ ਅਸੀਂ ਵੋਟ ਆਨ ਐਕਾਊਂਟ ਤੇ ਤਿੰਨ ਮਹੀਨੇ ਦੇ ਖਰਚਾਂ ਤੇ ਵਿਚਾਰ ਕਰ ਰਹੇ ਹਾਂ ਅਤੇ ਇਸ ਗਲ ਨੂੰ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਕਿ ਸਰਕਾਰੀ ਬੈਂਚਾਂ ਵਲੋਂ ਸਭ ਤਰ੍ਹਾਂ ਦੇ ਫਸਾਦਾਂ ਐਜੀਟੇਸ਼ਨਾਂ ਦੀ ਜੋ ਪੰਜਾਬ ਦੀ ਸਰਜ਼ਮੀਨ ਤੇ ਹੋਏ ਕਾਂਗਰਸ ਵਾਲੇ ਕਰਾਣ ਦੇ ਯਤਨ ਕਰਦੇ ਰਹੇ। ਪਰ ਅਸਲ ਹਾਲਤ ਇਹ ਹੈ ਕਿ ਇਹ ਆਪਣੀ ਨੀਤੀ ਵਿਚ ਸਿਨਸੀਅਰ ਨਹੀਂ। ਬਗਾਨੇ ਦੀ ਚੁਕ ਤੇ ਬਗਾਨੇ ਦੀ ਸ਼ੈ ਤੇ ਲੀਡਰਸ਼ਿਪ ਦੀ ਵਫਾਦਾਰੀ ਦਾ ਕੰਮ ਕਰਨਾ ਵੀ ਇਨ੍ਹਾਂ ਦੀ ਸਿਨਸੀਐਰਿਟੀ ਦਾ ਸਬੂਤ ਨਹੀਂ। (ਵਿਰੋਧੀ ਪੱਖ ਵਲੋਂ hear hear).

ਮੈਂ ਡਿਪਟੀ ਸਪੀਕਰ ਸਾਹਿਬਾ ਜੀ, (ਹੰਸੀ) ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ 11 ਪੁਆਇੰਟ ਪ੍ਰੋਗਰਾਮ ਦੀ ਲੇਵੀ ਲਾ ਕੇ ਇਨ੍ਹਾਂ ਨੇ ਵਜ਼ਾਰਤ ਲੈਣ ਲਈ ਦਿਲ ਮਿਲਾਣ ਦੇ ਯਤਨ ਕੀਤੇ ਹਨ ਪਰ ਇਹ ਕਦੋਂ ਤਕ ਰਹੇਗੀ। ਉਹੀ ਪੁਰਾਣਾ ਤਰੀਕਾ ਹੀ ਜਾਰੀ ਰਖਿਆ ਹੈ। ਸੜਕਾਂ ਤੇ ਲਗਣ ਵਾਲਾ ਰੁਪਿਆ, ਸਕੂਲਾਂ ਤੇ ਖਰਚ ਹੋਣ ਵਾਲਾ ਖਰਚ ਇਨ੍ਹਾਂ ਵਲੋਂ ਕੀਤੀਆਂ ਐਜੀਟੇਸ਼ਨਾਂ ਤੇ ਖਰਚ ਹੁੰਦਾ ਸੀ ਸ਼ੁਕਰ ਹੋਇਆ ਕਿ ਹੁਣ ਪਬਲਿਕ ਦੇ ਕੰਮਾਂ ਤੇ ਇਹ ਰਕਮ ਖਰਚ ਹੋਵੇਗੀ। 'ਫਾਥੜੀਏ ਤੈਨੂੰ ਕੌਣ ਛੁੜਾਵੇ'। ਆਪ ਹੀ ਕਮਿਟਮੈਂਟਸ ਕਰਕੇ ਫਸ ਗਏ ਹਨ। ਠੀਕ ਤਾਂ ਇਹ ਸੀ ਕਿ ਐਲਾਨ ਕਰਦੇ ਕਿ ਪੰਜਾਬੀ ਭਾਸ਼ਾ ਲਾਗੂ ਕੀਤੀ ਗਈ ਹੈ। ਜਾਂ ਇਹ ਐਲਾਨ ਕਰਦੇ ਕਿ ਚੰਡੀਗੜ੍ਹ ਪੰਜਾਬੀ ਸੂਬੇ ਵਿਚ ਸ਼ਾਮਲ ਹੋਣਾ ਹੈ। ਫਿਰ ਗੜ੍ਹਦੀਵਾਲੇ ਵਿਚ ਵਜ਼ੀਰ ਸਾਹਿਬ ਦੀ ਕੀਤੀ ਤਕਰੀਰ ਸਾਡੇ ਸਾਹਮਣੇ ਹੈ ਜਿਹੜੀ ਇਨ੍ਹਾਂ ਪੰਜਾਬੀ ਲਾਗੂ ਕਰਨ ਬਾਰੇ ਕੀਤੀ.. .... (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਤੁਹਾਡੀ ਪਾਰਟੀ ਦਾ ਜਿੰਨਾਂ ਟਾਈਮ ਰਖਿਆ ਗਿਆ ਸੀ ਉਹ ਖਤਮ ਹੋ ਗਿਆ ਹੈ ਇਸ ਲਈ ਤੁਸੀਂ ਇਕ ਮਿੰਟ ਵਿਚ ਹੀ ਵਾਇੰਡ ਅਪ ਕਰ ਦਿਉ। (The time allotted to the Opposition has been exhausted. The hon. Member should, therefore, wind up within a Minute.)

**ਸਰਦਾਰ ਗੁਰਮੀਤ ਸਿੰਘ ਮੀਤ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਪੰਜਾਬ ਦੀ ਪਬਲਿਕ ਦੇ ਸਾਹਮਣੇ 11 ਪੁਆਇੰਟ ਪਰੋਗ੍ਰਾਮ ਰਖਿਆ ਹੈ ਕਿ ਅਸੀਂ ਇਨ੍ਹਾਂ ਗੱਲਾਂ ਤੇ ਅਮਲ ਕਰਾਂਗੇ ਪਰ ਐਗਰੀਕਲਚਰ ਬਾਰੇ ਇਨ੍ਹਾਂ ਦੀ ਪਾਲਸੀ ਕੋਈ ਕਲੀਅਰ ਨਜ਼ਰ ਨਹੀਂ ਆਈ। ਇਨ੍ਹਾਂ ਨੂੰ ਪਬਲਿਕ ਵਿਚ ਸਟੈਂਡ ਲੈਣਾ ਚਾਹੀਦਾ ਹੈ ਅਤੇ ਨਿਰਾ ਗਲਾਂ ਦੀ ਵਾਦੀ ਨਹੀਂ ਕਰਨੀ ਚਾਹੀਦੀ। ਜਿਹੜੇ ਕੰਮ ਪਿਛਲੀ ਕਾਂਗਰਸ ਸਰਕਾਰ ਕਰ ਗਈ ਹੈ ਉਨ੍ਹਾਂ ਦਾ ਜ਼ਿਕਰ ਕਰਨਾ ਚਾਹੀਦਾ ਹੈ। ਪਰ ਇਹ ਉਸ ਸਰਕਾਰ ਨੂੰ ਕੋਈ ਕਰੈਡਿਟ ਨਹੀਂ ਦੇਣਾ ਚਾਹੁੰਦੇ। ਇਨ੍ਹਾਂ ਨੇ ਜਿਹੜੀ ਕਿਤਾਬ ਇਥੇ ਮੈਂਬਰਾਨ ਵਿਚ ਵੰਡੀ ਹੈ 'ਪੰਜਾਬ ਆਨ ਦੀ ਮਾਰਚ' ਉਸ ਵਿਚ ਸਾਫ਼ ਦਰਜ ਹੈ ਕਿ ਫੂਡ ਗਰੇਨ ਵਿਚ 76% ਵਾਧਾ, ਕਪਾਹ ਵਿਚ 207% ਪਰ ਇਨ੍ਹਾਂ ਨੇ ਕੋਈ ਜ਼ਿਕਰ ਨਹੀਂ ਕੀਤਾ। ਇਨ੍ਹਾਂ ਨੂੰ ਮੰਨਣਾ ਚਾਹੀਦਾ ਹੈ ਕਿ ਕਾਂਗਰਸ ਨੇ ਬੈਟਰ ਐਡਮਿਨਿਸਟਰੇਸ਼ਨ ਦਿਤੀ ਹੈ। (ਵਿਘਨ)..

**ਸ਼੍ਰੀ ਡਿਪਟੀ ਸਪੀਕਰ** : ਤੁਹਾਡਾ ਟਾਈਮ ਖ਼ਤਮ ਹੋ ਗਿਆ ਹੈ ਬਾਕੀ ਗੱਲਾਂ ਕਲ ਕਰ ਲੈਣਾ। (The time of the hon. Member is over. He may talk about other points tomorrow.)

**ਸਰਦਾਰ ਗੁਰਮੀਤ ਸਿੰਘ ਮੀਤ** : ਬੜੇ ਜ਼ਰੂਰੀ ਸੁਜੈਸ਼ਨਜ਼ ਹਨ ਜਿਹੜੇ ਮੈਂ ਇਕ ਦੋ ਮਿੰਟ ਵਿਚ ਹੀ ਹਾਊਸ ਵਿਚ ਰੱਖ ਕੇ ਵਾਈਂਡ ਅਪ ਕਰਨ ਦੀ ਕੋਸ਼ਿਸ਼ ਕਰਾਂਗਾ। ਖੇਤੀ ਬਾੜੀ ਦੇ ਮੰਤ੍ਰੀ ਨੂੰ ਚਾਹੀਦਾ ਹੈ ਕਿ ਉਪਜ ਵਿਚ ਵਾਧਾ ਕਰਨ ਵਾਸਤੇ ਐਗਰੀਕਲਚਰਲ ਮੈਕੇਨਾਈਜ਼ੇਸ਼ਨ ਤੇ ਜ਼ਿਆਦਾ ਜ਼ੋਰ ਦੇਣ । 18% ਕੰਮ ਮੈਕੇਨਾਈਜ਼ੇਸ਼ਨ ਦੇ ਢੰਗ ਨਾਲ ਹੁੰਦਾ ਹੈ ਬਾਕੀ ਕੰਮ ਛੋਟਿਆਂ ਤਰੀਕਿਆਂ ਤੇ ਕੀਤਾ ਜਾਦਾ ਹੈ, ਬੈਲਾਂ ਤੋਂ ਹੀ ਪੁਰਾਣੇ ਢੰਗ ਦੇ ਔਜ਼ਾਰਾਂ ਨਾਲ ਕੰਮ ਲਿਆ ਜਾਂਦਾ ਹੈ । ਸਾਨੂੰ ਪਰੋਗਰੈਸਿਵ ਔਜ਼ਾਰਾਂ ਨੂੰ ਵਰਤਣ ਦਾ ਪ੍ਰਚਾਰ ਵਧਾਉਣਾ ਚਾਹੀਦਾ ਹੈ ਅਤੇ ਲੋਕਾਂ ਦਾ ਰੁਝਾਨ ਇਸ ਪਾਸੇ ਵੱਲ ਲਾ ਦੇਣਾ ਚਾਹੀਦਾ ਹੈ ਪਰ ਇਸ ਤਰ੍ਹਾਂ ਦੀਆ ਗੱਲਾਂ ਦਾ ਇਸ ਬਜਟ ਦੇ ਵਿਚ ਕਿਤੇ ਵੀ ਜ਼ਿਕਰ ਨਹੀਂ ਕੀਤਾ ਗਿਆ । ਏਥੇ ਕਿਸੇ ਨੇ ਲਾ ਕਾਨੂੰਨੀ ਦੀਆਂ ਗੱਲਾਂ ਕੀਤੀਆਂ ਹਨ ਕਿਸੇ ਨੇ ਕੁਝ ਕਿਹਾ ਹੈ ਪਰ ਮੈਂ ਤਾਂ ਇਹੋ ਅਰਜ਼ ਕਰਾਂਗਾ ਕਿ ਭਾਵੇਂ ਹਕੂਮਤ ਕਿਸੇ ਦੀ ਆਵੇ ਚਾਹੇ ਉਹ ਜਨ-ਸੰਘ ਦੀ ਹੋਵੇ ਜਾਂ ਅਕਾਲੀਆਂ ਦੀ ਹੋਵੇ ਜਾਂ ਕਿਸੇ ਹੋਰ ਪਾਰਟੀ ਦੀ ਹੋਵੇ, ਸਾਨੂੰ ਐਸੀ ਪਰੋਗਰੈਸਿਵ ਲੈਜਿਸਲੇਸ਼ਨ ਲਿਆਉਣੀ ਚਾਹੀਦੀ ਹੈ ਜਿਸ ਨਾਲ ਕਿ ਮੁਲਕ ਦੀ ਉਪਜ ਦੇ ਵਿਚ ਵਾਧਾ ਹੋਵੇ । ਜ਼ਮੀਨ ਜਿਥੇ ਕਿਤੇ ਵੀ ਵਾਧੂ ਹੈ ਉਸ ਨੂੰ ਇਸ ਤਰ੍ਹਾਂ ਨਾਲ ਕਨਸਾਲੀਡੇਟ ਕੀਤਾ ਜਾਵੇ ਤਾਂ ਜੋ ਉਹ ਵਾਹੀ ਵਿਚ ਆਕੇ ਉਪਜ਼ ਵਧਾਵੇ । ਅਸੀਂ ਵੇਖਦੇ ਹਾਂ ਬੜੇ ਗਲਤ ਤਰੀਕੇ ਦੇ ਆਧਾਰ ਤੇ ਜ਼ਮੀਨ ਦੀ ਕਿਤੇ ਕਿਤੇ ਵੰਡ ਹੋਈ ਹੈ, ਜਿਥੇ ਨਹਿਰ ਦਾ ਪਾਣੀ ਵੱਧ ਹੈ ਉਥੇ ਸੈਰਾਬ ਕਰਨ ਲਈ ਜ਼ਮੀਨ ਘਟ ਹੈ ਜਿਥੇ ਪੂਰਾ ਪਾਣੀ ਵੀ ਨਹੀਂ ਆਉਂਦਾ ਉਥੇ ਗੈਰਆਬਾਦ ਜ਼ਮੀਨ ਵਾਧੂ ਪਈ ਹੋਈ ਹੈ । ਇਸ ਤਰ੍ਹਾਂ ਉਪਜ ਦਾ ਨੁਕਸਾਨ ਹੋ ਰਿਹਾ ਹੈ, ਜਿਸ ਤੇ ਧਿਆਨ ਦੇਣ ।

ਇਕ ਗੱਲ ਹੋਰ ਮੈਂ ਜੋ ਇਸ ਬਜਟ ਵਿਚ ਕਮੀਂ ਵੇਖਦਾ ਹਾਂ ਉਹ ਇਹ ਹੈ ਕਿ ਛੋਟੇ ਮੁਲਾਜ਼ਮਾਂ ਦੀਆਂ ਤਨਖਾਹਾਂ ਵਧਾਉਣ ਵਲ ਸਰਕਾਰ ਨੇ ਕੋਈ ਧਿਆਨ ਨਹੀਂ ਦਿੱਤਾ, ਇਥੋਂ ਤੱਕ ਜੋ ਪਹਿਲਾਂ ਵਧਾਈਆਂ ਹਨ ਉਨ੍ਹਾਂ ਨੂੰ ਰੈਸ਼ਨਲਾਈਜ਼ ਕਰਕੇ ਇਹ ਬਜ਼ਟ ਆਉਣਾ ਚਾਹੀਦਾ ਸੀ ।

**ਲੋਕ ਕਾਰਜ ਅਤੇ ਵਿਦਿਆ ਮੰਤ੍ਰੀ** : (ਸਰਦਾਰ ਲਛਮਣ ਸਿੰਘ ਗਿੱਲ): ਡਿਪਟੀ ਸਪੀਕਰ ਸਾਹਿਬ, ਤਿੰਨ ਮਹੀਨੇ ਦਾ ਬਜ਼ਟ ਅੱਜ ਹਾਊਸ ਦੇ ਸਾਹਮਣੇ ਹੈ ਜਿਸ ਦੀ ਮਨਜ਼ਰੀ ਲੈਣ ਲਈ ਅਰਜ਼ ਕਰਦਾ ਹਾਂ ਅਤੇ ਨਾਲ ਹੀ ਉਨ੍ਹਾਂ ਗੱਲਾਂ ਦਾ ਵੀ ਜ਼ਿਕਰ ਕਰਦਾ ਹਾਂ ਜੋ ਇਸ ਦੌਰਾਨ ਮਾਨ ਯੋਗ ਮੈਂਬਰਾਨ ਨੇ ਮੇਰੇ ਧਿਆਨ ਵਿਚ ਲਿਆਉਣ ਦੀ ਕੋਸ਼ਸ਼ ਕੀਤੀ ਹੈ ।

ਅਵਾਮੀ ਸਰਕਾਰ ਦਾ ਇਹ ਪਹਿਲਾ ਬਜਟ ਹੈ, ਔਰ ਇਸ ਤੋਂ ਇਹ ਪਤਾ ਲਗਦਾ ਹੈ ਕਿ ਜਨਤਾ ਬਹੁਤ ਦੇਰ ਤੋਂ ਜਿਹੜੀਆਂ ਚੀਜਾਂ ਦੀ ਮਗ ਕਰਦੀ ਆ ਰਹੀ ਸੀ, ਅਤੇ ਉਹ ਕਾਗਜ਼ੀ ਵਾਇਦੇ ਬਣਕੇ ਰਹਿ ਗਏ ਸਨ, ਇਸ ਸਰਕਾਰ ਨੇ ਹਕੂਮਤ ਸੰਭਾਲਦਿਆਂ ਹੀ 5-6 ਦਿਨ ਦੇ ਅੰਦਰ ਅੰਦਰ ਉਨ੍ਹਾਂ ਦਬੇ ਹੋਏ ਫਰਮਾਨਾਂ ਨੂੰ ਲਾਗੂ ਕਰ ਵਿਖਾਇਆ ਹੈ । ਕੀ ਮੈਂ ਕਾਂਗਰਸ ਪਾਰਟੀ ਤੋਂ ਇਹ ਪੁਛ ਸਕਦਾ ਹਾਂ ਕਿ ਜੋ ਰੂਲ 10 ਸਾਲ ਤੋਂ ਪਾਸ ਹੋ ਚੁਕਾ ਹੈ ਉਹ ਹੁਣ ਤੱਕ ਇਨ੍ਹਾਂ ਦੀ ਪਾਰਟੀ ਕਿਉਂ ਲਾਗੂ ਨਹੀਂ ਕਰ ਸਕੀ । ਇਹ ਕਾਗਜ਼ੀ ਵਾਦੇ ਪੂਰੇ ਕਰਨ ਵਿਚ ਹਕੂਮਤ ਨੇ ਕਿਉਂ ਜੁਰਤ ਨਾ ਕੀਤੀ ? ਛੋਟਾ ਜ਼ਿਮੀਦਾਰ ਪਿਛਲੇ 10 ਸਾਲ ਤੋਂ ਕਾਂਗਰਸ ਸਰਕਾਰ ਦਾ ਦਬਾਇਆ ਹੀ ਚਲਿਆ ਆ ਰਿਹਾ ਹੈ ਉਹਨੂੰ ਇਹ ਕੋਈ ਰੀਲੀਫ ਦੇਣਾ ਹੀ ਨਹੀਂ ਸੀ ਚਾਹੁੰਦੇ ਇਸ ਲਈ ਇਤਨਾ ਅਰਸਾ ਦਬਾਈ ਰੱਖਿਆ । ਇਸ ਸਰਕਾਰ ਨੇ ਕੰਮ ਸੰਭਾਲਦੇ ਹੀ 5 ਏਕੜ ਵਾਲੇ ਜ਼ਮੀਦਾਰ ਨੂੰ ਰੀਲੀਫ ਦੇਣ ਦਾ ਸਭ ਤੋਂ ਪਹਿਲਾਂ ਕਮ ਕੀਤਾ । ਮੈਂ ਅੱਜ ਵੀ ਇਹ ਗੱਲ ਮੰਨਦਾ ਹਾਂ ਕਿ ਜੋ ਹਾਲਤ ਇਨ੍ਹਾਂ ਪਿੰਡਾਂ ਦੇ ਵਿਚ ਰਹਿਣ ਵਾਲੇ

ਗਰੀਬ ਜ਼ਮੀਦਾਰਾਂ ਦੀ ਉਸ ਸਰਕਾਰ ਨੇ ਕੀਤੀ ਉਹ ਐਸੀ ਹੈ ਕਿ ਇਨ੍ਹਾਂ ਲਈ ਇਹ ਰੀਲੀਫ ਕਾਫੀ ਨਹੀਂ ਹੈ। ਅਸੀਂ ਉਨ੍ਹਾਂ ਨੂੰ ਇਸ ਗੱਲ ਦਾ ਯਕੀਨ ਦਵਾਉਂਦੇ ਹਾਂ ਕਿ ਜਦੋਂ ਵੀ ਸਰਕਾਰ ਦੀ ਹਾਲਤ ਹੋਰ ਬੇਹਤਰ ਹੋਈ ਅਸੀਂ ਮੁਆਮਲੇ ਵਿਚ ਹੋਰ ਰੀਲੀਫ ਦੇਣ ਦੀ ਕੋਸ਼ਿਸ਼ ਕਰਾਂਗੇ। (ਤਾੜੀਆਂ) ਕਿਸੇ ਵੇਲੇ ਕਾਂਗਰਸ ਜਮਾਤ ਨੂੰ ਗਰੀਬਾਂ ਦੀ ਹਮਦਰਦ ਅਤੇ ਸਹਾਇਤਾ ਦੇਣ ਵਾਲੀ ਜਮਾਤ ਸਮਝਿਆ ਜਾਂਦਾ ਸੀ। ਜੇ ਇਹ ਜਮਾਤ ਉਨ੍ਹਾਂ ਅਸੂਲਾਂ ਤੇ ਚਲਦੀ ਜੋ ਮਹਾਤਮਾਂ ਗਾਂਧੀ ਨੇ ਅਪਨਾਏ ਸਨ ਤਾਂ 1947 ਤੋਂ ਲੈ ਕੇ ਅੱਜ ਤਾਈਂ ਜੋ ਦਿਨ ਗਰੀਬ ਜਨਤਾ ਨੂੰ ਦੇਖਣੇ ਪੈ ਰਹੇ ਹਨ ਉਹ ਨਾ ਆਉਂਦੇ ! ਪਾਵਰ ਵਿਚ ਆਕੇ ਜਦੋਂ ਮਜਮੂਈ ਤੌਰ ਤੇ ਅਸੀਂ ਕੋਈ ਐਸੀਆਂ ਗੱਲਾਂ ਕਰ ਜਾਂਦੇ ਹਾਂ ਤਾਂ ਉਨ੍ਹਾਂ ਦਾ ਬੜਾ ਦੁਖ ਹੁੰਦਾ ਹੈ। ਤੁਸੀਂ ਖੁਦ ਵੇਖੋ ਕਿ ਇਕ ਕਾਨੂੰਨ ਨੂੰ ਇੰਮਪਲੀਮੈਂਟ ਕਰਨ ਵਾਸਤੇ 10 ਸਾਲ ਲੰਘ ਜਾਂਦੇ ਹਨ ਇਨ੍ਹਾਂ ਨੂੰ ਜਨਤਾ ਦਾ ਕੋਈ ਖਿਆਲ ਨਹੀਂ ਆਉਂਦਾ ਕਿ ਉਹ ਕਿਤਨੀ ਤਕਲੀਫ਼ ਵਿਚ ਹਨ ਅਤੇ ਇਸ ਸਬੰਧ ਵਿਚ ਸਾਡਾ ਫਰਜ਼ ਕੀ ਹੈ। ਪਰ ਇਤਨਾ ਅਰਸਾ ਇਨ੍ਹਾਂ ਦੇ ਕੰਨਾਂ ਤੇ ਜੂ ਤੱਕ ਨਹੀਂ ਰਿੰਗੀ। ਜਦੋਂ ਵੀ ਸਾਨੂੰ ਅਵਾਮ ਦੀ ਸਰਕਾਰ ਬਨਾਉਣ ਦਾ ਮੌਕਾ ਮਿਲਿਆ 4—5 ਦਿਨ ਦੇ ਅੰਦਰ ਅੰਦਰ ਸਾਰੇ ਪ੍ਰੋਫੈਸ਼ਨਲ ਟੈਕਸ ਅਸੀਂ ਖਤਮ ਕਰ ਦਿੱਤੇ। (ਤਾਲੀਆਂ) ਇਕ ਗੱਲ ਮੈਂ ਹੋਰ ਅਰਜ਼ ਕਰਾਂ ਕਿ ਸੇਲਜ਼ ਟੈਕਸ ਦਾ ਬਹੁਤ ਸਾਰਾ ਰੁਪਿਆ ਜ਼ਾਇਆ ਹੋਇਆ ਹੈ। ਬਹੁਤ ਸਾਰੇ ਗਲਤ ਕਿਸਮ ਦੇ ਲੋਕ ਟੈਕਸ ਕੁਲੈਕਟ ਕਰਦੇ ਰਹੇ ਹਨ ਜਿਨ੍ਹਾਂ ਰਾਹੀਂ ਕਰੋੜਾਂ ਰੁਪਿਆ ਸ਼ਹਿਰੀਆਂ ਦਾ ਜ਼ਾਇਆ ਹੋਇਆ ਹੈ। ਇਨ੍ਹਾਂ ਹਕੂਮਤ ਦੇ ਨਸ਼ੇ ਵਿਚ ਮਦਹੋਸ਼ ਲੋਕਾਂ ਤੋਂ ਤੰਗ ਆ ਕੇ ਜਨਤਾ ਨੇ ਮਿਲ ਕੇ ਐਸੀ ਆਵਾਜ਼ ਉਠਾਈ ਕਿ ਇਨਾਂ ਬੈਂਚਾਂ ਤੇ ਬੈਠਣ ਵਾਲੇ ਲੋਕਾਂ ਨੂੰ ਮਜਬੂਰ ਕਰ ਦਿੱਤਾ ਕਿ ਉਹ ਉਧਰ ਬੈਠਣ। ਇਹ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਰਹੇ ਅਤੇ ਇਨ੍ਹਾਂ ਦੀ ਅੱਖ ਨਾ ਖੁਲ੍ਹੀ (ਇਕ ਮਾਨ ਯੋਗ ਮੈਂਬਰ ; ਉਨ੍ਹਾਂ ਦੀ ਅੱਖ ਹਾਲੇ ਵੀ ਨਹੀਂ ਖੁਲ੍ਹੀ)।

ਮੇਰੇ ਦੋਸਤ ਪੰਡਤ ਮੋਹਨ ਲਾਲ ਨੇ ਬਹੁਤ ਸਾਰੀਆਂ ਗੱਲਾਂ ਕਹੀਆਂ ਹਨ। ਇਕ ਗੱਲ ਇਹ ਵੀ ਕਹੀ ਕਿ ਮੌਜੂਦਾ ਜਮਾਤ ਜਿਸ ਨੇ ਸਰਕਾਰ ਬਣਾਈ ਹੈ ਇਹ ਕਈਆਂ ਜਮਾਤਾਂ ਦੀ ਰਲੀ ਹੋਈ ਜਮਾਤ ਹੈ। ਵੈਸੇ ਤਾਂ ਰੋਜ਼ ਦਾ ਉਨ੍ਹਾਂ ਦਾ ਕੰਮ ਹੈ ਕਿ ਹਿੰਦੂ ਸਿੱਖ ਦੇ ਨਾਉਂ ਤੇ ਉਹ ਫ਼ਰਕ ਪਵਾਉਂਦੇ ਹੀ ਰਹਿੰਦੇ ਹਨ, ਪਰ ਉਨ੍ਹਾਂ ਦੀ ਵਾਕਫ਼ੀਅਤ ਲਈ ਮੈਂ ਅਰਜ਼ ਕਰਾਂ ਕਿ ਅਵਾਮ ਨੇ ਜਦੋਂ ਇਨ੍ਹਾਂ ਦੀਆਂ ਗਲਤੀਆਂ ਬਾਰੇ ਇਹ ਮਹਿਸੂਸ ਕਰਾਇਆ ਤਾਂ ਉਹ ਇਕਠੇ ਹੋ ਗਏ, ਉਨ੍ਹਾਂ ਨੂੰ ਪਤਾ ਲੱਗ ਗਿਆ ਤੁਹਾਨੂੰ ਲੜਾਉਣ ਵਾਲੇ ਤਾਂ ਕੋਈ ਹੋਰ ਹੀ ਹਨ। ਉਨ੍ਹਾਂ ਨੇ ਇਕ ਐਸਾ ਮੁਤਹਿਦਾ ਮਹਾਜ਼ ਬਣਾਇਆ ਕਿ ਜੋ ਅਵਾਮ ਦੇ ਦੁਸ਼ਮਣ ਸਨ ਉਨ੍ਹਾਂ ਨੂੰ ਧੱਕੇ ਮਾਰਕੇ ਦੂਸਰੇ ਪਾਸੇ ਰੱਖ ਦਿੱਤਾ। ਪੰਡਿਤ ਜੀ ਨੇ ਇਹ ਵੀ ਕਿਹਾ ਕਿ ਇਨ੍ਹਾਂ ਦੀ ਆਈਡੀਆਲੋਜੀ ਮੁਖਤਲਿਫ਼ ਹੈ, ਵੱਖ ਵੱਖ ਪਾਰਟੀਆਂ ਹਨ। ਮੈਂ ਮੰਨਦਾ ਹਾਂ ਕਿ ਸਾਡੀ ਆਈਡੀਆਲੋਜੀ ਮੁਖਤਲਿਫ਼ ਹੈ। ਪਰ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਮੁਖਤਲਿਫ਼ ਆਈਡੀਆਲੋਜ਼ੀ ਦੇ ਲੋਕਾਂ ਨੂੰ ਜਦੋਂ ਵੀ ਵਜ਼ਾਰਤ ਬਨਾਉਣ ਲਈ ਲੀਡਰ ਚੁਨਣ ਦਾ ਮੌਕਾ ਮਿਲਿਆ ਤਾਂ ਅਸੀਂ ਤਿੰਨਾਂ ਮਿੰਟਾਂ ਵਿਚ ਚੁਣ ਲਿਆ ਪਰ ਇਨ੍ਹਾਂ ਦੀਆਂ ਮੋਟਰਾਂ ਦੇ ਪਈਏ ਦਿੱਲੀ ਤੱਕ ਘੁਮ ਗਏ ਇਹ ਆਪਣਾ ਲੀਡਰ ਫੇਰ ਵੀ ਚੁਣ ਨਾ ਸਕੇ। ਮੈਂ ਮੰਨਦਾ ਹਾਂ ਕਿ ਭਰਾ ਭਰਾ ਦੀ ਆਈਡੀਆਲੋਜੀ ਮੁਖਤਲਿਫ਼ ਹੁੰਦੀ ਹੈ ਪਰ ਕਿਸੇ ਇਕ ਪੁਆਇੰਟ ਤੇ ਤਾਂ ਉਹ ਇਕਠੇ ਹੋ ਸਕਦੇ ਹਨ। ਇਨ੍ਹਾਂ ਲੋਕਾਂ ਲਗਾਤਾਰ 20 ਸਾਲ ਤੱਕ ਭੋਲੀ ਅਵਾਮ ਨੂੰ ਰੱਜ ਕੇ ਲੁਟਿਆ ਪਰ ਅੰਤ ਨੂੰ ਤੰਗ ਆਕੇ ਅਵਾਮ ਨੇ ਜੋ ਫ਼ਤਵਾ ਦਿੱਤਾ ਉਸ ਦੀ ਹਕੀਕਤ ਅੱਜ ਸਾਰਿਆਂ ਦੇ ਸਾਹਮਣੇ ਆਈ ਹੈ। ਮੈਂ ਸਤਿਕਾਰ ਯੋਗ ਪੰਡਿਤ ਮੋਹਨ ਲਾਲ ਜੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਦੀ ਰਫ਼ਤਾਰ ਨਾਲ ਉਨ੍ਹਾਂ ਨੇ ਲੀਡਰ ਚੁਨਣ ਦੇ ਵਿਚ ਫੁਰਤੀ

[ਲੋਕ ਕਾਰਜ ਅਤੇ ਵਿਦਿਆ ਮੰਤਰੀ]

ਵਿਖਾਈ ਹੈ ਜੇ ਇਸੇ ਤਰ੍ਹਾਂ ਹੀ ਤੇਜ਼ੀ ਦਖਾਈ ਤਾਂ ਫੇਰ ਰਬ ਹੀ ਰਾਖਾ ਹੈ । ਇਤਨੀ ਗੱਲ ਮੈਂ ਜ਼ਰੂਰ ਦੱਸ ਸਕਦਾ ਹਾਂ ਕਿ ਜਦੋਂ ਤੋਂ ਇਹ ਸਰਕਾਰ ਬਣੀ ਹੈ ਕੰਮ ਅਜ਼ ਕੰਮ ਚੰਡੀਗੜ੍ਹ ਤੋਂ ਦਿੱਲੀ ਦੀ ਜੀ. ਟੀ. ਰੋਡ ਨੇ ਜ਼ਰੂਰ ਸੁਖ ਦਾ ਸਾਹ ਲਿਆ ਹੈ ਨਹੀਂ ਤਾਂ ਇਨ੍ਹਾਂ ਦੀਆਂ ਕਾਰਾਂ ਨੇ ਨਾ ਦਿਨ ਵੇਖਿਆ ਹੈ ਅਤੇ ਨਾਂ ਰਾਤ, ਦਿਲੀ ਤੇ ਚੰਡੀਗੜ੍ਹ ਇਕ ਕਰ ਦਿੱਤਾ । ਅੱਜ ਇਹ ਸੜਕ ਉਸ ਦਿਨ ਤੋਂ ਖੁਸ਼ ਹੈ ਜਦੋ ਤੋਂ ਇਹ ਅਵਾਮੀ ਸੁਰਕਾਰ ਆਈ ਹੈ ਕਿਉਂ ਜੋ ਉਹ ਆਪਣੀ ਸੁਖ ਦੀ ਨੀਂਦ ਸੌਂਦੀ ਹੈ ਕੋਈ ਏਧਰ ਹੁਣ ਭਜ ਨੱਠ ਕਰਨ ਵਾਲਾ ਨਹੀਂ ਹੈ । ਜੋ ਪਾਰਟੀ ਆਪਣਾ ਲੀਡਰ ਨਹੀਂ ਚੁਣ ਸਕਦੀ ਅਤੇ ਜਿਹੜੀ ਪਾਰਟੀ ਆਪਣੇ ਲੀਡਰ ਦਾ ਕੋਈ ਫੈਸਲਾ ਵੀ ਨਹੀਂ ਕਰ ਸਕਦੀ ਉਹ ਹੁਣ ਸਾਨੂੰ ਇਕਠੇ ਰਹਿਣ ਦੀ ਸਿਖਿਆ ਦਿੰਦੇ ਹਨ । ਏਥੇ ਮੀਟਿੰਗਾਂ ਹੋਈਆਂ ਦਿਲੀ ਜਾ ਕੇ ਲੀਡਰਾਂ ਦੇ ਵਾਸਤੇ ਪਾਏ ਤਰਲੇ ਕੱਢੇ ਤਾਂ ਜੋ ਇਨ੍ਹਾਂ ਦੀਆਂ ਗੱਦੀਆਂ ਬਰਕਰਾਰ ਰਹਿਣ । ਕੀ ਪੰਜਾਬ ਦੀ ਸਰਕਾਰ ਐਸੇ ਗੈਰ ਜ਼ਿਮੇਵਾਰ ਲੋਕਾਂ ਦੇ ਹਵਾਲੇ ਕੀਤੀ ਜਾ ਸਕਦੀ ਹੈ ? (ਆਵਾਜ਼ਾਂ ਨੋ, ਨੋ, ਨੋ) ।

ਮੈਂ, ਡਿਪਟੀ ਸਪੀਕਰ ਸਾਹਿਬ, ਹਾਊਸ ਦਾ ਧਿਆਨ ਕੁਝ ਪਿਛਲੇ ਇਤਹਾਸ ਵੱਲ ਲੈ ਜਾਣਾ ਚਾਹੁੰਦਾ ਹਾਂ । ਤਾਰੀਖ ਇਸ ਗੱਲ ਦੀ ਗਵਾਹ ਹੈ ਜਦੋਂ 1967 ਦੀਆਂ ਅਲੈਕਸ਼ਨਾਂ ਦੇ ਟਿਕਟ ਵੰਡੇ ਗਏ ਤਾਂ ਇਨ੍ਹਾਂ ਦੀ ਹਾਲਤ ਕਾਬਲੇ ਰਹਿਮ ਸੀ ।

ਪੰਜਾਬ ਦੇ ਹਾਲਾਤ ਇਨ੍ਹਾਂ ਦੋਸਤਾਂ ਦੇ ਸਾਹਮਣੇ ਸਨ । ਇਨ੍ਹਾਂ ਵਿਚ ਬੈਠੇ ਹੋਏ ਕਿੰਨੇ ਆਦਮੀ ਹਨ ਜਿਹੜੇ ਕਾਂਗਰਸ ਦੀ ਆਈਡੀਆਲੋਜੀ ਦੀ ਸਹੀ ਤਰਜਮਾਨੀ ਕਰਦੇ ਹਨ ? ਜ਼ਰਾ ਇਹ ਖੁਦ ਹੀ ਝਾਤੀ ਮਾਰ ਕੇ ਵੇਖਣ। ਚੋਣਾਂ ਹੋਣ ਦੇ ਬਾਦ ਜਿਸ ਵੇਲੇ ਰੀਜਲਟ ਵੇਖਿਆ ਜਾ ਰਿਹਾ ਸੀ, ਵੋਟ ਗਿਣੇ ਜਾ ਰਹੇ ਸਨ, ਤਾਂ ਉਸ ਵੇਲੇ ਮੈਂ ਵੀ ਉਥੇ ਹੀ ਸਾਂ । ਜਿਸ ਵਕਤ ਮੁਸਾਫਰ ਸਾਹਿਬ ਦੇ ਹਾਰਨ ਦੀ ਖਬਰ ਆਈ— ਪੰਜਾਬ ਦੇ ਚੀਫ ਮਿਨਿਸਟਰ ਨੇ ਜਿਤਣ ਲਈ ਹਰ ਹਰਬਾ ਇਸਤੇਮਾਲ ਕੀਤਾ —ਜਦੋਂ ਮਜ਼ਦੂਰਾਂ ਦੇ ਲੀਡਰ ਨੇ ਉਨ੍ਹਾਂ ਨੂੰ ਹਰਾ ਦਿਤਾ ਤਾਂ ਸਾਹਮਣੇ ਬੈਠੇ ਦੋਸਤ ਜਿਹੜੇ ਪੰਜਾਬ ਦਾ ਚੀਫ ਮਨਿਸਟਰ ਬਨਣ ਦਾ ਸੁਫਨਾ ਲੈ ਰਹੇ ਸਨ ਇਨ੍ਹਾਂ ਨੇ ਮਿਠਾਈਆਂ ਵੰਡੀਆਂ ਕਿ ਸ਼ੁਕਰ ਹੈ ਇਕ ਤਾਂ ਗਲੋਂ ਲੱਥਾ, ਇਕ ਤਾਂ ਵਜ਼ਾਰਤ ਵਾਲਾ ਘਟਿਆ । ਜਦੋਂ ਨਿਰੰਜਣ ਸਿੰਘ ਤਾਲਬ ਦੀ ਸ਼ਿਕਸ਼ਤ ਦੀ ਖਬਰ ਰੇਡੀਓ ਵਿਚ ਆਈ ਤਾਂ ਜਿਥੇ ਵੋਟ ਗਿਣੇ ਜਾ ਰਹੇ ਸਨ ਉਥੇ ਇਹ ਕਲਾਬਾਜ਼ੀਆਂ ਲਾਉਂਦੇ ਸਨ ਕਿ ਚੰਗਾ ਹੋਇਆ ਉਸ ਦਾ ਬੇੜਾ ਗਰਕ ਹੋਇਆ । ਇਹ ਸਰਕਾਰ ਜਿਥੇ ਅਸੀਂ ਬੈਠੇ ਹਾਂ ਕਿਸੇ ਦੇ ਬਾਪ ਦੀ ਜਾਇਦਾਦ ਨਹੀਂ ਹੈ । ਅਵਾਮ ਇਸ ਨੂੰ ਬਦਲ ਸਕਦੇ ਹਨ । ਅਵਾਮ ਦੇ ਫਤਵੇ ਨੇ ਇਸ ਨੂੰ ਬਦਲਿਆ ਹੈ । ਅਵਾਮ ਇਨ੍ਹਾਂ ਨੂੰ ਬਿਲਕੁਲ ਨਹੀਂ ਚਾਹੁੰਦੇ ਸਨ । 1947 ਅਤੇ 1952 ਵਿਚ ਵੀ ਅਵਾਮ ਨੇ ਕੇਵਲ ਇਸ ਲਈ ਇਨ੍ਹਾਂ ਨੂੰ ਰਾਜ ਦਿਤਾ ਸੀ ਕਿ ਇਸ ਪਾਰਟੀ ਦਾ ਇਤਹਾਸ ਬਹੁਤ ਸ਼ਾਨਦਾਰ ਸੀ । ਅਵਾਮ ਸਮਝਦਾ ਸੀ ਕਿ ਇਸ ਜਮਾਇਤ ਨੇ ਦੇਸ਼ ਨੂੰ ਆਜ਼ਾਦੀ ਹਾਸਲ ਕਰਕੇ ਦਿਤੀ ਹੈ ਲੋਕਾਂ ਦਾ ਇਹ ਫਰਜ਼ ਬਣਦਾ ਹੈ ਕਿ ਰਾਜ ਭਾਗ ਇਸ ਦੇ ਹਵਾਲੇ ਕੀਤਾ ਜਾਵੇ । ਲੇਕਿਨ 1947 ਅਤੇ 1952 ਦੇ ਬਾਦ ਜਿਹੜੀਆਂ ਕਰਤੂਤਾਂ ਇਨ੍ਹਾਂ ਨੇ ਕੀਤੀਆਂ ਉਨ੍ਹਾਂ ਦੀ ਵਜ੍ਹਾ ਕਰਕੇ, ਅਵਾਮ ਨੂੰ ਪੁਛੋ ਉਹ ਗਵਾਹ ਹੈ, ਜਿਹੜੀ ਅਵਾਮ 1967 ਦੀ ਸਰਕਾਰ ਦਾ ਸਵਾਗਤ ਕਰਦੀ ਹੈ, 1952 ਦੇ ਬਾਦ ਲੋਕੀ ਇਨ੍ਹਾਂ ਨੂੰ ਨਹੀਂ ਸੀ ਚਾਹੁੰਦੇ । ਇਨ੍ਹਾਂ ਨੇ ਉਹ ਹਰਬੇ ਇਸਤੇਮਾਲ ਕੀਤੇ ਜਿਨ੍ਹਾਂ ਦੇ ਕਾਰਨ ਪਾਰਟੀਆਂ ਬਣਦੀਆਂ ਨਹੀਂ ਹਨ ਗਰਕ ਹੁੰਦੀਆਂ ਹਨ । ਇਹ ਆਪਣੀ ਗ਼ਲਤੀ ਨੂੰ ਮੰਨ ਕੇ ਅਤੇ ਅਵਾਮ ਕੋਲੋਂ ਮਾਫ਼ੀ ਮੰਗ ਕੇ ਆਪਣੀ

ਸ਼ਿਕਸ਼ਤ ਨੂੰ ਫਤਿਹ ਵਿਚ ਬਦਲ ਸਕਦੇ ਹਨ । ਲੇਕਿਨ ਆਪਣੇ ਮੁਖਾਲਫ਼ਾਂ ਨੂੰ ਕੁਚਲ ਕੇ ਮੁਲਾਜ਼ਮਾਂ ਨੂੰ ਡਰਾ ਧਮਕਾ ਕੇ ਅਵਾਮ ਤੇ ਸਖਤੀ ਕਰਕੇ ਫਤਿਹ ਨਹੀਂ ਹਾਸਲ ਕਰ ਸਕਦੇ । ਕੀ ਲੋਕ ਨਹੀਂ ਜਾਣਦੇ ਹਨ ਕਿ ਪਿਛਲੇ ਅਠਾਂ ਦਸਾਂ ਸਾਲਾਂ ਵਿਚ ਇਥੇ ਕਿਨ੍ਹਾਂ ਜ਼ਾਲਮਾਨਾਂ ਰਾਜ ਰਿਹਾ ਹੈ । ਕਿੰਨੇ ਅਛੇ 2 ਖਾਨਦਾਨਾਂ ਦੇ ਲੋਕ ਉਚੀ ਉਚੀ ਤਾਲੀਮ ਹਾਸਲ ਕਰਕੇ ਦੇਸ਼ ਦੀ ਸੇਵਾ ਕਰਨਾ ਚਾਹੁੰਦੇ ਸਨ । ਲੇਕਿਨ ਇਸ ਹਕੂਮਤ ਨੇ ਉਨ੍ਹਾਂ ਨੂੰ ਦੇਸ਼ ਦੀ ਸੇਵਾ ਨਹੀਂ ਕਰਨ ਦਿਤੀ । ਕੀ ਲੋਕ ਨਹੀਂ ਜਾਣਦੇ. ਹਨ ਕਿ ਕਲੇਅਰ ਦਾ ਕੀ ਹਾਲ ਹੋਇਆ, ਗਰੇਵਾਲ ਨਾਲ ਕੀ ਬੀਤੀ । ਆਪੋਜ਼ੀਸ਼ਨ ਦੇ ਲੀਡਰ ਜਿਹੜੇ ਕਿ ਉਸ ਵੇਲੇ ਵਜ਼ਾਰਤ ਵਿਚ ਸਨ ਉਨ੍ਹਾਂ ਨੂੰ ਵਜ਼ਾਰਤ ਵੀ ਚੰਗੀ ਤਰ੍ਹਾਂ ਚਲਾਣ ਨਹੀਂ ਸੀ ਦਿਤੀ ਜਾਂਦੀ । ਇਹ ਸਾਰੀਆਂ ਚੀਜ਼ਾਂ ਉਸ ਸਰਕਾਰ ਦੇ ਜ਼ਾਲਮਾਨਾਂ ਰਵੈਈਏ ਦੀਆਂ ਗਵਾਹ ਹਨ। ਕਈ ਕਈ ਵਾਰੀ ਸਰਕਾਰੀ ਮੁਲਾਜ਼ਮਾਂ ਨੂੰ ਬੁਲਾ ਕੇ ਕਿਹਾ ਜਾਂਦਾ ਸੀ ਕਿ ਅਗਰ ਵੋਟ ਖਿਲਾਫ਼ ਪਾਵੋਗੇ ਤਾਂ ਨੌਕਰੀ ਤੋਂ ਹਟਾ ਦਿਤੇ ਜਾਵੇਗੇ । ਕਿਸੇ ਨੂੰ ਆਟੇ ਦਾ ਡੀਪੋ ਦੇ ਕੇ ਕਿਸੇ ਨੂੰ ਕੋਈ ਪਰਮਿਟ ਦੇ ਕੇ ਔਰ ਕਿਸੇ ਨੂੰ ਕਿਸੇ ਤਰ੍ਹਾਂ ਦਬਾ ਕੇ ਉਸ ਦੇ ਕੋਲੋਂ ਵੋਟ ਲਿਆ ਜਾਂਦਾ ਸੀ । ਮੈਂ ਇਹ ਅਰਜ਼ ਕਰਾਂਗਾ ਕਿ ਅਵਾਮ ਕੋਲੋਂ ਇਨ੍ਹਾਂ ਦੀਆਂ ਕਰਤੂਤਾਂ ਛੁਪੀਆਂ ਨਹੀਂ ਰਹਿ ਸਕਦੀਆਂ ਇਨ੍ਹਾਂ ਨੂੰ ਆਪਣੀ ਗਲਤੀ ਦਾ ਇਤਰਾਫ਼ ਕਰਨਾ ਚਾਹੀਦਾ ਹੈ ਤਾਂ ਇਹ ਅਵਾਮ ਨੂੰ ਫੇਸ ਕਰ ਸਕਦੇ ਹਨ । ਅਗਰ ਇਹ ਇਸ ਤਰਫ਼ ਆਉਣਾ ਚਾਹੁਣ ਤਾਂ ਤਦ ਹੀ ਆ ਸਕਦੇ ਹਨ ਜੇ ਕਰ ਅਵਾਮ ਇਨ੍ਹਾਂ ਨੂੰ ਮਾਫ਼ ਕਰੇ ਲੇਕਿਨ ਇਹ ਐਕਟਿੰਗ ਕਰਕੇ ਜਾਂ ਨਵੇਂ ਨਵੇਂ ਅੰਦਾਜ਼ ਦੇ ਨਾਲ ਤਕਰੀਰ ਕਰਕੇ ਇਧਰ ਨਹੀਂ ਬੈਠ ਸਕਦੇ । ਜੇਕਰ ਇਨ੍ਹਾਂ ਨੂੰ ਕੋਈ ਇਧਰ ਬਿਠਾ ਸਕਦਾ ਹੈ ਤਾਂ ਪੰਜਾਬ ਦਾ ਅਵਾਮ ਹੀ ਬਿਠਾ ਸਕਦਾ ਹੈ ਜਿਸ ਨੇ ਸਾਡੀ ਪਾਰਟੀ ਨੂੰ ਸੇਵਾ ਕਰਨ ਦਾ ਮੌਕਾ ਦਿਤਾ ਹੈ । ਇਹ ਆਪਣੇ ਗੁਨਾਹਾਂ ਦੀ ਮਾਫ਼ੀ ਅਵਾਮ ਕੋਲੋਂ ਮੰਗ ਸਕਦੇ ਹਨ । ਮੈਨੂੰ ਮੌਕਾ ਮਿਲੇਗਾ ਤਾਂ ਮੈਂ ਹਾਊਸ ਦੇ ਸਾਹਮਣੇ ਅਰਜ਼ ਕਰਾਂਗਾ । ਹਰ ਵਜ਼ੀਰ ਔਰ ਕਾਂਗਰਸ ਦਾ ਹਰ ਮੈਂਬਰ ਪੰਜਾਬ ਦਾ ਕਿੰਨਾ ਡੀਜ਼ਲ ਪੀ ਗਿਆ, ਮਿੱਟੀ ਦਾ ਤੇਲ ਪੀ ਗਿਆ, ਕਿੰਨਾ ਲੋਹਾ ਖਾ ਗਿਆ, ਅਤੇ ਕਿੰਨੀ ਖਾਦ ਖਾ ਗਿਆ, ਕੀ ਇਹ ਚੀਜ਼ਾਂ ਇਨ੍ਹਾਂ ਦੇ ਢਿਡਾਂ ਵਿਚ ਰਹਿ ਸਕਣਗੀਆਂ ਇਨ੍ਹਾਂ ਨੇ ਦੇਸ਼ ਨੂੰ ਕਿਸ ਢੰਗ ਨਾਲ ਲੁਟਿਆ । ਇਨ੍ਹਾਂ ਦੇ ਇਹ ਸਾਰੇ ਕਾਰਨਾਮੇ ਅਵਾਮ ਦੇ ਸਾਹਮਣੇ ਆਏ ਤਾਂ ਹੀ ਉਧਰ ਬੈਠੇ ਹਨ । ਇਹ ਮਿੰਨਤ ਨਾਲ ਤਾਂ ਉਧਰ ਨਹੀਂ ਬੈਠੇ ਹਨ । ਕੀ ਪੰਜਾਬ ਦੇ ਲੋਕਾਂ ਨੇ ਨਹੀਂ ਵੇਖਿਆ ਕਿ ਕਰਜ਼ੇ ਦੇ ਨਾਂ ਦੇ ਉਤੇ ਕਿੰਨਾ ਰੁਪਿਆ ਲਿਆ ਗਿਆ ਇਸ ਗੌਰਮਿੰਟ ਨੇ 6, $6\frac{1}{2}$ ਕਰੋੜ ਰੁਪਿਆ ਕਰਜ਼ੇ ਦਾ ਲੈਣਾ ਹੈ । ਕੀ ਮੈਂ ਪੁਛ ਸਕਦਾ ਹਾਂ ਕਿ ਉਹ ਰੁਪਿਆ ਕਿਸ ਦੇ ਪਾਸ ਹੈ ? ਅਸਾਂ ਡੀਟੇਲਜ਼ ਵੇਖੀਆਂ ਹਨ ਅਤੇ ਇਸ ਨਤੀਜੇ ਤੇ ਪਹੁੰਚੇ ਹਾਂ ਕਿ ਜੋ ਰੀਲੀਫ਼ ਪੂਅਰ ਮੈਨ ਨੂੰ ਮਿਲਣਾ ਚਾਹੀਦਾ ਸੀ, ਜੋ ਖਾਦ ਅਤੇ ਬੀਜ ਦੇ ਨਾਂ ਦੇ ਉਤੇ ਛੋਟੇ ਜ਼ਿਮੀਂਦਾਰ ਨੂੰ ਪੈਸਾ ਮਿਲਣਾ ਚਾਹੀਦਾ ਸੀ ਉਹ ਕਿਸੇ ਨੂੰ ਵੀ ਨਹੀਂ ਮਿਲਿਆ । ਜੇਕਰ ਮਿਲਿਆ ਵੀ ਤਾਂ ਹਾਰਡਲੀ 7, 8 ਪਰਸੈਂਟ ਦੇ ਕਰੀਬ । ਬਾਕੀ ਉਨ੍ਹਾਂ ਨੂੰ ਮਿਲਿਆ ਜੋ ਰੂਲਿੰਗ ਪਾਰਟੀ ਨਾਲ ਤਅਲੁਕ ਰਖਦੇ ਸਨ । ਮੈਂ ਆਂਕੜੇ ਗਿਣ ਕੇ ਦਸਾਂਗਾ ਕਿ ਕਿੰਨੇ ਕਾਂਗਰਸ ਮੈਨ ਸਨ, ਕਿੰਨੇ ਵਜ਼ੀਰ ਸਨ ਅਤੇ ਉਨ੍ਹਾਂ ਦੇ ਰਿਸ਼ਤੇਦਾਰ ਸਨ, ਕਿੰਨੇ ਐਮ. ਐਲ. ਏਜ਼. ਅਤੇ ਉਨ੍ਹਾਂ ਦੇ ਤਅਲੁਕ ਵਾਲੇ ਆਦਮੀ ਉਨ੍ਹਾਂ ਵਿਚ ਸ਼ਾਮਲ ਸਨ । ਫਿਰ ਮੈਂ ਉਨ੍ਹਾਂ ਨੂੰ ਪੁਛਾਂਗਾ ਕਿ ਹਾਊਸ ਦੇ ਸਾਹਮਣੇ ਆਓ ਤੇ ਸਰਕਾਰ ਨੂੰ ਦਸੋ, ਅਵਾਮ ਨੂੰ ਦਸੋ ਕਿ ਤੁਹਾਡੇ ਕੀ ਕਾਰਨਾਮੇ ਹਨ । ਫਿਰ ਮੈਂ ਪੰਡਤ ਮੋਹਣ ਲਾਲ ਦਾ ਭਾਸ਼ਨ ਇਕ ਤਰਫ਼ ਰਖਕੇ ਔਰ ਉਹਨਾਂ ਦੀਆਂ ਕਰਤੂਤਾਂ ਨੂੰ ਦੂਸਰੇ ਪਾਸੇ ਰਖਕੇ ਜਾਚਾਂਗਾ ।

[ਲੋਕ ਕਾਰਜ ਅਤੇ ਵਿਦਿਆ ਮੰਤਰੀ]

(ਤਾਲੀਆਂ) ਅਤੇ ਮੇਰੇ ਕਈ ਦੋਸਤ ਜਿਹੜੇ ਉਧਰ ਬੈਠੇ ਹਨ ਯੂਨਾਈਟਿਡ ਫਰੰਟ ਦੀ ਪਾਲੀਸੀ ਨੂੰ ਅਛਾ ਸਮਝਦੇ ਹਨ ਜੇ ਉਹ ਦੇਸ਼ ਦੀ ਸੇਵਾ ਕਰਨਾ ਚਾਹੁੰਦੇ ਹਨ ਤਾਂ ਉਨ੍ਹਾਂ ਨੂੰ ਇਧਰ ਆਉਣ ਦਾ ਮੌਕਾ ਹੈ । ਕਈ ਮੇਰੇ ਦੋਸਤ ਮੈਨੂੰ ਰਾਤ ਨੂੰ ਚੋਰੀ ਚੋਰੀ ਮਿਲਦੇ ਹਨ । ਉਨ੍ਹਾਂ ਨੂੰ ਆਪਣੇ ਦਿਲਾਂ ਵਿਚੋਂ ਪਾਪ ਕੱਢ ਦੇਣਾ ਚਾਹੀਦਾ ਹੈ । ਚੋਰੀ ਮਿਲਣ ਦੇ ਦਿਨ ਕਿਥੇ ਰਹੇ ਹਨ ? ਉਨ੍ਹਾਂ ਨੂੰ ਹਰ ਤਰ੍ਹਾਂ ਦੀ ਗਲਤਫਹਿਮੀ ਆਪਣੇ ਦਿਲਾਂ ਵਿਚੋਂ ਕਢ ਦੇਣੀ ਚਾਹੀਦੀ ਹੈ । ਜਿਹੜੇ ਲੋਕ ਅਵਾਮ ਦੀ ਸੇਵਾ ਕਰਨੀ ਚਾਹੁੰਦੇ ਹਨ ਉਨ੍ਹਾਂ ਨੂੰ ਫੈਸਲਾ ਕਰਨਾ ਚਾਹੀਦਾ ਹੈ ਕਿ ਕਿਸ ਤਰਫ ਰਹਿਣਾ ਹੈ । ਰਾਤ ਨੂੰ ਮਿਲਣ ਦੀ ਕੋਈ ਜ਼ਰੂਰਤ ਨਹੀਂ ਹੈ । ਅਸੀਂ ਉਨ੍ਹਾਂ ਨੂੰ ਕਿਸੇ ਤਰ੍ਹਾਂ ਨਸਤਰ ਮਾਰ ਕੇ ਆਪਣੇ ਨਾਲ ਨਹੀਂ ਮਿਲਾਉਣਾ ਚਾਹੁੰਦੇ । ਸੈਂਟਰਲ ਗੌਰਮਿੰਟ ਦੇ ਲੀਡਰਾਂ ਨੇ ਆ ਕੇ 50, 50 ਹਜ਼ਾਰ ਰੁਪਏ ਇਕ, ਇਕ ਮੈਂਬਰ ਨੂੰ ਆਫਰ ਕਰ ਕੇ ਨੱਕ ਰਗੜੇ, ਪਰ ਪੰਜਾਬ ਦੇ ਲੋਕ ਜਾਣਦੇ ਹਨ ਕਿ ਜਿਨ੍ਹਾਂ ਨੂੰ ਉਨ੍ਹਾਂ ਨੇ ਚੁਣਿਆ ਹੈ ਉਹ ਕਿਸੇ ਵੀ ਕੀਮਤ ਤੇ ਨਹੀਂ ਵਿਕ ਸਕਦੇ । ਅਗਰ ਅਸੀਂ ਚਾਹੁੰਦੇ ਤਾਂ ਐਸੇ ਵਾਕਿਆਤ ਤੇ ਕੜੀ ਨਿਗਾਹ ਰਖ ਸਕਦੇ ਸਾਂ । ਲੇਕਿਨ ਇਹ ਸਰਕਾਰ ਜਿਹੜੀ ਕਿ ਲੋਕਾਂ ਦੀ ਸੇਵਾਦਾਰ ਹੈ ਅਜਿਹਾ ਕੋਈ ਕਦਮ ਨਹੀਂ ਉਠਾਣਾ ਚਾਹੁੰਦੀ ਇਸ ਗਲ ਦਾ ਫੈਸਲਾ ਜਨਤਾ ਖੁਦ ਹੀ ਕਰ ਲਵੇਗੀ । ਜੇ ਕਰ ਤੁਸੀਂ ਇਕ ਬੰਦਾ ਵੀ ਇਧਰੋਂ ਲੈ ਜਾਓ ਤਾਂ ਮੈਂ ਸਮਝਦਾ ਹਾਂ ਦਲੇਰੀ ਹੈ ਜਾਂ ਹਿੰਮਤ ਹੈ । ਅਵਾਮ ਦਾ ਨੁਕਤਾ ਨਿਗਾਹ ਹੀ ਅਜਿਹਾ ਹੋ ਗਿਆ ਹੈ ਕਿ ਜੇ ਕਰ ਤੁਹਾਡੇ ਪਾਸਿਓਂ ਇਕ ਆਦਮੀ ਵੀ ਆਉਂਦਾ ਹੈ ਤਾਂ ਲੋਕ ਫੁਲਾਂ ਦੀ ਵਰਖਾ ਕਰਦੇ ਹਨ, ਹਜ਼ਾਰਾਂ ਦੀ ਤਾਦਾਦ ਵਿਚ ਲੋਕ ਹਾਰ ਪਹਿਨਾਉਂਦੇ ਹਨ । ਮੇਰੇ ਦੋਸਤ ਡਰਦੇ ਹੋਏ ਆਪਣਿਆਂ ਹਲਕਿਆਂ ਵਿਚ ਨਹੀਂ ਜਾਂਦੇ ਹਨ ਕਿਉਂ ਜੋ ਲੋਕ ਉਨ੍ਹਾਂ ਨੂੰ ਮਜਬੂਰ ਕਰਦੇ ਹਨ ਕਿ ਲੀਡਰੀ ਨੂੰ ਛਡ ਕੇ ਅਵਾਮ ਦੀ ਤਰਫ ਜਾਉ ।

ਮੇਰੇ ਦੋਸਤ ਨੇ ਅੰਮ੍ਰਿਤਸਰ ਦੇ ਵਾਕਿਆ ਵਲ ਤਵੱਜੋ ਦਿਵਾਈ ਹੈ । ਇਸ ਵਿਚ ਸ਼ਕ ਨਹੀਂ ਹੈ ਕਿ ਉਹ ਮੇਰੀ ਬੇਟੀ ਹੈ, ਸਰਦਾਰ ਗੁਰਨਾਮ ਸਿੰਘ ਦੀ ਬੇਟੀ ਹੈ, ਪ੍ਰਿਥਵੀ ਸਿੰਘ ਆਜ਼ਾਦ ਦੀ ਵੀ ਬੇਟੀ ਹੋ ਸਕਦੀ ਹੈ, ਕਿਸੇ ਦੀ ਵੀ ਬੇਟੀ ਹੋਵੇ ਜੁਰਮ ਦਾ ਪਤਾ ਲਗਾਉਣਾ ਸਰਕਾਰ ਦਾ ਫਰਜ਼ ਬਣਦਾ ਹੈ । ਅਸਾਂ ਕੜੀ ਵਾਰਨਿੰਗ ਦਿਤੀ ਹੈ । ਚੰਦ ਦਿਨਾਂ ਦੇ ਅੰਦਰ ਅੰਦਰ ਸਾਰੀ ਡੀਟੇਲਜ਼ ਹਾਊਸ ਦੇ ਸਾਹਮਣੇ ਰਖ ਦਿਤੀਆਂ ਜਾਣਗੀਆਂ । ਕੋਈ ਮੁਜਰਿਮ ਸਜ਼ਾ ਤੋਂ ਨਹੀਂ ਬਚ ਸਕਦਾ । ਪ੍ਰੈਪਸੂ ਜਿਹੇ ਹਾਲਾਤ ਇਹ ਸਰਕਾਰ ਪੰਜਾਬ ਵਿਚ ਨਹੀਂ ਪੈਦਾ ਹੋਣ ਦੇਵੇਗੀ (ਤਾਲੀਆਂ) ਜਿਹੜੇ ਰਾਓ ਦਾ ਸੁਨੇਹਾ ਲਿਆਉਣ । ਅਸੀਂ ਵੇਖ ਰਹੇ ਹਾਂ ਜਿਹੜਾ ਜ਼ਿਮੇਵਾਰ ਹੋਵੇਗਾ ਉਸ ਨੂੰ ਕੜੀ ਸਜ਼ਾ ਦੇਵਾਂਗੇ । ਜੇ ਕਰ ਕੋਈ ਪੁਲੀਟੀਕਲ ਹੱਥ ਵੀ ਉਸ ਦੇ ਪਿਛੇ ਹੋਵੇਗਾ ਤਾਂ ਉਹ ਵੀ ਤੋੜ ਦਿਤਾ ਜਾਵੇਗਾ । (ਤਾਲੀਆਂ) ਅਜਿਹਾ ਸਮਾਂ ਨਹੀਂ ਆਉਣ ਦੇਵਾਂਗੇ ਕਿ ਪੰਜਾਬ ਦੀ ਜਨਤਾ ਆਪਣਾ ਇਤਮਾਦ ਪੰਜਾਬ ਸਰਕਾਰ ਤੋਂ ਉਠਾ ਲਵੇ । ਜੇ ਕਰ ਪੰਜਾਬ ਦੀ ਜਨਤਾ ਦਾ ਇਤਮਾਦ ਸਾਡੇ ਵਿਚ ਨਹੀਂ ਰਹੇਗਾ ਤਾਂ ਅਸੀਂ ਇਨ੍ਹਾਂ ਕੁਰਸੀਆਂ ਉਪਰ ਨਹੀਂ ਬੈਠਾਂਗੇ । ਇਸ ਤੋਂ

12.00 Noon

ਇਲਾਵਾ ਇਕ ਕੇਸ ਵਲ ਮੇਰੀ ਤਵਜੁਹ ਦਵਾਈ ਹੈ ਮੇਰੇ ਦੋਸਤ ਸ੍ਰੀ ਪ੍ਰਿਥਵੀ ਸਿੰਘ ਜੀ ਆਜ਼ਾਦ ਨੇ ਜਿਸ ਵਿਚ ਉਨ੍ਹਾਂ ਨੇ ਕਿਹਾ ਹੈ ਕਿ ਕਿਸੇ ਟੀਚਰ ਨੇ ਕਿਸੇ ਬੀਬੀ ਨਾਲ ਕੋਈ ਐਸਾ ਵੈਸਾ ਸਲੂਕ ਕੀਤਾ ਹੈ । ਇਹ ਵਾਕਈ ਬੜੀ ਸ਼ਰਮਨਾਕ ਗੱਲ ਹੈ ਔਰ ਐਸਾ ਹੋਣਾ ਨਹੀਂ ਚਾਹੀਦਾ । ਮੈਂ ਫੌਰਨ ਫਾਈਲ ਮੰਗਵਾਈ । ਭਾਵੇਂ ਇਸ ਮਾਮਲੇ ਵਿਚ ਕਾਨੂੰਨੀ ਪੋਜ਼ੀਸ਼ਨ ਐਸੀ ਹੈ ਕਿ ਕਾਨੂੰਨੀ ਤੌਰ ਤੇ ਅਸੀਂ ਉਸ ਨੂੰ ਕੋਈ ਸਜ਼ਾ ਨਹੀਂ ਦੇ ਸਕਦੇ

ਕਿਉਂਕਿ ਉਸ ਬੀਬੀ ਨੇ ਅਦਾਲਤ ਵਿਚ ਜਾ ਕੇ ਉਸ ਲੜਕੇ ਦੇ ਹੱਕ ਵਿਚ ਬਿਆਨ ਦਿਤਾ ਹੈ। ਲੇਕਿਨ ਮਹਿਕਮੇ ਵਿਚ ਪਿਉਰਿਟੀ ਦਾ ਖਿਆਲ ਰਖਦੇ ਹੋਏ ਅਸੀਂ ਉਸ ਕੇਸ ਵਿਚ ਕੋਈ ਐਕਸ਼ਨ ਲੈ ਸਕਦੇ ਹੋਏ ਤਾਂ ਜ਼ਰੂਰ ਲਵਾਂਗੇ। ਇਹ ਚੀਜ਼ਾਂ ਮੈਂ ਵਾਜ਼ਿਆਂ ਤੌਰ ਤੇ ਆਪਣੇ ਦੋਸਤ ਨੂੰ ਚਿੱਠੀ ਵਿਚ ਲਿਖ ਦਿੱਤੀ ਹੈ ਔਰ ਜੋ ਵਾਕਿਆਤ ਹਨ ਉਹ ਉਨ੍ਹਾਂ ਨੂੰ ਦਸ ਦਿਤੇ ਹਨ।

ਗੱਲ ਇਹ ਹੈ ਕਿ ਸਾਨੂੰ ਇਹ ਵੇਖਣਾ ਚਾਹੀਦਾ ਹੈ ਕਿ ਪੰਜਾਬ ਦੇ ਲੋਕ ਚਾਹੁੰਦੇ ਕੀ ਹਨ। ਪੰਜਾਬ ਦੇ ਲੋਕ ਆਪਣੀ ਗਰੀਬੀ ਨੂੰ ਦੂਰ ਕਰਨਾ ਚਾਹੁੰਦੇ ਹਨ, ਉਹ ਅੱਛੀ ਫਸਲ, ਅੱਛਾ ਅੰਨਪਾਣੀ ਪੈਦਾ ਕਰਨਾ ਚਾਹੁੰਦੇ ਹਨ, ਉਹ ਪੰਜਾਬ ਨੂੰ ਖੁਸ਼ਹਾਲ ਅਤੇ ਮਜ਼ਬੂਤ ਬਨਾਉਣਾ ਚਾਹੁੰਦੇ ਹਨ। ਪੰਜਾਬ ਦੇ ਲੋਕ ਇਕੱਠੇ ਰਲਮਿਲ ਕੇ ਰਹਿਣਾ ਚਾਹੁੰਦੇ ਹਨ। ਮੈਂ ਇਨ੍ਹਾਂ ਮਿਤਰਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਉਹ ਜਵਾਬ ਦੇਣ ਕਿ ਕੀ ਹਿੰਦੂ ਸਿੱਖ ਫ਼ਸਾਦ ਉਨ੍ਹਾਂ ਨੇ ਹੀ ਪੈਦਾ ਨਹੀਂ ਸੀ ਕੀਤਾ ? ਕੀ ਬੋਲੀ ਦਾ ਝਗੜਾ ਉਨ੍ਹਾਂ ਕਾਂਗਰਸੀਆਂ ਨੇ ਹੀ ਨਹੀਂ ਸੀ ਕੀਤਾ ? (ਵਿਘਨ) ਜਿਸ ਦਿਨ ਅਵਾਮ ਦੀ ਇਸ ਸਰਕਾਰ ਨੇ ਓਥ ਲਿਤੀ, ਓਥ ਲੈਣ ਤੋਂ ਬਾਅਦ ਕਿਸੇ ਅਫਸਰ ਨੂੰ ਨਹੀਂ ਲਿਖਿਆ, ਕਿਸੇ ਨੇ ਕੋਈ ਪ੍ਰੈਸ ਸਟੇਟਮੈਂਟ ਨਹੀਂ ਦਿਤੀ, ਸਾਰੇ ਮੰਤਰੀ ਸਿੱਧੇ ਅੰਮ੍ਰਿਤਸਰ ਗਏ ਔਰ ਅੰਮ੍ਰਿਤਸਰ ਇਸ ਲਕਸ਼ ਨਾਲ ਗਏ ਕਿ ਉਥੇ ਜਾਕੇ ਸ਼ਹੀਦਾਂ ਨੂੰ ਸਰਧਾਂਜਲੀ ਭੇਂਟ ਕਰੀਏ, ਅਪਣੇ ਅਸੂਲਾਂ ਉਤੇ ਮਰ ਮਿਟੱਣ ਵਾਲੇ ਸ਼ਹੀਦਾਂ ਦੀ ਮਿੱਟੀ ਅਪਣੇ ਮਸਤਕ ਉਤੇ ਲਗਾਈਏ ਔਰ ਇਨ੍ਹਾ ਦੇ "ਰਾਵਨ ਰਾਜ" ਤੋਂ ਛੁੱਟੀ ਮਿਲਣ ਤੋਂ ਬਾਅਦ ਜਿਹੜਾ ਰਾਜ ਜਨਤਾ ਦਾ ਰਾਜ ਸੂਬੇ ਵਿਚ ਕਾਇਮ ਹੋਇਆ ਹੈ ਇਸ ਨੂੰ "ਰਾਮ ਰਾਜ" ਬਣਾਉਣ ਦਾ ਸੰਕਲਪ ਲਈਏ—ਉਹ ਰਾਮ ਰਾਜ ਜਿਹੜਾ ਮਹਾਤਮਾ ਗਾਂਧੀ ਬਨਾਉਣਾ ਚਾਹੁੰਦੇ ਸਨ, ਉਨ੍ਹਾਂ ਦੇ ਜੀਵਨ ਤੋਂ ਸਿਖਿਆ ਲਈਏ ਔਰ ਉਸ ਕਿਸਮ ਦਾ ਰਾਜ ਇਥੇ ਬਣਾ ਸਕੀਏ। ਉਸ ਪਾਸਿਓਂ ਹੁਣ ਕਿਸੇ ਮਾਨਯੋਗ ਮੈਂਬਰ ਨੇ ਕਿਹਾ ਸੀ ਕਿ ਜੋ ਸਰਕਾਰ ਧਰਮ ਤੇ ਕਾਇਮ ਨਾ ਰਹੇ, ਉਹ ਸਰਕਾਰ ਚਲ ਨਹੀਂ ਸਕਦੀ। ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਟ ਕਰਨ ਤੋਂ ਬਾਅਦ ਅਸੀਂ ਦੁਰਗਿਆਣਾ ਮੰਦਰ ਗਏ, ਦਰਬਾਰ ਸਾਹਿਬ ਗਏ। ਅੰਮ੍ਰਿਤਸਰ ਦੀ ਤਾਰੀਖ ਇਸ ਗੱਲ ਦੀ ਗਵਾਹ ਹੈ ਕਿ ਅੱਜ ਤਕ ਉਥੇ ਕਿਸੇ ਮੌਕੇ ਉਤੇ ਸ਼ਹਿਰ ਵਿਚ ਇਤਨਾ ਇਕੱਠ ਕਿਸੇ ਨਹੀਂ ਸੀ ਵੇਖਿਆ। ਟ੍ਰਿਬਿਊਨ ਨੇ ਕਿਹਾ, ਇਹ ਦੋ ਲੱਖ ਸੀ, ਕਿਸੇ ਕਿਹਾ 3 ਲੱਖ ਸੀ ਪਰ ਤਾਰੀਖ ਇਸ ਗੱਲ ਦੀ ਗਵਾਂਹ ਹੈ ਕਿ ਉਥੇ ਬੇਮਿਸਾਲ ਗਿਣਤੀ ਵਿਚ ਲੋਕ ਇਕੱਠੇ ਹੋਏ, ਜਨਤਾ ਦੀ ਇਸ ਕੈਬਨਿਟ ਦਾ ਸੁਆਗਤ ਕੀਤਾ ਗਿਆ ਅਤੇ ਖੁਸ਼ੀਆਂ ਮਨਾਈਆਂ। ਇਸ ਮੁਕਾਬਲੇ ਵਿਚ ਜਦ ਇਹ ਲੋਕ ਉਥੇ ਜਾਂਦੇ ਸਨ ਤਾਂ ਸਰਕਟ ਹਾਊਸ ਵਿਚ ਰਹਿੰਦੇ ਸਨ, ਅਵਾਮ ਇਨ੍ਹਾਂ ਨੂੰ ਮਿਲ ਨਹੀਂ ਸਨ ਸਕਦੇ ਔਰ ਜਦੋਂ ਇਹ ਅਵਾਮ ਵਿਚ ਜਾਂਦੇ ਸਨ ਤਾਂ ਜੁਤੀਆਂ ਦੇ ਹਾਰ ਇਨ੍ਹਾਂ ਦੇ ਗਲੇ ਵਿਚ ਪਾਏ ਜਾਂਦੇ ਸਨ। ਜਦ ਪੰਡਿਤ ਜਵਾਹਰ ਲਾਲ ਨਹਿਰੂ ਵੀ ਉਥੇ ਜਾਂਦੇ ਸਨ ਤਾਂ ਜ਼ਬਰਦਸਤੀ ਲੋਕਾਂ ਨੂੰ ਟਰੱਕਾਂ ਵਿਚ ਭਰ ਕੇ, ਜ਼ੋਰ ਜ਼ਬਰਦਸਤੀ ਕਰਕੇ ਉਥੇ ਇਹ ਵਿਖਾਉਣ ਲਈ ਪੇਸ਼ ਕੀਤਾ ਜਾਂਦਾ ਸੀ ਕਿ ਵੇਖੋ ਤੁਹਾਡਾ ਕਿਤਨਾ ਸ਼ਾਨਦਾਰ ਸਵਾਗਤ ਹੋਇਆ ਹੈ। ਇਹ ਗਲਤ ਤਰੀਕਾ ਸੀ। ਤਰੀਕਾ ਇਹ ਹੈ ਕਿ ਅਵਾਮ ਵਿਚ ਆਪ ਜਾਓ। ਅਵਾਮ ਉਸ ਆਦਮੀ ਦੀ ਕਦਰ ਕਰਦੇ ਹਨ ਜੋ ਉਨ੍ਹਾਂ ਦੇ ਦਿਲ ਦਾ ਦਰਦ ਮਹਿਸੂਸ ਕਰਦਾ ਹੈ। ਤੁਹਾਡਾ ਰਾਜ ਖਤਮ ਹੋਣ ਤੇ ਤਾਂ ਜਨਤਾ ਨੇ ਇਵੇਂ ਮਹਿਸੂਸ ਕੀਤਾ ਹੈ ਜਿਵੇਂ ਕੋਈ ਕੈਦੀ ਜੇਲ ਵਿਚੋਂ ਛੁਟਿਆ ਹੋਵੇ, ਜਿਵੇਂ ਕੋਈ ਪਰਿੰਦਾ ਪਿੰਜਰੇ ਵਿਚੋਂ ਨਿਕਲਿਆ ਹੋਵੇ। ਅਵਾਮ ਨੇ ਮਹਿਸੂਸ ਕੀਤਾ ਹੈ ਕਿ ਉਨ੍ਹਾਂ ਨੂੰ ਇਸ ਭੈੜੀ, ਕੋਟੇ ਪਰਮਿਟ ਰਾਜ ਵਾਲੀ ਸਰਕਾਰ ਤੋਂ ਰਾਹਤ ਮਿਲੀ ਹੈ, ਪਿੰਡ ਛੁਟਿਆ ਹੈ। ਮੈਂ ਪੰਡਿਤ ਮੋਹਨ ਲਾਲ ਔਰ ਪ੍ਰਬੋਧ ਜੀ

[ਲੋਕ ਕਾਰਜ ਅਤੇ ਵਿਦਿਆ ਮੰਤਰੀ]

ਨੂੰ ਕਹਾਂਗਾ ਕਿ ਜ਼ਰਾ ਸੋਚੋ ਤਾਂ ਸਹੀ ਕਿ ਸੰਨ 1947 ਵਿਚ ਤੁਹਾਡੀ ਕੀ ਹਾਲਤ ਸੀ, ਤੁਹਾਡਾ ਕੀ ਸਟੇਟਸ ਸੀ, ਉਸ ਵੇਲੇ ਕਿਤਨੀ ਆਮਦਨ, ਕਿਤਨੀ ਜਾਇਦਾਦ ਸੀ ਹੁਣ ਕਿਤਨੀ ਹੈ । ਆਖ਼ਿਰ ਕਿਹੜੇ ਕੰਮ ਤੁਸੀਂ ਕਰਦੇ ਰਹੇ ਹੋ ਇਨ੍ਹਾਂ ਸਾਲਾਂ ਵਿਚ ? ਕਿਹੜਾ ਪੇਸ਼ਾ ਅਖਤਿਆਰ ਕੀਤਾ ਸੀ ਤੁਸਾਂ ਇਹ ਸਾਰੀ ਜਾਇਦਾਦ ਬਨਾਉਣ ਲਈ ? ਆਪਣੀ ਲੀਡਰੀ ? ਬਜਾਏ ਇਸ ਗੱਲ ਦੇ ਜੇਕਰ ਤੁਸਾਂ ਅਵਾਮ ਦੀ ਭਲਾਈ ਲਈ. ਅਪਣੀ ਜਵਾਨੀ ਲਗਾਈ ਹੁੰਦੀ ਤਾਂ ਲੋਕ ਵੀ ਤੁਹਾਡੀ ਕਦਰ ਕਰਦੇ ਪਰ ਤਸਾਂ ਤਾਂ ਆਪੋ ਆਪਣੇ ਘਰ ਭਰਨੇ ਸ਼ੁਰੂ ਕਰ ਦਿਤੇ । ਬਜਾਏ ਇਸ ਦੇ ਕਿ ਦੇਸ਼ ਦੀ ਸੇਵਾ ਕਰਦੇ ਹੋਏ ਤੁਸੀਂ ਆਪਣੇ ਆਪ ਨੂੰ ਮਿਟਾ ਦਿੰਦੇ ਤੁਸਾਂ ਮਹਿਲ ਉਸਾਰਨੇ ਸ਼ੁਰੂ ਕਰ ਦਿਤੇ, ਫੈਕਟਰੀਆਂ ਅਤੇ ਵਡੇ ਵਡੇ ਕਾਰਖਾਨਿਆਂ ਦੇ ਲਾਲਚ ਵਿਚ ਪੈ ਗਏ । ਪੰਜਾਬ ਦੀ ਜਨਤਾ ਨੇ ਅੱਖਾਂ ਮੀਚੀਆਂ ਹੋਈਆਂ ਨਹੀਂ ਕਿ ਉਹ ਇਹ ਸਭ ਕੁਝ ਬਰਦਾਸ਼ਤ ਹੀ ਕਰਦੀ ਜਾਂਦੀ । ਉਸ ਨੇ ਤੁਹਾਨੂੰ ਚਕ ਕੇ ਬਾਹਰ ਮਾਰਿਆ ਹੈ । ਅਵਾਮ ਨੇ ਤੁਹਾਡੇ ਜ਼ੁਲਮ ਔਰ ਤਸ਼ਦੱਦ ਦੇ ਖਿਲਾਫ ਫੱਤਵਾ ਦਿਤਾ ਹੈ ਔਰ ਜਿਹੜਾ ਮਹਿਲ ਤੁਸਾਂ ਰੇਤ ਦੇ ਉਤੇ ਬਨਾਇਆ ਸੀ ਉਸ ਨੂੰ ਮਸਮਾਰ ਕਰਕੇ ਰਖ ਦਿੱਤਾ ਹੈ । ਤੁਹਾਨੂੰ ਹੁਣ ਚਾਹੀਦਾ ਹੈ ਕਿ ਤੁਸੀਂ ਇਸ ਪੁਜ਼ੀਸ਼ਨ ਉਤੇ ਤਹੱਮਲ ਮਿਜ਼ਾਜੀ ਨਾਲ ਸੋਚੋ ਔਰ ਪਬਲਕ ਨੇ ਤੁਹਾਡੇ ਖਿਲਾਫ਼ ਜਿਹੜਾ ਫੱਤਵਾ ਦਿਤਾ ਹੈ ਉਸ ਨੂੰ ਬਰਦਾਸ਼ਤ ਕਰੋ ।

ਪੰਡਿਤ ਜੀ ਨੇ ਕਿਹਾ ਹੈ ਕਿ ਆਪੋਜ਼ੀਸ਼ਨ ਸਾਡਾ ਸਾਥ ਦੇਵੇਗੀ । ਹੁਣ ਤਕ ਤਾਂ ਤੁਸਾਂ ਬੜਾ ਸਾਡਾ ਸਾਥ ਦਿਤਾ ਹੈ, ਐਸਾ ਸਾਥ ਦਿਤਾ ਹੈ ਕਿ ਕਮਾਲ ਹੋ ਗਿਆ ਹੈ । ਤੁਸਾਂ ਅਜ਼ਾਦ ਮੈਂਬਰਾਂ ਨੂੰ ਅਪਣੇ ਵੱਲ ਖਿੱਚਣ ਲਈ ਕਿਹੜੀ ਹੇਰਾ ਫੇਰੀ ਨਹੀਂ ਕੀਤੀ । ਇਹ ਉਹ ਮੈਂਬਰ ਹਨ ਜਿਹੜੇ ਇਲੈਕਸ਼ਨਾਂ ਵਿਚ ਕਾਂਗਰਸ ਦੇ ਬਰਖਿਲਾਫ ਲੜ ਕੇ ਆਏ ਹਨ । ਕੀ ਤੁਹਾਡੀ. ਇਹੀ ਮੋਰੈਲਿਟੀ ਹੈ ਕਿ ਜਿਹੜੇ ਮੈਂਬਰ ਤੁਹਾਡੀ ਕਾਂਗਰਸ ਪਾਰਟੀ ਦੇ ਉਮੀਦਵਾਰਾਂ ਨੂੰ ਹਰਾ ਕੇ ਆਏ ਹਨ, ਉਨ੍ਹਾਂ ਜਿੱਤ ਕੇ ਆਏ ਭਰਾਵਾਂ ਨਾਲ ਜੱਫੀਆਂ ਮਾਰਨਾ ਚਾਹੁੰਦੇ ਹੋ ? ਔਰ ਉਹ ਵੀ ਸਿਰਫ਼ ਇਸ ਮਕਸਦ ਨੂੰ ਮੁਖ ਰਖ ਕੇ ਕਿ ਤੁਸੀਂ ਇਸ ਫਰੰਟ ਦੇ ਬੰਦਿਆਂ ਨੂੰ ਵਿਚੋਂ ਨਖੇੜ ਲਓ । ਮੈਨੂੰ ਦਸੋ ਕਿ ਇਹ ਕਿਸ ਕਿਸਮ ਦੀ ਮੋਰੈਲਿਟੀ ਹੈ ? ਇਨ੍ਹਾਂ ਨੇ ਸਪੀਕਰ ਸਾਹਿਬ ਦੇ ਚੁਨਾਵ ਵੇਲੇ, ਔਰ ਉਸ ਤੋਂ ਬਾਅਦ ਹਰ ਮਿਨਟ ਮਿਨਟ ਉਤੇ ਕੈਬੀਨਟ ਨੂੰ ਤੋੜਨ ਦੀ ਕੋਸ਼ਿਸ਼ ਕੀਤੀ । ਪਰ, ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦਸ ਦੇਵਾਂ ਕਿ ਹੁਣ ਸਿਰਫ ਕੈਬੀਨਟ ਨੂੰ ਹੀ ਤੋੜਨ ਨਾਲ ਮਸਲਾ ਹੱਲ ਨਹੀਂ ਹੋਵੇਗਾ । ਜਨਤਾ ਦੇ ਮਨਾਂ ਨੂੰ ਤੁਸੀਂ ਤੋੜ ਨਹੀਂ ਸਕਦੇ । ਹੁਣ ਤਾਂ ਲੋੜ ਇਸ ਗੱਲ ਦੀ ਹੈ ਕਿ ਨੇਕਨੀਅਤੀ ਨਾਲ ਕੰਮ ਕਰੋ । ਉਸਾਰੂ ਨੁਕਤਾਂ ਚੀਨੀ ਕਰੋ ਤਾਂ ਹੀ ਕੰਮ ਚਲ ਸਕਦਾ ਹੈ । ਇਹ ਸਰਕਾਰ ਪੰਜਾਬ ਨੂੰ ਤਰੱਕੀ ਦੀ ਰਾਹ ਉਤੇ ਅਗੇ ਲੈ ਜਾਣ ਲਈ ਆਈ ਹੈ, ਉਸ ਨਾਲ ਪੂਰਾ ਸਹਿਯੋਗ ਕਰੋ । ਪਰ ਤੁਸੀਂ ਵੀ ਸੱਚੇ ਹੋ । ਤੁਹਾਨੂੰ ਆਦਤ ਨਹੀਂ ਹੈ ਸਹਿਯੋਗ ਦੇਣ ਦੀ । ਅਵਾਮ ਨੇ 20 ਸਾਲ ਤੁਹਾਨੂੰ ਸਹਿਯੋਗ ਦਿਤਾ ਹੈ—ਅਪਣੀ ਆਤਮਾ ਦੀ ਆਵਾਜ਼ ਦੇ ਖਿਲਾਫ ਸਹਿਯੋਗ ਦਿੱਤਾ ਹੈ—ਹੁਣ ਤੁਸੀਂ ਅਵਾਮ ਦਾ ਸਹਿਯੋਗ ਹਾਸਲ ਕਰਨ ਦੀ ਕੋਸ਼ਿਸ਼ ਕਰੋ (ਵਿਘਨ) ਮੈਂ ਜ਼ਾਤੀ ਗੱਲਾਂ ਵਿਚ ਨਹੀਂ ਜਾਣਾ ਚਾਹੁੰਦਾ । ਇਨ੍ਹਾਂ ਸਾਹਮਣੇ ਬੈਠੇ ਹੋਏ ਕੁਝ ਦੋਸਤਾਂ ਨੇ ਕਿਹਾ ਕਿ ਆਓ ਇਕ ਸਮਝੌਤਾ ਕਰ ਲਈਏ, ਅਸਾਂ ਕਿਹਾ, 'ਕੀ'! ਕਹਿਣ ਲਗੇ ਕਿ ਤੁਸਾਂ ਤਾਂ ਮੁਸ਼ਕਲ ਨਾਲ 20-25 ਦਿਨ ਹੀ ਕਟਣੇ ਹਨ, ਕਾਨੂੰਨੀ ਤੌਰ ਤੇ ਤਾਂ ਅਸੀ ਸਰਕਾਰੀ ਕੋਠੀਆਂ 15 ਦਿਨ ਤਕ ਹੀ ਰਖ ਸਕਦੇ ਹਾਂ, ਅਸੀਂ ਆਪ ਬਾਹਰ ਚਲੇ ਜਾਂਦੇ ਹਾਂ, ਬੀਬੀਆਂ ਇਥੇ ਰਹਿਣ, ਤੁਸੀਂ ਵੀ ਪਰਸ਼ਾਦਿ ਪਾਣੀ

ਛਕੀ ਜਾਓ ਔਰ ਜਦ ਤੁਹਾਡੀ ਵਜ਼ਾਰਤ ਜਲਦੀ ਹੀ ਚਲੀ ਜਾਵੇਗੀ ਤਾਂ ਅਸੀਂ ਵੀ ਆ ਜਾਵਾਂਗੇ (ਹਾਸਾ) ਅਸਾਂ ਕਿਹਾ ਕਿ 15/20 ਦਿਨ ਕੀ, ਮਹੀਨਾ ਦੋ ਮਹੀਨੇ ਵੀ ਹੋਰ ਰਹਿ ਲਉ, ਅਪਣੀ ਹਵੱਸ ਪੂਰੀ ਕਰ ਲਓ ਪਰ ਇਸ ਵਜ਼ਾਰਤ ਦਾ ਜਾਣਾ ਹੁਣ ਅਸਾਨ ਨਹੀਂ। ਦਰਅਸਲ ਗਲ ਇਹ ਹੈ ਕਿ ਇਨ੍ਹਾਂ ਨੂੰ ਭੁਖ ਹੀ ਲੀਡਰੀ ਦੀ ਹੈ, "ਹਾਏ ਲੀਡਰੀ, ਹਾਏ ਵਜ਼ਾਰਤ" ਇਨ੍ਹਾਂ ਨੂੰ ਬਸ ਮਰੋੜ ਹੀ ਇਸੇ ਗੱਲ ਦੇ ਲਗੇ ਹੋਏ ਹਨ। ਮੈਂ ਪੰਡਿਤ ਜੀ ਨੂੰ ਕਹਾਂਗਾ ਕਿ ਤੁਹਾਡੇ ਸੁਪਣੇ ਹੁਣ ਅਧੂਰੇ ਹੀ ਰਹਿ ਗਏ, ਇਹ ਨਹੀਂ ਜੇ ਪੂਰੇ ਹੋਣੇ। ਹੁਣ ਵਜ਼ਾਰਤ ਨਹੀਂ ਮਿਲਣੀ। ਹੁਣ ਯਾਦ ਕਰੋ ਉਨ੍ਹਾਂ ਦਿਨਾਂ ਨੂੰ—ਸੰਨ 1947 ਦੇ ਦਿਨਾਂ ਨੂੰ ਕਿ ਤੁਸੀਂ ਉਦੋਂ ਕੀ ਸੋ ਔਰ ਹੁਣ ਕੀ ਹੋ! (ਵਿਘਨ) ਜੇ ਜ਼ਰੂਰਤ ਪਈ ਤਾਂ ਤੁਹਾਡੇ ਸਾਰੇ ਕਾਰਨਾਮੇ ਅਵਾਮ ਦੇ ਸਾਹਮਣੇ ਲਿਆਂਦੇ ਜਾਣਗੇ। ਬਲਕਿ ਸਾਨੂੰ ਤਾਂ ਡਰ ਹੈ, ਇਹ ਡਰ ਹੈ ਕਿ ਇਨ੍ਹਾਂ ਹਾਲਾਤ ਵਿਚ ਕਿਧਰੇ ਤੁਸੀਂ ਵੀ ਨਾ ਉਹੀ ਕੁਝ ਕਰ ਬੈਠਣਾ ਜੋ ਇਕ ਕਮਜ਼ੋਰ ਦਿਲ ਦਾ ਆਦਮੀ ਕਰ ਬੈਠਦਾ ਹੈ—ਅਪਣੇ ਗੁਨਾਹਾਂ ਵੱਲ ਵੇਖ ਕੇ ਕਿਧਰੇ ਖੁਦਕਸ਼ੀ ਨਾ ਕਰ ਬੈਠਣਾ ਕਿਧਰੇ ਤੁਹਾਡੇ ਗੁਨਾਹ, ਤੁਹਾਡੇ ਕਾਲੇ ਕਾਰਨਾਮੇ ਔਰ ਕਾਲੀਆਂ ਕਰਤੂਤਾਂ ਤੁਹਾਨੂੰ ਇਹ ਕਦਮ ਚੁਕਣ ਲਈ ਮਜਬੂਰ ਨਾ ਕਰ ਦੇਣ, ਇਸ ਵਿਚ ਸਾਡੀ ਕੋਈ ਜ਼ਿੰਮੇਵਾਰੀ ਨਹੀਂ ਹੋਵੇਗੀ। (ਵਿਘਨ) ਸੋ ਮੇਰੇ ਕਹਿਣ ਦਾ ਭਾਵ ਇਹ ਹੈ ਕਿ ਤੁਸੀਂ ਹੁਣ ਵੀ ਸਾਨੂੰ ਸਹਿਯੋਗ ਦਿਓ ਪੰਜਾਬ ਨੂੰ ਅਗੇ ਲੈ ਜਾਣ ਲਈ। ਲੇਕਿਨ ਮੇਰਾ ਖਿਆਲ ਹੈ ਤੁਸੀਂ ਸਮਝਣਾ ਨਹੀਂ। ਜਿਨ੍ਹਾਂ ਨੇ ਤੁਹਾਨੂੰ ਇਲੈਕਸ਼ਨ ਦੇ ਮੈਦਾਨ ਵਿਚ ਕਰਾਰੀ ਚੱਪਤ ਮਾਰੀ ਹੈ ਉਸ ਅਵਾਮ ਨੂੰ ਤੁਸੀਂ ਫੇਰ ਟਪਲਾ ਦੇਣਾ ਚਾਹੁੰਦੇ ਹੋ। ਇਨ੍ਹਾਂ ਨੂੰ ਮਹਿਸੂਸ ਨਹੀਂ ਹੁੰਦਾ ਕਿ ਹਿੰਦੀ ਪੰਜਾਬੀ ਦਾ, ਚੰਡੀਗੜ੍ਹ ਦਾ ਕੋਈ ਝਗੜਾ ਹੈ ਹੀ ਨਹੀਂ। ਇਹ ਜਿਹੜਾ ਝਗੜਾ ਹੈ ਵੀ ਸੀ ਇਹ ਤਾਂ ਇਨ੍ਹਾਂ ਦਾ ਆਪਣਾ ਹੀ ਖੜਾ ਕੀਤਾ ਹੋਇਆ ਸੀ। ਤੁਸੀਂ ਦਸੋ ਕਿ ਅਸਾਂ ਇਥੇ ਆ ਕੇ ਕੋਈ ਪ੍ਰੀਚ ਕੀਤਾ ਹੈ, ਜਨਸੰਘ ਦੇ ਸਾਥੀਆਂ ਨੇ ਇਸ ਬਾਰੇ ਕੀ ਕੋਈ ਪਬ-ਲਿਸਿਟੀ ਕੀਤੀ ਹੈ, ਕੋਈ ਐਸਾ ਕੰਮ ਨਹੀਂ ਕੀਤਾ। ਦਰ ਅਸਲ ਜਨਤਾ ਜੋ ਕੁਝ ਅਪਣੇ ਆਪ ਚਾਹੁੰਦੀ ਹੈ ਉਹੀ ਹੋਇਆ ਹੈ ਔਰ ਅਗੇ ਵੀ ਉਹੀ ਹੋਵੇਗਾ। ਇਸ ਝਗੜੇ ਦੇ ਵਿਚ ਜਿਹੜੇ ਵਿਚੋਲੇ ਮਾਮੇ ਸੀ ਉਹ ਨਿਕਲ ਗਏ ਹਨ ਔਰ ਝਗੜਾ ਅਪਣੇ ਆਪ ਖਤਮ ਹੋ ਗਿਆ ਹੈ। ਇਸ ਲਈ ਮੈਂ ਆਪਣੇ ਇਨ੍ਹਾਂ ਦੋਸਤਾਂ ਨੂੰ ਕਹਾਂਗਾ ਕਿ ਅਜ ਤੁਹਾਨੂੰ ਹਿੰਦੀ ਔਰ ਪੰਜਾਬੀ ਦੇ ਉਤੇ ਮਰੋੜ ਨਹੀਂ ਲਗਣੇ ਚਾਹੀਦੇ।

ਇਥੇ ਸਰਦਾਰ ਗੁਰਮੀਤ ਸਿੰਘ ਨੇ ਵੀ ਇਤਰਾਜ਼ ਉਠਾਏ। ਉਨ੍ਹਾਂ ਨੂੰ ਪੁਛਦਾ ਹਾਂ ਕਿ ਦਸੋ ਤੁਹਾਨੂੰ ਕਿਸ ਨੇ ਮੈਂਬਰ ਚੁਣਿਆ ਸੀ? 1957 ਵਿਚ ਤੁਹਾਨੂੰ ਅਕਾਲੀ ਪਾਰਟੀ ਨੇ ਹੀ ਚੁਣ ਕੇ ਅਸੈਂਬਲੀ ਵਿਚ ਭੇਜਿਆ ਸੀ। 1955 ਵਿਚ ਜਿਹੜੇ ਪੰਜਾਬੀ ਸੂਬੇ ਦੇ ਨਾਅਰੇ ਲਗੇ ਇਨ੍ਹਾਂ ਦੀ ਕਾਂਗਰਸ ਸਰਕਾਰ ਨੇ ਉਨ੍ਹਾਂ ਨਾਅਰਿਆਂ ਨੂੰ ਬੰਦ ਕੀਤਾ। ਮੈਂ ਪੁਛਦਾ ਹਾਂ ਕਿ ਪੰਜਾਬੀ ਸੂਬਾ ਜੇ ਸੰਨ 1966 ਵਿਚ ਬਣਾਇਆ ਜਾ ਸਕਦਾ ਸੀ, ਸੰਨ 1966 ਵਿਚ ਜੇ ਪੰਜਾਬੀ ਸੂਬੇ ਦੀ ਮੰਗ ਜਾਇਜ਼ ਸੀ ਤਾਂ ਫਿਰ ਸੰਨ 1947 ਵਿਚ ਹੀ ਇਹ ਜਾਇਜ਼ ਕਿਉਂ ਨਹੀਂ ਸੀ? ਸੰਨ 47 ਤੋਂ ਲੈ ਕੇ 55 ਤਕ ਇਹ ਲੋਕ ਨਹੀਂ ਮੰਨੇ, 55 ਵਿਚ ਪੰਜਾਬੀ ਸੂਬਾ ਮੰਗਣ ਵਾਲਿਆਂ ਨੂੰ ਗਿਰਫਤਾਰ ਕੀਤਾ ਗਿਆ, ਹਜ਼ਾਰਾਂ ਦੀ ਗਿਣਤੀ ਵਿਚ ਪੰਜਾਬੀਆਂ ਨੂੰ ਜੇਲ੍ਹਾਂ ਵਿਚ ਭਰ ਦਿਤਾ ਗਿਆ, ਕਈ ਜਵਾਨ ਗਭਰੂ ਮਾਰ ਦਿਤੇ ਗਏ, ਇਨ੍ਹਾਂ ਜ਼ਾਲਮਾਂ ਨੇ ਉਨ੍ਹਾਂ ਉਪਰ ਅਨੇਕ-ਪ੍ਰਕਾਰ ਦੇ ਜ਼ੁਲਮ ਕੀਤੇ, ਮਾਵਾਂ ਤੋਂ ਲਾਲ ਖੋਹ ਲਏ, ਬੱਚੇ ਯਤੀਮ ਕਰ ਦਿਤੇ, ਔਰਤਾਂ ਬੇਵਾ ਹੋ ਗਈਆਂ। ਉਨ੍ਹਾਂ ਵਿਚ ਹਾਹਾਕਾਰ ਮਚ ਗਈ ਔਰ ਉਹੀ ਹਾਂਹਾਂਕਾਰ ਅਜ ਤੁਹਾਨੂੰ ਲੈ

[ਲੋਕ ਕਾਰਜ ਅਤੇ ਵਿਦਿਆ ਮੰਤਰੀ]

ਡੁੱਬੀ ਹੈ । ਜਿਹੜੀ ਚੀਜ਼ ਸੰਨ 47 ਜਾਂ 55 ਵਿਚ ਜਾਇਜ਼ ਨਹੀਂ ਸੀ ਉਹ ਸਨ 66 ਵਿਚ ਜਾਇਜ਼ ਬਣ ਗਈ । ਜੋ ਗਲ ਸੰਨ 66 ਵਿਚ ਮੰਨੀ ਉਹ ਪਹਿਲਾਂ ਹੀ ਮੰਨ ਲੈਂਦੇ ਤਾਂ ਅਜ ਪੰਜਾਬ ਭਾਰਤ ਵਿਚ ਸਭ ਲਿਹਾਜ਼ ਨਾਲ ਅਗੇ ਹੁੰਦਾ । ਇਸ ਨੂੰ ਗਲਤ ਤੌਰ ਤੇ ਲਮਕਾ ਕੇ ਇਸ ਦੀ ਤਰਕੀ ਰੋਕੀ, ਇਸ ਤਰ੍ਹਾਂ ਫ਼ਿਰਕਾਪਰਸਤੀ ਨੂੰ ਪੈਦਾ ਕੀਤਾ । ਇਨ੍ਹਾਂ ਨੇ ਇਹ ਮੰਨਿਆ ਕਿ ਇਨ੍ਹਾਂ ਦੀ ਪਾਰਟੀ ਦੇ ਵਜ਼ੀਰ ਅਗਾਂ ਲਗਵਾਂਉਦੇ ਰਹੇ ! ਕੀ ਇਹ ਇਸ ਤੋਂ ਇਨਕਾਰ ਕਰ ਸਕਦੇ ਹਨ ? ਇਨ੍ਹਾਂ ਦੇ ਸਾਰੇ ਕਾਰਨਾਮੇ ਹਾਊਸ ਵਿਚ ਰਖੇ ਜਾਣਗੇ । ਇਨ੍ਹਾਂ ਨੇ ਜਾਲੰਧਰ ਵਗੈਰਾ ਵਿਚ ਅਗ ਲਗਵਾਈ । ਫਿਰ ਜ਼ਬਾਨ ਦਾ ਮਸਲਾ ਖੜਾ ਕੀਤਾ । ਕਦੀ ਹਿੰਦੀ ਤੇ ਕਦੀ ਪੰਜਾਬੀ, ਕਦੀ ਪੰਜਾਬੀ ਨੂੰ ਦੇਵਨਾਗਰੀ ਲਿਪੀ ਵਿਚ ਲਿਖਣ ਦੀ ਗਲ ਖੜੀ ਕੀਤੀ । ਹੋ ਸਕਦਾ ਹੈ ਕਿ ਕਿਸੇ ਮਾਮਲੇ ਵਿਚ ਅਸੀਂ ਕੋਈ ਗਲਤੀ ਕੀਤੀ ਹੋਵੇ ਪਰ ਅਸੀਂ ਇਨ੍ਹਾਂ ਦੀ ਤਰ੍ਹਾਂ ਮੁਲਕ ਵਿਚ ਅਗਾਂ ਨਹੀਂ ਲਗਵਾਈਆਂ । ਫਿਰਕਾਪਰਸਤੀ ਨਹੀਂ ਫੈਲਾਈ । ਇਨ੍ਹਾਂ ਦਿਆਂ ਕਾਰਨਾਮਿਆਂ ਨੂੰ ਦੇਖ ਕੇ ਸਾਡੀ ਅਕਲ ਤੇ ਵੀ ਪਰਦਾਂ ਪੈ ਗਿਆ ਸੀ । ਅਸੀਂ ਉਦੋਂ ਇਹ ਸਮਝ ਨਾ ਸਕੇ ਕਿ ਸਰਕਾਰ ਨੇ ਕਿਸ ਤਰ੍ਹਾਂ ਲੋਕਾਂ ਦੀ ਆਤਮਾ ਨੂੰ ਦਬਾ ਕੇ ਫਿਰਕਾਪਰਸਤੀ ਦਾ ਨਾਰਾ ਪੈਦਾ ਕੀਤਾ । ਲੇਕਿਨ ਜਦੋਂ ਅਸੀਂ ਆਪਸ ਵਿਚ ਮਿਲੇ ਤਾਂ ਸਾਰੀਆਂ ਗਲਤਫ਼ਹਿਮੀਆਂ ਦੂਰ ਹੋ ਗਈਆਂ । ਅਸੀਂ ਸਮਝ ਲਿਆ ਕਿ ਅਸੀਂ ਤਾਂ ਸਾਰੇ ਪੰਜਾਬੀ ਹਾਂ, ਪੰਜਾਬੀ ਸਾਡੀ ਜ਼ਬਾਨ ਹੈ, ਇਸੇ ਦੇ ਆਧਾਰ ਤੇ ਹੀ ਇਹ ਸੂਬਾ ਬਣਿਆ ਹੈ, ਇਸ ਨੂੰ ਵਧਾਉਣਾ ਸਭ ਦਾ ਫਰਜ਼ ਹੈ । ਜਿਥੋਂ ਤਕ ਹਿੰਦੀ ਦਾ ਤੱਲਕ ਹੈ ਇਹ ਸਾਡੀ ਰਾਸ਼ਟਰ ਭਾਸ਼ਾ ਹੈ । ਸਭ ਨੂੰ ਇਹ ਪੜ੍ਹਨੀ ਚਾਹੀਦੀ ਹੈ । ਅਸੀਂ ਪੜ੍ਹਦੇ ਹਾਂ, ਸਾਡੇ ਬਚੇ ਪੜ੍ਹਦੇ ਹਨ ਬੜੇ ਸ਼ੌਕ ਨਾਲ ਅਤੇ ਅਸੀਂ ਸਾਰੇ ਇਸ ਗਲ ਦਾ ਪੂਰਾਂ ਇਹਤਰਾਮ ਕਰਦੇ ਹਾਂ (ਤਾੜੀਆ) ਇਨ੍ਹਾਂ ਸਿਰਫ਼ ਇਹ ਕੰਮ ਕੀਤਾ 20 ਸਾਲ ਇਥੇ ਰਹਿ ਕੇ ਜ਼ਬਾਨ ਦੇ ਨਾਮ ਤੇ ਲੋਕਾਂ ਨੂੰ ਆਪਸ ਵਿਚ ਲੜਾ ਕੇ ਆਪਣਾ ਰਾਜ ਕਾਇਮ ਰਖਿਆ । ਮੈਂ ਯਕੀਨ ਦਵਾਉਂਦਾ ਹਾਂ ਕਿ ਅਸੀਂ ਜ਼ਬਾਨ ਅਤੇ ਮਜ਼ਹਬ ਦੇ ਨਾਮ ਤੇ ਰਾਜ ਨਹੀਂ ਕਰਾਂਗੇ ਅਤੇ ਨਾ ਹੀ ਇਸ ਨੁਕਤਾ ਨਿਗਾਹ ਨਾਲ ਇਕਠੇ ਹੋਏ ਹਾਂ । ਅਸੀਂ ਇਕ ਪ੍ਰਾਗਰੈਸਿਵ ਅਤੇ ਜਨਤਾ ਦੇ ਭਲੇ ਦੇ ਨੁਕਤੇ ਨਾਲ ਇਕਠੇ ਹੋਏ ਹਾਂ, ਸਾਡੀ ਉਹੀ ਆਵਾਜ਼ ਹੈ ਜੋ ਜਨਤਾ ਦੀ ਹੈ । ਸਾਡਾ ਧਿਆਨ ਦਿਵਾਇਆ ਗਿਆ ਕਿ ਦਿਵਾਲਾ ਨਿਕਲ ਜਾਵੇਗਾ ਮਗਰ ਚੰਗੇ ਕੰਮ ਦੀ ਤਾਰੀਫ ਨਹੀਂ ਕਰ ਸਕੇ । ਕਹਿੰਦੇ ਹਨ ਕਿ ਸਰਕਾਰ ਦਿਵਾਲੀਆ ਹੋ ਜਾਵੇਗੀ । ਇਹ ਨਹੀਂ ਦੇਖਦੇ ਕਿ ਇਸ ਦਾ ਇਲਾਜ ਕਰਨ ਲਈ ਸਾਧਨ ਕੀ ਵਰਤ ਰਹੇ ਹਨ । ਇਨ੍ਹਾਂ ਦੇ ਚਲਾਏ ਹੋਏ ਕਲਚਰਲ ਪ੍ਰੋਗਰਾਮ ਇਸ ਸਰਕਾਰ ਨੇ ਪਹਿਲੇ ਦਿਨ ਹੀ ਹਟਾ ਦਿਤੇ । ਇਨ੍ਹਾਂ ਨੇ ਬੀ.ਡੀ.ਓਜ਼. ਦੇ ਥਲੇ ਇਕ ਆਰਗੇਨਾਈ-ਜ਼ੇਸ਼ਨ ਖੜੀ ਕੀਤੀ ਹੋਈ ਸੀ ।

**ਸ੍ਰੀ ਡਿਪਟੀ ਸਪੀਕਰ** : ਸਿਰਫ 20 ਮਿੰਟ ਬਾਕੀ ਰਹਿ ਗਏ ਹਨ (Only twenty minutes more are left).

**ਲੋਕ ਕਾਰਜ ਅਤੇ ਵਿਦਿਆ ਮੰਤਰੀ :** ਜੇ ਕੋਈ ਗ਼ਰੀਬ ਮਾਸਟਰ ਰਖਿਆ ਜਾਵੇ ਤਾਂ ਸਬਾਰਡੀਨੇਟ ਸਰਵਿਸਿਜ਼ ਬੋਰਡ ਰਾਹੀਂ, ਜੇ ਕੋਈ ਚਪੜਾਸੀ ਰਖਿਆ ਜਾਵੇ ਤਾਂ ਵੀ ਉਸੇ ਬੋਰਡ ਰਾਹੀਂ, ਮਗਰ ਬੀ.ਡੀ.ਓਜ਼. ਦੀ ਲਿਸਟ ਚੁਕ ਕੇ ਦੇਖ ਲਉ ਬਹੁਤੇ ਇਨ੍ਹਾਂ ਦੇ ਚਹੇਤੇ ਤੇ ਰਿਸ਼ਤੇਦਾਰ ਹੀ ਮਿਲਣਗੇ । ਇਸ ਤਰ੍ਹਾਂ ਲੁਟ ਪਾਈ ਗਈ । ਇਹ ਚਾਹੁਣ ਤਾਂ ਅਸੀਂ ਇਸ ਮਾਮਲੇ ਵਿਚ ਜਾਣ ਲਈ ਇਕ ਕਮੇਟੀ ਬਣਾ ਦਿੰਦੇ ਹਾਂ । ਉਸ ਵਿਚ ਪੰਡਤ ਮੋਹਨ ਲਾਲ ਜੀ

ਨੂੰ ਲੈ ਲੈਂਦੇ ਹਾਂ ਤਾਂ ਕਿ ਇਹ ਸਾਨੂੰ ਦਸਣ ਕਿ ਇਹ ਕਿਹੜੇ ਕਿਹੜੇ ਤਰੀਕਿਆਂ ਨਾਲ ਲੁਟ ਪਾਉਂਦੇ ਰਹੇ ।

[*Mr. Speaker in the chair*]

ਇਕ ਨਾਰੀ ਦੀ ਰਕਸ਼ਾ ਵਲ ਧਿਆਨ ਦਿਵਾਇਆ ਗਿਆ । ਮੈਂ ਮੰਨਦਾ ਹਾਂ ਸਰਕਾਰ ਨੇ ਨਾਰੀਆਂ ਦੀ ਰਕਸ਼ਾ ਕਰਨੀ ਹੈ ਅਤੇ ਅਸੀਂ ਇਹ ਦਸ ਦਿੰਦੇ ਹਾਂ ਕਿ ਅਜਿਹੇ ਕੰਮ ਕਰਨ ਵਾਲੇ ਦੇ, ਲੜਕੀਆਂ ਦੀ ਬੇਇਜ਼ਤੀ ਕਰਨ ਵਾਲੇ ਦੇ ਹਥ ਤੋੜ ਦਿਤੇ ਜਾਣਗੇ ਮਗਰ ਮੈਂ ਪੁਛਦਾ ਹਾਂ ਕਿ ਜਦੋਂ ਇਹ ਇਧਰ ਸਨ ਤਾਂ ਉਦੋਂ ਨਾਰੀਆਂ ਦਾ ਕੀ ਹਾਲ ਸੀ, ਇਹ ਕਿਥੇ ਸਨ । ਇਨ੍ਹਾਂ ਵੇਲੇ ਤਾਂ ਇਹ ਹਾਲ ਸੀ ਕਿ ਇਹ ਗਲ ਕਹੀ ਜਾਂਦੀ ਸੀ ਕਿ ਆਫ਼ੀਸਰ ਵਨ ਜੀਪ ਤੇ ਵਨ ਕੀਪ ਰਖਦੇ ਹਨ । ਉਸ ਵੇਲੇ ਕੀ ਉਨ੍ਹਾਂ ਨਾਰੀਆਂ ਦੀ ਇਜ਼ਤ ਨਹੀਂ ਸੀ ? ਅਸੀਂ ਆਪੋਜ਼ੀਸ਼ਨ ਵਿਚ ਸਾਂ ਅਤੇ ਇਨ੍ਹਾਂ ਨੂੰ ਸਭ ਕੁਝ ਦਸਿਆ ਕਰਦੇ ਸਾਂ । ਮਗਰ ਇਹ ਸੁਣਦੇ ਕਿਥੇ ਸਨ ? ਇਨ੍ਹਾਂ ਨੇ ਤਾਂ ਉਨ੍ਹਾਂ ਪੁਲੀਟੀਕਲ ਬੇਸਿਜ਼ ਤੇ ਰਖਿਆ ਹੋਇਆ ਸੀ ਤਾ ਕਿ ਉਹ ਇਲੈਕਸ਼ਨਾਂ ਵਿਚ ਇਨ੍ਹਾਂ ਦੀ ਮਦਦ ਕਰਨ । ਇਸ ਤਰ੍ਹਾਂ ਦੀਆਂ ਗਲਾਂ ਕਰਕੇ ਇਨ੍ਹਾਂ ਨੂੰ ਮਰੋੜ ਲਗੇ ਹੋਏ ਹਨ ਕਿ ਹੁਣ ਸਰਕਾਰ ਟ੍ਰਿਬਿਯੂਨਲ ਮੁਕੱਰਰ ਕਰ ਰਹੀ ਹੈ । ਚੋਰ ਫੜੇ ਜਾਣ ਵੇਲੇ ਇਕਠੇ ਹੋ ਜਾਂਦੇ ਹਨ । ਇਹ ਸਿਰਫ ਇਸ ਲਈ ਇਕਠੇ ਹਨ ਕਿ ਟ੍ਰਿਬਿਯੂਨਲ ਬਣਨ ਵਾਲਾ ਹੈ ਅਤੇ ਸੀਮਿੰਟ, ਖਾਦ, ਡੀਜ਼ਲ ਜੋ ਇਨ੍ਹਾਂ ਨੇ ਖਾਦਾ ਹੈ ਉਹ ਨਿਕਲਣ ਵਾਲਾ ਹੈ । ਪੰਡਤ ਜੀ ਨੂੰ ਤਾਂ ਦਾਸ ਕਮਿਸ਼ਨ ਦੇ ਇਕ ਲਫੇੜੇ ਤੋਂ ਹਾਲੇ ਤਕ ਹੋਸ਼ ਨਹੀਂ ਆਈ (ਵਿਘਨ) ਮੈਂ ਇਸ ਦੇ ਨਾਲ ਹੀ ਇਹ ਇਕ ਵਾਕਾ ਉਨ੍ਹਾਂ ਦਿਨਾਂ ਦਾ ਦਸਣਾ ਚਾਹੁੰਦਾ ਹਾਂ । ਉਨ੍ਹਾਂ ਦਿਨਾਂ ਵਿਚ ਪੰਡਤ ਜੀ ਫਾਰਨ ਕੰਟਰੀ ਵਿਚ ਜਾਣ ਦੀ ਤਿਆਰੀ ਕਰ ਰਹੇ ਸਨ । 22 ਸੈਕਟਰ ਦੇ ਇਕ ਦਰਜੀ ਨੂੰ ਇਨ੍ਹਾਂ ਨੇ ਇਕ ਅਚਕਨ ਬਨਾਉਣ ਲਈ ਦਿਤੀ । ਉਹ ਗਰੀਬ ਲੈ ਕੇ ਆਇਆ—ਮੈਂ ਇਮਾਨਦਾਰੀ ਨਾਲ ਕਹਿੰਦਾ ਹਾਂ, ਮੈਨੂੰ ਇਕ ਵਜ਼ੀਰ ਨੇ ਇਹ ਗਲ ਦਸੀ । ਇਨ੍ਹਾਂ ਦੇਖਿਆ ਉਹ ਅਚਕਨ ਗਰਦਨ ਤੋਂ ਇਕ ਇਕ ਇੰਚ ਖੁਲੀ ਸੀ । ਇਨ੍ਹਾਂ ਨੇ ਉਸ ਨੂੰ ਬੜੇ ਨਾਜ਼ੇਬਾ ਲਫ਼ਜ਼ਾਂ ਵਿਚ ਡਾਂਟਿਆ । ਉਸ ਨੇ ਇਨ੍ਹਾਂ ਨੂੰ ਜਵਾਬ ਦਿਤਾ ਕਿ ਪੰਡਤ ਜੀ ਮੈਨੂੰ ਕੀ ਪਤਾ ਸੀ ਕਿ ਦਾਸ ਕਮਿਸ਼ਨ ਦੇ ਇਕ ਲਫੇੜੇ ਨਾਲ ਹੀ ਤੁਹਾਡੀ ਗਰਦਨ ਨੇ ਸੁਕੜ ਜਾਣਾ ਹੈ । (ਹਾਸਾ) (ਵਿਘਨ) ਇਹ ਹਾਲ ਸੀ । ਇਕ ਆਦਮੀ ਜੋ ਬਰੀ ਤੇ ਬੈਠਦਾ ਹੋਵੇ, ਸਫ਼ਰ ਲਈ ਜਿਸ ਪਾਸ ਕਰਾਇਆ ਨਾ ਹੋਵੇ, ਦੋ ਦੋ ਜਾਂ ਢਾਈ ਢਾਈ ਰੁਪਏ ਵਿਚ ਗਵਾਹ ਹੁੰਦਾ ਹੋਵੇ ਉਸ ਦੇ ਪਾਸ ਥੋੜੇ ਜਿਹੇ ਚਿਰ ਵਿਚ ਲਖਾਂ ਰੁਪਿਆ ਕਿਥੋਂ ਆ ਗਿਆ ? (ਵਿਘਨ) ਪੰਡਤ ਜੀ ! ਸਰਦਾਰ ਕੈਰੋਂ ਪਾਸ ਤੁਹਾਡੇ ਨਾਲੋਂ ਕੋਈ ਬਹੁਤਾ ਪੈਸਾ ਤਾਂ ਨਹੀਂ ਸੀ । ਉਹ ਬੇਚਾਰਾ ਪਿੰਡ ਦਾ ਰਹਿਣ ਵਾਲਾ ਸੀ । ਢਾਈ ਢਾਈ ਮੀਲ ਤੇ ਆਪਣੀਆਂ ਨਿਸ਼ਾਨੀਆਂ ਬਣਵਾ ਗਿਆ । ਤੁਹਾਡੇ ਪਾਸ ਬਹੁਤ ਰੁਪਿਆ ਹੈ ਜੋ ਤੁਸੀਂ ਤੈਹਖਾਨੇ ਵਿਚ ਦਬਿਆ ਹੋਇਆ ਹੈ । ਉਹ ਅਸੀਂ ਕਢਵਾਉਣਾ ਹੈ । (ਵਿਘਨ) ਇਹ ਸਾਰੀਆਂ ਗਲਾਂ ਜਲਦੀ ਹਾਊਸ ਦੇ ਸਾਹਮਣੇ ਆਉਣਗੀਆਂ । ਮੈਂ, ਸਪੀਕਰ ਸਾਹਿਬ, ਗੁਰਦਾਸਪੁਰ ਦੌਰੇ ਤੇ ਗਿਆ । ਮੈਂ ਉਥੇ ਉਹ ਜਗ੍ਹਾ ਵੀ ਦੇਖੀ ਜਿਥੇ ਜਿਥੇ ਵਜ਼ੀਰਾਂ ਨੇ ਆਪਣੀਆਂ ਕੋਠੀਆਂ ਲਈ 900 ਰੁਪਏ ਫ਼ੀ ਏਕੜ ਤੇ ਜ਼ਮੀਨ ਐਕਵਾਇਰ ਕਰ ਲਈ । ਜ਼ਮੀਨ ਐਕਵਾਇਰ ਪਬਲਿਕ ਪਰਪਜ਼ਿਜ਼ ਲਈ ਹੁੰਦੀ ਹੈ । ਅਵਾਮ ਦੇ ਫਾਇਦੇ ਲਈ ਇਹ ਤਰੀਕਾ ਵਰਤਿਆ ਜਾਂਦਾ ਹੈ । ਮੈਂ ਹੈਰਾਨ ਹੋ ਗਿਆ ਉਹ ਜ਼ਮੀਨ ਜਿਸ ਦੀ ਕੀਮਤ ਉਸ ਵੇਲੇ 7,000 ਜਾਂ 8,000 ਰੁਪਏ ਏਕੜ ਸੀ ਅਤੇ ਹੁਣ ਤਾਂ ਉਸ ਦਾ ਮੁਲ 20,000 ਰੁਪਏ ਏਕੜ ਹੋਣਾ ਹੈ, 900 ਰੁਪਏ ਏਕੜ ਦੇ ਹਿਸਾਬ ਨਾਲ ਲੈ ਲਈ ਗਈ । ਉਥੇ ਹੁਣ ਵਜ਼ੀਰਾਂ ਦੀਆਂ ਕੋਠੀਆਂ ਬਣੀਆਂ ਹੋਈਆਂ ਹਨ ।

[ਲੋਕ ਕਾਰਜ ਅਤੇ ਵਿਦਿਆ ਮੰਤਰੀ]

ਹੁਣ ਗਲਾਂ ਕਰਦੇ ਹਨ ਫਿਰਕਾਪਰਸਤੀ ਦੀਆਂ, ਜਨਸੰਘ ਅਕਾਲੀ ਦੀਆਂ, ਪ੍ਰੋਗਰੈਸਿਵ ਅਤੇ ਨਾਨਪ੍ਰੋਗਰੈਸਿਵ ਦੀਆਂ । ਅਸੀਂ ਇਨ੍ਹਾਂ ਦੇ ਪਾਪ ਟ੍ਰਿਬਯੂਨਲ ਰਾਹੀਂ ਇਨ੍ਹਾਂ ਦੇ ਸਾਹਮਣੇ ਲਿਆਉਣਾ ਚਾਹੁੰਦੇ ਹਾਂ ਇਹ ਬਚਣਗੇ ਨਹੀਂ । ਇਹ ਇਥੇ 20 ਸਾਲ ਰਹੇ ਉਸ ਅਰਸੇ ਦਾ ਹਿਸਾਬ ਕਿਤਾਬ ਹੁਣ ਲੋਕਾਂ ਨੂੰ ਦੇਣ । ਇਹ ਕੋਠੀਆਂ ਦੇ ਸੁਫਨੇ ਲੈਂਦੇ ਸਨ ਹੁਣ ਜਾ ਕੇ ਪੁਰਾਣੇ ਘਰਾਂ ਵਿਚ ਰਹਿਣ। ਆਪਣੀਆਂ ਪੁਰਾਣੀਆਂ ਆਦਤਾਂ ਨੂੰ ਛਡ ਦੇਣ । ਇਹ ਸਰਕਾਰ ਬੜੇ ਚੰਗੇ ਕੰਮ ਕਰ ਰਹੀ ਹੈ । ਇਕ ਪੜ੍ਹਿਆ ਲਿਖਿਆ ਚੀਫ ਮਨਿਸਟਰ ਬਣਿਆ ਹੈ ਉਸ ਦੀ ਮਦਦ ਕਰਨ । ਪੰਜਾਬ ਦੇ ਲੋਕਾਂ ਲਈ ਜੋ ਚੰਗੇ ਕੰਮ ਹੋ ਰਹੇ ਹਨ ਉਨ੍ਹਾਂ ਦੀ ਤਾਰੀਫ ਕਰਨ । ਚੰਗੇ ਸੁਝਾਵ ਦੇਣ ਨਾ ਕਿ ਸਾਡੇ ਵਿਚ ਅਤੇ ਪੰਜਾਬ ਦੇ ਲੋਕਾਂ ਵਿਚ ਮਜ਼ਹਬ ਅਤੇ ਯੂਨਿਟੀ ਦੇ ਨਾਮ ਉਤੇ ਵਿਤਕਰੇ ਪਾਉਣ ਦੀ ਕੋਸ਼ਿਸ਼ ਕਰਨ । ਪੰਜਾਬ ਦੀ ਯੂਨਿਟੀ ਉਤੋਂ ਇਸ ਤਰ੍ਹਾਂ ਦੇ ਲਖਾਂ ਰਾਜ ਵਾਰੇ ਜਾ ਸਕਦੇ ਹਨ । ਮਜ਼ਹਬ ਜਾਂ ਚੰਡੀਗੜ੍ਹ ਦੇ ਨਾਮ ਤੇ ਹਿੰਦੂ ਸਿਖ ਯੂਨਿਟੀ ਤੇ ਧਬਾ ਨਹੀਂ ਆਉਣ ਦਿਤਾ ਜਾਵੇਗਾ । ਇਨ੍ਹਾਂ ਦੀ ਯੂਨਿਟੀ ਦੀ ਗਲ ਤੇ ਸ਼ਰਮ ਆਉਂਦੀ ਹੈ । ਇਹ ਤਾਂ ਇਕ ਖਾਨਦਾਨ ਦੇ ਹਨ, ਇਕ ਹੀ ਖੂਨ ਹੈ, ਸਾਂਝੀ ਸੰਸਕਿਰਤੀ ਹੈ । (ਤਾਲੀਆਂ) ਇਹ ਆਪੋ ਵਿਚ ਦੂਰ ਨਹੀਂ ਹੋਣਗੇ । ਪੰਜਾਬ ਇਕ ਹੈ ਅਤੇ ਇਸ ਦੀ ਯੂਨਿਟੀ ਚੱਟਾਨ ਨਾਲੋਂ ਵੀ ਮਜ਼ਬੂਤ ਹੋਵੇਗੀ । ਪਾਣੀ ਦੀਆਂ ਲਹਿਰਾਂ ਪਹਾੜ ਨੂੰ ਬਦੱਲ ਨਹੀਂ ਸਕਦੀਆਂ । ਇਨ੍ਹਾਂ ਲਫਜ਼ਾਂ ਨਾਲ ਕਹਾਂਗਾ ਕਿ ਇਹ ਮੰਗਾਂ ਪਾਸ ਕਰ ਦੇਣੀਆਂ ਚਾਹੀਦੀਆਂ ਹਨ । (ਤਾੜੀਆਂ)

**Shri Prabodh Chandra** : I would respectfully request you, Sir, to see the reporting of the speech of the Public Works Minister. It is undignified and indecent. If he sets a bad example then he will be paid back in the same coin and he will go down reeling. He has the audicity and cheek to say all these things. I would request you, Sir, that all these things should not be allowed on the floor of this House; otherwise there will be no decency and decorum...... (*Interruption from the Treasury Benches*). He is an irresponsible man and he has the cheek to say all these things.

(*Interruptions from the Treasury Benches*).

**Mr. Speaker** : Please take your seats.

(*At this stage Shri Prabodh Chandra rose to speak*)

**Mr. Speaker** : I think your Party has taken enough time and I do not think you should continue further. You can speak. You may take any time tomorrow.

**Shri Prabodh Chandra** : Sir, I can speak on a personal explanation. I have a right, Sir.

**Mr. Speaker** : Please sit down.

**Shri Prabodh Chandra** : I will not sit down, Sir.

**Mr. Speaker** : I ask the Hon'ble Member to sit down.

**Shri Prabodh Chandra** : I have a right to speak.

(*Voices-Marshal, Marshal*)

**Mr. Speaker** : You kindly take your seat.

**Shri Prabodh Chandra** : No, Sir. I have a right to speak.

(*Voices-Marshal, Marshal*)

**Shri Prabodh Chandra**: Sir, I am not going to give that way. A corrupt man should have the cheek to say these things. I am not going to sit down. I have a right to speak on a personal explanation.

**Mr. Speaker** : It is a disrespect to the Chair. Please take your seat.

**Shri Prabodh Chandra** : Sir, I have a right to speak on personal explanation.

**Shri A. Vishwanathan** : You should know how to respect the Chair.

**Shri Prabodh Chandra** : I know it.

**Shri A. Vishwanathan** - You know how to respect the chair and not the Chairman.

**Mr. Speaker** : When the Speaker is speaking, the Member will have to sit down.

**Shri Prabodh Chandra** : I have got a right, Sir.

**Mr. Speaker** : Sit down please. Pt. Mohan Lal said this morning that they would behave in a manner.

(ਸ਼ੋਰ)

**ਸ਼੍ਰੀ ਸਪੀਕਰ** : ਤੁਹਾਨੂੰ ਸਾਰਿਆਂ ਨੂੰ ਇਸ ਹਾਊਸ ਦੀ ਇਜ਼ਤ ਕਰਨੀ ਚਾਹੀਦੀ ਹੈ । (All the hon. Members should respect the dignity of the House) (ਵਿਘਨ)

(ਇਸ ਸਮੇਂ ਦੋ ਤਿੰਨ ਮੈਂਬਰ ਸਾਹਿਬਾਨ ਖੜੇ ਸਨ)

**ਸ਼੍ਰੀ ਸਪੀਕਰ** : ਜਦ ਸਪੀਕਰ ਖੜਾ ਹੋਵੇ ਤਾਂ ਮੈਂਬਰਾ ਦਾ ਨਾ ਬਠਨਾ ਠੀਕ ਨਹੀਂ । (It is not proper for the Members not to resume their seats when the speaker is on his legs.) (ਵਿਘਨ ਸ਼ੋਰ)

**Shri Prabodh Chandra** : No, I have a right to speak.

**Mr. Speaker** : When the Speaker is standing, you must sit down and obey the orders of the Speaker. You have appointed him and you have said that you shall respect the Chair and so I think Prabodh ji this is not proper. Please sit down and take your seat and then say that 'I have got a right or, I want to make a personal explanation. I think he has not named you or anybody else. If he casts aspersions on you only then you can make your personal explanation.

(*Voices-Yes*)

**Shri Prabodh Chandra** : Sir, have I your permission now ?

He has remarked that most of these people who are sitting on this side are cheats and dacoits and that they have collected money and have become richer than what they were in 1947. I offer my self. Let him appoint a Committee to go into this question. I am prepared to face the judge, about what I had in 1947 and what I have now. He should not speak like this.

**Mr. Speaker** : This was not a personal explanation. I hope you will kindly keep the dignity of the House and not behave in this manner.

**Shri Prabodh Chandra** : Sir, the dignity will not be kept by these speeches .

(*noise*)

**Mr. Speaker** : Order please, order. There are only five minutes left.

**ਸਰਦਾਰ ਗੁਰਚਰਨ ਸਿੰਘ (ਬਾਘਾਪੁਰਾਣਾ)** : ਸਪੀਕਰ ਸਾਹਿਬ ਅਜ ਤਿੰਨ ਮਹੀਨੇ ਦਾ......

**Captain Rattan Singh** : On a point of order, Sir.

**Mr. Speaker** : What is your point of order ?

**Captain Rattan Singh** : My point of order is that when you have announced certain time table, according to that time table the Finance Minister was given some time to reply, but......

**Mr. Speaker** : That he will do at about half past twelve.

**Captain Rattan Singh** : All right.

**ਸਰਦਾਰ ਗੁਰਚਰਨ ਸਿੰਘ** : ਸਪੀਕਰ ਸਾਹਿਬ, ਅਜ ਤਿੰਨ ਮਹੀਨੇ ਦੇ ਬਜਟ ਤੇ ਵੋਟ ਆਨ ਅਕਾਊਂਟ ਸਾਡੇ ਸਾਹਮਣੇ ਹੈ । ਇਸ ਦੀ ਬਹਿਸ ਪੁਰਾਣੇ ਪਾਰਲੀਮੈਂਟੇਰੀਅਨ ਪੰਡਤ ਮੋਹਨ ਲਾਲ ਜੀ ਨੇ ਸ਼ੁਰੂ ਕੀਤੀ ਅਤੇ ਬਜਾਏ ਇਸ ਗਲ ਦੇ ਕਿ ਉਹ ਬਜਟ ਤੇ ਕੁਝ ਕਹਿੰਦੇ ਅਤੇ ਦਸਦੇ ਕਿ ਪਿਛਲੀ ਸਰਕਾਰ ਨੇ ਕੀ ਕੁਝ ਨਹੀਂ ਸੀ ਕੀਤਾ ਤੇ ਹੁਣ ਦੀ ਸਰਕਾਰ ਨੇ ਕਰ ਵਿਖਾਇਆ, ਉਨ੍ਹਾਂ ਨੇ ਤਾਂ ਯੂਨਾਇਟਿਡ ਫਰੰਟ ਦੇ ਕੈਰਕਟਰ ਨੂੰ ਫਰੋਲਣਾ ਸ਼ੁਰੂ ਕਰ ਦਿਤਾ । ਸਾਡੀ ਆਇਡੀਆਲੋਜੀ ਨੂੰ ਫਰੋਲਣਾ ਸ਼ੁਰੂ ਕਰ ਦਿਤਾ । ਇਹ ਠੀਕ ਹੈ ਕਿ ਜੰਨਸੰਘ ਅਕਾਲੀ ਅਤੇ ਕਮਿਊਨਿਸਟਾਂ ਦੀ ਆਇਡੀਆਲੋਜੀ ਵਖ ਵਖ ਹੈ ਪਰ ਇਹ ਇਸ ਸਟੇਟ ਦੇ ਹਿਤ ਲਈ ਇਸ ਨੂੰ ਇਕ ਵੈਲਫੇਅਰ ਸਟੇਟ ਬਨਾਣ ਲਈ ਇਕਠੇ ਹੋ ਗਏ ਹਨ । ਮੈਂ ਇਸ ਗਲ ਵਿਚ ਬਹੁਤਾ ਨਹੀਂ ਜਾਂਦਾ ਕਿਉਂਕਿ ਮੇਰੇ ਪਾਸ ਸਮਾਂ ਬੋਲਣ ਲਈ ਬਹੁਤ ਥੋੜਾ ਹੈ । ਮੈਂ ਲੀਡਰ ਆਫ ਦੀ ਅਪੋਜ਼ੀਸ਼ਨ ਅਤੇ ਸਰਦਾਰ ਦਰਬਾਰਾ ਸਿੰਘ ਹੋਰਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਸਰਦਾਰ ਪਰਤਾਪ ਸਿੰਘ ਦੀ ਇਹ ਲਾਡਲੀ ਫੌਜ ਇਸ ਤਰਾਂ ਦੀ ਫਿਰਕੂ ਅਗ ਲਾਉਣ ਦੀ ਸੂਬੇ ਵਿਚ ਜ਼ਿਮੇਵਾਰ ਨਹੀਂ ? ਅਸਾਡੇ ਨਾਲ ਉਹ ਸਜਨ ਬੈਠੇ ਹਨ ਜਿਨਾਂ ਨੇ ਆਪਣੀ ਆਇਡੀਆਲੋਜੀ ਨੂੰ ਪੰਜਾਬ ਦੇ ਸੂਬੇ ਦੇ ਹਿਤ ਲਈ ਇਕਠ-ਕਰ ਲਿਆ ਹੈ ਪਰ ਇਨਾਂ ਨਾਲ ਕੌਣ ਰਿਹਾ ਹੈ ਇਹ ਆਪ ਹੀ ਵੇਖ ਲੈਣ । ਸਰਦਾਰ ਗੁਰਦਿਆਲ ਸਿੰਘ ਢਿਲੋਂ ਅਜ ਪਾਰਲੀਮੈਂਟ ਵਿਚ ਇਨਾਂ ਨੂੰ ਛਡ ਕੇ ਚਲੇ ਗਏ ਹਨ ਜਿਹੜੇ ਇਸ ਹਾਊਸ ਦੇ ਇਕ ਆਲਾ ਰੁਕਨ ਸਨ । ਅਸਾਡੇ ਨਾਲ ਬੈਠੇ ਕਾਂਗਰਸ ਨੂੰ ਖਤਮ ਕਰਨ ਜਾਂ ਕਾਂਗਰਸ ਰਾਜ ਨੂੰ ਖਤਮ ਕਰਨ ਦੀ ਆਇਡੀਆਲੋਜੀ ਨੂੰ ਅਪਣਾ ਰਹੇ ਹਨ । ਇਨ੍ਹਾਂ ਦੇ ਸਾਥੀ ਇਨ੍ਹਾਂ ਨੂੰ ਅਜ ਛਡ ਕੇ ਜਾ ਰਹੇ ਹਨ ਇਸ ਤੋਂ ਸਾਫ ਜ਼ਾਹਰ ਹੈ ਕਿ ਉਹ ਇਨ੍ਹਾਂ ਦੀ ਕੁਰਪਟ ਹਕੂਮਤ ਨੂੰ ਹੋਰ ਬਰਦਾਸ਼ਤ ਨਹੀਂ ਕਰਨਾ ਚਾਹੁੰਦੇ । ਫਿਰ ਇਥੇ ਗਲਾਂ ਕੀਤੀਆਂ ਜਾਂਦੀਆਂ ਹਨ ਹਕੂਮਤ ਖੋਹਣ ਦੀ ਖਾਤਰ । ਇਥੇ ਕਾਂਗਰਸ ਦਾ ਸਵਾਲ ਨਹੀਂ ਸਿਰਫ ਇਨ੍ਹਾਂ ਨੂੰ ਗੱਦੀ ਦੀ ਲਾਲਸਾ ਹੈ ।

ਅਜ ਅਫਸੋਸ ਨਾਲ ਸੁਣਨਾ ਪਿਆ ਸ਼੍ਰੀ ਪਿਥ੍ਵੀ ਸਿੰਘ ਆਜਾਦ ਤੋਂ ਜਿਹੜੇ ਕਿ ਇਕ ਬਜ਼ੁਰਗ ਮੈਂਬਰ ਹਨ ਕਿ ਹਮਾਰੀ ਬੇਟੀ ਸਰਦਾਰ ਗੁਰਨਾਮ ਸਿੰਘ ਕੀ ਬੇਟੀ ਹੈ ਪਰ ਇਸ ਤਰਾਂ ਦੀ ਗਲ ਕਰਨ ਦੀ ਜੁਰਤ ਉਸ ਵਕਤ ਇਨ੍ਹਾਂ ਦੀ ਕਿਥੇ ਸੀ ਜਦ ਅੰਮ੍ਰਿਤਸਰ ਵਿਚ ਦਿਨ ਦਿਹਾੜੇ ਇਸਤਰੀਆਂ ਦੀ ਇਜ਼ੱਤ ਲੁਟੀ ਜਾਂਦੀ ਰਹੀ ? ਉਸ ਸਮੇਂ ਇਨ੍ਹਾਂ ਕੋਈ ਨੋਟਿਸ ਨਾ ਲਿਆ । ਤਦ ਕਿਥੇ ਸਨ ਇਹ ਜਦ ਕਿ ਉਨ੍ਹਾਂ ਆਦਮੀਆਂ ਨੂੰ ਵਜ਼ੀਰ ਲਿਆ ਗਿਆ ਜਿਨਾਂ ਦੇ ਵਿਰੁਧ ਦਫਾ ੪੭੨ ਅਤੇ ਦਫਾ ੧੦੯ ਦੇ ਕੇਸ ਰਜਿਸਟਰ ਕੀਤੇ ਗਏ ਸਨ, ੪੨੦ ਦੇ ਕੇਸ ਦਰਜ ਸਨ ? ਫਿਰ ਹਾਈ ਕਮਾਂਡ ਨੂੰ ਕਿਹਾ ਜਾਂਦਾ ਸੀ ਇਨ੍ਹਾਂ ਵਲੋਂ ਕਿ ਇਸ ਤੇ ਜੁਰਮ ਲਗੇ ਹਨ ਇਸ ਨੂੰ ਨਾ ਲਿਆ ਜਾਵੇ ਪਰ ਕੋਈ ਪਰਵਾਹ ਨਹੀਂ ਸੀ ਕੀਤੀ ਜਾਂਦੀ । ਕੀ ਉਹ ਦਿਨ ਤਹਿਕੀਕਾਤ ਕਰਨ ਦੇ ਨਹੀਂ ਸਨ ? ਅੰਮ੍ਰਿਤਸਰ ਵਿਚ ਜੋ ਕੁਝ ਹੁੰਦਾ ਰਿਹਾ ਸਾਰਾ ਪੰਜਾਬ ਚੀਕਦਾ ਰਿਹਾ ਪਰ ਕੋਈ ਇਨ੍ਹਾਂ ਨੂੰ ਪੁਛਣ ਵਾਲਾ ਨਹੀਂ ਸੀ (ਵਿਘਨ) (ਇਕ ਮੈਂਬਰ : ਫਿਰ ਤੁਸੀਂ ਉਨਾਂ ਦੀ ਰੀਸ ਕਰਨਾ ਚਾਹੁੰਦੇ ਹੋ?) ਨਹੀਂ, ਬਿਲਕੁਲ ਨਹੀਂ, ਮੈਂ ਤਾਂ ਇਹ ਅਰਜ਼ ਕਰਦਾ ਸਾਂ ਕਿ ਤੁਹਾਡਾ ਇਹ ਫਰਜ਼ ਬਣਦਾ ਸੀ ਕਿ ਤੁਸੀਂ ਇਸ ਸਰਕਾਰ ਨੂੰ ਵਧਾਈ ਦਿੰਦੇ ਜੋ ਹਰ ਚੰਗਾ ਕਦਮ ਚੁਕ ਰਹੀ ਹੈ ।

ਮੈਂ ਬੇਨਤੀ ਕਰਾਂਗਾ ਕਿ ਅਜ ਪੰਜਾਬ ਦੀ ਅਵਾਮੀ ਸਰਕਾਰ ਦਾ ਪਹਿਲਾ ਬਜਟ ਸਾਡੇ ਸਾਹਮਣੇ ਆਇਆ ਹੈ ਅਸੀਂ ਬੜੇ ਫ਼ਖਰ ਨਾਲ ਕਹਿ ਸਕਦੇ ਹਾਂ ਕਿ ਇਸ ਬਜਟ ਵਿਚ ਕੋਈ ਨਵੇਂ ਟੈਕਸ ਨਹੀਂ ਲਗਾਏ ਗਏ ਜੋ ਕੁਝ ਹੋ ਸਕਿਆ ਹੈ ਤਾਂ ਅਵਾਮ ਨੂੰ ਰੀਲੀਫ਼ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ । ਤੁਸੀਂ ਪਿਛਲੇ ਬਜਟ ਕਢ ਕੇ ਵੇਖੋ ਕਾਂਗਰਸ ਰਾਜ ਦੇ ੨੦ ਸਾਲਾਂ ਦੇ ਵਿਚ ਇਨ੍ਹਾਂ ਨੇ ਲੋਕਾਂ ਨੂੰ ਰੀਲੀਫ ਤਾਂ ਕੀ ਦੇਣਾ ਸੀ, ਇਹ ਹਰ ਸੈਸ਼ਨ ਵਿਚ ਨਵੇਂ ਟੈਕਸ ਲਾਉਂਦੇ ਹੀ ਰਹੇ ਹਨ । ਫੇਰ ਜੇ ਕਿਸੇ ਨੂੰ ਲਾਉਣਾ ਹੋਵੇ ਕਿਸੇ ਪੋਸਟ ਤੇ ਤਾਂ ਕੋਈ ਖਾਲੀ ਜਗ੍ਹਾ ਦੇਖਣ ਦੀ ਬਜਾਏ ਉਨ੍ਹਾਂ ਵਾਸਤੇ ਨਵੀਆਂ ਪੋਸਟਾਂ ਬਣਾਈਆਂ । ਐਸੀ ਦੁਨੀਆ ਦੇ ਤਖਤੇ ਤੇ ਕੋਈ ਹਕੂਮਤ ਨਹੀਂ ਜੋ ਬੰਦੇ ਵੇਖ ਕੇ ਪੋਸਟ ਬਣਾਏ ਹਾਂ ਪੋਸਟ ਲਈ ਬੰਦੇ ਜ਼ਰੂਰ ਲੱਭੇ ਜਾਂਦੇ ਹਨ, ਪਰ ਇਹ ਸਰਕਾਰ ਇਸ ਤਰ੍ਹਾਂ ਦੀਆਂ ਗੱਲਾਂ ਕਰਦੀ ਹੀ ਰਹੀ ਹੈ । ਲੋਕਾਂ ਨੂੰ ਅਕਾਮੋਡੇਟ ਕਰਨ ਦੀ ਖਾਤਰ ਉਨ੍ਹਾਂ ਲਈ ਪੋਸਟਾਂ ਕਰੀਏਟ ਕੀਤੀਆਂ ਜਾਂਦੀਆਂ ਹਨ । ਇਨ੍ਹਾਂ ਨੂੰ ਜੇ ਕਿਸੇ ਨੇ ਜਾ ਕੇ ਕਿਹਾ ਕਿ ਇਹ ਫਲਾਣੇ ਦਾ ਰਿਸ਼ਤੇਦਾਰ ਹੈ, ਕੋਈ ਪੋਸਟ ਦੇਣੀ ਹੈ ਤਾਂ ਫਟ ਇਹ ਹੁਕਮ ਹੋ ਗਿਆ ਕਿ ਚਲੋ ਕਿਸੇ ਬੋਰਡ ਦਾ ਚੇਅਰਮੈਨ ਲਾ ਦਿਓ । ਜੇ ਬੋਰਡ ਹੈ ਨਹੀਂ ਤਾਂ ਇਸ ਦੇ ਲਈ ਨਵਾਂ ਬੋਰਡ ਬਣਾ ਦਿਓ ਜਾਂ ਰਜਿਸਟਰਾਰ ਲਾ ਦਿਓ । ਪੰਡਿਤ ਜੀ ਸਾਨੂੰ ਕਹਿੰਦੇ ਹਨ ਕਿ ਤੁਸੀਂ ਇਸ ਤਰ੍ਹਾਂ ਨਾ ਕਰੋ ਇਕਠੇ ਰਹੋ, ਉਹ ਸਾਨੂੰ ਨਸੀਹਤ ਕਰਨ ਦੀ ਬਜਾਏ ਜ਼ਰਾ ਆਪਣੇ ਵੱਲ ਝਾਤੀ ਮਾਰ ਕੇ ਵੇਖਣ ਕਿ ਉਨ੍ਹਾਂ ਨੇ ਕੀ ਕੁਝ ਕੀਤਾ ਹੈ । ਤੁਸੀਂ ਜ਼ਰਾ ਆਪਣੀ ਆਈਡੀਆਲੋਜੀ ਨੂੰ ਵੇਖੋ, ਇਸ ਤਰ੍ਹਾਂ ਦੀਆਂ ਫੁਟ ਪਾਊ ਗੱਲਾਂ ਕਰਕੇ ਤੁਸੀਂ ਆਪਣੇ ਆਲੇ ਦੁਆਲੇ ਦੇ ਸਾਥੀਆਂ ਨੂੰ ਖੁਸ਼ ਕਰਨ ਦੀ ਕੋਸ਼ਿਸ਼ ਨਾ ਕਰੋ । ਕਿਉਂਕਿ ਟਾਈਮ ਥੋੜਾ ਹੈ ਇਸ ਲਈ ਮੈਂ ਇਤਨੀ ਹੀ ਗੱਲ ਕਰਕੇ ਬੈਠ ਜਾਂਦਾ ਹਾਂ ਕਿ ਯੂਨਾਈਟਿਡ ਫਰੰਟ ਦੀ ਇਹ ਸਰਕਾਰ ਹੈ, ਇਸ ਦੀ ਇਕ ਹੀ ਆਈਡੀਆਲੋਜੀ ਹੈ, ਅਸੀਂ ਲੋਕਾਂ ਨੂੰ ਕਲੀਨ ਗਵਰਨਮੈਂਟ ਦੇਣੀ ਹੈ ਅਤੇ ਲੋਕਾਂ ਦੇ ਭਲੇ ਲਈ ਸੋਚਣਾ ਹੈ, ਜਿੱਥੋਂ ਤੱਕ ਵੀ ਹੋ ਸਕਿਆ ਅਸੀਂ ਲੋਕਾਂ ਨੂੰ ਰੀਲੀਫ਼ ਹੀ ਦਿਆਂਗੇ ਅਤੇ ਇਹ ਟਾਪ ਹੈਵੀ ਐਡਮਨਿਸਟਰੇਸ਼ਨ ਨੂੰ ਵੀ ਖਤਮ ਕਰਾਂਗੇ ।

**ਵਿੱਤ ਮੰਤਰੀ** (ਡਾ: ਬਲਦੇਵ ਪ੍ਰਕਾਸ਼) : ਸਪੀਕਰ ਸਾਹਿਬ, ਮੈਂ ਆਪਣੀ ਸਪੀਚ ਸ਼ੁਰੂ ਕਰਨ ਤੋਂ ਪਹਿਲਾਂ ਇਕ ਕਲੈਰੀਕਲ ਮਿਸਟੇਕ ਕੁਰੈਕਟ ਕਰਾਉਣੀ ਚਾਹੁੰਦਾ ਹਾਂ । ਉਹ ਇਹ ਹੈ

[ਵਿੱਤ ਮੰਤ੍ਰੀ]
ਕਿ ਗਰਾਂਟ ਨੰ: ੮ ਦੇ ਵਿਚ ੨੫,੦੦੦ ਚਾਰਜਡ ਆਈਟਮ ਦੇ ਵਿਚ ਰਹਿ ਗਿਆ ਹੈ, ਉਹ ਹੁਣ ਇਸ ਦੇ ਵਿਚ ਇਨਸਰਟ ਕਰ ਲਿਆ ਜਾਵੇ ।

**Mr. Speaker** : It is permitted.

**ਵਿੱਤ ਮੰਤਰੀ** . ਸਪੀਕਰ ਸਾਹਿਬ, ਮੈਂ ਪੰਡਿਤ ਮੋਹਨ ਲਾਲ ਦੇ ਭਾਸ਼ਨ, ਆਜ਼ਾਦ ਸਾਹਿਬ ਦੇ ਭਾਸ਼ਨ ਅਤੇ ਸਰਦਾਰ ਗੁਰਮੀਤ ਸਿੰਘ ਹੋਰਾਂ ਦੇ ਭਾਂਸ਼ਨ ਨੂੰ ਬੜੇ ਗ਼ੌਰ ਨਾਲ ਸੁਣਿਆਂ ਹੈ ਅਤੇ ਉਨ੍ਹਾਂ ਦੇ ਬਹੁਤ ਸਾਰੇ ਪੁਆਇੰਟ ਵੀ ਨੋਟ ਕੀਤੇ ਹਨ । ਪੰਡਿਤ ਜੀ ਨੇ ਬੜੇ ਅੱਛੇ ਢੰਗ ਨਾਲ ਇਹ ਗਲ ਕਹੀ ਕਿ ਇਸ ਸਰਕਾਰ ਦੀ ਜਿਹੜੀ ਵੀ ਚੰਗੀ ਗੱਲ ਹੋਵੇਗੀ ਉਹ ਇਸ ਦਾ ਪੂਰੀ ਤਰਾਂ ਨਾਲ ਸਮਰਥਨ ਕਰਨਗੇ । ਪੂਰੀ ਤਰਾਂ ਨਾਲ ਹੌਸਲਾ ਅਫਜ਼ਾਈ ਕਰਨਗੇ । ਪੰਜਾਬ ਦੀ ਜਨਤਾ ਦੀ ਭਲਾਈ ਦੇ ਵਾਸਤੇ ਜਿਹੜਾ ਵੀ ਕੰਮ ਹੋਵੇਗਾ, ਉਸ ਦੇ ਵਿਚ ਇਨ੍ਹਾਂ ਦਾ ਵੀ ਹਿੱਸਾ ਹੋਵੇਗਾ । ਬੜੇ ਤਮਤਰਾਕ ਨਾਲ ਇਸ ਤਰਾਂ ਦੀਆਂ ਗਲਾਂ ਕਹਿੰਦੇ ਹੋਏ ਉਨ੍ਹਾਂ ਨੇ ਆਪਣੀ ਤਕਰੀਰ ਸ਼ੁਰੂ ਕੀਤੀ। ਪਰ ਮੈਨੂੰ ਇਨ੍ਹਾਂ ਦੀ ਸਪੀਚ ਵਿਚ ਇਕ ਗੱਲ ਵੀ ਨਹੀਂ ਲੱਭੀ ਜਿਸ ਦੇ ਆਧਾਰ ਤੇ ਪੰਜਾਬ ਦਾ ਭਲਾ ਕੀਤਾ ਜਾ ਸਕਦਾ ਹੋਵੇ । ਜਦੋਂ ਇਨ੍ਹਾਂ ਤੋਂ ਪਿਛਲੇ ੨੦ ਸਾਲ ਦੇ ਵਿਚ ਹੁਣ ਤੱਕ ਲੋਕਾਂ ਦੀ ਭਲਾਈ ਨਹੀਂ ਹੋ ਸਕੀ ਤਾਂ ਕੀ ਅੱਜ ਇਹ ਸਰਕਾਰ ਤੋਂ ਬਾਹਰ ਆ ਕੇ ਲੋਕਾਂ ਦੀ ਭਲਾਈ ਸੋਚ ਸਕਦੇ ਹਨ ? ਸਾਨੂੰ ਚੰਗੀ ਤਰਾਂ ਪਤਾ ਹੈ ਕਿ ਕਿਸਤਰਾਂ ਦਾ ਸਮਰਥਨ ਪੰਡਿਤ ਜੀ ਤੋਂ ਸਾਨੂੰ ਪਰਾਪਤ ਹੋ ਸਕਦਾ ਹੈ । ਇਨ੍ਹਾਂ ਬੜੀਆਂ ਪੁਰਾਣੀਆਂ ਅਖਬਾਰਾਂ ਦੀਆਂ ਕਟਿੰਗ ਸਾਂਭੀਆਂ ਹਨ। ਉਨ੍ਹਾਂ ਨੇ ਹੋਰ ਕੁਝ ਨਹੀਂ ਕਿਹਾ ਸਿਰਫ ਇਨ੍ਹਾਂ ਕਟਿੰਗ ਦੇ ਹਵਾਲੇ ਹੀ ਦਿੱਤੇ ਹਨ । ਪੰਜਾਬ ਦੇ ਅਵਾਮ ਨੂੰ ਹੁਣ ਚੰਗੀ ਤਰਾਂ ਪਤਾ ਹੈ । ਉਹ ਇਨ੍ਹਾਂ ਦੇ ਬਹਿਕਾਣ ਵਾਲੇ ਤਰੀਕਿਆਂ ਵਿਚ ਕਦੇ ਵੀ ਨਹੀਂ ਫਸਣਗੇ । ਇਹ ਭਾਵੇਂ ਕਿਸਤਰਾਂ ਦੀਆਂ ਇੰਟਰਪਰੈਟੇਸ਼ਨਜ਼ ਕਿਉਂ ਨਾ ਕਢਣ ਅਵਾਮ ਜਾਣਦਾ ਹੈ ਕਿ ਇਸ ਦੇ ਸਹੀ ਅਰਥ ਕੀ ਹਨ । ਇਨ੍ਹਾਂ ਨੇ ਇਕ ਪਾਸੇ ਫਿਰਕੇਦਾਰੀ ਦੀ ਅੱਗ ਅਤੇ ਫੁਟ ਪਾਉਣ ਦੀ ਨੀਤੀ ਨਾਲ, ਫੈਕਟਸ ਅਤੇ ਫਿਗਰਜ਼ ਨੂੰ ਇਕ ਪਾਸੇ ਕਰਦੇ ਹੋਏ ਮੋੜ ਤੋੜ ਕੇ ਗੱਲਾਂ ਕਰਨ ਦੀ ਕੋਸ਼ਸ਼ ਕੀਤੀ ਹੈ । ਇਹ ਆਪਣੀਆਂ ਸੇਵਾਵਾਂ ਇਸ ਢੰਗ ਨਾਲ ਦੇਣੀਆਂ ਚਾਹੁੰਦੇ ਹਨ ਕਿ ਕਿਸਤਰਾਂ ਇਕ ਦੂਸਰੇ ਦੇ ਵਿਚ ਫੁਟ ਪਾਈ ਜਾਵੇ, ਕਿਵੇਂ ਇਕ ਪਾਰਟੀ ਨੂੰ ਦੂਸਰੇ ਨਾਲੋਂ ਅਲਗ ਕੀਤਾ ਜਾਵੇ ਅਤੇ ਕਿਵੇਂ ੫-੬ ਪਾਰਟੀਆਂ ਦੇ ਗੁਟ ਵਿਚ ਦਰਾਜ਼ ਪਾਏ ਜਾਣ । ਇਸਤਰਾਂ ਨਾਲ ਪੰਡਿਤ ਜੀ ਨੇ ਪੁਰਾਣੇ ਫਾਰਮੂਲੇ ਜਿਹੜੇ ਪਿਛਲੀ ੧੫-੨੦ ਸਾਲ ਦੀ ਹਕੂਮਤ ਦੀ ਕੁਰਸੀ ਤੇ ਸਿਖੇ ਉਹ ਵਰਤਣ ਦੀ ਕੋਸ਼ਸ਼ ਕੀਤੀ ਹੈ । ਜੇ ਸਮਰਥਣ ਦੇਣਾ ਸੀ ਤਾਂ ਜਿਹੜੇ ਇਸ ਸਰਕਾਰ ਨੇ ਭਲਾਈ ਦੇ ਕੰਮ ਕੀਤੇ ਹੋਏ ਸੀ ਘਟ ਤੋਂ ਘਟ ਉਨ੍ਹਾਂ ਦੀ ਪ੍ਰਸ਼ੰਸ਼ਾ ਦੇ ਵਿਚ ਇਕ ਅੱਖਰ ਤਾਂ ਕਹਿੰਦੇ । ਅਸੀਂ 5 ਏਕੜ ਜ਼ਮੀਨ ਦਾ ਮਾਲੀਆ ਮੁਆਫ ਕੀਤਾ। ਕੀ ਪੰਡਿਤ ਜੀ ਦਾ ਇਹ ਫਰਜ਼ ਨਹੀਂ ਸੀ ਬਣਦਾ ਕਿ ਉਹ ਇਸ ਫੈਸਲੇ ਤੇ ਆਪਣੀ ਖੁਸ਼ੀ ਪਰਗਟ ਕਰਦੇ? ਇਨ੍ਹਾਂ ਦੀ ਸਰਕਾਰ ਨੇ ਇਹ ਫੈਸਲਾ ਕਰਨ ਲਈ ੧੦ ਸਾਲ ਤੱਕ ਰਦੀ ਦੀ ਟੋਕਰੀ ਵਿਚ ਪਾਈ ਰੱਖਿਆ । ਇਸੇ ਤਰਾਂ ਅਸੀਂ ਅਪੋਜ਼ੀਸ਼ਨ ਵਿਚ ਬੈਠ ਕੇ ਰੌਲਾ ਪਾਂਦੇ ਰਹੇ ਕਿ ਪ੍ਰੋਫੈਸ਼ਨਲ ਟੈਕਸ ਖਤਮ ਕਰੋ, ਹਾਊਸ ਟੈਕਸ ਖਤਮ ਕਰੋ, ਪ੍ਰਾਪਰਟੀ ਟੈਕਸ ਮੁਆਫ ਕਰੋ ਪਰ ਹਰ ਦਫਾ ਇਹ ਇਹੋ ਕਹਿੰਦੇ ਰਹੇ ਕਿ ਇਸ ਬਾਰੇ ਕਮੇਟੀਆਂ ਬਣੀਆਂ ਹਨ, ਉਨ੍ਹਾਂ ਦੀ ਰਿਪੋਰਟ ਆਉਣੀ ਹੈ, ਜੇ ਆ ਗਈ ਹੈ ਤਾਂ ਅਸੀਂ ਇਸ ਤੇ ਵਿਚਾਰ ਕਰਨਾ ਹੈ, ਪਰ ਇਹ ਆਪਣੀ ਹਕੂਮਤ ਵਿਚ ਕਿਸੇ ਵੀ ਲੈਵਲ ਤੇ ਕੋਈ ਫੈਸਲਾ ਨਹੀਂ ਕਰ ਸਕੇ । ਪਰ ਜਦੋਂ ਵੀ ਅਵਾਮੀ ਸਰਕਾਰ ਆਈ ਉਨ੍ਹਾਂ ਨੇ ਇਹ ਤਹੀਆ ਕਰ ਲਿਆ ਕਿ ਅਸੀਂ ਇਹ ਟੈਕਸ ਖਤਮ ਕਰ ਦੇਣੇ

ਹਨ । ਸਵੇਰੇ 10 ਵਜੇ ਤੋਂ ਲੈਕੇ ਸਾਡੀ ਕੈਬਨਿਟ ਦੀ ਮੀਟਿੰਗ 6 ਵਜੇ ਸ਼ਾਮ ਤਕ ਹੁੰਦੀ ਰਹੀ ਬਗ਼ੈਰ ਕਿਸੇ ਲੰਚ ਆਵਰ ਦੇ ਬਰੇਕ ਦੇ ਅਸੀਂ ਇਹ ਫੈਸਲਾ ਕਰ ਲਿਆ ਸੀ ਕਿ ਅਸੀਂ ਲੋਕਾਂ ਨੂੰ ਇਨ੍ਹਾਂ ਟੈਕਸਾਂ ਤੋਂ ਰਾਹਤ ਦਿਲਾਉਣੀ ਹੈ । ਜਦੋਂ ਤੱਕ ਅਸੀਂ ਇਹ ਸਾਰ ਫੈਸਲੇ ਨਹੀਂ ਕਰ ਲਏ ਅਸੀਂ ਉਠੇ ਨਹੀਂ । (ਤਾਲੀਆਂ) ਉਹ ਕਹਿੰਦੇ ਹਨ ਕਿ ਤੁਹਾਡੀ ਸਰਕਾਰ ਨੂੰ ਕੰਨਸਟਰਕਟਿਵ ਸਪੋਰਟ ਦੇਣੀ ਹੈ ਪਰ ਸਾਨੂੰ ਉਨ੍ਹਾਂ ਦੀ ਸਪੀਚ ਤੋਂ ਹੀ ਪਤਾ ਲੱਗ ਗਿਆ ਹੈ ਕਿ ਕਿਸਤਰਾਂ ਦੀ ਸਪੋਰਟ ਉਹ ਸਾਨੂੰ ਦੇਣਾ ਚਾਹੁੰਦੇ ਹਨ । ਸਪੀਕਰ ਸਾਹਿਬ, ਜੇ ਅਸੀਂ ਇਨ੍ਹਾਂ ਦੇ ਰਹਿਮ ਤੇ ਹੁੰਦੇ ਤਾਂ ਕਦੋਂ ਦੇ ਅਸੀਂ ਚਲੇ ਗਏ ਹੁੰਦੇ ਅਸੀਂ ਜਨਤਾ ਦੇ ਫੈਸਲੇ ਤੇ ਆਏ ਹਾਂ, ਜਨਤਾ ਦੀ ਮਰਜ਼ੀ ਨਾਲ ਏਥੇ ਬੈਠੇ ਹਾਂ, ਇਹ ਜਨਤਾ ਦੇ ਭਲੇ ਦੇ ਕੰਮਾਂ ਵਿਚ ਹਣ ਰੁਕਾਵਟ ਪਾ ਨਹੀਂ ਸਕਦੇ । ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਕਾਂਗਰਸ ਪਾਰਟੀ ਜਿਹੜੀ 1952 ਦੀਆਂ ਅਲੈਕਸ਼ਨਾਂ ਵਿਚ ਇਤਨੀ ਮੈਜਾਰਟੀ ਵਿਚ ਸੀ ਉਨ੍ਹਾਂ ਦੀ ਕੀ ਹਾਲਤ ਹੈ । 1962 ਵਿਚ ਜਨਤਾ ਨੇ ਇਤਨੀ ਚਪੇੜ ਮਾਰੀ ਕਿ ਇਸ ਮੈਜਾਰਿਟੀ ਨੂੰ ਕਾਫੀ ਸੈਟ ਬੈਕ ਪਹੁੰਚਿਆ ਅਤੇ ਇਸ ਦਫਾ ਜਦੋਂ 1967 ਦੀਆਂ ਅਲੈਕਸ਼ਨਾਂ ਆਈਆਂ ਤਾਂ ਜਿਵੇਂ ਮਾਂ ਬਚੇ ਨੂੰ ਬੁਰੇ ਕੰਮ ਤੋਂ ਹਟਾਉਣ ਲਈ ਥਪੜ ਮਾਰ ਕੇ ਘਰੋਂ ਬਾਹਰ ਕਢ ਦਿੰਦੀ ਹੈ ਇਸੇ ਤਰਾਂ ਹਿੰਦੁਸਤਾਨ ਦੀ ਜਨਤਾ ਨੇ ਕਾਂਗਰਸ ਪਾਰਟੀ ਨਾਲ ਕੀਤੀ । (ਤਾਲੀਆਂ) ਪੰਡਿਤ ਜੀ ਨੇ ਏਥੇ ਕਿਹਾ ਕਿ ਟੰਡਨ ਜੀ ਨੇ ਵਰਤ ਰੱਖਿਆ, ਯਗਯ ਦੱਤ ਨੇ ਵਰਤ ਰੱਖਿਆ ਪਰ ਜਨਤਾ ਨੇ ਤਾਂ ਉਨ੍ਹਾਂ ਨੂੰ ਸਰਕਾਰ ਤੋਂ ਬਾਹਰ ਕੱਢਣ ਦਾ ਜਿਹੜਾ ਫੈਸਲਾ ਕੀਤਾ ਹੈ ਉਹ ਬਾਅਦ ਵਿਚ ਫੈਸਲਾ ਕੀਤਾ ਹੈ । ਮੈਂ ਉਨ੍ਹਾਂ ਨੂੰ ਅੱਜ ਵੀ ਜੇ ਮੇਰੇ ਨਾਲ ਚਲ ਕੇ ਵੇਖਣ ਅੰਮ੍ਰਿਤਸਰ ਦੀਆਂ ਦੀਵਾਰਾਂ ਤੇ ਯਗਯ ਦੱਤ ਸ਼ਰਮਾ, ਮਾਸਟਰ ਤਾਰਾ ਸਿੰਘ ਅਤੇ ਸੰਤ ਫਤੇ ਸਿੰਘ ਦੇ ਕਾਰਟੂਨ ਜੋ ਇਨ੍ਹਾਂ ਦੇ ਵਕਤ ਵਿਚ ਬਣੇ, ਦਿਖਾ ਸਕਦਾ ਹਾਂ ।

ਕਈ ਤਰ੍ਹਾਂ ਦੇ ਅਡੰਬਰ ਇਨ੍ਹਾਂ ਨੇ ਰਚੇ । ਇਨ੍ਹਾਂ ਨੇ ਕਿਹਾ ਕਿ ਇਨ੍ਹਾਂ ਨੇ ਪੰਜਾਬ ਨੂੰ ਓਹ ਕੀਤਾ, ਇਹ ਕੀਤਾ । ਕੀ ਪੰਡਤ ਜੀ ਤੁਸੀਂ ਆਪਣੀ ਸਾਰੀ ਤਾਕਤ ਲਗਾ ਕੇ ਜਨਤਾ ਨੂੰ ਸਮਝਾਉਣ ਦੀ ਕੋਸ਼ਿਸ਼ ਨਹੀਂ ਕੀਤੀ ਸੀ ਕਿ ਅਸੀਂ ਪੰਜਾਬੀ ਸੂਬੇ ਦੇ ਬਣਨ ਦੇ ਖਿਲਾਫ਼ ਵਰਤ ਰਖੇ, ਪੰਜਾਬੀ ਸੂਬੇ ਦੀ ਮੁਖ਼ਾਲਫਤ ਕੀਤੀ ? ਉਸ ਦੇ ਬਾਅਦ ਕੀ ਹੋਇਆ, ਸਰਦਾਰ ਸੁਰਜੀਤ ਸਿੰਘ ਮਜੀਠੀਆ ਜਿਨ੍ਹਾਂ ਨੇ 10 ਲਖ ਰੁਪਏ ਖਰਚ ਕੀਤੇ, ਉਹ ਹਾਰ ਗਏ ਅਤੇ ਯਗਦੱਤ ਸ਼ਰਮਾ, ਜਿਹੜੇ ਕਿ ਆਪਣੀ ਕੰਸੀਚੂਅਨਸੀ ਵਿਚ ਇਕ ਦਿਨ ਵੀ ਨਹੀਂ ਸੀ ਗਏ, ਪੰਜਾਬ ਦੀ ਜਨਤਾ ਨੇ ਉਨ੍ਹਾਂ ਨੂੰ ਪਾਰਲੀਮੈਂਟ ਵਾਸਤੇ ਜਿਤਾਇਆ । (ਤਾਲੀਆਂ) ਇਥੇ ਟੰਡਨ ਸਾਹਿਬ ਦਾ ਨਾਂ ਲਿਆ ਗਿਆ ਹੈ, ਬੜੀਆਂ ਬਾਹਵਾਂ ਮਾਰਦੇ ਰਹੇ ਕਿ ਇਨ੍ਹਾਂ ਨੇ ਪੰਜਾਬੀ ਸੂਬੇ ਦੇ ਖਿਲਾਫ਼ ਵਰਤ ਰਖਿਆ । ਮੈਂ ਅਰਜ਼ ਕਰਦਾ ਹਾਂ ਕਿ ਇਹ ਇਕ ਹੀ ਕੰਸੀਚੂਅਨਸੀ ਵਿਚੋਂ ਤਿੰਨ ਵਾਰੀ ਚੁਣ ਕੇ ਆਉਂਦੇ ਰਹੇ ਹਨ । ਜੇਕਰ ਇਨ੍ਹਾਂ ਨੇ ਜਨਤਾ ਦੇ ਨਾਲ ਵਿਸ਼ਵਾਸਘਾਤ ਕੀਤਾ ਹੁੰਦਾ ਤਾਂ ਇਨ੍ਹਾਂ ਦੀ ਜ਼ਮਾਨਤ ਜ਼ਬਤ ਹੋਣੀ ਚਾਹੀਦੀ ਸੀ । ਲੇਕਿਨ ਹੋਇਆ ਕੀ ? ਇਹ 10 ਹਜ਼ਾਰ ਵੋਟ ਨਾਲ ਆਪਣੇ ਮੁਖ਼ਾਲਫ ਨੂੰ ਹਰਾ ਕੇ ਆਏ । ਅਤੇ ਉਸ ਆਦਮੀ ਨੂੰ ਇਨ੍ਹਾਂ ਨੇ ਹਰਾਇਆ ਜਿਸ ਨੇ ਡੇਢ, ਦੋ ਲਖ ਰੁਪਏ ਖਰਚ ਕੀਤੇ ਸਨ । (ਤਾਲੀਆਂ) ਪੰਡਿਤ ਜੀ ਸਾਨੂੰ ਅਖਬਾਰਾਂ ਦੇ ਪਰਚੇ ਵਿਖਾਉਂਦੇ ਹਨ । ਕੀ ਜਨਤਾ ਦੇ ਵਰਡਿਕਟ ਨੂੰ ਉਨ੍ਹਾਂ ਨੇ ਨਹੀਂ ਦੇਖਿਆ, ਕੀ ਉਨ੍ਹਾਂ ਨੇ ਸਾਰੀਆਂ ਗਲਾਂ ਜਨਤਾ ਨੂੰ ਨਹੀਂ ਦਸੀਆਂ ? ਇਹ ਕਹਿੰਦੇ ਹਨ ਕਿ ਅਸੀਂ ਆਪੋ ਵਿਚ ਲੜਦੇ ਰਹਿੰਦੇ ਹਾਂ, ਸਾਡੇ ਬੜੇ ਮੱਤ ਭੇਦ ਹਨ, ਅਸੀਂ ਚਲ ਨਹੀਂ ਸਕਦੇ । ਮੈਂ ਇਕ ਮਿਸਾਲ ਹਾਊਸ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ । ਮੈਂ ਇਕ ਹੀ ਹਲਕੇ ਵਿਚੋਂ ਤਿੰਨ ਦਫਾ ਇਲੈਕਸ਼ਨ ਲੜਦਾ ਰਿਹਾ ਹਾਂ । ਇਕ ਸਿੱਖ ਕੈਂਡੀਡੇਟ

[ਵਿੱਤ ਮੰਤ੍ਰੀ]

ਹੁੰਦਾ ਸੀ, ਇਕ ਕਾਂਗਰਸ ਦਾ ਉਮੀਦਵਾਰ ਅਤੇ ਇਕ ਮੈਂ ਹੁੰਦਾ ਸਾਂ । ਇਸ ਵਾਰੀ ਇਕ ਸਿੱਖ ਕੈਂਡੀਡੇਟ ਅਤੇ ਅਕਾਲੀ ਪਾਰਟੀ ਨੇ ਦੋ, ਤਿੰਨ ਕਵਰਿੰਗ ਕੈਂਡੀਡੇਟ ਰਖ ਦਿਤੇ । ਉਨ੍ਹਾਂ ਨੇ ਨਾਲ ਸ਼ਪਥ ਨਹੀਂ ਸੀ ਲਗਾਈ ਇਸ ਕਰ ਕੇ ਉਨ੍ਹਾਂ ਦੇ ਪੇਪਰ ਰੀਜੈਕਟ ਹੋ ਗਏ । ਅੰਮ੍ਰਿਤਸਰ ਵਿਚ ਸ਼ਾਮ ਨੂੰ ਕਾਂਗਰਸ ਦੇ ਕੈਂਡੀਡੇਟ ਦਾ ਜਲੂਸ ਕਢਿਆ ਗਿਆ, ਪਾਰਟੀ ਵੀ ਹੋ ਗਈ ਅਤੇ ਸ਼ਾਮ ਨੂੰ ਸੋਮ ਰਸ ਵੀ ਪਿਲਾ ਦਿਤਾ ਕਿ ਹੁਣ ਕਾਂਗਰਸ ਜਿਤੇਗੀ । ਇਹ ਕਹਿਣ ਲਗੇ ਕਿ ਜਿਸ ਕੈਂਡੀਡੇਟ ਨੇ ਸਿਖਾਂ ਦੇ ਵੋਟ ਲੈਣੇ ਸਨ ਉਹ ਤੇ ਰਿਹਾ ਨਹੀਂ ਅਤੇ ਸਿਖਾਂ ਨੇ ਜਨ ਸੰਘ ਨੂੰ ਤਾਂ ਵੋਟ ਦੇਣੇ ਨਹੀਂ । ਮੇਰੀ ਕਾਂਸਟੀਚੂਐਂਸੀ ਵਿਚ ਹਰੀਜਨਾਂ ਦੇ ਵੋਟ ਵੀ ਕਾਫੀ ਹਨ । 18,20 ਹਜ਼ਾਰ ਸਿਖਾਂ ਦੇ ਵੀ ਵੋਟ ਹਨ ਅਤੇ ਦੂਸਰੇ 25,26 ਹਜ਼ਾਰ ਵੋਟ ਹਨ । ਤੁਸੀਂ ਜਨਤਾ ਦੇ ਫੈਸਲੇ ਦਾ ਅੰਦਾਜ਼ਾ ਲਗਾਉ । ਮੇਰੀ ਉਥੇ ਡਾਇਰੈਕਟ ਟਕੱਰ ਸੀ । ਉਥੇ ਇਕ ਜਲਸਾ ਵੀ ਸਰਵੋਦੇ ਵਾਲਿਆਂ ਨੇ ਕੀਤਾ, ਉਸ ਵਿਚ ਸਾਰੀਆਂ ਪੁਲੀਟੀਕਲ ਪਾਰਟੀਆਂ ਨੂੰ ਬੁਲਾਇਆ ਗਿਆ । ਮੁਸਾਫਰ ਸਾਹਿਬ ਨਹੀਂ ਆ ਸਕੇ ਕਿਉਂਕਿ ਉਹ ਜਨਤਾ ਨੂੰ ਫੇਸ ਨਹੀਂ ਕਰਦੇ ਸਨ । ਸਰਦਾਰ ਸੁਰਜੀਤ ਸਿੰਘ ਮਜੀਠੀਆ ਗਏ ਸਨ । ਕਾਂਗਰਸ ਵਲੋਂ ਇਹੋ ਮਿਸਾਲ ਪੰਡਤ ਮੋਹਣ ਲਾਲ ਜੀ ਨੇ ਉਥੇ ਜਲਸੇ ਵਿਚ ਰਖੀ, ਪੰਜਾਬੀ ਸੂਬੇ ਦੀ ਗਲ ਅਤੇ ਚੰਡੀਗੜ੍ਹ ਦੀ ਗਲ ਉਥੇ ਕੀਤੀ ਗਈ। ਅਸਾਂ ਆਪਣਾ ਨੁਕਤਾ ਨਿਗਾਹ ਨਾਲ ਸਾਰੀਆਂ ਗ਼ਲਾਂ ਦਾ ਜਵਾਬ ਜਨਤਾ ਦੇ ਸਾਹਮਣੇ ਦਿਤਾ । ਅਸਾਂ ਜਨਤਾ ਨੂੰ ਦਸਿਆ ਕਿ ਠੀਕ ਹੈ ਕਿ ਅਸਾਂ ਪੰਜਾਬੀ ਸੂਬੇ ਦੀ ਮੁਖਾਲਫਿਤ ਕੀਤੀ ਸੀ ਅਸਾਂ ਈਮਾਨਦਾਰੀ ਨਾਲ ਆਪੋਜ਼ੀਸ਼ਨ ਕੀਤੀ ਹੈ ਲੇਕਿਨ ਕਾਂਗਰਸ ਨੂੰ ਵੋਟ ਨਾ ਦਿਉ ਕਿਉਂਕਿ ਇਕ ਬੇਈਮਾਨ ਦੋਸਤ ਨਾਲੋਂ ਈਮਾਨਦਾਰ ਵਿਰੋਧੀ ਸੌ ਦਰਜਾ ਚੰਗਾ ਹੈ । (ਤਾਲੀਆਂ) ਬੇਈਮਾਨ ਲੋਕ ਤਾਂ ਇਕੱਠੇ ਹੋ ਕੇ ਵੀ ਨਹੀਂ ਚਲ ਸਕਦੇ । (ਹਾਸਾ) । ਸਾਨੂੰ ਕਹਿੰਦੇ ਹਨ ਕਿ ਅਸੀਂ 6 ਪਾਰਟੀਆਂ ਇਕੱਠੀਆਂ ਹੋਈਆਂ ਹਾਂ ਪਰ ਇਨ੍ਹਾਂ ਦਾ ਤਾਂ ਇਕ ਇਕ ਆਦਮੀ ਵਖਰੀ ਵਖਰੀ ਪਾਰਟੀ ਬਣਾਈ ਬੈਠਾ ਹੈ। (ਤਾਲੀਆਂ) । ਮੈਂ ਇਕ ਪਰੀਡਾਮੀਨੈਂਟਲੀ ਸਿਖ ਕਾਂਸਟੀਚੂਐਂਸੀ ਵਿਚੋਂ ਚੁਣ ਕੇ ਆਇਆ ਹਾਂ । ਪੰਜਾਬ ਦਾ ਜਨ ਸੰਘ ਦਾ ਪਰੈਜ਼ੀਡੈਂਟ ਹਾਂ । ਜਦੋਂ ਸਿਖ ਕੈਂਡੀਡੇਟ ਨਿਕਲ ਗਿਆ ਤਾਂ ਕਾਂਗਰਸ ਵਾਲੇ ਬਹੁਤ ਖੁਸ਼ ਹੋਏ ਕਿ ਉਹਦੇ ਵੋਟ ਵੀ ਕਾਂਗਰਸ ਨੂੰ ਮਿਲ ਜਾਣਗੇ ਕਿਉਂਕਿ ਉਨ੍ਹਾਂ ਦਾ ਖਿਆਲ ਸੀ ਕਿ ਕਿਸੇ ਸਿਖ ਨੇ ਜਨ ਸੰਘ ਨੂੰ ਤਾਂ ਵੋਟ ਨਹੀਂ ਪਾਉਣੇ ਇਸ ਕਰ ਕੇ ਜਨ ਸੰਘ ਦਸ ਗਿਆਰਹ ਹਜ਼ਾਰ ਵੋਟਾਂ ਤੇ ਹਾਰ ਜਾਵੇਗਾ । ਤੁਸੀਂ ਹੈਰਾਨ ਹੋਵੋਗੇ ਕਿ ਮੈਂ 1957 ਵਿਚ 4 ਹਜ਼ਾਰ ਵੋਟਾਂ ਤੇ ਜਿਤਿਆ ਸੀ, 1962 ਵਿਚ ਡੇਢ੍ਹ ਹਜ਼ਾਰ ਵੋਟਾਂ ਤੇ ਜਿਤਿਆ ਪਰ ਹੁਣ 1967 ਵਿਚ ਇਹ ਹਾਲਤ ਹੋ ਗਈ ਕਿ ਮੈਂ ਪੰਜ ਹਜ਼ਾਰ ਵੋਟਾਂ ਤੇ ਜਿਤਿਆ । ਕੀ ਇਸ ਨਾਲ ਜਨਤਾ ਦਾ ਵਰਡਿਕਟ ਸਪਸ਼ਟ ਨਹੀਂ ਹੋ ਜਾਂਦਾ ? (ਤਾਲੀਆਂ) ਪੰਜਾਬ ਦੀ ਜਨਤਾ ਨੇ ਫੈਸਲਾ ਕਰ ਲਿਆ ਸੀ ਕਿ ਪੰਜਾਬ ਦੀ ਯੂਨਿਟੀ ਤਦ ਹੀ ਕਾਇਮ ਹੋ ਸਕਦੀ ਹੈ ਜਦ ਕਿ ਕਾਂਗਰਸ ਨੂੰ ਰੀਪਲੇਸ ਕੀਤਾ ਜਾਵੇ । ਇਹ ਕਹਿੰਦੇ ਹਨ ਕਿ ਅਸਾਂ ਆਪਣਾ ਸਟੈਂਡ ਬਦਲ ਲਿਆ ਹੈ, ਮੈਂ ਦਸਣਾ ਚਾਹੁੰਦਾ ਹਾਂ ਕਿ ਸਟੈਂਡ ਕਿਸ ਨੇ ਬਦਲ ਲਿਆ ਹੈ । ਅਸੀਂ ਈਮਾਨਦਾਰੀ ਨਾਲ ਮੰਨਦੇ ਹਾਂ ਕਿ ਅਕਾਲੀ ਪਾਰਟੀ ਨਾਲ ਪੰਜਾਬੀ ਸੂਬਾ ਬਣਨ ਤੇ ਸਾਡਾ ਮਤ ਭੇਦ ਸੀ, ਅਸੀਂ ਈਮਾਨਦਾਰੀ ਨਾਲ ਮੁਖਾਲਫਿਤ ਕਰਦੇ ਰਹੇ । ਉਹ ਇਕ ਪੁਲੀਟੀਕਲ ਇਸ਼ੂ ਸੀ । ਅਸੀਂ ਸਮਝਦੇ ਸਾਂ ਕਿ ਪੰਜਾਬ ਛੋਟਾ ਨਹੀਂ ਹੋਣਾ ਚਾਹੀਦਾ ਪੰਜਾਬ ਦੀ ਤਰੱਕੀ ਰੁਕ ਜਾਵੇਗੀ, ਪੰਜਾਬੀ ਭਾਸ਼ਾ ਨੂੰ ਕੋਈ ਫਾਇਦਾ ਨਹੀਂ ਹੋਵੇਗਾ ਕਿਉਂਕਿ ਲਖਾਂ ਲੋਕ ਇਸ ਨੂੰ ਪੜ੍ਹਨਾ ਛਡ ਦੇਣਗੇ । ਇਸ ਮੱਤ ਭੇਦ ਉਤੇ ਅਸੀਂ ਲੜਦੇ ਰਹੇ । ਹੁਣ ਉਹ ਮਸਲਾ ਹਲ ਹੋ ਗਿਆ ਹੈ । ਪੰਜਾਬੀ ਸੂਬੇ ਦੇ ਮੱਤ ਭੇਦ ਵਾਲਾ ਇਸ਼ੂ ਸਮਾਪਤ ਹੋ ਗਿਆ ਹੈ । ਜਦੋਂ ਇਸ਼ੂ ਹੀ

ਖਤਮ ਹੋ ਗਿਆ ਹੈ ਤਾਂ ਕੀ ਫਿਰ ਵੀ ਅਸੀਂ ਲੜਦੇ ਰਹੀਏ ? ਇਹ ਤੇ ਚਾਹੁੰਦੇ ਹਨ ਕਿ ਪੰਜਾਬ ਦੀ ਜਨਤਾ ਕਿਸੇ ਨਾ ਕਿਸੇ ਇਸ਼ੂ ਤੇ ਲੜਦੀ ਰਹੇ। ਇਹ ਕਹਿੰਦੇ ਹਨ ਕਿ ਸਟੈਂਡ ਬਦਲ ਲਿਆ ਹੈ। ਮੈਂ ਅਰਜ਼ ਕਰਾਂ ਕਿ 8 ਮਾਰਚ ਨੂੰ ਪੰਜਾਬੀ ਸੂਬੇ ਦਾ ਫ਼ੈਸਲਾ ਹੋਇਆ। ਮੈਂ ਦਿੱਲੀ ਵਿਚ ਸਾਂ। ਅਸੀਂ ਧੇਬਰ ਭਾਈ ਨੂੰ ਅਤੇ ਕਾਂਗਰਸ ਹਾਈ ਕਮਾਂਡ ਦੇ ਦੂਸਰੇ ਮੈਂਬਰਾਂ ਨੂੰ ਮਿਲ ਰਹੇ ਸਾਂ। ਅਸੀਂ ਉਨ੍ਹਾਂ ਨੂੰ ਦਸ ਰਹੇ ਸਾਂ ਕਿ ਪੰਡਤ ਨਹਿਰੂ ਨੇ ਕੀ ਸਟੈਂਡ ਲਿਆ ਸੀ ਅਤੇ ਤੁਸੀਂ ਕਿਧਰੇ ਢੇਰੀ ਨਾ ਢਾਹ ਦੇਣਾ। ਅਸੀਂ ਆਪਣਾ ਨੁਕਤਾ ਨਿਗਾਹ ਉਨ੍ਹਾਂ ਨੂੰ ਦਸ ਰਹੇ ਸਾਂ। ਇਸੇ ਤਰ੍ਹਾਂ ਅਕਾਲੀ ਵੀ ਮਿਲ ਰਹੇ ਸਨ। ਉਥੇ ਸਾਨੂੰ ਪੰਜਾਬ ਮਨਿਸਟਰੀ ਦੇ ਨੇਤਾ ਮਿਲੇ। ਉਨ੍ਹਾਂ ਨੇ ਕਿਹਾ ਕਿ ਸਾਨੂੰ ਪੂਰਾ ਵਿਸ਼ਵਾਸ ਹੈ ਕਿ ਹਾਈ ਕਮਾਂਡ ਦੀ ਮੀਟਿੰਗ ਵਿਚ ਇਹ ਫੈਸਲਾ ਕਦੇ ਨਹੀਂ ਹੋ ਸਕਦਾ, ਸਾਡੀ ਸਾਰੀ ਸਿਆਸੀ ਜ਼ਿੰਦਗੀ ਇਸ ਉਪਰ ਲਗ ਜਾਵੇਗੀ ਅਤੇ ਅਸੀਂ ਰੀਜ਼ਾਈਨ ਕਰਕੇ ਬਾਹਰ ਆ ਜਾਵਾਂਗੇ। ਪੰਜਾਬ ਵਿਚ ਭਾਂਬੜ ਮਚ ਜਾਵੇਗਾ, ਅਸੀਂ ਜਨਤਾ ਨਾਲ 18 ਸਾਲਾਂ ਦੇ ਵਾਦੇ ਕੀਤੇ ਹੋਏ ਹਨ ਅਸੀਂ ਉਨ੍ਹਾਂ ਨਾਲ ਵਿਸ਼ਵਾਸ਼ ਘਾਤ ਨਹੀਂ ਕਰ ਸਕਦੇ। ਕੈਬਨਿਟ ਰਹੇ ਜਾਂ ਨਾਂ ਰਹੇ, ਅਸੀਂ ਇਹ ਨਹੀਂ ਹੋਣ ਦਿਆਂਗੇ। ਮੈਂ ਕਿਸ਼ਨ ਲਾਲ ਜੀ ਨੂੰ ਕਿਹਾ ਕਿ ਅਸੀਂ ਤਾਂ ਐਵੇਂ ਟਾਇਮ ਵੇਸਟ ਕਰ ਰਹੇ ਹਾਂ ਜਦੋਂ ਇਹ ਐਨੇ ਦ੍ਰਿੜ੍ਹ ਹਨ ਤਾਂ ਸਾਨੂੰ ਕੀ ਚਿੰਤਾ ਹੈ। ਅਸੀਂ ਕਿਸੇ ਆਦਮੀ ਨੂੰ ਮਿਲਣ ਜਾਣਾ ਸੀ ਉਥੇ ਚਲੇ ਗਏ। ਉਥੇ ਰਾਤ ਨੂੰ 9 ਵਜੇ ਅਸਾਂ ਇਹ ਖਬਰ ਸੁਣੀ ਕਿ ਹਾਈ ਕਮਾਂਡ ਨੇ ਫੈਸਲਾ ਕਰ ਦਿਤਾ ਹੈ। ਸਾਨੂੰ ਬੜਾ ਅਫਸੋਸ ਹੋਇਆ ਕਿ ਇਹ ਕਹਿੰਦੇ ਤਾਂ ਕੁਝ ਹੋਰ ਸਨ ਪਰ ਹੋਇਆ ਕੁਝ ਹੋਰ ਸਾਨੂੰ ਪਤਾ ਇਹ ਲਗਾ ਕਿ ਜਿਹੜੇ ਆਦਮੀ ਸਾਡੇ ਸਾਹਮਣੇ ਦਮਗਜੇ ਮਾਰਦੇ ਸਨ ਉਨ੍ਹਾਂ ਨੇ ਕਿਸੇ ਨੇ ਨੋਟ ਆਫ ਡਿਸੈਂਟ ਵੀ ਨਾ ਦਿਤਾ, ਸਿਰਫ ਮੁਰਾਰ ਜੀ ਡੀਸਾਈ ਨੇ ਹੀ ਦਿਤਾ। ਅਸਾਂ ਕਾਰਵਾਈਆਂ ਵੀ ਕੀਤੀਆਂ, ਪਰੋਟੈਸਟ ਵੀ ਕੀਤੇ। ਪਰ ਹੁਣ ਤਾਂ ਪੰਜਾਬ ਦੀ ਰੀਆਰਗੇ-ਨਾਈਜ਼ੇਸ਼ਨ ਹੋ ਚੁਕੀ ਹੈ, ਪੰਜਾਬ ਦੀ ਖੁਸ਼ਹਾਲੀ ਸਾਡੇ ਸਾਹਮਣੇ ਹੈ, ਜਨਤਾ ਦੀ ਸੇਵਾ ਸਾਡੇ ਸਾਹਮਣੇ ਹੈ। ਪੰਡਤ ਜੀ ਕਹਿੰਦੇ ਹਨ ਕਿ ਅਸਾਂ ਆਪਣਾ ਸਟੈਂਡ ਬਦਲ ਲਿਆ ਹੈ। ਕੀ ਮੈਂ ਇਨ੍ਹਾਂ ਨੂੰ ਪੁਛ ਸਕਦਾ ਹਾਂ ਕਿ ਇਹ 18 ਸਾਲਾਂ ਤਕ ਵਾਦੇ ਕਰਦੇ ਰਹੇ ਕਿਸੇ ਇਕ ਆਦਮੀ ਦੀ ਵੀ ਐਨੀ ਜੁਰਅਤ ਹੋਈ ਕਿ ਪੰਜਾਬ ਦੀ ਯੂਨਟੀ ਦੀ ਖਾਤਰ ਰੀਜ਼ਾ-ਈਨ ਕਰ ਕੇ ਬਾਹਰ ਆ ਜਾਵੇ ? ਇਨ੍ਹਾਂ ਨੇ 1952 ਦਾ ਇਲੈਕਸ਼ਨ ਲੜਿਆ ਤਾਂ ਪੰਜਾਬ ਦੀ ਯੂਨੀਟੀ ਦੇ ਨਾ ਤੇ, 1957 ਦਾ ਇਲੈਕਸ਼ਨ ਲੜਿਆ ਤਾਂ ਪੰਜਾਬ ਦੀ ਯੂਨੀਟੀ ਦੇ ਨਾਂ ਤੇ, ਸਰਦਾਰ ਪਰਤਾਪ ਸਿੰਘ ਕਹਿੰਦੇ ਰਹੇ ਕਿ ਮੈਂ ਪੰਜਾਬ ਦੇ ਟੁਕੜੇ ਨਹੀਂ ਹੋਣ ਦਿਆਂਗਾ। ਜੇ ਕਰ ਇਹ ਮਹਿਸੂਸ ਕਰਦੇ ਸਨ ਕਿ ਪੰਜਾਬੀ ਸੂਬਾ ਬਨਣਾ ਹੀ ਹੈ ਤਾਂ ਕੀ ਇਨ੍ਹਾਂ ਨੇ ਇਹ ਗੱਲ ਜਨਤਾ ਨੂੰ ਦਸ ਦਿਤੀ ਕਿ ਅਸਾਂ ਆਪਣਾ ਸਟੈਂਡ ਬਦਲ ਲਿਆ ਹੈ ? ਇਨ੍ਹਾਂ ਨੂੰ ਚਾਹੀਦਾ ਸੀ ਕਿ ਸਹੀ ਪੁਜ਼ੀਸ਼ਨ ਜਨਤਾ ਦੇ ਸਾਹਮਣੇ ਰਖਦੇ।

ਔਰ ਕਹਿੰਦੇ ਕਿ ਅਸੀਂ ਗੌਰਮੈਂਟ ਤੋਂ ਅਸਤੀਫ਼ਾ ਦਿੰਦੇ ਹਾਂ। ਫੇਰ ਮੈਂ ਸਮਝਦਾ ਕਿ ਇਨ੍ਹਾਂ ਦੀ ਸਿਆਸੀ ਈਮਾਨਦਾਰੀ ਹੈ ਜਿਤਨਾਂ ਪ੍ਰਚਾਰ ਆਪਣਾ ਇਸ ਕਾਂਗਰਸ ਨੇ ਪਿਛਲੇ 20 ਸਾਲਾਂ ਵਿਚ ਕੀਤਾ ਹੈ ਦੁਨੀਆਂ ਦੇ ਇਤਿਹਾਸ ਵਿਚ ਕਿਸੇ ਸੰਸਥਾ ਨੇ ਨਹੀਂ ਕੀਤਾ। ਅਜ ਉਹੀ ਲੋਕ ਅਖਬਾਰਾਂ ਦੇ ਪੁਰਜੇ ਸਾਡੇ ਸਾਹਮਣੇ ਕੋਟ ਕਰਦੇ ਹਨ। ਮੈਂ ਨਿਸ਼ਚੇ ਨਾਲ ਕਹਿ ਸਕਦਾ ਹਾਂ ਕਿ ਅਗਰ ਅਜ ਇਹ ਸਰਕਾਰ ਖਤਮ ਵੀ ਹੋ ਜਾਵੇ- ਭਾਵੇਂ ਇਹ ਅਲਗ ਅਲਗ ਪਾਰਟੀਆਂ ਦੇ ਸਹਿਯੋਗ ਨਾਲ ਬਣੀ ਹੈ — ਜਨਤਾਂ ਫੇਰ ਵੀ ਇਸੇ

[ਵਿੱਤ ਮੰਤਰੀ]

ਦੇ ਨਾਲ ਹੈ ਔਰ ਹਰ ਜਗ੍ਹਾ ਉਤੇ ਇਸ ਦਾ ਸੁਆਗਤ ਹੀ ਕਰੇਗੀ । ਸਾਨੂੰ ਕੀ ਪੁਛਦੇ ਹੋ ਲੋਕਾਂ ਤੋਂ ਪੁਛੋਂ ਕਿ ਉਨ੍ਹਾਂ ਨੇ ਕਿਸ ਤਰ੍ਹਾਂ ਸੁਖ ਦਾ ਸਾਹ ਲਿਆ ਹੈ ਕਾਂਗਰਸ ਹਕੂਮਤ ਦੇ ਇਥੋਂ ਖਤਮ ਹੋਣ ਤੇ । ਕੀ ਤੁਹਾਨੂੰ ਅਜੇ ਤਕ ਵੀ ਯਕੀਨ ਨਹੀਂ ਹੋਇਆ ਕਿ ਵਾਕਈ ਪੰਜਾਬ ਦੇ ਲੋਕਾਂ ਵਿਚ ਇਹਨੀ ਚੇਂਜ ਆ ਗਈ ਹੈ ? ਲੱਖਾਂ ਆਦਮੀ ਅੰਮ੍ਰਿਤਸਰ ਵਿਚ ਗੌਰਮੈਂਟ ਦਾ ਸੁਆਗਤ ਕਰਨ ਲਈ ਖੜੇ ਹੋ ਗਏ । ਇਸ ਬਾਰੇ ਕੋਈ ਕਿਸੇ ਤਰ੍ਹਾਂ ਦੀ ਪਬਲਿਸਿਟੀ ਨਹੀਂ ਸੀ ਕੀਤੀ ਗਈ ਪਰ ਫੇਰ ਵੀ ਲੱਖਾਂ ਦੀ ਗਿਣਤੀ ਵਿਚ ਬੁਢੇ, ਜਵਾਨ, ਬੱਚੇ, ਔਰਤ, ਮਰਦ ਉਥੇ ਇਕੱਠੇ ਹੋਏ । ਵੇਖ ਦੇ ਅਚੰਭਾ ਹੁੰਦਾ ਸੀ ਜਦੋਂ ਉਹ ਖੁਸ਼ੀ ਦੇ ਨਾਲ ਰੋ ਰਹੇ ਸੀ । ਇਸੇ ਖੁਸ਼ੀ ਵਿਚ ਜਨਰਲ ਸਪੈਰੋ ਨੂੰ ਲੋਕਾਂ ਨੇ ਆਪਣੇ ਮੋਢਿਆਂ ਤੇ ਚੁਕ ਲਿਆ, ਭੰਗੜਾ ਪਾਉਣਾ ਸ਼ੁਰੂ ਕਰ ਦਿੱਤਾ । ਆਖਿਰ ਉਹ ਕਿਹੜੀ ਭਾਵਨਾ ਸੀ ਜਿਸ ਦੀ ਉਹ ਤਸਵੀਰ ਸੀ ? ਉਹ ਸੀ ਜਨਤਾ ਦੀ ਖੁਸ਼ੀ ਦਾ ਪਰਦਰਸ਼ਨ, ਉਸ ਦੀ ਝਲਕ । ਉਹ ਉਨ੍ਹਾਂ ਦੀ ਇਹ ਭਾਵਨਾ ਸਾਫ਼ ਜਾਹਿਰਾ ਕਰਦੀ ਹੈ ਕਿ ਪੰਜਾਬ ਵਿਚ ਹੁਣ ਏਕਤਾ ਹੈ ਜਨਤਾ ਇਹ ਚਾਹੁੰਦੀ ਹੈ ਕਿ ਇਹ ਹਕੂਮਤ ਕਾਇਮ ਰਹੇ । ਬੜੀ ਮੁਸ਼ਕਲ ਨਾਲ ਕਾਂਗਰਸੀ ਹਕੂਮਤ ਦੀ ਹਨੇਰਗਰਦੀ ਤੋਂ ਪਿੱਛਾ ਛੁੜਾਇਆ ਹੈ, ਜਨਤਾ ਚਾਹੁੰਦੀ ਹੈ ਕਿ ਜਨਤਾ ਦਾ ਇਹ ਰਾਜ ਬਣਿਆ ਰਹੇ ।

ਪੰਡਿਤ ਜੀ ਨੇ ਇਕ ਹੋਰ ਗੱਲ ਕਹੀ ਕਿ ਇਹ ਸਾਰੀ ਯੂਨੀਟੀ ਕੁਰਸੀਆਂ ਦੀ ਖਾਤਰ ਹੋਈ । ਗੱਲ ਸੋਲਾਂ ਆਨੇ ਗਲਤ ਹੈ । ਮੈਂ ਇਹ ਸਮਝਦਾ ਹਾਂ ਔਰ ਤੁਹਾਡੇ ਜ਼ਰੀਏ, ਸਪੀਕਰ ਸਾਹਿਬ, ਆਪਣੇ ਉਨ੍ਹਾਂ ਦੋਸਤਾਂ ਨੂੰ ਕਹਾਂਗਾ ਕਿ ਉਹ ਜਨਤਾ ਵਿਚ ਖੁਦ ਜਾ ਕੇ ਵੇਖਣ ਕਿ ਇਸ ਸਰਕਾਰ ਦੇ ਆਉਣ ਤੇ ਹੀ ਸੂਬੇ ਵਿਚ ਕਿਸ ਤਰ੍ਹਾਂ ਦੀ ਖੁਸ਼ਗਵਾਰ ਤਬਦੀਲੀ ਆਈ ਹੈ, ਕਿਸ ਤਰ੍ਹਾਂ ਦੀ ਸਟੇਬਿਲ਼ੇਟੀ ਔਰ ਹਾਰਮਨੀ ਕਾਇਮ ਹੋਈ ਹੈ । ਅੰਮ੍ਰਿਤਸਰ ਔਰ ਦੂਸਰੀਆਂ ਜਗਾਹਾਂ ਤੇ ਜਾ ਕੇ ਵੇਖਣ ਕਿ ਮਾਹੌਲ ਕਿਸ ਕਦਰ ਅੱਛਾ ਹੋ ਗਿਆ ਹੈ । ਸਪੀਕਰ ਸਾਹਿਬ, ਜਿਸ ਤਰ੍ਹਾਂ ਮੇਰੇ ਦੋਸਤ ਸਰਦਾਰ ਲੱਛਮਣ ਸਿੰਘ ਜੀ ਨੇ ਹਾਊਸ ਵਿਚ ਕਿਹਾ ਹੈ, ਪੰਜਾਬ ਦੀ ਸਟੇਬਿਲਟੀ ਔਰ ਏਕਤਾ, ਵਾਸਤੇ ਇਕ ਹਕੂਮਤ ਨਹੀਂ ਇਸ ਕਿਸਮ ਦੀਆਂ ਸੈਂਕੜੇ ਹਕੂਮਤਾਂ ਕੁਰਬਾਨ ਕੀਤੀਆਂ ਜਾ ਸਕਦੀਆਂ ਹਨ । ਕੁਰਸੀਆਂ ਛਡੀਆਂ ਜਾ ਸਕਦੀਆਂ ਹਨ ਲੇਕਿਨ ਪੰਜਾਬ ਦੀ ਫਜ਼ਾ ਨੂੰ ਕਿਸੇ ਕੀਮਤ ਤੇ ਬਲਦਣ ਨਹੀਂ ਦਿੱਤਾ ਜਾਵੇਗਾ, ਇਸ ਨੂੰ ਖਰਾਬ ਨਹੀਂ ਹੋਣ ਦਿੱਤਾ ਜਾਵੇਗਾ (ਪ੍ਰਸ਼ੰਸਾ) ।

**ਪੰਡਤ ਮੋਹਨ ਲਾਲ** : ਇਹ ਗੱਲ ਯਾਦ ਰਖਣਾ ।

**ਵਿੱਤ ਮੰਤਰੀ** : ਭੁੱਲਾਂਗੇ ਨਹੀਂ ਇਹ ਗੱਲ, ਯਾਦ ਰਖਾਂਗੇ। ਤੁਸੀਂ ਵੀ ਯਾਦ ਰਖਣਾ ਔਰ ਅਸੀਂ ਵੀ ਯਾਦ ਰਖਾਂਗੇ ।

ਸਪੀਕਰ ਸਾਹਿਬ, ਇਸ ਹਾਊਸ ਵਿਚ ਪੰਡਤ ਜੀ ਨੇ ਬਹੁਤ ਸਾਰੇ ਕੰਟਰੋਵਰਸ਼ਲ ਇਸ਼ੂਜ਼ ਵੱਲ ਵੀ ਧਿਆਨ ਦਵਾਇਆ ਹੈ ਕਿ ਉਹ ਅਜੇ ਸਾਲਵ ਨਹੀਂ ਹੋਏ । ਅਜੇ ਇਸ ਵਜ਼ਾਰਤ ਨੂੰ ਆਇਆਂ ਹੀ ਪੰਦਰਾਂ ਦਿਨ ਹੋਏ ਹਨ । ਪਤਾ ਨਹੀਂ ਪੰਡਿਤ ਜੀ ਨੇ ਕਿਵੇਂ ਇਹ ਗੱਲ ਰੇਜ਼ ਕਰ ਦਿੱਤੀ ਕਿ ਇਤਨੇ ਇੰਪਾਰਟੈਂਟ ਇਸ਼ੂ ਕਿਉਂ ਸਾਲਵ ਨਹੀਂ ਹੋਏ । ਫੇਰ ਵੀ ਉਨ੍ਹਾਂ ਨੂੰ ਦਸ ਦਿਆਂ ਕਿ ਜਦ ਪੰਜਾਬ ਦੀ ਜਨਤਾ ਵਿਚ ਏਕਤਾ ਕਰੀਏਟ ਹੋ ਗਈ ਹੈ, ਜਦ ਪੰਜਾਬ ਦਾ ਵਾਯੂਮੰਡਲ ਹੀ ਬਦਲ ਗਿਆ ਹੈ, ਸੋਚਣ ਦਾ ਨਜ਼ਰੀਆ ਹੀ ਬਦਲ ਗਿਆ ਹੈ

ਕੰਟਰੋਵਰਸ਼ਲ ਮਹੌਲ ਹੀ ਖਤਮ ਹੋ ਗਿਆ ਹੈ, ਤਾਂ ਲਾਜਮੀ ਤੌਰ ਤੇ ਜਿਹੜੇ ਬਾਕੀ ਕੰਟਰੋਵਰ-ਸ਼ਲ ਇਸ਼ੂ ਨਜ਼ਰ ਆਉਂਦੇ ਹਨ ਉਹ ਵੀ ਇਸ ਮਾਹੌਲ ਵਿਚ ਬੈਠਕੇ ਸੁਲਝਾਏ ਜਾ ਸਕਦੇ ਹਨ । ਸੁਲਝਾਣੇ ਚਾਹੀਦੇ ਹਨ ਔਰ ਨਿਸ਼ਚਾ ਰਖੋ ਕਿ ਸੁਲਝਾਏ ਜਾਣਗੇ । ਸਾਡੇ ਦਿਲ ਸਾਫ ਹਨ ਔਰ ਪੰਜਾਬ ਦੀ ਜਨਤਾ ਦਾ ਸਾਨੂੰ ਇਹਤਮਾਦ ਹਾਸਲ ਹੈ ਪਰ ਇਹ ਗੱਲ ਅਸੀਂ ਪੰਡਤ ਮੋਹਨ ਲਾਲ ਜੀ ਨੂੰ ਕਿਵੇਂ ਸਮਝਾਈਏ ? ਉਨ੍ਹਾਂ ਦੀ ਆਪਣੀ ਇਨਟੈਲੀਜੈਂਸ ਹੈ । ਹੈਰਾਨਗੀ ਹੁੰਦੀ ਹੈ ਕਿ ਕਿਵੇਂ ਉਹ ਇਹ ਗੱਲ ਨਹੀਂ ਸਮਝ ਸਕੇ ਜਿਸ ਨੂੰ ਪੰਜਾਬ ਦੀ ਦੋ ਕਰੋੜ ਜਨਤਾ ਇਕ ਦਿਨ ਵਿਚ ਹੀ ਸਮਝ ਗਈ । ਇਹ ਹੈਰਾਨ ਹਨ ਕਿ ਜਿਹੜੇ ਅਜ ਤਕ ਵੱਖ ਵੱਖ ਖਿਆਲ ਰਖਦੇ ਸਨ ਕਿਸ ਤਰ੍ਹਾਂ ਉਨ੍ਹਾਂ ਵਿਚ ਈਮੋਸ਼ਨਲ ਇਨਟੈਗਰੇਸ਼ਨ ਹੋ ਗਈ ਹੈ । ਜਿਸ ਈਮੋ-ਸ਼ਨਲ ਇਨਟੈਗਰੇਸ਼ਨ ਨੂੰ 20 ਸਾਲ ਤਕ ਲਿਆਉਣ ਦੀ ਇਹ ਕੋਸ਼ਿਸ਼ ਕਰਦੇ ਰਹੇ, ਪਰ ਸਫਲ ਨਾ ਹੋਏ, ਉਹ ਇਕੋ ਦਿਨ ਵਿਚ ਵੀ ਹੋ ਗਈ ਵੇਖ ਕੇ ਵਾਕਈ ਹੈਰਾਨਗੀ ਹੋਣਾ ਯਕੀਨਨ ਹੈ । ਇਹ ਇਸ ਨੂੰ ਇਕ ਫੈਕਟ ਦੇ ਰੂਪ ਵਿਚ ਮੰਨਦੇ ਨਹੀਂ । ਅਖਬਾਰ ਦੇ ਰਾਹੀਂ ਇਹ ਜਾਣਨਾ ਨਹੀਂ ਚਾਹੁੰਦੇ ਤਾਂ ਸਪੀਕਰ ਸਾਹਿਬ, ਇਨ੍ਹਾਂ ਨੂੰ ਸਮਝਾਉਣ ਦਾ ਹੋਰ ਕੀ ਤਰੀਕਾ ਹੋ ਸਕਦਾ ਹੈ, ਤੁਸੀਂ ਆਪ ਹੀ ਲਭ ਲਓ । ਜਿਤਨੇ ਵੀ ਕਨਟਰੋਵਰਸ਼ਲ ਸਵਾਲ ਹਨ ਉਨ੍ਹਾਂ ਨੂੰ ਬੜੇ ਚੰਗੇ ਸੁਚੱਜੇ ਢੰਗ ਨਾਲ, ਬੈਠ ਕੇ ਜਨਤਾ ਦੀ ਬਿਹਤਰੀ ਨੂੰ ਹੀ ਸਾਹਮਣੇ ਰਖਕੇ ਹੱਲ ਕੀਤਾ ਜਾਵੇਗਾ, ਮੈਨੂੰ ਇਸ ਗੱਲ ਦਾ ਪੂਰਾ ਵਿਸ਼ਵਾਸ ਹੈ ਔਰ ਇਸ ਵਿਚ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ । (ਸਰਕਾਰੀ ਬੈਂਚਾਂ ਵੱਲੋਂ ਪ੍ਰਸ਼ੰਸਾ)

ਸਪੀਕਰ ਸਾਹਿਬ,ਡਿਫਿਸਿਟ ਬਜਟ ਬਾਰੇ ਬਹੁਤ ਸਾਰੀਆਂ ਗੱਲਾਂ ਬਹਿਸ ਵਿਚ ਆਈਆਂ ਹਨ । ਜਿਹੜਾ ਥੋੜਾ ਜਿਹਾ ਡਿਫਿਸਿਟ ਹੈ ਉਹ ਖਰਚ ਵਿਚ ਕਮੀ ਕਰਕੇ ਅਤੇ ਹੋਰ ਕਈ ਤਰੀ-ਕਿਆਂ ਨਾਲ ਪੂਰਾ ਕੀਤਾ ਜਾਵੇਗਾ । ਬਲਕਿ ਮੈਂ ਤਾਂ ਪੰਡਿਤ ਮੋਹਨ ਲਾਲ ਜੀ ਕੋਲੋਂ, ਜਿਨ੍ਹਾਂ ਨੂੰ ਇਸ ਡਿਪਾਰਟਮੈਂਟ ਦਾ ਬੜਾ ਤਜਰਬਾ ਹੈ, ਖ਼ੁਦ ਰਾਏ ਲੈਣ ਦਾ ਇਰਾਦਾ ਰਖਦਾ ਹਾਂ । ਉਹ ਵੀਹ ਸਾਲ ਹਕੂਮਤ ਕਰਦੇ ਰਹੇ ਹਨ, ਇਨ੍ਹਾਂ ਵੀਹ ਸਾਲਾਂ ਵਿਚ ਡੇਢ੍ਹ ਡੇਢ੍ਹ ਦੋ ਦੋ ਹਜ਼ਾਰ ਰੁਪਿਆ ਤਨਖਾਹ ਲੈਕੇ, ਆਪਣਾ ਖਰਚ ਪੂਰਾ ਕਰਕੇ ਕਿਸ ਤਰ੍ਹਾਂ ਬੱਚਤਾਂ ਕਰਕੇ ਇਨ੍ਹਾਂ ਨੇ 50/50 ਹਜ਼ਾਰ ਰੁਪੈ ਦੀਆਂ ਕੋਠੀਆਂ ਔਰ ਦੂਸਰੇ ਕਾਰਖਾਨੇ ਵਗੈਰਾ ਬਣਾਏ ? ਇਤਨੀ ਥੋੜੀ ਕਮਾਈ ਵਿਚ ਵੀ ਕਿਵੇਂ ਉਨ੍ਹਾਂ ਨੇ ਇਸ ਕਦਰ ਭਾਰੀ ਬਚਤਾਂ ਕਰਕੇ ਕਾਰਰੁਜ਼ਗਾਰ ਬਣਾਏ, ਮਹਿਲ ਮਾੜੀਆਂ ਖੜੀਆਂ ਕੀਤੀਆਂ। ਉਨ੍ਹਾਂ ਕੋਲੋਂ ਇਸ ਢੰਗ ਬਾਰੇ ਰਾਏ ਨਾ ਲਵਾਂਗੇ ਤਾਂ ਹੋਰ ਕਿਸ ਕੋਲੋਂ ਲਵਾਂਗੇ । ਅਸਾਂ ਆਪਣੇ ਵਾਸਤੇ ਤਾਂ ਬੰਗਲੇ ਨਹੀਂ ਬਨਾਉਣੇ ਪਰ ਉਨ੍ਹਾਂ ਦੇ ਤਜਰਬੇ ਦਾ ਫਾਇਦਾ ਉਠਾ ਕੇ ਅਸੀਂ ਸਰਕਾਰ ਵਾਸਤੇ ਤਾਂ ਕੁਝ ਕਰ ਜਾਈਏ । (ਪ੍ਰਸ਼ੰਸਾ) ਇਸ ਕਰਕੇ ਇਸ ਬਾਰੇ ਚਿੰਤਾ ਦੀ ਕੋਈ ਗੱਲ ਨਹੀਂ, ਜਿਤਨਾ ਵੀ ਹੋ ਸਕਿਆ ਅਸਾਂ ਉਨ੍ਹਾਂ ਤੋਂ ਸਹਿਯੋਗ ਹਾਸਲ ਕਰਾਂਗੇ ।

ਇਕ ਕੇਸ ਨੂੰ ਅਜੀਬ ਢੰਗ ਦੇ ਨਾਲ ਹਾਊਸ ਵਿਚ ਪੇਸ਼ ਕਰਦੇ ਹੋਏ ਸ੍ਰੀ ਪ੍ਰਿਥਵੀ ਸਿੰਘ ਆਜ਼ਾਦ ਜੀ ਨੇ ਕਿਹਾ ਜਿਵੇਂ ਪੰਜਾਬ ਵਿਚ ਕੁਹਰਾਮ ਮਚ ਗਿਆ ਹੋਵੇ । ਆਖਿਰ ਕਾਂਗਰਸ ਪਾਰਟੀ ਨੇ ਆਪਣੇ ਵੇਲੇ ਦਾ ਜਿਹੜਾ 15/20 ਸਾਲਾਂ ਦਾ ਲੋਕਾਂ ਵਿਚ ਮਾਹੌਲ ਪੈਦਾ ਕੀਤਾ ਹੋਇਆ ਹੈ ਉਸ ਨੂੰ ਬਦਲਣ ਲਈ ਸਮਾਂ ਚਾਹੀਦਾ ਹੈ । ਅਸਾਂ ਜਨਤਾ ਵਿਚ ਨੈਤਿਕ ਸਤਰ ਵੀ ਉੱਚਾ ਕਰਨਾ ਹੈ ਔਰ ਯਕੀਨ ਦੁਵਾਉਂਦੇ ਹਾਂ ਕਿ ਸੂਬੇ ਵਿਚ ਐਂਟੀ-ਸੋਸ਼ਲ ਐਲੀਮੈਂਟ ਨੂੰ ਖਤਮ ਕੀਤਾ ਜਾਵੇਗਾ । ਕੋਈ ਵੀ ਨਾਜਾਇਜ਼ ਹਰਕਤ ਨਹੀਂ

[ਵਿੱਤ ਮੰਤਰ]

ਕਰਨ ਦਿੱਤੀ ਜਾਵੇਗੀ । ਅਫ਼ਸੋਸ ਹੈ ਕਿ ਇਹ ਘਟਨਾ ਹੋਈ, ਜਿਸ ਬਾਰੇ ਐਕਸ਼ਨ ਲਿਆ ਜਾਵੇਗਾ । ਲੇਕਿਨ ਕੀ ਇਹ ਭੁੱਲ ਗਏ ਹਨ ਕਿ ਇਸ ਤਰ੍ਹਾਂ ਦੀਆਂ ਬਲਕਿ ਇਸ ਤੋਂ ਵੀ ਜ਼ਿਆਦਾ ਖਰਾਬ ਹਰਕਤਾਂ ਲਗਾਤਾਰ ਕਾਂਗਰਸ ਦੇ ਰਾਜ ਦੇ ਸਮੇਂ ਹੁੰਦੀਆਂ ਰਹੀਆਂ ਹਨ। ਉਨ੍ਹਾਂ ਅਪਰਾਧੀਆਂ ਨੂੰ ਟਰੇਸ ਕਰਦਿਆਂ ਸਾਲਹਾ ਸਾਲ ਗੁਜ਼ਰ ਗਏ ਪਰ ਸੁਰਾਗ ਨਹੀਂ ਮਿਲੇ। ਹੁਸ਼ਿਆਰਪੁਰ ਟਰੇਨ ਦੀ ਘਟਨਾ, ਜਿਹੜੀ ਜਲੰਧਰ ਆਉਂਦਿਆਂ ਹੋਈ, ਮਰਡਰਰ ਅਖੀਰ ਤਕ ਨਹੀਂ ਲਭੇ ।

ਸਿਨੇਮਾ ਹਾਊਸਿਜ਼ ਵਿਚ ਮਰਡਰ ਹੋਏ, ਮੁਕੇਰੀਆਂ ਦੀ ਡਕੈਤੀ, ਜਗਾਧਰੀ ਵਿਚ ਲੜਕੀਆਂ ਦਾ ਗੁਮ ਹੋਣਾ — ਕੋਈ ਸੁਰਾਗ ਨਹੀਂ ਮਿਲਿਆ ਔਰ ਖੁਦ ਇਥੇ ਕਾਂਗਰਸ ਗੌਰਮੈਂਟ ਦੇ ਮੁਖ ਮੰਤਰੀ ਕਹਿੰਦੇ ਰਹੇ ਕਿ ਟਰੇਸ ਨਹੀਂ ਹੋ ਸਕੇ । ਇਕ ਨਹੀਂ ਸੈਂਕੜੇ ਅਜਿਹੇ ਕੇਸ ਹੋਣਗੇ ਜਿਹੜੇ ਪੰਜਾਬ ਦੇ ਲੋਕਾਂ ਤੋਂ ਛੁਪੇ ਹੋਏ ਨਹੀਂ । ਤੇ ਜਿਹੜੀਆਂ ਆਦਤਾਂ ਮੇਰੇ ਇਨ੍ਹਾਂ ਦੋਸਤਾਂ ਨੇ ਪੰਜਾਬ ਵਿਚ ਆਪਣੇ 20 ਸਾਲ ਦੇ ਰਾਜ ਵਿਚ ਪਾਈਆਂ ਹਨ ਉਨ੍ਹਾਂ ਨੂੰ ਦੂਰ ਕਰਨ ਲਈ ਇਤਨੇ ਹੀ ਸਾਲ ਨਹੀਂ ਤਾਂ ਕਮ ਅਜ਼ ਕਮ 20 ਹਫ਼ਤੇ ਤਾਂ ਦਿਓ । ਤੁਸੀਂ ਵੇਖੋਗੇ ਕਿ ਕਿਸੇ ਵੀ ਐਂਟੀਸੋਸ਼ਲ-ਐਲੀਮੈਂਟ ਨੂੰ ਕੁਸਕਣ ਨਹੀਂ ਦਿੱਤਾ ਜਾਵੇਗਾ । ਜੇ ਕੋਈ ਕੁਸਕ ਗਿਆ ਤਾਂ ਸਾਨੂੰ ਕਹਿਣਾ ।

(ਸਰਕਾਰੀ ਬੈਂਚਾਂ ਵਲੋਂ ਪ੍ਰਸ਼ੰਸਾ)

ਟਰੈਜ਼ਰੀ ਬੈਂਚਿਜ਼ ਵੱਲੋਂ ਕੁਝ ਦੋਸਤਾਂ ਨੇ ਕੁਝ ਸੁਝਾਵ ਮੇਰੇ ਸਾਹਮਣੇ ਰਖੇ ਹਨ । ਮੈਂ ਇਸ ਗੱਲ ਨੂੰ ਮੰਨਦਾ ਹਾਂ ਕਿ ਉਹ ਬਜਟ ਵਿਚ ਨਹੀਂ ਆ ਸਕੀਆਂ । ਕੁਝ ਲੇਬਰ ਦੇ ਬਾਰੇ, ਛੋਟੇ ਇੰਡਸਟਰੀਅਲਿਸਟਿਸ ਨੂੰ ਲੋਨਜ਼ ਵਿਚ ਛੋਟ ਦੇਣ ਬਾਰੇ, ਸੁਝਾਵ ਦਿੱਤੇ ਗਏ । ਇਹ ਵੀ ਖਿਆਲ ਜ਼ਾਹਿਰ ਕੀਤਾ ਗਿਆ ਕਿ $2\frac{1}{2}$ ਲਖ ਟਨ ਕਣਕ ਦਾ ਔਰ ਇਕ ਲੱਖ ਟਨ ਚੌਲਾਂ ਦਾ ਸਟਾਕ ਥੋੜਾ ਹੋਵੇਗਾ । । ਇਸ ਬਾਰੇ ਅਰਜ਼ ਕਰਾਂ ਕਿ ਇਹ ਤਾਂ ਮਿਨਿਮਮ ਟਾਰਗੇਟ ਹੈ ਇਸ ਤੋਂ ਜ਼ਿਆਦਾ ਵੀ ਲੋੜ ਹੋਈ ਤਾਂ ਲਵਾਂਗੇ ਔਰ ਕੋਸ਼ਿਸ਼ ਹੋਵੇਗੀ ਕਿ ਹੋਰ ਵਧ ਤੋਂ ਵਧ ਸਟਾਕ ਕੀਤਾ ਜਾਵੇ ।

ਟੈਂਪਰੇਰੀ ਇੰਜੀਨੀਅਰਜ਼ ਬਾਰੇ ਕਿਹਾ ਗਿਆ ਹੈ ਕਿ 3 ਅਪਰੈਲ ਨੂੰ ਉਹ ਹੜਤਾਲ ਕਰਨਗੇ । ਉਨ੍ਹਾਂ ਦੀਆਂ ਡੀਮਾਂਡਜ਼ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਪੂਰੀ ਹਮਦਰਦੀ ਨਾਲ ਗੌਰ ਕਰੇਗੀ ਔਰ ਮੈਂ ਉਨ੍ਹਾਂ ਅਗੇ ਰੀਕਵੈਸਟ ਕਰਾਂਗਾ ਕਿ ਉਹ ਉਸ ਦਿਨ ਦੀ ਹੜਤਾਲ ਤੇ ਨਾ ਜਾਣ ਅਤੇ ਸਰਕਾਰ ਨੂੰ ਵਕਤ ਦੇਣ ਕਿ ਜਿਸ ਤਰ੍ਹਾਂ ਬਾਕੀ ਮੁਲਾਜ਼ਮਾਂ ਦੀਆਂ ਮੰਗਾਂ ਨੂੰ ਬੜੇ ਅਛੇ ਤਰੀਕੇ ਨਾਲ ਗੌਰ ਕਰਕੇ ਕੋਈ ਨਾ ਕੋਈ ਰਸਤਾ ਲਭਿਆ ਹੈ ਉਨ੍ਹਾਂ ਦੀਆਂ ਜੋ ਮੰਗਾਂ ਹਨ—ਜੋ ਤਰੱਕੀਆਂ ਔਰ ਇਨਕਰੀਮੈਂਟਸ ਉਹ ਚਾਹੁੰਦੇ ਹਨ — ਉਨ੍ਹਾਂ ਉਤੇ ਗੌਰ ਕਰਕੇ ਅਸੀਂ ਕੋਈ ਨਾ ਕੋਈ ਰਸਤਾ ਲਭ ਲਵਾਂਗੇ । ਉਨ੍ਹਾਂ ਬਾਰੇ ਪੂਰੇ ਹਮਦਰਦਾਨਾ ਤਰੀਕੇ ਨਾਲ ਗੌਰ ਹੋਵੇਗੀ । ਇਸ ਲਈ ਉਨ੍ਹਾਂ ਨੂੰ ਜਲਦਬਾਜ਼ੀ ਕਰਕੇ ਇਹ ਹੜਤਾਲ ਨਹੀਂ ਕਰਨੀ ਚਾਹੀਦੀ ।

ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡੀ ਰਾਹੀਂ ਹਾਊਸ ਅਗੇ ਪ੍ਰਾਰਥਨਾ ਕਰਾਂਗਾ ਕਿ ਇਹ ਜਿਹੜੀਆਂ ਗਰਾਂਟਸ ਹਾਊਸ ਸਾਹਮਣੇ ਹਨ ਇਨ੍ਹਾਂ ਨੂੰ ਪਾਸ ਕੀਤਾ ਜਾਵੇ ।

2. (VOTING ON THE DEMANDS FOR GRANTS ON ACCOUNT)

**Mr. Speaker** : Now I will apply Guillotine. The Demands for Grants on Account are to be put to the vote of the House. If the House agrees these may be put together or one by one.

**Voices** : These may be put together.

**Mr. Speaker** : All right. Question is.

*Demand No. 1.*—That a sum not exceeding Rs. 32,94,330 be granted to the Governor on account, to defray the charges that will come in the course of payment, for the year 1967-68 (from the 1st April to the 30th June, 1967) in respect of "9—Land Revenue".

*Demand No. 2.*—That a sum not exceeding Rs. 3,26.950 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "10—State Excise Duties".

*Demand No. 3.*—That a sum not exceeding Rs. 1,63,150 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "11—Taxes on Vehicles".

*Demand No. 4.*—That a sum not exceeding Rs. 7,51,300 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "12—Sales Tax".

*Demand No. 5.*—That a sum not exceeding Rs. 6,74,700 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "13—Other Taxes and Duties".

*Demand No. 6.*—That a sum not exceeding Rs. 92,410 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "14—Stamps".

*Demand No. 7.*—That a sum not exceeding Rs. 14,270 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "15—Registration Fees".

*Demand No 8.*—That a sum not exceeding Rs. 8,61,220 be granted to the Governor on account, to defray the charges that will come in the course of payment for the year 1967-68 from the 1st April to the 30th June, 1967), in respect of "18—Parliament State Union Territory Legislatures".

*The motions were carried*

**Mr. Speaker** : Question is—

*Demand No. 9.*—That a sum not exceeding Rs. 71,57,000 be granted to the Governor on account, to defray the charges that will come in the course of payment for the year 1967-68 (from the 1st April to the 30th June, 1967 in respect of "19—General Administration".

*Demand No. 10.*—That a sum not exceeding Rs. 14,26,280 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "21—Administration of Justice".

[Mr. Speaker]

*Demand No. 11.*—That a sum not exceeding Rs. 17,28,760 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "22—Jails".

*Demand No. 12.*—That a sum not exceeding Rs. 1,93,21,000 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "23—Police".

*Demand No. 13.*—That a sum not exceeding Rs. 96,270 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "25—Supplies and Disposals".

*Demand No. 14.*—That a sum not exceeding Rs. 9,82,390 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "26—Miscellaneous Departments".

*Demand No. 15.*—That a sum not exceeding Rs. 97,550 be granted to the Governor on account, to defray the charges that will come in the course of payment for the year 1967-68 (from the 1st April to the 30th June, 1967), in respect of "27—Scientific Departments".

*Demand No. 16.*—That a sum not exceeding Rs. 4,37,26,700 be granted to the Governor, on account, to defray the charges that will come in the course of payment for the year 1967-68 (from the 1st April to the 30th June, 1967) in respect of "28—Education".

*Demand No. 17.*—That a sum not exceeding Rs. 94,70,000 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "29—Medical".

*Demand No. 18.*—That a sum not exceeding Rs. 75,04,000 be granted to the Governor on account, to defray the charges that will come in the course of payment, for the year 1967-68 (from the 1st April to the 30th June, 1967) in respect of "30—Public Health".

*Demand No. 19.*—That a sum not exceeding Rs 1,69,83,200 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "31—Agiculture".

*Demand No. 20.*—That a sum not exceeding Rs. 33,43,000 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "33—Animal Husbandry".

*The motions were carried*

**Mr. Speaker** : Question is—

*Demand No. 21.*—That a sum not exceeding Rs. 30,10,390 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "34—Co-operation".

*Demand No. 22.*—That a sum not exceeding Rs. 57,39,300 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "35—Industries".

*Demand No. 23.*—That a sum not exceeding Rs. 57,08,900 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of '37—Community Development Projects, National Extension Service and Social Development works".

*Demand No. 24.*—That a sum not exceeding Rs. 47,90,610 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "38—Labour and Employment".

*Demand No. 25.*—That a sum not exceeding Rs. 10,86,100 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "39—Miscellaneous Social and Developmental Organisations".

*Demand No. 26.*—That a sum not exceeding Rs. 75,06,760 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "42—Multipurpose River Schemes".

*Demand No. 27.*—That a sum not exceeding Rs. 1,31,53,830 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "43—Irrigation Navigation, Embankment and Drainage works (Commercial), and "44—Irrigation Navigation Embankment and Drainage works (Non-Commercial)".

*Demand No 28.*—That a sum not exceeding Rs. 59,36,910 be granted to the Governor on account, to defray the charges that will come in the course of payment for the year 1967-68 (from the 1st April to the 30th June, 1967 in respect of "Charges on Irrigation Establishment".

*Demand No. 29.*—That a sum not exceeding Rs. 48,87,220 be granted to the Governor on account, to defray the charges that will come in the course of payment for the year 1967-68 (from the 1st April to the 30th June. 1967) in respect of "50—Public Works".

*Demand No. 30.*—That a sum not exceeding Rs. 19,10,170 be granted to the Governor on account, to defary the charges that will come in the course of payment for the year 1967-68 (from the 1st April to the 30th June, 1967) in respect of "Charges on Buildings and Roads Establishment".

*Demand No 31.*—That a sum not exceeding Rs. 27,09,270 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "52—Capital Outlay on Public Works".

*The motions were carried*

**Mr. Speaker** : Question is—

*Demand No. 32.*—That a sum not exceeding Rs. 1,03,27,9(0 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "57—Road and Water Transport Schemes".

*Demand No. 33.*—That a sum not exceeding Rs. 77,91,540 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "64—Famine Relief".

*Demand No. 34.*—That a sum not exceeding Rs. 32,00,860 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "65—Pensions and toher Retirement Benefits".

[Mr. Speaker]

*Demand No. 35.*—That a sum not exceeding Rs. 1,03,250 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "67—Privy Purses and Allowances of Indian Rulers".

*Demand No. 36.*—That a sum not exceeding Rs. 15,05,010 be granted to the Governor on account, to defray the charges that will come in the course of payment for the year 1967-68 (from the 1st April to the 30th June. 1967) in respect of "68—Stationery and Printing".

*Demand No. 37.*—That a sum not exceeding Rs. 22,43,250 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "70—Forest".

*Demand No. 38.*—That a sum not exceeding Rs. 80,66,170 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "71—Miscellaneous".

*Demand No. 39.*—That a sum not exceeding Rs. 73,210 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "76—Other Miscellaneous Compensations and assignments".

*Demand No. 40.*—That a sum not exceeding Rs. 1,250 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "78—Pre-partition Payments".

*Demand No. 41.*—That a sum not exceeding Rs. 6,93,800 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "78-A—Expenditure connected with National Emergency".

*Demand No. 42.*—That a sum not exceeding Rs. 20,46,660 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "95—Capital Outlay on Schemes of Agricultural Improvements and Research".

*Demand No. 43.*—That a sum not exceeding Rs. 51,97,000 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "96—Capital Outlay on Industrial and Economic Development".

*Demand No. 44.*—That a sum not exceeding Rs. 2,23,38,090 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "98—Capital Outlay on Multipurpose River Scheme".

*Demand No. 45.*—That a sum not exceeding Rs. 62,69,160 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "99—Capital Outlay on Irrigation Navigation, Embankment and Drainage Works (Commercial)".

*Demand No. 46.*—That a sum not exceeding Rs. 1,20,70.580 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "103—Capital Outlay on Public Works".

*Demand No. 47.*—That a sum not exceeding Rs. 9,61,250 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "114—Capital Outlay on Road and Water Transport Schemes".

*Demand No. 48.*—That a sum not exceeding Rs. 23,100 be granted to the Governor on account to defray the charges that will come in the course of payment for the year 1967-68 (from the 1st April to the 30th June, 1967) in respect of "120—Payment of Commuted Value of Pensions".

*Demand No. 49.*—That a sum not exceeding Rs. 8,67,72,000 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "124—Capital Outlay on Schemes of Government Trading".

*Demand No. 50.*—That a sum not exceeding Rs. 10,42,39,150 be granted to the Governor on account, to defray the charges that will come in the course of payment for the year 1967-68 (from the 1st April to the 30th June, 1967) in respect of "Loans to Local Funds—Private Parties etc.—Loans to Government Servants".

*The motions were carried*

**Mr. Speaker** : The House now stands adjourned till 9.00 a.m. tomorrow.

1.00 p.m.

(*The Sabha then adjourned till 9.00 A.M. on Thursday, the 30th March, 1967*)

66 P.V.S.—305—30-6-67—Pb., Govt., Press, Patiala.

# PUNJAB VIDHAN SABHA

## DEBATES

*30th March, 1967*

Vol. I—No. 8

## OFFICIAL REPORT

CONTENTS

*Thursday, the 30th March, 1967*



Punjab Vidhan Sabha Secretariat, Chandigarh.

Price : Rs. 6.15

# *ERRATA*

to (1)

**Punjab Vidhan Sabha Debates Vol. I, No. 8, dated the 30th March, 1967.**

---

| *Read* | *For* | *Page* | *Line* |
|---|---|---|---|
| ਕਨਵੈਨਸ਼ਨਜ਼ | ਕਨਵੈਨਨਸ਼ਨਜ਼ | (8) 5 | 11 from below |
| Captain Rattan Singh | Captain Rattn Singh | (8) 10 | 11 |
| Block | Bleack | (8) 12 | 6 |
| Would | Would | (8) 12 | 10 |
| States | tates | (8) 12 | 31 |
| ग़लत | गलव | (8) 14 | 20 |
| श्री प्रबोध चन्द्र | श्री बोध चन्द्र | (8) 18 | 9 from below |
| इट इज़ | उट ह ज़ | (8) 19 | 1 |
| सेंटर | सटर | (8) 19 | 2 |
| एकड़ | कड़ | (8) 24 | 14 from below |
| कोई | कोड़ | (8) 25 | 8 |
| बड़े | बई | (8) 25 | 9 |
| वि | f | (8) 25 | 16 |
| सरप्लस | सरपल | (8) 26 | 8 from below |
| उठाते थे | उठाते | (8) 27 | 1—2 from below |
| समस्या | समस्य | (8) 28 | 16 |
| मैं | से | (8) 29 | 12 from below |

P. T. O.

| | | | |
|---|---|---|---|
| ਨੂੰ ਬੱਦੂ | ਬਧ | (8) 31 | 1 from below |
| ਤਰੁਾਂ | ਤਨਾਂ | (8) 32 | 12 from below |
| ਹੋਵੇ | ਹੇਵੇ | (8) 34 | 4 from below |
| ਸ਼੍ਰੀ | ਸੀ | (8) 36 | 11 |
| ਤਸਲੀਮ | ਤਸੀਲਮ | (8) 36 | 19 |
| ਮੈਸੇਜ਼ | ਮੈਜੇਸ | (8) 42 | 11 |
| ਮੁਬਾਰਕਬਾਦ | ਮੁਬਰਕਬਾਦ | (8) 45 | 1 |
| ਨਾ | ਨਾਂ | (8) 46 | 1 |
| ਇਸ | ਇਮ | (8) 48 | 9 |
| ਪਾਰਟੀ ਦਾ | ਪਾਰਟੀ | (8) 48 | 19 |
| ਹੋ | ਹ | (8) 48 | 20 |
| ਨਹੀਂ ਦੇਂਦਾ | ਦਾ ਨਹੀਂ ਦੇਂਦਾ | (8) 48 | 21 |
| ਹੈ | ਹੋ | (8) 49 | 7 |
| ਇੰਸਟਾਂਸ | ਇੰਟਾਂਸ | (8) 50 | 5 from below |
| ਇੰਤਜ਼ਾਮ | ਇੰਤਜਮ | (8) 51 | 7 |
| ਮੁੱਖ | ਸੁਖ | (8) 56 | 2 |
| ਕਹਿੰਦੇ | ਕਹਿਦੇ | (8) 57 | 12 |
| ਮੰਤਰੀ | ਮਤਰੀ | (8) 62 | 16 from below |
| ਸਰਕਾਰ | ਕਰਕਾਰ | (8) 62 | 3 from below |
| ਦੇਂਦੇ | ਦੰਦੇ | (8) 62 | 1 |
| ਪਬਲਕ | ਪਬਲੀਕ | (8) 64 | 4 |

## PUNJAB VIDHAN SABHA

*Thursday, the 30th March, 1967*

*The Vidhan Sabha met in the Hall of the Punjab Vidhan Bhavan, Sector 1, Chandigarh at 9.00 a.m. of the Clock. Mr. Speaker (Lt. Col. Joginder Singh Mann) in the chair.*

### Question Hour (Dispensed with)

**ਸਰਦਾਰ ਹਰਚਰਨ ਸਿੰਘ ਹੁਡਿਆਰਾ :** ਸਪੀਕਰ ਸਾਹਿਬ, ਕਲ ਜੋ ਕਲੱਕਤਾ ਵਿਚ ਇਨਸੀਡੈਂਟ ਹੋਇਆ ਹੈ ਇਸ ਤੋਂ ਵਡਾ ਸਾਕਾ ਕਦੇ ਇਤਿਹਾਸ ਵਿਚ ਨਹੀਂ ਹੋਇਆ ....
(ਵਿਘਨ)

**Captain Rattan Singh** : Sir, this is the Question Hour and unless the Question Hour is dispensed with no Member can say anything. I want your ruling on this point.

**ਸ੍ਰੀ ਸਪੀਕਰ :** ਕਿਉਂਕਿ ਇਹ ਬਹੁਤ ਸੀਰੀਅਸ ਮਾਮਲਾ ਹੈ ਇਸ ਲਈ ਇਸ ਨੂੰ ਮੈਂ ਕੁਐਸਚਨ ਆਵਰ ਤੋਂ ਪਹਿਲਾਂ ਟੇਕ ਅਪ ਕਰਨ ਦੀ ਆਗਿਆ ਦਿੱਤੀ ਹੈ । ਕਲ ਲੀਡਰ ਆਫ ਦੀ ਅਪੋਜ਼ੀਸ਼ਨ ਨੂੰ ਵੀ ਇਜਾਜ਼ਤ ਦਿੱਤੀ ਸੀ । ਇਸ ਲਈ ਇਨ੍ਹਾਂ ਨੂੰ ਤੁਸੀਂ ਬੋਲ ਲੈਣ ਦਿਉ । (I have permitted this matter to be raised before the Question Hour, because it is quite a serious one. Yesterday, the Leader of the Opposition was also permitted to raise it. Therefore, let him have his say.)

**Captain Rattan Singh** : But after the Question Hour, (*Uproar*)

**Mr. Speaker** : Please hear calmly.

**Shri Brish Bhan** : He did it after the Question Hour.

**Mr. Speaker** ; You should not take it like this. I would request the Opposition Members not to press this point.

**Captain Rattan Singh** : No, Sir. This is a privilege of the House. Unless the Question Hour is dispensed with, nothing can be discussed.

**Mr. Speaker** : May be, but I have allowed him.

**Captain Rattan Singh** : No, Sir. It is, of course, a very serious matter and we are prepared to do it. But you may dispense with the Question Hour first. We shall not tolerate all this. This House will be run in accordance with the rules.

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਜਾਂ ਤਾ ਕੁਐਸਚਨ ਆਵਰ ਡਿਸਪੈਨਸ ਵਿਦ ਹੋ ਜਾਵੇ ਜਾਂ ਕੁਐਸਚਨ ਆਵਰ ਤੋਂ ਬਾਅਦ ਇਸ ਮੈਟਰ ਨੂੰ ਟੇਕ ਅਪ ਕੀਤਾ ਜਾਵੇ। ਜਿਸ ਤਰ੍ਹਾਂ ਵੀ ਤੁਸੀਂ ਮੁਨਾਸਬ ਸਮਝੋ ਕਰ ਲਉ।

**Mr. Speaker**: Well, I dispense with the Question Hour.

**Chaudhri Balbir Singh**: On a point of order, Sir.

**Mr. Speaker**: Please have your seat.

(*At this Chaudhri Balbir Singh took his seat*).

**Mr. Speaker**: These questions will be taken up tomorrow.

---

## URGENT MATTER OF PUBLIC IMPORTANCE RE SERIOUS HAPPENINGS AT CALCUTTA

**ਸਰਦਾਰ ਹਰਚਰਨ ਸਿੰਘ ਹੁਡਿਆਰਾ:** ਬੜੇ ਦੁਖੀ ਹਿਰਦੇ ਨਾਲ, ਸਪੀਕਰ ਸਾਹਿਬ, ਇਸ ਹਾਉਸ ਦੇ ਸਾਹਮਣੇ ਮੈਂ ਉਨ੍ਹਾਂ ਵਾਕਿਆਤ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਜੋ ਇਸ ਹਿੰਦੁਸਤਾਨ ਦੇ ਸੈਕੂਲਰ ਰਾਜ ਵਿਚ ਕਲਕਤੇ ਵਿਚ ਦੁਰਘਟਨਾ ਵਾਪਰੀ ਜੋ ਕੁਝ ਪਰਸੋਂ ਹੋਇਆ ਅਤੇ ਹੁਣ ਤਕ ਵਾਪਰ ਰਿਹਾ ਹੈ ਇਹ ਇਨਤਹਾ ਤਕ ਪਹੁੰਚ ਗਿਆ ਹੈ ਪਰ ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਮੈਂ ਬੜੇ ਭਰੇ ਹੋਏ ਦਿਲ ਨਾਲ ਮਹਿਸੂਸ ਕਰ ਰਿਹਾ ਹਾਂ ਕਿ ਕਲ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਵਿਚ ਕਲਕੱਤੇ ਵਿਚ ਗੁਰਦਵਾਰਾ ਸਾਹਿਬ ਨੂੰ ਸਾੜਿਆ ਗਿਆ ਅਤੇ ਸ੍ਰੀ ਗੁਰੂ ਗਰੰਥ ਸਾਹਿਬ ਦੀਆਂ ਪਾਵਨ ਬੀੜਾਂ ਨੂੰ ਸਾੜ ਕੇ ਸਵਾਹ ਕਰ ਦਿੱਤਾ ਗਿਆ ਅਤੇ ਫਿਰ ਕਿੰਨੇ ਦੁਖ ਦੀ ਗੱਲ ਹੈ ਕਿ ਉਥੇ ਦੀ ਸਰਕਾਰ ਟਸ ਤੋਂ ਮਸ ਨਾ ਹੋਈ। ਕਲ ਇਥੇ ਮੇਰੇ ਵੀਰ ਨੇ ਰੈਜ਼ੂਲੇਸ਼ਨ ਪੇਸ਼ ਕੀਤਾ ਸੀ ਉਨ੍ਹਾਂ ਨੂੰ ਆਗਿਆ ਮਿਲੀ ਸੀ ...(ਵਿਘਨ) ਅਜ ਮੈਨੂੰ ਆਗਿਆ ਮਿਲੀ ਹੈ ਬੋਲਣ ਦੀ ਅਤੇ ਇਸ ਮਾਮਲੇ ਨੂੰ ਇਸ ਹਾਊਸ ਵਿਚ ਰਖਣ ਦੀ। ਇਸ ਲਈ ਮੈਂ ਸਮਝਦਾ ਹਾਂ ਕਿ ਅਸਾਡੇ ਜਿਹੜੇ ਸਾਥੀ ਇਸ ਵਾਕੇ ਵਿਚ ਸ਼ਹੀਦ ਹੋਏ ਹਨ ਉਨ੍ਹਾਂ ਬਾਰੇ ਗੰਭੀਰਤਾ ਨਾਲ ਵਿਚਾਰ ਕਰਨਾ ਚਾਹੀਦਾ ਹੈ। ਜਦ ਕਿਸੇ ਦਾ ਕੋਈ ਮਰ ਜਾਂਦਾ ਹੈ ਤਾਂ ਉਹ ਹੋਰ ਕੋਈ ਕੰਮ ਨਹੀਂ ਕਰਦਾ ਸਾਰੇ ਕੰਮ ਛਡ ਦਿੰਦਾ ਹੈ ਅਤੇ ਮਿਰਤਕ ਦੇ ਪਾਸ ਬੈਠ ਕੇ ਰੋਣ ਲਗ ਪੈਂਦਾ ਹੈ। ਜਿਨ੍ਹਾਂ ਸਜਨਾਂ ਨੇ ਇਸ ਗੱਲ ਦੀ ਨੁਕਤਾਚੀਨੀ ਇਥੇ ਕੀਤੀ ਹੈ ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਕਾਨੂੰਨ ਤਾਂ ਹੈ ਪਰ ਕਾਨੂੰਨ ਨਾਲੋਂ ਉਚੀ ਚੀਜ਼ ਇਖਲਾਕ ਹੈ। ਇਸ ਲਈ ਇਨਸਾਨ ਨੂੰ ਕਾਨੂੰਨ ਤੋਂ ਉਤਾਂਹ ਉਠਣਾ ਚਾਹੀਦਾ ਹੈ। ਕਲ ਤੁਹਾਨੂੰ ਮੌਕਾ ਮਿਲਿਆ ਸੀ। ਇਸ ਲਈ, ਵੀਰ ਜੀ, ਮੈਂ ਤੁਹਾਨੂੰ ਕਹਾਂਗਾ ਕਿ ਇਹ ਗਮੀ ਦਾ ਪ੍ਰਸਤਾਵ ਹੈ ਤੇ ਜੇਕਰ ਤੁਹਾਡਾ ( * * *) ਇਸ ਗੱਲ ਦੀ ਵੀ ਇਜਾਜ਼ਤ ਨਹੀਂ ਦਿੰਦਾ ਕਿ ਕਿਸੇ ਮਿਰਤਕ ਦੇ ਪਾਸ ਬੈਠ ਕੇ ਉਸ ਦੇ ਸਾਥੀਆਂ ਪਾਸ ਜਾ ਕੇ ਰੋ ਲਉ ਤਾਂ ਇਹ ਤਾਂ ( * * ) ਤਹਾਨੂੰ ਕਹੇਗਾ ਕਿ ਮੂੰਹ ਤਾਂ ਭੈੜਾ ਬਣਾ ਲਉ (ਵਿਘਨ) (ਸ਼ੋਰ) ਇਹ ਬੜੀ ਸੀਰੀਅਸ ਗੱਲ ਹੈ ਇਸ ਲਈ ਮੇਰੀ ਬੇਨਤੀ ਨੂੰ ਤੁਸੀਂ ਸੁਣੋ... ...(ਵਿਘਨ)

**ਕੈਪਟਨ ਰਤਨ ਸਿੰਘ:** ਸਪੀਕਰ ਸਾਹਿਬ, ਇਹ ਅਨਪਾਰਲੀਮੈਂਟਰੀ ਲਫਜ਼ ਵਰਤ ਗਏ ਹਨ ਇਨ੍ਹਾਂ ਤੋਂ ਵਾਪਸ ਕਰਾਉ (ਵਿਘਨ)

**ਸਰਦਾਰ ਹਰਚਰਨ ਸਿੰਘ ਹੁਡਿਆਰਾ :** ਮੈਂ ਕੋਈ ਅਨਪਾਰਲੀਮੈਂਟਰੀ ਲਫਜ਼ ਨਹੀਂ ਬੋਲ ਰਿਹਾ। (ਵਿਘਨ)

---

*Expunged as ordered by the Chair.

**ਸ੍ਰੀ ਪ੍ਰਬੋਧ ਚੰਦਰ** : ਹੁਡਿਆਰਾ ਜੀ, ਤੁਸੀਂ ਕਲ ਕਿਤੇ ਸੀ ਜਦੋਂ ਅਸਾਨੂੰ ਇਸ ਗੱਲ ਤੇ ਵਿਚਾਰ ਕਰਨ ਦੀ ਇਜ਼ਾਜਤ ਨਹੀਂ ਸੀ ਦਿੱਤੀ ਗਈ ?

**ਚੌਧਰੀ ਦਰਸ਼ਨ ਸਿੰਘ** : ਇਹ ਤਾਂ ਅਵਾਮ ਦੀ ਸਰਕਾਰ ਨੇ ਕਰਾਇਆ ਹੈ.. .... (ਵਿਘਨ) (ਸ਼ੋਰ)

**ਸਰਦਾਰ ਹਰਚਰਨ ਸਿੰਘ ਹੁਡਿਆਰਾ** : ਮੈਂ ਚੌਧਰੀ ਦਰਸ਼ਨ ਸਿੰਘ ਜੀ, ਅਜ ਦੀ ਟ੍ਰਿਬੀਊਨ ਵਿਚ ਪੜ੍ਹਿਆ ਹੈ ਤੁਸੀਂ ਵੀ ਪੜ੍ਹਿਆ ਹੋਵੇਗਾ। ਤੁਹਾਨੂੰ ਕਾਂਗਰਸ ਵਾਲਿਆਂ ਨੂੰ ਚਾਹੀਦਾ ਹੈ ਕਿ— —(ਵਿਘਨ)

**Mr. Speaker** : No interruption, please.

**Acharya Prithvi Singh Azad** : On a point of order, Sir.

**Mr. Speaker** : You please take your seat and let him speak. (*Interruptions*).

**ਸ੍ਰੀ ਬਲਰਾਮ ਜੀ ਦਾਸ ਟੰਡਨ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ। ਮੈਂ ਤੁਹਾਡੀ ਇਸ ਗੱਲ ਤੇ ਰੂਲਿਗ ਚਾਹੁੰਦਾ ਹਾਂ ਕਿ ਇਸ ਤਰੀਕੇ ਨਾਲ ਇਸ ਹਾਊਸ ਵਿਚ ਕੋਈ ਵੀ ਗੱਲ ਨਹੀਂ ਚਲੇਗੀ (ਵਿਘਨ)

**ਸਰਦਾਰ ਬਲਵੰਤ ਸਿੰਘ** : ਚੁਪ ਕਰ ਕੇ ਬੈਠੋ ਤੁਸੀਂ... .. ...

**ਇਕ ਮਾਨ ਯੋਗ ਮੈਂਬਰ** : ( * * * )

**ਸ੍ਰੀ ਪ੍ਰਬੋਧ ਚੰਦਰ** : ( * * * )

**Minister for Public Works and Education** (Sardar Lachhman Singh Gill) : ( * * * * )

**Shri Prabodh Chandra** : ( * * * ) (*Interruptions, noise*)

**Shri A. Vishwa Nathan** : He is abusing. Is it not unparliamentary? Either he should withdraw or refuse........ (*noise*).

**Shri Prabodh Chandra** : I refuse. You please sit down. Do not talk (*Interruptions, noise*)

**Shri A. Vishwa Nathan** : He must withdraw these words.

**Mr. Speaker** : Hear me please. Kindly hear me.

**Acharya Prithvi Singh Azad** : On a point of order, Sir.

**Mr. Speaker** : What is your point of order ? I have heard it. When the Speaker is on his legs, you must sit down.

---

* Expunged as orderred by the Chair.

**Acharya Prithvi Singh Azad** : I am sitting, Sir.

**Mr Speaker**: Please take your seat.

**Acharya Prithvi Singh Azad**: I am taking my seat, Sir.

**ਸ੍ਰੀ ਸਪੀਕਰ** : ਕਿੰਨਾ ਚੰਗਾ ਹੁੰਦਾ ਜੇਕਰ ਤੁਸੀਂ ਆਰਾਮ ਨਾਲ ਗੱਲ ਸੁਣ ਲੈਂਦੇ (How nice it would have been, if you had heard him patiently).

**ਸ੍ਰੀ ਬਲਰਾਮਜੀ ਦਾਸ ਟੰਡਨ** : ਇਹ ਤੇ ਕਰਕੇ ਆਏ ਹਨ ਕਿ ਖਪ ਪਾਣੀ ਹੈ। ਸਪੀਕਰ ਸਾਹਿਬ ਜੇਕਰ ਇਹ ਇਸ ਤਰ੍ਹਾਂ ਖਪ ਪਾਣਗੇ ਤਾਂ ਅਸੀਂ ਵੀ ਇਨ੍ਹਾਂ ਨੂੰ ਇਸੇ ਤਰ੍ਹਾਂ ਜਵਾਬ ਦਿਆਂਗੇ। (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਤੁਸੀਂ ਮੇਹਰਬਾਨੀ ਕਰਕੇ ਸਾਰੀਆਂ ਚੀਜ਼ਾਂ ਨੂੰ ਸੁਣੋ ਅਤੇ ਅਰਾਮ ਨਾਲ ਇਸ ਹਾਊਸ ਦੀ ਕਾਰਵਾਈ ਨੂੰ ਚਲਣ ਦਿਉ। (Please listen to every thing patiently and let the business of the House proceed smoothly.)

(ਵਿਘਨ, ਸ਼ੋਰ)

**ਸ੍ਰੀ ਸਪੀਕਰ** : ਇਸ ਗੱਲ ਦਾ ਜੋ ਕਲੱਕਤੇ ਵਿਚ ਹੋਈ ਹੈ ਅਸਾਨੂੰ ਸਾਰਿਆਂ ਨੂੰ ਬਹੁਤ ਦੁਖ ਹੈ ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਨੂੰ ਦਰਖਾਸਤ ਕਰਾਂਗਾ ਕਿ ਬੇਹਤਰ ਹੋਵੇਗਾ ਜੇਕਰ ਲੀਡਰ ਆਫ ਦੀ ਹਾਊਸ ਇਸ ਸਾਰੀ ਗੱਲ ਤੇ ਰੋਸ਼ਨੀ ਪਾ ਦੇਣ ਕਿਉਂਕਿ ਉਨ੍ਹਾਂ ਕੋਲ ਤਾਂ ਸਾਰੀ ਇਨਫਰਮੇਸ਼ਨ ਹੋਵੇਗੀ (I think all the Members of the House are grieved over the happenings at Calcutta. Since the Leader of the House may be in possession of all the facts, it would be better if he throws light on this issue.)

**ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਬਿਲਕੁਲ ਇਹੋ ਸਮੱਸਿਆ ਕਲ ਲੀਡਰ ਆਫ਼ ਦੀ ਅਪੋਜ਼ੀਸ਼ਨ ਨੇ ਵੀ ਇਸ ਹਾਊਸ ਵਿਚ ਰੱਖੀ ਸੀ। ਆਪ ਨੂੰ ਪਤਾ ਹੀ ਹੈ ਜੋ ਆਪ ਨੇ ਰੂਲਿੰਗ ਦਿੱਤਾ ਹੈ।... ...

**Mr. Speaker**: The hon. Member should please resume his seat, I have heard him.

(*Interruptions and noise in the House*)

**Mr. Speaker**: The hon. Member should please take his seat.

**Acharya Prithvi Singh Azad**: Sir, I am behaving properly. I may be allowed to have my say.

**Mr. Speaker**: As I am on my legs, he should first resume his seat.

**Acharya Prithvi Singh Azad**: Sir, I am taking my seat.

(*Interruptions*).

**ਆਚਾਰੀਆਂ ਪ੍ਰਿਥਵੀ ਸਿੰਘ ਆਜ਼ਾਦ** : ਆਨ ਏ ਪੁਆਇੰਟ ਆਫ ਆਰਡਰ, ਸਰ। ਇਸੇ ਮਸਲੇ ਤੇ ਕਲ੍ਹ ਸਪੀਕਰ ਸਾਹਿਬ ਨੇ ਇਕ ਰੂਲਿੰਗ ਦਿਤਾ ਸੀ ਕਿ ਇਹ ਤਾਂ ਇਕ ਦੂਸਰੇ ਸੂਬੇ ਦੀ ਸਮੱਸਿਆ ਹੈ ਜੋ ਇਸ ਹਾਊਸ ਵਿਚ ਨਹੀਂ ਲਿਆਂਦੀ ਜਾ ਸਕਦੀ। ਅੱਜ ਕੀ ਪਰੀਵਰਤਨ ਆ ਗਿਆ ਜੋ ਇਸ ਨੂੰ ਡਿਸਕਸ ਕਰਨ ਦੀ ਇਜਾਜ਼ਤ ਦੇ ਦਿੱਤੀ ? (ਵਿਘਨ)

ਸ੍ਰੀ ਸਪੀਕਰ : ਆਨਰੇਬਲ ਮੈਂਬਰ ਨੂੰ ਇਸ ਬਾਰੇ ਲੀਡਰ ਆਫ ਦੀ ਹਾਊਸ ਦੱਸਣਗੇ ਕਿ ਕਿਨ੍ਹਾਂ ਹਾਲਾਤ ਦੇ ਵਿਚ ਇਹ ਲਿਆਂਦੀ ਗਈ ਹੈ। ਕਲ੍ਹ ਜੋ ਐਡਜਰਨਮੈਂਟ ਮੋਸ਼ਨ ਲਿਆਂਦੀ ਸੀ ਉਹ ਡਿਸਕਸ ਨਹੀਂ ਸੀ ਹੋਈ (The Leader of the House will inform the hon. Member about the circumstances under which it has been done. The adjournment motion which was brought up yesterday, was not discused.) (ਸ਼ੋਰ)

श्री प्रबोध चंद्र : आन ए प्वायंट आफ आर्डर सर, इस हाउस की हमेशा यही कनवैनशन रही है कि हाउस के अन्दर कोई भी पार्टी अगर चाहे तो इस सूबे के मुतालिक तो डिसकस कर सकती है लेकिन अगर वह किसी दूसरे सूबे के मुतालिक या गवर्नमैंट आफ इंडिया के मुतालिक डिसकस करना चाहे तो वह ऐसा नहीं कर सकती। इस बात का लीडर आफ दी हाउस को हरगिज़ मजाज़ नहीं कि वह ऐसी कोई बात, जो इस सूबे के बाहर की हो, डिसकशन के लिये लायें। अगर आप चाहते हैं कि अवाम की आवाज किसी रैज़ोल्यूशन के ज़रिये से गवर्नमैंट आफ़ इंडिया तक पहुंचाना चाहते हैं तो यह हमारा भी सेकरड फर्ज़ होगा। आप इस के मुतालिक रैज़ोल्यूशन लायें, हम सहयोग देंगे।

ਕੈਪਟਨ ਰਤਨ ਸਿੰਘ : ਆਨ ਏ ਪੁਆਇੰਟ ਆਫ ਆਰਡਰ, ਸਰ। ਇਸ ਹਾਊਸ ਦੇ ਬੜੇ ਪੁਰਾਣੇ ਰੂਲਜ਼ ਹਨ, ਕਨਵੈਨਸ਼ਨਜ਼ ਹਨ ਜਿਨ੍ਹਾਂ ਤੇ ਅਸੀਂ ਚਲਦੇ ਹਾਂ ਪਰ ਜਦੋਂ ਅਸੀਂ ਡੀਪਾਰਚਰ ਕਰਦੇ ਹਾਂ ਤਾਂ ਉਦੋਂ ਬੜੇ ਗੰਭੀਰ ਮਸਲੇ ਸਾਡੇ ਸਾਹਮਣੇ ਆਉਂਦੇ ਹਨ। ਕਲਕੱਤੇ ਜੋ ਮਸਲਾ ਹੈ ਇਹ ਬੜਾ ਗੰਭੀਰ ਮਸਲਾ ਹੈ, ਇਸ ਦੀ ਸਾਨੂੰ ਸਾਰਿਆਂ ਨੂੰ ਤਕਲੀਫ ਹੈ, ਸਾਨੂੰ ਸਾਰਿਆਂ ਨੂੰ ਹੀ ਦੁਖ ਹੈ। ਪਰ ਇਹ ਗਲ ਨਹੀਂ ਹੋ ਸਕਦੀ ਕਿ ਜਦੋਂ ਕੋਈ ਮਨਿਸਟਰ ਉਠੇ ਤਾਂ ਉਹ ਸਟੇਟਮੈਂਟ ਦੇ ਸਕਦਾ ਹੈ, ਪਰ ਜੇ ਕੋਈ ਹੋਰ ਉਠੇ ਤਾਂ ਉਸ ਨੂੰ ਇਜਾਜ਼ਤ ਨਹੀਂ ਦਿੱਤੀ ਜਾਂਦੀ। ਆਖ਼ਿਰ ਉਸ ਦਾ ਵੀ ਉਤਨਾ ਹੀ ਰਾਈਟ ਹੈ ਜਿਤਨਾ ਕੁ ਕਿਸੇ ਦੂਸਰੇ ਹੋਰ ਮੈਂਬਰ ਦਾ।

## STATEMENT BY THE CHIEF MINISTER REGARDING SERIOUS HAPPENINGS AT CALCUTTA

ਮੁੱਖ ਮੰਤਰੀ (ਸਰਦਾਰ ਗੁਰਨਾਮ ਸਿੰਘ) : ਕਲ੍ਹ ਲੀਡਰ ਆਫ ਦੀ ਅਪੋਜ਼ੀਸ਼ਨ ਨੇ ਇਸ ਕਿਸਮ ਦੀ ਇਕ ਐਡਜਰਨਮੈਂਟ ਮੋਸ਼ਨ ਲਿਆਂਦੀ ਸੀ ਜਿਹੜੀ ਕਿ ਅਸੀਂ ਬੜੇ ਆਰਾਮ ਦੇ ਨਾਲ

(ਮੁੱਖ ਮੰਤਰੀ)

ਸੁਣੀ ਸੀ ਅਤੇ ਉਸ ਤੇ ਆਪਣੇ ਖਿਆਲਾਤ ਵੀ ਪ੍ਰਗਟ ਕੀਤੇ ਸੀ, ਮੈਂ ਉਸੇ ਵਕਤ ਮੂਵਰ ਨੂੰ ਕਿਹਾ ਸੀ ਕਿ ਕੀ ਚੰਗਾ ਹੁੰਦਾ ਉਹ ਪਰਸਨਲੀ ਮੇਰੇ ਨਾਲ ਇਹ ਮੁਆਮਲਾ ਡਿਸਕਸ ਕਰ ਲੈਂਦੇ ਅਤੇ ਹਾਉਸ ਦੇ ਵਿਚ ਨਾ ਲਿਆਉਂਦੇ, ਮੈਂਨੂੰ ਕਿਉਂਕਿ ਡਰ ਹੈ ਇਸ ਦੇ ਬੜੇ ਭਿਆਨਕ ਅਤੇ ਸੀਰੀਅਸ ਨਤੀਜੇ ਨਿਕਲ ਸਕਦੇ ਹਨ। ਅੱਜ ਹੁਡਿਆਰਾ ਜੀ ਨੇ ਵੀ ਇਸ ਤਰ੍ਹਾਂ ਦਾ ਮੈਟਰ ਹਾਉਸ ਦੇ ਵਿਚ ਲਿਆਂਦਾ ਹੈ। ਮੈਂ ਜਿਸ ਤਰ੍ਹਾਂ ਪਹਿਲਾਂ ਹੀ ਕਹਿ ਚੁਕਾਂ ਹਾਂ ਕਿ ਇਸ ਤਰ੍ਹਾਂ ਦੀ ਕੋਈ ਮੋਸ਼ਨ ਬਾਹਰਲੇ ਸੂਬੇ ਦੇ ਮੁਤਾਲਿਕ ਨਹੀਂ ਆ ਸਕਦੀ ਹੁਣ ਵੀ ਮੈਂ ਇਹੋ ਹੀ ਅਰਜ਼ ਕਰਾਂਗਾ ਕਿ ਰੂਲਜ਼ ਦੇ ਮੁਤਾਬਿਕ ਇਸ ਤਰ੍ਹਾਂ ਦੇ ਮੁਆਮਲੇ ਤੇ ਕੋਈ ਐਡਜਰਨਮੈਂਟ ਮੋਸ਼ਨ ਆ ਹੀ ਨਹੀਂ ਸਕਦੀ। ਮੈਂ ਹਾਊਸ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਇਸ ਮੁਆਮਲੇ ਬਾਰੇ ਮੈਂ ਗਵਰਨਮੈਂਟ ਆਫ ਇੰਡੀਆ ਨਾਲ ਗੱਲ ਬਾਤ ਕਰ ਰਿਹਾ ਹਾਂ ਅਤੇ ਟੈਲੀਫੋਨ ਰਾਹੀ ਮੇਰੀ ਗੱਲ ਬਾਤ ਚੀਫ ਮਨਿਸਟਰ ਬੰਗਾਲ ਦੇ ਨਾਲ ਵੀ ਹੋਈ ਹੈ। ਮੈਂ ਹਾਉਸ ਨੂੰ ਯਕੀਨ ਦਿਲਾਉਂਦਾ ਹਾਂ ਕਿ ਇਸ ਮੁਆਮਲੇ ਸਬੰਧੀ ਬਿਲਕੁਲ ਇਨ ਟੱਚ ਹਾਂ। ਅਜੇ ਐਸਾ ਟਾਈਮ ਨਹੀਂ ਕਿ ਇਸ ਮੁਆਮਲੇ ਨੂੰ ਕੋਈ ਤਵੀਲ ਦੇਈਏ, ਇਸ ਦੇ ਬੁਰੇ ਨਤੀਜੇ ਨਿਕਲ ਸਕਦੇ ਹਨ। ਕਲਕੱਤੇ ਵਿਚ ਕਲ ਜੋ ਕੁਝ ਵੀ ਹੋਇਆ, ਗੋਲੀ ਚਲੀ, ਤਸ਼ਦਦ ਹੋਇਆ ਅਤੇ ਬੁਰੀਆਂ ਘਟਨਾਵਾਂ ਹੋਈਆਂ, ਠੀਕ ਹੈ ਉਨ੍ਹਾਂ ਨਾਲ ਅਵਾਮ ਦੇ ਦਿਲ ਤੇ ਭਾਰੀ ਸਟ ਵੱਜੀ ਹੈ। (ਆਵਾਜ਼ਾਂ : ਕੀ ਤੁਹਾਡੀ ਅਵਾਮ ਦੀਸ ਰਕਾਰ ਨਹੀਂ?) (ਸ਼ੋਰ) ਏਥੇ ਪੰਡਿਤ ਮੋਹਨ ਲਾਲ ਜੀ ਨੇ ਕਿਹਾ ਸੀ ਕਿ ਜੇ ਕੋਈ ਸੀਰੀਅਸ ਗੱਲ ਹੋਵੇਗੀ ਤਾਂ ਅਸੀਂ ਤੁਆਵਨ ਦਿਆਂਗੇ, ਪਰ ਇਹ ਰੌਲੇ ਤੋਂ ਜ਼ਾਹਰ ਹੁੰਦਾ ਹੈ ਕਿ ਇਸ ਤਰ੍ਹਾਂ ਦੇ ਸੀਰੀਅਸ ਮੈਟਰ ਤੇ ਵੀ ਉਹ ਕਿਵੇਂ ਰੌਲਾ ਪਾਕੇ ਤੁਆਵਨ ਦਿੰਦੇ ਹਨ, ਮੈਂ ਉਨ੍ਹਾਂ ਦੇ ਰੌਲੇ ਦਾ ਸ਼ੁਕਰਗੁਜ਼ਾਰ ਹਾਂ। ਮੈਂ ਫੇਰ ਅਰਜ਼ ਕਰਾਂ ਕਿ ਇਹ ਇਕ ਬੜੀ ਬੁਰੀ ਘਟਨਾ ਹੈ ਜੋ ਕਲਕੱਤੇ ਵਿਚ ਹੋਈ ਹੈ, ਉਥੇ ਕਿਉਂਕਿ ਬਹੁਤ ਸਾਰੇ ਪੰਜਾਬੀ ਰਹਿੰਦੇ ਹਨ ਇਸ ਲਈ ਇਸ ਮੁਆਮਲੇ ਤੇ ਸਾਡੀ ਬੜੀ ਦਿਲਚਸਪੀ ਹੈ (ਵਿਘਨ) ਮੈਂ ਅਖਬਾਰਾਂ ਦੇ ਵਿਚ ਜੋ ਖਬਰ ਪੜ੍ਹੀ ਹੈ (ਵਿਘਨ) ਕਲ੍ਹ ਇਕ ਮੀਟਿੰਗ ਹੋਈ ਸੀ ਕਾਂਗਰਸ ਪਾਰਟੀ ਦੀ ਜਿਸ ਦੇ ਵਿਚ ਇਹ ਫੈਸਲਾ ਕੀਤਾ ਗਿਆ ਸੀ ਕਿ ਇਸ ਹਾਉਸ ਦਾ ਕੰਮ ਨਾ ਚਲਣ ਦਿਤਾ ਜਾਵੇ, ਇਸ ਤਰ੍ਹਾਂ ਦਾ ਅਗਰ ਕੋਈ ਐਟੀਚੂਡ ਐਡਾਪਟ ਕਰਨਾ ਹੈ .. .. ... (ਵਿਘਨ)

**ਕਾਮਰੇਡ ਸਤਪਾਲ ਕਪੂਰ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ ਲੀਡਰ ਆਫ ਦੀ ਹਾਉਸ ਨੂੰ ਇਸ ਤਰ੍ਹਾਂ ਦੇ ਝੂਠੇ ਬਿਆਨ ਦੇਣ ਦੀ ਹਰਗਿਜ਼ ਅਜਾਜ਼ਤ ਨਹੀਂ ਹੋਣੀ ਚਾਹੀਦੀ।

**ਸ੍ਰੀ ਸਪੀਕਰ** : ਲਫਜ਼ ਝੂਠ ਅਨਪਾਰਲੀਮੈਂਟਰੀ ਐਕਸਪਰੇਸ਼ਨ ਹੈ ਪਹਿਲਾਂ ਝੂਠ ਸ਼ਬਦ ਵਾਪਸ ਲਿਆ ਜਾਵੇ। (The word 'jhoot" is an unparliamentary expression. It should first be withdrawn).

**ਕਾਮਰੇਡ ਸਤਪਾਲ ਕਪੂਰ** : ਮੈਂ ਜਨਾਬ ਝੂਠ ਦੀ ਬਜਾਏ ਇਨ੍ਹਾਂ ਦੀ ਗਲਤ ਬਿਆਨੀ ਕਹਿੰਦਾ ਹਾਂ ਕਿ ਸਾਡੀ ਪਾਰਟੀ ਨੇ ਕੋਈ ਐਸਾ ਫੈਸਲਾ ਨਹੀਂ ਕੀਤਾ। ਉਹ ਗਲਤ ਬਿਆਨੀ ਕਰਦੇ ਹਨ।

इस के इलावा ऐग्रीकलचर मिनिस्टर साहिब ने फसलों की बीमारियों का मुकाबिला करने के लिये इनसैक्टीसाइड्ज़ और कीड़े मार दवाइयों के लिये पैसा रखा है । मैं समझता हूं कि इस वक्त जो तरीका है वह गलत है । चंद आदमी अफसरों से मिल कर सबसिडाइज्ड दवाइयां सारी की सारी खरीद लेते हैं और फिर किसानों को मँहगे भाव पर बेच कर फायदा उठाते हैं । मैं सुझाव दूंगा कि आप को एक भूमि सेना बनानी चाहिए जो मौके पड़ने पर किसानों की मदद करे । उस का फर्ज़ हो कि वह पता करे कि किस इलाके में क्या बीमारी है और फिर उस इलाके में किसानों की फसलों पर दवाइयां छिड़क कर उन की मदद करे । अगर यह सक्वैड बनाया जाए और किसानों की मदद करे तो जो करोड़ों रुपया हम विदेशों से अन्न मंगाने पर खर्च करते हैं वह बचाया जा सकता है। अगर यही रुपया हम किसानों की मदद करने पर खर्च करें और सरकार अपनी एजंसी बनाए जो किसानों की ज़रूरत के मौके पर सहायता करे तो अन्न संकट दूर हो सकता है । किसान दवाइयाँ छिड़कते हैं तो ऐक्सीडैंट हो जाते हैं । आप के नोटिस में भी ऐसे केसिज़ आए होंगे कि यहां पर फालीडोल छिड़कने वाले किसान मर गए ।

**Mr. Deputy Speaker** : **Please wind up.**

**चौधरी बलबीर सिंह** : कल मुझे कहा गया था कि आप जितना चाहेंगे आप को टाइम मिलेगा । लेकिन अब आप चूंकि कहते हैं तो मैं वाइंड अप करना शुरू करता हूं । तो डिप्टी स्पीकर साहिब, मैं आप के ज़रिये हाउस......

**श्री लाल चंद सभरवाल** । डिप्टी स्पीकर साहिब, अभी एक मैम्बर साहिब फलोर क्रास कर गए हैं ।

**चौधरी बलबीर सिंह** : अभी बच्चे हैं इन को माफ कर दो ।

**Mr. Deputy Speaker** : **Please carry on**

**चौधरी बलबीर सिंह** : तो मैं कह रहा था कि ऐग्रीकलचर पर सरकार को पूरे जोर से ध्यान देना चाहिए । जो लोग खेती करते हैं उन की फसलों को बीमारियों से नुकसान हो जाता है, इस लिये दवाइयों के छिड़कने के लिये सक्वैड बनाए जाएं । अब तक बी. डी. ओ. के पास या पब्लिक रीलेशन्ज़ वालों के पास जीपें और लारियां होती हैं अब इन स्क्वैड्ज़ के पास वह हों और वह दवाइयां लेकर सारे इलाके में जाएं ताकि फसलों को खराब होने से बचा सकें ।

दूसरा सुझाव मैं यह देना चाहता हूँ कि जितनी वेस्ट लैंड है जो इस वक्त तक हरिजनों को दी जाती रही है वह एक गलत तरीके से दी जाती रही है और असल में जमीन गरीब हरिजन को नहीं मिलती क्योंकि हरिजन के पास रुपया नहीं होता । जो कर्ज़ा दिया जाता है वह भी जमीन पर और उस का अपना रुपया भी ज़मीन पर ही लग जाता है और ज़मीन इतनी खराब होती है कि काश्त नहीं हो पाती । जितना कर्ज़ा दिया जाता है उस से जमीन ठीक नहीं हो पाती इस की तरफ ध्यान

[चौधरी बलबीर सिंह ]

देना चाहिए। सरकार एग्रीकलचर पर जोर दे रही है तो उस तरफ भी तवज्जो देनी चाहिए। छोटे छोटे ट्यूब वैल और छोटे छोटे इन्जन देने चाहिए ता कि जब सोका पड़े तो पानी खेती को दिया जा सके। इन शब्दों के साथ आप का, डिप्टी स्पीकर साहिब, धन्यवाद, करता हूं।

**ਸ੍ਰੀ ਡਿਪਟੀ ਸਪੀਕਰ :** ਅਗਲੇ ਆਨਰੇਬਲ ਮੈਂਬਰ ਨੂੰ ਕਾਲ ਅਪਾਨ ਕਰਨਾ ਹੈ ਪਹਿਲਾਂ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਡੇਢ ਘੰਟਾ ਅਪੋਜ਼ੀਸ਼ਨ ਨੂੰ ਵਕਤ ਦਿਤਾ ਗਿਆ ਸੀ ਇਥੇ ਸ੍ਰੀ ਪ੍ਰਬੋਧ ਚੰਦਰ ਜੀ ਨੇ 38 ਮਿੰਟ ਵਕਤ ਲਿਆ ਹੈ। ਹੁਣ ਅਪੋਜ਼ੀਸ਼ਨ ਵਾਲਿਆਂ ਕੁਝ ਨਾਮ ਬੋਲਣ ਵਾਲੇ ਮੈਂਬਰ ਸਾਹਿਬਾਨ ਦੇ ਘਲੇ ਨੇ। ਮੈਂ ਉਨ੍ਹਾਂ ਤੋਂ ਪਤਾ ਕਰਨਾ ਚਾਹੁੰਦਾ ਹਾਂ ਕਿ ਉਹ ਕਿੰਨਾ ਕਿੰਨਾ ਵਕਤ ਹਰ ਇਕ ਮੈਂਬਰ ਨੂੰ ਬੋਲਣ ਲਈ ਦੇਣਾ ਚਾਹੁੰਦੇ ਹਨ ਤਾਂ ਜੋ ਦੂਜਿਆਂ ਨੂੰ ਮੌਕਾ ਮਿਲ ਸਕੇ। ਇਹ ਮੈਨੂੰ ਜ਼ਰਾ ਦਸ ਦਿਉ। (Before I call upon the next hon. Member, I would like to tell the House that out of one and a half hours allotted to the Opposition, 38 minutes have been taken by Shri Prabodh Chandra. Now, the Opposition has sent a few names. I would like to know from them as to how much time should be given to each one of them so that others may also get time. They may please let me know about it).

**ਬਾਬੂ ਬ੍ਰਿਸ਼ ਭਾਨ :** ਅਸੀਂ ਟਾਈਮ ਆਪਸ ਵਿਚ ਐਡਜਸਟ ਕਰ ਲਵਾਂਗੇ।

**ਸਰਦਾਰ ਦਰਬਾਰਾ ਸਿੰਘ** (ਨੂਰਮਹਿਲ) **:** ਡਿਪਟੀ ਸਪੀਕਰ ਸਾਹਿਬ, ਅਜ ਦੀ ਬਹਿਸ ਮਹਿਦੂਦ ਹੈ ਵੋਟ ਆਨ ਅਕਾਉਂਟ ਤੇ ਇਸ ਲਈ ਮੈਂ ਜੋ ਲਫਜ਼ ਕਹਿਣੇ ਹਨ ਉਹ ਇਸ ਦੇ ਬਾਰੇ ਵਿਚ ਹੀ ਕਹਾਂਗਾ ਜੋ ਅਜ ਦਾ ਮਜ਼ਮੂਨ ਹੈ। ਮੈਂ ਬਹੁਤ ਸਾਰੀਆਂ ਸਪੀਚਾਂ ਸੁਣੀਆਂ ਹਨ। ਉਹ ਜਨਰਲ ਜਿਹੀਆਂ ਸਪੀਚਾਂ ਸਨ ਅਤੇ ਉਨ੍ਹਾਂ ਨੂੰ ਮਿਕਸਡ ਕਹਿਣਾ ਚਾਹੀਦਾ ਹੈ। ਮੈਂ ਇਸ ਸਬੰਧ ਵਿਚ ਇਕ ਉਡਾਰੀ ਮਾਰ ਤਰੀਕੇ ਨਾਲ ਹੀ ਨੁਕਤਾਚੀਨੀ ਕਰ ਸਕਾਂਗਾ ਕਿਉਂਕਿ ਸਮਾਂ ਮੇਰੇ ਪਾਸ ਬਹੁਤ ਥੋੜਾ ਹੈ ਅਤੇ ਚਾਹਾਂਗਾ ਕਿ ਸਰਕਾਰ ਨੂੰ ਕੁਝ ਉਸਾਰੂ ਸੁਝਾਵ ਦੇ ਸਕਾਂ।

ਡਿਪਟੀ ਸਪੀਕਰ ਸਾਹਿਬ, ਇਸ ਬਜਟ ਬਾਰੇ ਜੋ ਸਪੀਚ ਕੀਤੀ ਗਈ ਹੈ ਉਸ ਵਿਚ ਕਿਹਾ ਗਿਆ ਹੈ ਕਿ ਅਸੀਂ ਬਹੁਤ ਸਾਰੀਆਂ ਸਹੂਲਤਾਂ ਦੇਣਾ ਚਾਹੁੰਦੇ ਹਾਂ। ਇਸ ਤਰਾਂ ਦਾ ਇਲਾਨ ਸਰਕਾਰ ਵਲੋਂ ਕੀਤਾ ਗਿਆ ਹੈ। ਅਸੀਂ ਇਸ ਇਲਾਨ ਦਾ ਸਵਾਗਤ ਕਰਦੇ ਹਾਂ। ਇਸ ਦਾ ਕਾਰਨ ਇਹ ਹੈ ਕਿ ਇਨ੍ਹਾਂ ਸਹੂਲਤਾਂ ਦਾ ਇਲਾਨ ਕਾਂਗਰਸ ਸਰਕਾਰ ਨੇ ਵੀ ਕਰਨਾ ਸੀ। ਇਹ ਠੀਕ ਹੈ ਕਿ ਇਨ੍ਹਾਂ ਨੇ ਇਲਾਨ ਕਰ ਦਿਤਾ (ਵਿਘਨ) ਇਸ ਤਰਾਂ ਵਿਘਨ ਨਾ ਪਾਉ, ਆਰਾਮ ਨਾਲ ਸੁਣੋ, ਨਹੀਂ ਤੇ ਅਸੀਂ ਤੁਹਾਨੂੰ ਬੋਲਣ ਨਹੀਂ ਦਿਆਂਗੇ।

**ਚੌਧਰੀ ਬਲਬੀਰ ਸਿੰਘ :** ਡਿਪਟੀ ਸਪੀਕਰ ਸਾਹਿਬ, ਇਹ ਚੰਗਾ ਹੋਵੇਗਾ ਜੇਕਰ ਤੁਸੀਂ ਆਪਣੇ ਹੁਕਮਨਾਮੇ ਪੰਜਾਬੀ ਵਿਚ ਦਿਉ ਤਾਂ ਕਿ ਸਾਰੇ ਸਮਝ ਲੈਣ।

**ਸਰਦਾਰ ਦਰਬਾਰਾ ਸਿੰਘ :** ਮੈਂ ਇਸ ਗਲ ਵਿਚ ਨਹੀਂ ਪੈਣਾ ਚਾਹੁੰਦਾ ਕਿ ਇਹ ਫੈਸਲੇ ਕਿਸ ਨੇ ਕੀਤੇ । ਭਾਵੇਂ ਫੈਸਲੇ ਕਿਸੇ ਨੇ ਵੀ ਕੀਤੇ ਹੋਣ ਇਨ੍ਹਾਂ ਨੂੰ ਲਾਗੂ ਕਰਨ ਦਾ ਇਲਾਨ ਕੀਤਾ ਗਿਆ ਹੈ ਇਹ ਚੰਗੀ ਗਲ ਹੈ ਅਤੇ ਇਸ ਦੀ ਅਸੀਂ ਪ੍ਰਸ਼ੰਸਾ ਕਰਦੇ ਹਾਂ । ਇਨਾਂ ਨੇ ਪ ਏਕੜ ਤੇ ਮਾਲੀਆ ਮਾਫ ਕਰਨ ਦਾ ਇਲਾਨ ਕੀਤਾ ਹੈ, ਸ਼ਹਿਰੀ ਤੇ ਪੇਂਡੂ ਲੋਕਾਂ ਤੇ ਟੈਕਸ ਘਟ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ । ਇਹ ਗਲ ਕੋਈ ਮਾੜੀ ਨਹੀਂ, ਪਰ ਇਸ ਦੇ ਪਿਛੋਕੇ ਨੂੰ ਵੀ ਧਿਆਨ ਵਿਚ ਰਖਣ ਦੀ ਲੋੜ ਹੈ । ਪਿਛੋਕੇ ਨੂੰ ਵੀ ਵਿਚਾਰਨ ਵਾਲੀ ਗਲ ਹੈ । ਬਾਦ ਵਿਚ ਆਉਣ ਵਾਲੇ ਬਜਟ ਲਈ ਕਦੇ ਵੀ ਪਿਛੋਕੇ ਤੋਂ ਇਨਕਾਰ ਨਹੀਂ ਕਰ ਸਕਦੇ । ਇਨ੍ਹਾਂ ਨੇ ਆਪ ਹੀ ਆਖਿਆ ਹੈ ਕਿ ਤਿੰਨਾਂ ਮਹੀਨਿਆਂ ਵਿਚ ਇਸ ਤੋਂ ਵਧ ਨਹੀਂ ਕਰ ਸਕਦੇ ਸਾਂ । ਇਹ ਠੀਕ ਹੈ ਕਿ ਇਨ੍ਹਾਂ ਪਾਸ ਕਾਫੀ ਵਕਤ ਨਹੀਂ ਸੀ ਪਰ ਜਿਹੜਾ ਉਧਾਰ ਇਨ੍ਹਾਂ ਪਿਛੇ ਤੋਂ ਲਿਆ ਹੈ ਉਸ ਨੂੰ ਮੰਨਣ ਤੋਂ ਇਨਾਂ ਨੂੰ ਸੰਕੋਚ ਨਹੀਂ ਕਰਨਾ ਚਹੀਦਾ । ਉਨ੍ਹਾਂ ਦਾ ਇਜ਼ਹਾਰ ਕਰਨਾ ਚਾਹੀਦਾ ਹੈ । ਮੇਰੀ ਇਹ ਸਦਾ ਰਾਏ ਰਹੀ ਹੈ ਅਤੇ ਹੁਣ ਵੀ ਹੈ ਕਿ ਪੂਅਰਰ ਸੈਕਸ਼ਨ ਆਫ ਦੀ ਸੁਸਾਇਟੀ ਨੂੰ ਜਿੰਨਾ ਰੀਲੀਫ ਦਿਤਾ ਜਾਵੇ ਥੋੜਾ ਹੈ । ਮੈਂ ਇਹ ਪਹਿਲਾਂ ਵੀ ਕਿਹਾ ਸੀ ਕਿ ਇਸ ਤਰਾਂ ਜ਼ਮੀਨ ਤੇ ਮਾਲੀਆ ਮਾਫ ਕਰਨ ਵੇਲੇ ਇਸ ਗਲ ਨੂੰ ਸਾਹਮਣੇ ਰਖਿਆ ਜਾਵੇ ਕਿ 30 ਸਟੈਂਡਰਡ ਏਕੜ ਦੀ ਜੋ ਸੀਲਿੰਗ ਹੈ ਅਤੇ ਸੀਮਾ ਹੈ ਇਸ ਨੂੰ ਧਿਆਨ ਵਿਚ ਰਖਣਾ ਚਾਹੀਦਾ ਹੈ ਕਿਉਂ ਕਿ ਇਸ ਸਬੰਧੀ ਸੁਪਰੀਮ ਕੋਰਟ ਨੇ ਕੁਝ ਫੈਸਲਾ ਕੀਤਾ ਹੈ । ਤੁਸੀਂ ਜੇਹੜੇ ਸਜਨ ਬੈਠੇ ਹੋ ਅਤੇ ਜਿਨ੍ਹਾਂ ਨੇ ਸੂਬੇ ਦੀ ਜ਼ਿੰਮੇਵਾਰੀ ਸੰਭਾਲੀ ਹੈ ਉਹ ਇਸ ਫੈਸਲੇ ਨੂੰ ਵੀ ਧਿਆਨ ਵਿਚ ਰਖਣ ਕਿਉਂਕਿ ਸੁਪਰੀਮ ਕੋਰਟ ਨੇ ਇਸ ਗਲ ਨੂੰ ਨਲੀਫਾਈ ਕੀਤਾ ਹੈ ਇਸ ਨੂੰ ਪੜ੍ਹ ਲਉ ਤੇ ਇਸ ਤੋਂ ਬਾਦ ਪ ਏਕੜ ਵਾਲਿਆਂ ਨੂੰ ਰੀਲੀਫ ਦਿਉ । ਕਿਤੇ ਇਹ ਨਾ ਹੋਵੇ ਕਿ ਜਿਸ ਤਰਾਂ ਸੀਲਿੰਗ ਤੋਂ ਬਚਣ ਲਈ ਵਡੇ ਵਡੇ ਜ਼ਿਮੀਂਦਾਰਾਂ ਨੇ ਜ਼ਮੀਨ ਆਪਣੇ ਬਚਿਆਂ ਦੇ ਨਾਂ ਕਰਵਾ ਦਿੱਤੀ ਸੀ ਇਸੇ ਤਰਾਂ ਕਿਤੇ ਇਹ ਰੀਲੀਫ ਵੀ ਵਡੇ ਵਡੇ ਦੀਆਂ ਪੈਂਟਾਂ ਵਿਚ ਹੀ ਨਾ ਚਲਾ ਜਾਵੇ । ਜੋ ਗਿਆ ਹੈ ਉਸ ਨੂੰ ਕਢਣ ਦੇ ਯਤਨ ਵੀ ਹੋਣੇ ਚਾਹੀਦੇ ਹਨ, ਇਸ ਵਿਚ ਹਰਜ ਨਹੀਂ, ਅਸੀਂ ਤੁਹਾਡੇ ਨਾਲ ਹਾਂ । (ਪ੍ਰਸ਼ੰਸਾ)

ਫਿਰ ਡਿਪਟੀ ਸਪੀਕਰ ਸਾਹਿਬ, ਮੈਂ ਅਰਜ ਕਰਾਂ ਕਿ ਇਨ੍ਹਾਂ ਨੇ ਇਹ ਕਿਹਾ ਹੈ ਕਿ ਅਸੀਂ ਸੁਸਾਇਟੀ ਵਿਚੋਂ ਗੰਦ ਕਢਣਾ ਚਾਹੁੰਦੇ ਹਾਂ । ਅਸੀਂ ਵੀ ਚਾਹੁੰਦੇ ਹਾਂ ਕਿ ਜਿੰਨਾਂ ਸ਼ੀਘਰ ਇਸ ਗੰਦ ਨੂੰ ਕਢਿਆ ਜਾਵੇ ਠੀਕ ਹੈ । ਜੇਕਰ ਟ੍ਰਿਬਯੂਨਲ ਮੁਕਰਰ ਕਰ ਸਕਦੇ ਹੋ ਛੇਤੀ ਹੀ ਕਰ ਦਿਉ ਪਰ ਇਹ ਗਲ ਧਿਆਨ ਵਿਚ ਰਖਣ ਦੀ ਲੋੜ ਹੈ ਕਿ ਕਿਤੇ ਉਸ ਵਿਚ ਵੀ ਆਪਣੇ ਪ੍ਰੈਜੂਡਿਸਿਜ ਨੂੰ ਥਾਂ ਨਾ ਦੇ ਬਹਿਣਾ । ਇਸ ਵਿਚ ਕਿਤੇ ਇਸ ਤਰ੍ਹਾਂ ਦੀ ਲਿਸ਼ਕ ਨਾ ਦਿਸ਼ਦੀ ਹੋਵੇ ਕਿ ਇਨ੍ਹਾਂ ਨੇ ਆਪਣੇ ਬਾਇਸ ਅਤੇ ਬੁਗ਼ਜ਼ ਕਢਣ ਲਈ ਇਸ ਤਰਾਂ ਕੀਤਾ ਹੈ । ਅਜਿਹਾ ਇਨ੍ਹਾਂ ਨੂੰ ਨਹੀਂ ਕਰਨਾ ਚਾਹੀਦਾ । ਗੰਦ ਕਢਣਾ ਜ਼ਰੂਰੀ ਹੈ ਅਤੇ ਗੰਦ ਇਹ ਕੋਈ ਜ਼ਰੂਰੀ ਨਹੀਂ ਕਿ ਕਿਸੇ ਇਕ ਪਾਸੇ ਦਾ ਹੀ ਪਾਇਆ ਹੋਇਆ ਹੈ—ਕਾਂਗਰਸ ਦਾ ਹੀ ਨਹੀਂ ਬਾਕੀਆਂ ਦਾ ਵੀ ਹੈ—ਮੈਟੀਰੀਅਲ ਲਿਆਉ (ਪ੍ਰਸ਼ੰਸਾ) ਇਸ ਦੇ ਨਾਲ ਹੀ ਮੈਂ ਇਹ ਕਹਾਂਗਾ ਕਿ ਪਹਿਲਾਂ ਇਕ ਵਿਜਿਲੈਂਸ ਕਮਿਸ਼ਨ ਬਣਿਆ ਸੀ ਤੇ ਉਸ ਵਿਚ ਇਹ ਚੀਜ਼ ਆਈ ਸੀ ਕਿ ਸੂਓ ਮੋਟੋ ਹੀ ਕੋਈ ਐਕਸ਼ਨ ਲਿਆ ਜਾ ਸਕੇ, ਪਰ ਮੈਂ ਇਸ ਗਲ ਤੇ ਏਤਰਾਜ਼ ਕੀਤਾ ਸੀ । ਇਸ ਕਰਕੇ ਕਿ ਕੋਈ ਐਂਵੇ ਹੀ ਬਿਨਾ ਦਰਖਾਸਤ ਲਏ ਦੇ ਕਿਸੇ ਦੇ ਖਿਲਾਫ ਐਕਸ਼ਨ ਲੈਣਾ ਸ਼ੁਰੂ ਕਰ ਦੇਣਾ ਤੇ ਉਸ ਬਧ ਕਰ ਦੇਣਾ ਤੇ ਬਾਦ ਵਿਚ ਉਸ ਦੇ ਖਿਲਾਫ਼ ਕੁਝ ਨਾ ਨਿਕਲੇ । ਇਸ ਲਈ ਜ਼ਰੂਰੀ

[ਸਰਦਾਰ ਦਰਬਾਰਾ ਸਿੰਘ]

ਹੈ ਕਿ ਪਹਿਲਾਂ ਚਾਰਜਿਜ਼ ਨੂੰ ਕੋਈ ਸਬਸਟੈਂਸ਼ੀਏਟ ਕਰੇ । ਇਥੇ ਬਾਰ ਬਾਰ ਕਲ ਪ੍ਰਸੋਂ ਦਸ ਦਫਾ ਇਸ ਗਲ ਨੂੰ ਰੀਪੀਟ ਕੀਤਾ ਗਿਆ ਸਰਕਾਰ ਵਲੋਂ ਕਿ ਟ੍ਰਿਬਿਊਨਲ ਬਣਾ ਦਿਤਾ ਹੈ । ਪਰ ਇਹ ਕੰਮ ਧਮਕੀ ਨਾਲ ਨਹੀਂ ਇਜ਼ਹਾਰ ਕੀਤੇ ਜਾਂਦੇ ਸਗੋਂ ਕੰਮ ਨਾਲ ਇਸ ਗਲ ਦਾ ਇਜ਼ਹਾਰ ਹੁੰਦਾ ਹੈ । ਇਸ ਸਰਕਾਰ ਵਿਚ ਬੜੇ ਹੰਢੇ ਹੋਏ ਸੋਝੀਵਾਨ ਤੇ ਤਜਰਬੇਕਾਰ ਬੈਠੇ ਹਨ ਇਨ੍ਹਾਂ ਨੂੰ ਇਸ ਪਖ ਤੇ ਆਰਾਮ ਨਾਲ ਸੋਚਣਾ ਚਾਹੀਦਾ ਹੈ । ਭਾਵੇਂ ਇਨਾਂ ਦੀ ਪਾਲੇਸੀ ਸਭ ਦੀ ਵਖ ਵਖ ਹੈ ਕਮਿਊਨਿਸਟ ਹੋਰ ਤਰਾਂ ਸੋਚਦਾ ਹੈ ਕਿਉਂ ਕਿ ਉਸਦੀ ਇਕਤਸਾਦੀ ਪਾਲੇਸੀ ਹੈ ਤੇ ਹੋ ਸਕਦਾ ਹੈ ਉਸ ਦੀ ਸੋਚ ਸਰਕਾਰ ਨਾਲ ਇਸ ਪਖ ਤੇ ਨਾਂ ਰਲੇ । ਇਸੇ ਤਰ੍ਹਾਂ ਹਰ ਪਾਰਟੀ ਦੀ ਆਈਡੀਆਲੋਜੀ ਵਿਚ ਫਰਕ ਹੈ ਅਤੇ ਇਖਤਲਾਫ ਹੁੰਦੇ ਵੀ ਜੇਕਰ ਇਨਾਂ ਯੂਨਾਈਟਿਡ ਫਰੰਟ ਬਣਾ ਲਿਆ ਹੈ ਤਾਂ ਇਹ ਸਭ ਪਖਾਂ ਨੂੰ ਆਪ ਹੀ ਸੋਚ ਲੈਣ ਤੇ ਜਦ ਤੁਸੀਂ ਮਾਲੀਆ 5 ਏਕੜ ਤੇ ਮਾਫ ਕਰਦੇ ਹੋ ਤਾਂ 30 ਏਕੜ ਦੀ ਸੀਲਿੰਗ ਤੇ ਤਾਂ ਕੋਈ ਫ਼ਰਕ ਨਹੀਂ ਪਏਗਾ । ਮੈਨੂੰ ਤਾਂ ਤੌਖਲਾ ਹੈ ਕਿ 30 ਸਟੈਂਡਰਡ ਏਕੜ ਦੀ ਸੀਲੰਗ ਤੇ ਇਨ੍ਹਾਂ ਦੀ ਪਾਲੇਸੀ ਰਲ ਨਹੀਂ ਸਕਦੀ । ਫਿਰ ਸੁਪਰੀਮ ਕੋਰਟ ਦੇ ਫੈਸਲੇ ਨੂੰ ਵੀ ਸਾਹਮਣੇ ਰਖ ਲਿਆ ਜੇ ਤੇ ਨਵੇਂ ਬੇਸਿਜ਼ ਤੇ ਨਵੇਂ ਸਿਰੇ ਸੋਚਣ ਦੀ ਲੋੜ ਹੈ । ਮੈਂ ਤਾਂ ਸਦਾ ਇਸ ਹਕ ਵਿਚ ਰਿਹਾ ਹਾਂ ਅਤੇ ਸਾਥੀਆਂ ਨੂੰ ਕਹਿੰਦਾ ਰਿਹਾ ਹਾਂ ਕਿ ਇਨ੍ਹਾਂ ਐਕਟਾਂ ਵਿਚ ਲੂਪਹੋਲ ਹਨ ਇਸ ਲਈ ਮੈਂ ਇਸ ਸਰਕਾਰ ਨੂੰ ਵੀ ਕਹਾਂਗਾ ਕਿ 30 ਏਕੜ ਦਾ ਮਸਲਾ ਤੇ ਪੰਜ ਏਕੜ ਤੇ ਜੋ ਤੁਸੀਂ ਮਾਲੀਆ ਮਾਫ਼ ਕਰਨਾ ਚਾਹੁੰਦੇ ਹੋ ਉਸ ਨੂੰ ਇਨ੍ਹਾਂ ਲੂਪਹੋਲਜ਼ ਨੂੰ ਸਾਹਮਣੇ ਰਖ ਕੇ ਵਿਚਾਰ ਕਰੋ ਅਤੇ ਟੈਨੈਂਟਸ ਦੇ ਹਿਤ ਨੂੰ ਸਾਹਮਣੇ ਰਖ ਕੇ ਉਨ੍ਹਾਂ ਲੂਪਹੋਲਜ਼ ਨੂੰ ਦੂਰ ਕਰਨ ਦੇ ਯਤਨ ਕਰੋ ਤਾਂ ਜੋ ਸਹੀ ਅਰਥਾਂ ਵਿਚ ਛੋਟੇ ਕਿਸਾਨ ਅਤੇ ਮੁਜ਼ਾਰੇ ਨੂੰ ਲਾਭ ਪਹੁੰਚ ਸਕੇ ।

ਇਹ ਗੱਲ ਮੈਂ ਇਸ ਲਈ ਕਹਿ ਰਿਹਾ ਹਾਂ ਕਿ ਬਹੁਤ ਸਾਰੇ ਮੈਂਬਰ ਤੁਹਾਨੂੰ ਏਥੇ ਉਲਾਂਭੇ ਦੇਣ ਵਾਲੇ ਵੀ ਬੈਠੇ ਹਨ । ਸਾਨੂੰ ਬੜੀ ਸ਼ਾਇਸ਼ਤਗੀ ਨਾਲ ਅਤੇ ਕਲੀਅਰਲੀ ਸਾਰੀਆਂ ਗੱਲਾਂ ਕਹਿਣੀਆਂ ਚਾਹੀਦੀਆਂ ਹਨ । ਜੋ ਰੀਲੀਫ਼ ਮੇਯਰਜ ਇਖ਼ਤਿਆਰ ਕੀਤੇ ਜਾਂਦੇ ਹਨ ਉਹ ਇਸ ਲਈ ਕਿ ਫੂਡ ਕਰਾਈਸਿਸ ਤੋਂ ਬਚਿਆ ਜਾਵੇ । ਇਹ ਫੂਡ ਕਰਾਈਸਿਸ ਅਸੀਂ ਉਤਨੀ ਦੇਰ ਤਕ ਐਵਰਟ ਨਹੀਂ ਕਰ ਸਕਦੇ ਜਦੋਂ ਤੱਕ ਕਿ ਅਸੀਂ ਫ਼ਾਰਮਰਜ਼ ਨੂੰ ਹਰ ਤਨ੍ਹਾਂ ਦੀ ਕੋਆਪਰੇਸ਼ਨ ਨਾ ਦੇਈਏ । ਸਾਨੂੰ ਉਨ੍ਹਾਂ ਨੂੰ ਇਸ ਤਰਾਂ ਦੇ ਇਨਸੈਂਟਿਵ ਦੇ ਕੇ ਪੂਰੀ ਕੋਆਪਰੇਸ਼ਨ ਦਿਖਾਉਣੀ ਚਾਹਾਦੀ ਹੈ । ਜਿਸਤਰ੍ਹਾਂ ਕਿ ਪਾਣੀ ਦੀ ਘਾਟ ਨ ਰਹਿਣ ਦੇਣਾ, ਖਾਦ ਪੂਰੀ ਅਤੇ ਸਮੇਂ ਸਿਰ ਦੇਣਾ ਅਤੇ ਹੋਰ ਬੀਜ ਇਮਪਲੀਮੈਂਟਸ ਦੀ ਪੂਰੀ ਪੂਰੀ ਸਹੂਲਤ ਦੇਣਾ । ਜਿਤਨੀ ਸਹੂਲਤ 5-10 ਏਕੜ ਦੇ ਮਾਲਕ ਨੂੰ ਦਿੱਤੀ ਜਾਵੇਗੀ, ਛੋਟੇ ਮਾਲਕ ਨੂੰ ਦਿੱਤੀ ਜਾਵੇਗੀ ਉਤਨਾ ਹੀ ਪੈਦਾਵਾਰ ਦੇ ਵਿਚ ਵਾਧਾ ਹੋਵੇਗਾ । ਪ੍ਰੋਡਕਸ਼ਨ ਦੇ ਵਧਾਉਣ ਲਈ ਲਾਜ਼ਮੀ ਤੌਰ ਤੇ ਸਾਨੂੰ ਜਿਹੜੀਆਂ ਸਹੂਲੀਆਤ ਜਿਵੇਂ ਕਿ ਕਰਜ਼ਾ ਦੇਣਾ ਵਗੈਰਾ ਹੈ, ਜੋ ਇਕ ਵਡੇ ਜ਼ਿਮੀਦਾਰ ਨੂੰ ਮਿਲਦਾ ਹੈ, ਇਕ ਮਾਲਕ ਨੂੰ ਮਿਲਦਾ ਹੈ, ਉਹ ਇਕ ਮੁਜ਼ਾਰੇ ਨੂੰ ਵੀ ਦਿੱਤਾ ਜਾਵੇ । ਇਹ ਸਾਰੀ ਚੀਜ਼ ਦੀ ਪਹਿਲਾਂ ਪਲੈਨਿੰਗ ਹੋਣੀ ਚਾਹੀਦੀ ਹੈ ਕਿ ਕਿਤਨੀ ਜ਼ਮੀਨ ਲਈ ਉਸ ਨੂੰ ਕਰਜ਼ਾ ਕਿਤਨਾ ਦਿੱਤਾ ਜਾਵੇ, ਖਾਦ ਕਿਤਨੀ, ਬੀਜ ਕਿਤਨਾ ਅਤੇ ਕਿਹੜਾ ਤੇ ਕਿਸ ਮੌਸਮ ਵਿਚ ਇਸਤੇਮਾਲ ਕਰਨਾ ਹੈ ਇਹ ਸਾਰੀ ਇਨਫਰਮਸ਼ਨ ਵੇਲੇ ਸਿਰ ਕਿਸਾਨ ਨੂੰ ਸਰਕਾਰ ਵੱਲੋਂ ਹੋਣੀ ਚਾਹੀਦੀ ਹੈ । ਇਸ ਤਰ੍ਹਾਂ ਸਾਰਾ ਪ੍ਰਬੰਧ ਕਰਨਾ ਇਸ ਸਰਕਾਰ ਦਾ ਪਹਿਲਾ

ਫ਼ਰਜ਼ ਹੈ ਇਸ ਲਈ ਤੁਹਾਨੂੰ ਬਹੁਤ ਸਾਰਾ ਰੁਪਿਆ ਇਸ ਆਧਾਰ ਤੇ ਰਖ ਕੇ ਆਪਣੀ ਪਾਲੀਸੀ ਫਾਰਮੂਲੇਟ ਕਰਨੀ ਪਏਗੀ। ਇਸ ਵੇਲੇ ਦੇ ਹਾਲਾਤ ਦੇ ਮੁਤਾਬਿਕ ਸਾਡੇ ਸੂਬੇ ਲਈ ਰੈਟਰੋਗਰੇਡ ਪਾਲੀਸੀ ਲਈ ਕੋਈ ਗੁੰਜਾਇਸ਼ ਨਹੀਂ। ਸਾਨੂੰ ਉਨ੍ਹਾਂ ਪਾਲੀਸੀਜ਼ ਨੂੰ ਐਡਾਪਟ ਕਰਨਾ ਚਾਹੀਦਾ ਹੈ ਜੋ ਪ੍ਰੋਗਰੈਸਿਵ ਹਨ ਅਤੇ ਫੂਡ ਪ੍ਰੋਡਕਸ਼ਨ ਦੇ ਵਿਚ ਵਾਧਾ ਕਰਦੀਆਂ ਹਨ।

ਇਸ ਤੋਂ ਬਾਅਦ ਮੈਂ ਲੈਂਡ ਰੀਫਾਰਮਜ਼ ਤੇ ਵੀ ਇਕ ਸੁਝਾਵ ਦੇਣਾ ਜ਼ਰੂਰੀ ਸਮਝਦਾ ਹਾਂ। ਇਕ ਤਾਂ ਇਹ ਕਿ ਜੇ ਬਲਾਕ ਵਾਈਜ਼ ਐਂਪਲ ਮਸ਼ੀਨਰੀ ਦਾ ਅਤੇ ਇੰਪਲੀਮੈਂਟਸ ਦਾ ਕੋਈ ਪ੍ਰਬੰਧ ਨਹੀਂ ਹੋ ਸਕਦਾ ਤਾਂ ਸਾਨੂੰ 2–3 ਬਲਾਕਾਂ ਨੂੰ ਇਕੱਠੇ ਕਰਕੇ ਐਸੇ ਸੈਂਟਰ ਕਾਇਮ ਕਰਨੇ ਚਾਹੀਦੇ ਹਨ। ਇਹ ਲੋੜੀਂਦਾ ਸਾਮਾਨ ਉਸ ਨੂੰ ਵੇਲੇ ਸਿਰ ਮਿਲੇ। ਇਹ ਇਕ ਭਾਰੀ ਫੈਕਟਰ ਹੈ ਜੋ ਉਪਜ ਨੂੰ ਵਧਾਉਣ ਵਿਚ ਸਹਾਈ ਹੁੰਦਾ ਹੈ। ਉਨ੍ਹਾਂ ਨੂੰ ਵਕਤ ਸਿਰ ਜਿਵੇਂ ਜਿਵੇਂ ਮੰਗ ਹੋਵੇ ਟਰੈਕਟਰ ਮਿਲਣ, ਇਸ ਲਈ ਇਕ ਸੈਂਟਰ ਵਾਸਤੇ 3–4 ਛੋਟੇ ਛੋਟੇ ਟਰੈਕਟਰ ਕਾਫੀ ਹੋ ਸਕਦੇ ਹਨ। ਇਸ ਦੇ ਨਾਲ ਲੇਬਰ ਵੀ ਬਚੇਗੀ ਅਤੇ ਪੈਦਾਵਾਰ ਦੇ ਵਿਚ ਵੀ ਅਜ਼ਾਫਾ ਹੋਵੇਗਾ। ਜਦੋਂ ਤੱਕ ਪੈਦਾਵਾਰ ਵਿਚ ਅਜ਼ਾਫਾ ਨਹੀਂ ਹੁੰਦਾ ਉਤਨੀ ਦੇਰ ਤੱਕ ਕੀਮਤਾਂ ਵੀ ਨੀਚੇ ਨਹੀਂ ਆ ਸਕਦੀਆਂ। ਜੇ ਇਸ ਤਰ੍ਹਾਂ ਨਾ ਹੋਇਆ ਤਾਂ ਪ੍ਰਾਈਸਿਜ਼ ਚੜ੍ਹਦੀਆਂ ਹੀ ਜਾਣਗੀਆਂ। ਮੈਂ ਕਾਮਰੇਡ ਜੀ ਦੀਆਂ ਗੱਲਾਂ ਸੁਣੀਆਂ। ਉਨ੍ਹਾਂ ਨੇ ਬੜੀਆਂ ਕੰਸ-ਟਰਕਟਿਵ ਗੱਲਾਂ ਕੀਤੀਆਂ, ਮੈਂ ਮੰਨਦਾ ਹਾਂ ਕਿ ਇਹ ਕੋਈ ਨਹੀਂ ਚਾਹੁੰਦਾ ਕਿ ਉਸ ਨੂੰ ਸੁਕੀ ਰੋਟੀ ਖਾਣ ਦੇ ਵਾਸਤੇ ਮਿਲੇ, ਇਹ ਹਰ ਕਿਸੇ ਦੀ ਮੰਗ ਹੈ ਕਿ ਕਮ ਅਜ਼ ਕਮ ਉਸ ਨੂੰ ਚੰਗੀ ਅਤੇ ਰੱਜਵੀਂ ਰੋਟੀ ਤਾਂ ਮਿਲੇ। ਉਨ੍ਹਾਂ ਨੂੰ ਜੋ ਸਾਰੀਆਂ ਸਹੂਲਤਾਂ ਦੇਣੀਆਂ ਹਨ ਤਾਂ ਇਸ ਦੇ ਲਈ ਜਿਤਨੀ ਦੇਰ ਤੱਕ ਪ੍ਰੋਡਕਸ਼ਨ ਵਿਚ ਵਾਧਾ ਨਹੀਂ ਹੋਵੇਗਾ, ਜ਼ਿਆਦਾ ਤੋਂ ਜ਼ਿਆਦਾ ਸਹੂਲਤਾਂ ਦੀ ਗੁੰਜਾਇਸ਼ ਨਹੀਂ ਹੋਵੇਗੀ।

ਤੁਸੀਂ ਸਟੇਟ ਟਰੇਡਿੰਗ ਬਾਰੇ ਵੀ ਕੁਝ ਪ੍ਰੋਗਰੈਸਿਵ ਮੇਯਰਜ਼ ਐਡਾਪਟ ਕਰਨ ਬਾਰੇ ਕਿਹਾ ਹੈ, (ਇਕ ਮਾਨਯੋਗ ਮੈਂਬਰ : ਅਸੀਂ ਤੁਹਾਡੇ ਨਕਸ਼ੇ ਕਦਮ ਤੇ ਹੀ ਚਲ ਰਹੇ ਹਾਂ) ਮੈਂ ਤਾਂ ਖੁਦ ਇਸ ਗੱਲ ਨੂੰ ਮੰਨਦਾ ਹਾਂ ਕਿ ਜਿਥੇ ਕਿਥੇ ਵੀ ਕੋਈ ਨੁਕਸ ਹਨ ਤੁਸੀਂ ਦੂਰ ਕਰੋ। ਇਹ ਮੈਂ ਬੇਝਿਜਕ ਕਹਿੰਦਾ ਹਾਂ। ਇਹ ਸਾਰਾ ਸਟਰਕਚਰ ਤੁਹਾਨੂੰ ਮੁੜ ਠੀਕ ਕਰਨਾ ਪੈਣਾ ਹੈ ਅਤੇ ਇਸ ਪਾਸੇ ਕਨਸਟਰਕਟਿਵ ਅਤੇ ਪ੍ਰੋਗਰੈਸਿਵ ਸਟੈਪਸ ਉਠਾਉਣੇ ਪੈਣੇ ਹਨ। ਸਟੇਟ ਟਰੇਡਿੰਗ ਬਾਰੇ ਮੈਂ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਮੇਰੇ ਦੋਸਤ ਜਨਰਲ ਸਾਹਿਬ, ਜਿਨ੍ਹਾਂ ਦੇ ਪਾਸ ਕਿ ਐਗਰੀਕਲਚਰ ਅਤੇ ਐਸ ਵੇਲੇ ਫੂਡ ਹੈ, ਮੈਂ ਇਨ੍ਹਾਂ ਦਾ ਬੜਾ ਇਹਤਰਾਮ ਕਰਦਾ ਹਾਂ। ਜਿਸ ਤਰ੍ਹਾਂ ਦੇ ਉਹ ਸਾਡੇ ਮਿਲਟਰੀ ਦੇ ਜਰਨੈਲ ਸਾਬਤ ਹੋਏ ਹਨ ਮੈਂ ਸਮਝਦਾ ਹਾਂ ਕਿ ਫੂਡ ਔਰ ਐਗਰੀਕਲਚਰ ਵਿਚ ਵੀ ਆਪਣੀ ਜਰਨੈਲੀ ਦਾ ਪੂਰਾ ਪੂਰਾ ਸਬੂਤ ਦੇਣਗੇ। ਮੈਂ ਸਮਝਦਾ ਹਾਂ ਉਹ ਬਖੂਬੀ ਸਮਝਦੇ ਹਨ ਕਿ ਕਿਸਤਰ੍ਹਾਂ ਸਕੀਮਜ਼ ਇਮਪਲੀਮੈਂਟ ਕਰਨੀਆਂ ਹਨ, ਕਿਵੇਂ ਅਤੇ ਕਿਥੇ ਕਿਥੇ ਉਨ੍ਹਾਂ ਨੂੰ ਐਪਰੋਪਰੀਏਟ ਸਟਾਫ ਚਾਹੀਦਾ ਹੈ, ਅਸੀਂ ਸਮਝਦੇ ਹਾਂ ਕਿ ਉਹ ਆਪਣੀ ਕਾਬਲੀਅਤ ਨਾਲ, ਮੇਹਨਤ ਨਾਲ ਇਸ ਫਰੰਟ ਵਿਚ ਵੀ ਪੂਰੀ ਤਰ੍ਹਾਂ ਮੋਰਚਾ ਮਾਰਨਗੇ। ਸਟੇਟ ਟਰੇਡਿੰਗ ਵਿਚ ਬਹੁਤ ਇਕ ਤਕਲੀਫ਼ਾਂ ਹੋਣਗੀਆਂ ਕਿ ਗੌਰਮਿੰਟ ਨੇ ਜਿਤਨੇ ਟੀਚੇ ਮੁਕਰਰ ਕੀਤੇ ਹੋਏ ਹਨ ਉਸ ਤੋਂ ਕਿਤੇ ਘਟ ਮਿਕਦਾਰ ਵਿਚ ਸਟਾਕਸ ਨਾ ਰਹਿਣ ਸਗੋਂ ਟੀਚੇ ਤੋਂ ਵਧ ਹੋਣ। ਕੁਆਂਟਿਟੀ ਸਟਾਕਸ ਦੀ ਇਤਨੀ ਹੋਣੀ ਚਾਹੀਦੀ ਹੈ ਕਿ ਜਿਹੜੀ ਲੀਨ ਮਹੀ-ਨਿਆਂ ਦੇ ਵਿਚ ਕੰਮ ਆਵੇ। ਇਹ ਪੁਜ਼ੀਸ਼ਨ ਇਤਨੀ ਸਟਰਾਂਗ ਹੋਵੇ ਕਿ ਕੰਮ ਅਜ਼ ਕਮ ਤੁਹਾਨੂੰ

[ਸਰਦਾਰ ਦਰਬਾਰਾ ਸਿੰਘ]

ਕੋਈ ਕਹਿ ਨਾ ਸਕੇ ਕਿ ਇਤਨਾ ਰਾਸ਼ਨ ਦੇਣਾ ਚਾਹੀਦਾ ਸੀ, ਇਸ ਦੇ ਵਿਚ ਇਤਨੀ ਕਮੀ ਹੋਈ ਹੈ ।

ਬਜਟ ਵਿਚ ਕਹਿੰਦੇ ਹਨ ਕਿ ਵਾਧਾ ਦੱਸਿਆ ਹੈ ਮੈਂ ਕਹਿੰਦਾ ਹਾਂ ਕਿ ਇਹ ਵਾਧਾ ਨਹੀਂ ਇਸ ਵਿਚ 11 ਕਰੋੜ ਰੁਪਏ ਦਾ ਖਸਾਰਾ ਹੈ 7½ ਕਰੋੜ ਦਾ ਇਕ ਹੈ ਅਤੇ 3.6 ਕਰੋੜ ਦਾ ਦੂਸਰਾ ਹੈ—ਇਹ 11 ਕਰੋੜ ਦਾ ਗੈਪ ਕਿਤੋਂ ਪੂਰਾ ਹੋਵੇਗਾ। ਬੜੇ ਟੈਕਟ ਨਾਲ ਕਹਿ ਦਿਤਾ ਗਿਆ ਹੈ ਕਿ ਐਨਲਾਰਜ ਹੋ ਸਕਦਾ ਹੈ। ਟੈਕਟ ਕੀ ਕਰੇਗਾ, ਤੁਸੀਂ ਗੈਪ ਕਿਥੋਂ ਪੂਰਾ ਕਰੋਗੇ ? ਇਸ ਗੈਪ ਨੇ 11 ਕਰੋੜ ਤਾਂ ਕਮ ਤੋਂ ਕਮ ਹੋਣਾ ਹੈ । ਤੁਸੀਂ ਮੰਨਦੇ ਕਿਉਂ ਨਹੀਂ ਕਿ ਵਧਦਾ ਵਧਦਾ 20 ਕਰੋੜ ਦਾ ਘਾਟਾ ਪੈ ਸਕਦਾ ਹੈ ਘਾਟੇ ਦੇ ਨਾਂ ਤੇ ਇਹ ਕਹਿ ਦੇਣਾ ਕਿ ਕੋਈ ਗਲ ਨਹੀਂ; ਠੀਕ ਨਹੀਂ, ਤੁਸੀਂ ਕਿਥੋਂ ਪੂਰਾ ਕਰੋਗੇ ? ਮੇਰੀ ਕੰਸਟ੍ਰਕਟਿਵ ਪ੍ਰੋਪੋਜ਼ਲ ਹੈ ਕਿ 'ਵਿਦਾਊਟ ਟੈਕਸੇਸ਼ਨ ਨੋ ਡਿਵੈਲਪਮੈਂਟ' ਇਸ ਦਾ ਨਤੀਜਾ ਬੜਾ ਖਤਰਨਾਕ ਹੋਵੇਗਾ । ਤੁਸੀਂ ਇਕਾਨੋਮੀ ਨੂੰ ਸ਼ੈਟਰ ਨਾ ਕਰੋ । 18 ਸਫੇ ਉਪਰ ਲਿਖਿਆ ਹੋਇਆ ਹੈ ਕਿ 40 ਕਰੋੜ ਰੁਪਏ ਦੇ ਟੈਕਸ ਇਸ ਪਲੈਨ ਵਿਚ ਲਗਾਣੇ ਸਨ 4½ ਕਰੋੜ ਦੇ ਟੈਕਸ 1966-67 ਵਿਚ ਲਗਾਏ ਹਨ, ਇਸ ਸਵਾਲ ਦੀ ਬੜੀ ਗੰਭੀਰਤਾ ਹੈ । 35½ ਕਰੋੜ ਦੇ ਟੈਕਸ ਹੋਰ ਲਗਾਣੇ ਹਨ । ਮੇਰੀ ਗੱਲ ਦਾ ਜੁਆਬ ਦਿਓ ਕਿ 11½ ਕਰੋੜ ਦਾ ਘਾਟਾ ਤਾਂ ਇਕ ਹੋ ਗਿਆ, 35½ ਕਰੋੜ ਦੇ ਟੈਕਸ ਹੋਰ ਲਗਾਣੇ ਹਨ ਉਹ ਕਿਸ ਚੀਜ਼ ਉਪਰ ਲਗਾਣੇ ਹਨ । ਇਹ ਚੀਜ਼ ਯੂਨਾਈਟਿਡ ਫਰੰਟ ਵਲੋਂ ਵਾਜ਼ਿਹ ਹੋਣੀ ਚਾਹੀਦੀ ਹੈ। ਇਹ ਦਸਣ ਕਿ ਕੀ ਇਨ੍ਹਾਂ ਨੇ ਟੈਕਸੇਸ਼ਨ ਇਨਕੰਮ ਟੈਕਸ ਦੀ ਬੇਸਿਜ਼ ਤੇ ਕਰਨਾ ਹੈ ? ਮਾਲੀਆ ਉੜਾ ਦਿਤਾ ਹੈ ਚੰਗੀ ਗੱਲ ਹੈ, ਭਾਵੇਂ ਸਾਰਾ ਉੜਾ ਦਿਓ । ਜੇ ਕਰ ਪੰਜ ਏਕੜ ਦਾ ਮਾਲੀਆ ਉੜਾਉਂਦੇ ਹੋ ਤਾਂ ਸਾਰਾ ਮਾਲੀਆ ਮਾਫ ਕਰ ਦਿਉ ਅਤੇ ਇਨਕੰਮ ਟੈਕਸ ਦੀ ਬੇਸਿਜ਼ ਤੇ ਆਪਣੀ ਟੈਕਸੇਸ਼ਨ ਕਰੋ । ਛੋਟਾ ਕਦਮ ਉਠਾ ਕੇ ਵਡਾ ਉਠਾਉ ਪਰ ਮਜਬੂਤੀ ਨਾਲ ਉਠਾਓ । (ਆਵਾਜ਼ਾਂ : ਇਹੋ ਕਰਾਂਗੇ) ਬੜੀ ਖੁਸ਼ੀ ਦੀ ਗੱਲ ਹੈ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਟੈਕਸ ਸਟ੍ਰਕਚਰ ਨੂੰ ਬਦਲਿਆ ਹੈ ਤਾਂ ਸਾਨੂੰ ਦਸਣ ਕਿ ਇਨ੍ਹਾਂ ਨੇ ਟੈਕਸੇਸ਼ਨ ਦੀ ਕੀ ਪਾਲੀਸੀ ਅਖਤਿਆਰ ਕੀਤੀ ਹੈ, ਕਿਹੜੀ ਕਿਹੜੀ ਚੀਜ਼ ਤੇ ਟੈਕਸ ਲਾਉਣਾ ਚਾਹੁੰਦੇ ਹਨ ? ਕਿਹੜੀ ਕਿਹੜੀ ਮਦ ਉਪਰ ਅਤੇ ਸੋਸਾਈਟੀ ਦਾ ਕਿਹੜਾ ਹਿਸਾ ਹੈ ਜਿਸ ਉਪਰ ਟੈਕਸ ਲਗਾ ਕੇ ਇਕਾਨੋਮੀ ਨੂੰ ਸ਼ੈਟਰ ਹੋਣ ਤੋਂ ਬਚਾ ਸਕਦੇ ਹਨ । ਇਹ ਚੀਜ਼ ਵਾਜ਼ਿਹ ਤੌਰ ਤੇ ਆਉਣੀ ਚਾਹੀਦੀ ਹੈ । ਇਸ ਬਾਰੇ ਵਾਜ਼ਿਹ ਪਾਲੀਸੀ ਹੋਣੀ ਚਾਹੀਦੀ ਹੈ। ਕੇਵਲ ਇਹੋ ਚੀਜ਼ ਕਹੀ ਜਾਣਾ ਕਿ ਇਨ੍ਹਾਂ ਕੋਲ 20 ਸਾਲ ਸਰਕਾਰ ਰਹੀ ਹੈ, ਠੀਕ ਨਹੀਂ ਹੈ। ਤੁਸੀਂ ਵੀ 20 ਸਾਲ ਤਕ ਰਾਜ ਕਰ ਕੇ ਵੇਖ ਲਉ । ਜੋ ਇਸ ਗੌਰਮਿੰਟ ਦੇ ਕਈ ਹਿੱਸੇਦਾਰ ਰਹੇ, ਕਈ ਰਹਿ ਗਏ ਅਤੇ ਕਈ ਚਲੇ ਗਏ । ਸਾਨੂੰ ਕਤਅਨ ਆਰ ਨਹੀਂ ਹੈ ਇਧਰ ਬੈਠਣ ਦੀ, ਕਤਅਨ ਝਿਜਕ ਨਹੀਂ ਹੈ, ਕੋਈ ਕਾਹਲ ਵੀ ਨਹੀਂ ਹੈ । ਕੋਈ ਤਕਲੀਫ ਵੀ ਨਹੀਂ ਹੈ, ਕੁਝ ਕੀਤਾ ਹੋਵੇ ਤਾਂ ਤਕਲੀਫ ਹੋਵੇ । (ਵਿਘਨ) ਕਾਹਲੇ ਨਾ ਪਵੋ ਤਾਂ ਜੋ ਗਾਲ੍ਹਾਂ ਕਢਣ ਦੀ ਨੌਬਤ ਨਾ ਆਵੇ ਕਿਉਂਕਿ ਇਹ ਫੋਰਮ ਅਜਿਹਾ ਨਹੀਂ ਹੈ । ਤੁਸੀਂ ਕਹਿੰਦੇ ਹੋ ਕਿ ਲੋਕੀਂ ਅਜ਼ਹਦ ਖੁਸ਼ ਹਨ । ਮੈਂ ਸਹਿਮਤ ਹਾਂ । ਪਰ ਤੁਸੀਂ ਜਾ ਕੇ ਪੁਛੋ ਇਨ੍ਹਾਂ ਸਪੀਚਾਂ ਦਾ ਲੈਵਲ ਆਰਡੀਨਰੀ ਬੰਦੇ ਨੂੰ ਪਸੰਦ ਨਹੀਂ ਹੈ। ਇਹ ਲੈਵਲ ਉਚਾ ਕਰੋ । ਸਪੀਚਿਜ਼ ਦਾ ਸਿਲਸਿਲਾ

11.00 a.m.

ਰੈਲੇਵੈਂਟ ਹੀ ਹੋਣ ਬਲਕਿ ਸੁਜੈਸ਼ਨਜ਼ ਵੀ ਦਿਉ ਤਾਂ ਜੋ ਇਕਾਨੋਮੀ ਤਰੱਕੀ ਕਰੇ । ਅਸੀਂ ਪ੍ਰੋਗਰੈਸਿਵ ਪਾਲੀਸੀਜ਼ ਵਿਚ ਪੂਰਾ ਸਹਿਯੋਗ ਦੇਵਾਂਗੇ ਬੇਦਰੇਗ ਹੋ ਕੇ ਅਜਿਹੇ ਕੰਮ ਕਰੋ । ਜੇ ਕਰ ਤੁਸੀਂ ਛੋਟੇ ਵਡੇ ਦਾ ਫਰਕ ਮਿਟਾਉਣਾ ਚਾਹੁੰਦੇ ਹੋ ਤਾਂ ਜ਼ਰੂਰ ਮਿਟਾਉ । ਅਸੀਂ ਤੁਹਾਡੇ ਸਾਥ ਹਾਂ । ਬੜੀ ਚੰਗੀ ਗੱਲ ਹੈ ਕਿ ਤੁਸਾਂ ਇਤਨੀ ਦੇਰ ਬਾਅਦ ਐਟਮਸਫੀਅਰ ਬਦਲਿਆ ਹੈ । ਤੁਸੀਂ ਕਹਿੰਦੇ ਹੋ ਕਿ ਹਿੰਦੂ ਸਿਖ ਦੇ ਝਗੜੇ ਨਿਪਟਾ ਦਿਤੇ ਹਨ, ਜੇ ਕਰ ਝਗੜੇ ਨਿਪਟ ਗਏ ਹਨ ਤਾਂ ਹੋਰ ਵੀ ਭਾਰੀ ਜ਼ਿਮੇਵਾਰੀ ਤੁਹਾਡੇ ਉਪਰ ਆ ਪਈ ਹੈ । ਮੈਂ ਇਹ ਗੱਲ ਕੇਵਲ ਤੁਹਾਡੀ ਪ੍ਰੀਜੰਪਸ਼ਨ ਤੇ ਹੀ ਕਹਿੰਦਾ ਹਾਂ, ਮੇਰੀ ਪਸੰਦ ਦੀ ਗੱਲ ਨਹੀਂ ਹੈ, ਮੈਂ ਪਸੰਦ ਕਰਾਂ ਜਾਂ ਨਾ ਕਰਾਂ । ਇਹ ਗੱਲ ਤੁਹਾਡੀ ਤਰਫੋਂ ਕਹੀ ਗਈ ਹੈ । ਜੇ ਕਰ ਇਹ ਹਿੰਦੂ-ਸਿਖ ਯੂਨੀਟੀ ਕਾਇਮ ਰਹਿੰਦੀ ਹੈ ਤਾਂ ਮੈਨੂੰ ਖੁਸ਼ੀ ਹੋਵੇਗੀ । ਜੇਕਰ ਹਿੰਦੂ ਸਿਖ ਝਗੜੇ ਖਤਮ ਹੋ ਗਏ ਹਨ ਤਾਂ ਤੁਸੀਂ ਵਿਹਲੇ ਹੋ ਗਏ ਹੋ ਅਤੇ ਹੋਰ ਵੀ ਜ਼ਿਆਦਾ ਜ਼ਿਮੇਦਾਰੀ ਤੁਹਾਡੇ ਉਪਰ ਆਣ ਪਈ ਹੈ । ਜਿਹੜੇ ਲੋਕ ਥੱਲੇ ਡਿਗੇ ਹੋਏ ਹਨ, ਜਿਹੜੇ ਬੈਕਵਰਡ ਹਨ ਉਨ੍ਹਾਂ ਦੀ ਇਕੋਨੌਮਿਕ ਕੰਡੀਸ਼ਨ ਨੂੰ ਦਰੁਸਤ ਕਰਨ ਲਈ ਸਾਰਾ ਜ਼ੋਰ ਲਗਾ ਦਿਉ ਕਿਉਂਕਿ ਤੁਸੀਂ ਵਿਹਲੇ ਹੋ ਗਏ ਹੋ ਅਤੇ ਹੋਰ ਕੋਈ ਕੰਮ ਤੁਹਾਡੇ ਪਾਸ ਨਹੀਂ ਰਹਿ ਗਿਆ । ਬੇਦਰੇਗ਼ ਹੋ ਕੇ ਅਤੇ ਬਿਨਾਂ ਕਿਸੇ ਝਿਜਕ ਦੇ ਉਹ ਕੰਮ ਕਰੋ, ਜਿਹੜਾ ਇਸ ਸੂਬੇ ਦੇ ਇੰਟ੍ਰੈਸਟ ਵਿਚ ਹੋਵੇ । ਸ਼ੁਕਰੀਆ ।

**ਮਾਲ ਅਤੇ ਵਿਕਾਸ ਮੰਤਰੀ** (ਮੇਜਰ ਜਨਰਲ ਰਾਜਿੰਦਰ ਸਿੰਘ) : ਡਿਪਟੀ ਸਪੀਕਰ ਸਾਹਿਬ, ਅਜ ਪਹਿਲੀ ਦਫਾ ਮੈਨੂੰ ਹਾਊਸ ਦੇ ਸਾਹਮਣੇ ਸਪੀਚ ਰਾਹੀਂ ਦੋ ਚਾਰ ਗੱਲਾਂ ਕਰਨ ਦਾ ਮੌਕਾ ਮਿਲਿਆ ਹੈ । ਮੈਥੋਂ ਪਹਿਲੇ ਸਰਦਾਰ ਦਰਬਾਰਾ ਸਿੰਘ ਨੇ ਜਿਸ ਮਾਹੌਲ ਵਿਚ ਬਾਤ ਚੀਤ ਕੀਤੀ ਹੈ ਉਸ ਦੀ ਮੈਨੂੰ ਬੜੀ ਖੁਸ਼ੀ ਹੈ । ਚਾਹੇ ਆਪੋਜ਼ੀਸ਼ਨ ਵਲੋਂ ਹੋਵੇ, ਚਾਹੇ ਸਰਕਾਰੀ ਬੈਂਚਾਂ ਵਲੋਂ ਹੋਵੇ, ਦੋਨੋ ਤਰਫੋਂ ਕੋਈ ਵੀ ਸੱਜਣ ਹੋਵੇ ਇਹ ਠੀਕ ਹੈ ਕਿ ਉਸ ਦੀ ਗੱਲ ਬਾਤ ਤੇ ਸੁਣਨੀ ਚਾਹੀਦੀ ਹੈ। ਮੇਰੀ ਇਸ ਥਾਂ ਦੀ ਸਟੈਂਡਿੰਗ ਜ਼ਿਆਦਾ ਨਹੀਂ ਹੈ, ਮੈਂ ਨਵਾਂ ਆਦਮੀ ਹਾਂ । ਹੋਰ ਦੁਨੀਆ ਵੇਖੀ ਹੈ ਹੁਣ ਇਥੇ ਆਉਣ ਦਾ ਮੌਕਾ ਵੀ ਮਿਲਿਆ ਹੈ । ਜੋ ਕੁਝ ਥੋੜਾ ਬਹੁਤ ਮੇਰੇ ਪਾਸ ਦਸਣ ਜੋਗਾ ਹੋਵੇਗਾ, ਜਿਹੜਾ ਕਿ ਇਸ ਬਜਟ ਸਪੀਚ ਨਾਲ ਤਾਲੁੱਕ ਰਖਦਾ ਹੈ ਉਸ ਨੂੰ ਮੈਂ ਹਾਊਸ ਦੇ ਸਾਹਮਣੇ ਪੇਸ਼ ਕਰਦਾ ਹਾਂ ।

ਪਹਿਲੀ ਗੱਲ ਹੈ ਇਨਟੈਗਰੇਸ਼ਨ ਔਰ ਯੂਨਿਟੀ । ਇਸ ਦੇ ਉਪਰ ਕਾਫੀ ਬਹਿਸ ਮੁਬਾਇਸਾ ਹੋਇਆ । ਇਥੋਂ ਤਕ ਵੀ ਕਿ ਕਲ ਕੋਈ ਸੱਜਨ ਇਹ ਕਹਿੰਦੇ ਸਨ ਕਿ ਇਹ ਸਤ ਖਸਮੀਂ ਸਰਕਾਰ ਹੈ ਯਾਨਿ ਭਾਂਤ ਭਾਂਤ ਦੀ ਲਕੜੀ ਦੀ ਬਣੀ ਹੋਈ ਹੈ ਔਰ ਪਤਾ ਨਹੀਂ ਕਿ ਇਸ ਦਾ ਕੀ ਹਿਸਾਬ ਰਹੇਗਾ । ਬਜਟ ਦੇ ਪੇਸ਼ ਹੁੰਦਿਆਂ ਇਸ ਗੱਲ ਦੀ ਕਾਫ਼ੀ ਵਿਚਾਰ ਕੀਤੀ ਗਈ । ਖ਼ੈਰ ਸਾਹਿਬ, ਇਹ ਆਪਣਾ ਆਪਣਾ ਖਿਆਲ ਹੈ—ਮੇਰਾ ਵੀ ਆਪਣਾ ਖਿਆਲ ਹੈ । ਜਿਸ ਮਾਹੌਲ ਵਿਚ ਕਲ ਤਕਰੀਰਾਂ ਹੋਈਆਂ ਉਸ ਨੂੰ ਉਪਰੰਤ ਹਿਸਾਬ ਦੇ ਨਾਲ ਵੇਖੀਏ, ਕਿਸੇ ਪ੍ਰੈਜੁਡਿਸ ਦੇ ਬਗੈਰ ਵੇਖੀਏ ਤਾਂ ਕਹਿਣਾ ਪਵੇਗਾ ਕਿ ਇਹ ਜਿਹੜੀ 'ਸਤ ਖਸਮੀਂ' ਗੌਰਮਿੰਟ ਬਣੀ ਹੈ ਇਹ ਸਾਡੇ ਮੁਲਕ ਦੇ ਵਿਚ ਐਵੋਲੀਊਸ਼ਨ ਦਾ ਇਕ ਹਿੱਸਾ ਹੈ । ਮੈਂ ਹਾਲਾਤ ਨੂੰ ਵੇਖਿਆ ਹੈ, ਭਾਂਪਿਆ ਹੈ ਔਰ ਮੈਂ ਕਿਸੇ ਪਾਰਟੀ ਦੇ ਨਾਲ ਨਹੀਂ ਸਾਂ—ਮੈਂ ਸਿੱਧਾ ਹੀ ਇਸ ਕੰਮ ਵਿਚ ਆਇਆ ਹਾਂ । ਇਸ ਲਈ ਮੈਂ ਜੋ ਕੁਝ ਕਹਾਂਗਾ, ਇਸ ਬੈਕਗਰਾਉਂਡ ਨੂੰ ਹਿਸਾਬ ਵਿਚ ਰਖ ਕੇ, ਤੁਸੀਂ ਸ਼ਾਇਦ ਇਹ ਸਮਝ ਜਾਉ ਕਿ ਇਸ ਦਾ ਕੁਝ ਮਤਲਬ ਹੈ । ਤੋ ਮੈਂ ਗੱਲ ਕਰ ਰਿਹਾ ਸਾਂ ਇਨਟੈਗਰੇਸ਼ਨ ਔਰ ਯੂਨਿਟੀ ਦੀ । ਸਾਹਿਬ ! ਜੋ ਕੁਝ ਮੈਂ ਵੇਖਿਆ ਔਰ ਭਾਂਪਿਆ ਹੈ ਉਹ

[ਮਾਲ ਅਤੇ ਵਿਕਾਸ ਮੰਤਰੀ]

ਆਪਣੇ ਹਿਸਾਬ ਨਾਲ ਕੀਤਾ । ਅਗਰ ਇਸ ਯੂਨਾਈਟਿਡ ਫਰੰਟ ਵਿਚ ਸ਼ਾਮਿਲ ਹੋਇਆ ਹਾਂ ਤਾਂ ਉਹ ਵੀ ਆਪਣੇ ਹਿਸਾਬ ਨਾਲ—ਗ੍ਰਾਂਟ ਮੀ ਦੈਟ । ਤੇ ਸਾਹਿਬ ! ਮੈਂ ਤਾਂ ਇਹ ਸਮਝਦਾ ਹਾਂ ਕਿ 'ਸਤ ਖਸਮੀਂ' ਨਹੀਂ ਮੇਰਾ ਤਾਂ ਦਿਲ ਕਰਦਾ ਹੈ ਇਸ ਨੂੰ 'ਸਪਤ ਰਿਸ਼ੀ' ਕਹਿ ਦਿਆਂ, 'ਸਤ ਸਤੂਨ' ਕਹਿ ਦਿਆਂ (ਸਰਕਾਰੀ ਬੈਂਚਾਂ ਵੱਲੋਂ ਥੰਪਿੰਗ) ਕਿਉਂ ਮੈਂ ਐਸਾ ਕਹਿੰਦਾ ਹਾਂ ? ਮੈਂ ਇਸ ਨੂੰ ਕਿਉਂ ਪਸੰਦ ਕਰਦਾ ਹਾਂ ? ਇਹ ਮੇਰਾ ਆਪਣਾ ਹਿਸਾਬ ਹੈ, ਅਪਣਾ ਆਰਗੂਮੈਂਟ ਹੈ। ਅਸੀਂ ਵੇਖ ਰਹੇ ਹਾਂ ਅਜ ਸਾਰੇ ਦੇਸ਼ ਵਿਚ ਕੀ ਹੋ ਰਿਹਾ ਹੈ, ਕੈਸਾ ਵਾਤਾਵਰਨ ਬਣ ਗਿਆ ਹੋਇਆ ਹੈ । ਸਾਹਿਬ ! ਮੈਂ ਸਰਕਾਰੀ ਨੌਕਰੀ ਵੀ ਕੀਤੀ ਹੈ, ਫੌਜੀ ਨੌਕਰੀ ਕੀਤੀ ਹੈ ਔਰ ਇਹ ਸਿਖਿਆ ਹੈ ਕਿ ਜਿਸ ਜਿਸ ਕੰਮ ਵਿਚ ਕੋਈ ਇਨਸਾਨ ਹੋਵੇ ਉਸ ਨੂੰ ਉਹ ਕੰਮ ਪੂਰੇ ਸ਼ੌਕ ਨਾਲ, ਪੂਰੀ ਕਨਸੈਨਟਰੇਸ਼ਨ ਨਾਲ ਕਰਨਾ ਚਾਹੀਦਾ ਹੈ ।

**ਸੀ ਡਿਪਟੀ ਸਪੀਕਰ :** ਜਨਰਲ ਸਾਹਿਬ, ਤੁਸੀਂ ਚੇਅਰ ਨੂੰ ਐਡਰੈਸ ਕਰੋ ਔਰ ਆਨਰੇਬਲ ਮੈਂਬਰਾਂ ਨੂੰ ਡਾਇਰੈਕਟਲੀ ਨਾ ਐਡਰੈਸ ਕਰੋ । (I would request the hon. Minister to address the Chair and not the hon. Members direct.)

**ਸ਼੍ਰੀ ਮਾਲ ਅਤੇ ਵਿਕਾਸ ਮੰਤਰੀ :** ਡਿਪਟੀ ਸਪੀਕਰ ਸਾਹਿਬ, ਜੋ ਕੁਝ ਭੀ ਵਚਨ ਹਨ ਉਹ ਆਪ ਦੀ ਰਾਹੀਂ ਹੀ ਕਹਾਂਗਾ ਔਰ ਅਗਰ ਮੁਖ ਇਧਰ ਉਧਰ ਹੋ ਜਾਵੇ ਤਾਂ ਗੁੱਸਾ ਨਾ ਕਰਨਾ । ਕਿਉਂ ? ਤੁਹਾਡੇ ਸਾਹਮਣੇ ਇਥੇ ਮੈਂ ਦੇਖਦਾ ਰਿਹਾ ਹਾਂ ਕਿ ਜਦ ਕੋਈ ਕਾਫੀ ਓਰੇਟਰੀ ਵਿਚ ਆ ਜਾਵੇ ਤਾਂ ਕਈ ਤਰ੍ਹਾਂ ਦੀਆਂ ਸ਼ਕਲਾਂ ਔਰ ਕਈ ਤਰ੍ਹਾਂ ਦੇ ਮੁਹਾਰ ਬਦਲੇ ਜਾਂਦੇ ਹਨ । ਪਰ ਮੈਂ ਆਪ ਦੀ ਆਗਿਆ ਤਸੀਲਮ ਕਰਦਾ ਹਾਂ ਔਰ ਜੋ ਕੁਝ ਕਰਾਂਗਾ, ਕੋਸ਼ਿਸ਼ ਕਰਾਂਗਾ ਕਿ ਇਸੇ ਤਰ੍ਹਾਂ ਹੀ ਹੋਵੇ ।

ਮੈਂ ਇਨਟੈਗਰੇਸ਼ਨ ਦੀ ਗੱਲ ਕਰ ਰਿਹਾ ਸੀ । ਤੁਸੀਂ ਕਿਉਂ ਨਹੀਂ ਕਹਿੰਦੇ ਕਿ ਇਹ ਸਤ ਸਤੂਨ ਇਕਠੇ ਕੀਤੇ ਗਏ ਹਨ ? ਇੱਕਠੇ ਹੋਏ ਹਨ । ਡਿਪਟੀ ਸਪੀਕਰ ਸਾਹਿਬ, ਸਾਡੇ ਮੁਲਕ ਵਿਚ ਇਹੋ ਜਹੀਆਂ ਗੱਲਾਂ ਹੋਈਆਂ ਜਿਨ੍ਹਾਂ ਨੂੰ ਮੈਂ ਵੇਖਿਆ ਔਰ ਜਿਨ੍ਹਾਂ ਨੂੰ ਮੈਂ ਭਾਂਪਿਆ । ਉਹ ਇਹ ਹਨ ਕਿ ਸਾਡੀ ਬਦਕਿਸਮਤੀ ਰਹੀ ਹੈ ਕਿ ਸਾਡੇ ਮੁਲਕ ਵਿਚ ਡਿਸਇੰਟੈਗਰੇਸ਼ਨ ਹੁੰਦੀ ਰਹੀ, ਵਿਵਿਸੈਕਸ਼ਨ ਹੋਈ, ਪਾਰਟੀਆਂ ਬਣੀਆਂ—ਛੋਟੀਆਂ ਤੋਂ ਛੋਟੀਆਂ ਪਾਰਟੀਆਂ ਬਣੀਆਂ, ਇਕੋ ਮਜ਼ਹਬ ਵਿਚ ਵੀ ਝਗੜੇ ਔਰ ਪਾਰਟੀਆਂ ਵਿਚ ਵੀ ਝਗੜੇ, ਇਹ ਕੋਈ ਨਵੀਂ ਗੱਲ ਨਹੀਂ, ਹਿਸਟਰੀ ਦਸਦੀ ਹੈ ਕਿ ਪ੍ਰਿਤਵੀ ਰਾਜ ਚੋਹਾਨ ਔਰ ਜੈ ਚੰਦ ਦੇ ਵੇਲੇ ਤੋਂ ਲੈ ਕੇ ਕੁਛ ਇਸ ਤਰ੍ਹਾਂ ਦੇ ਝਗੜੇ ਰਹਿੰਦੇ ਰਹੇ ਹਨ । ਪਰ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਸਾਰੀਆਂ ਗੱਲਾਂ ਦੇ ਬਾਵਜੂਦ ਜਿਹੜਾ ਸਾਡਾ ਕਲਚਰ ਹੈ, ਜਿਹੜੀ ਸਿਵਿਲਾਈਜ਼ੇਸ਼ਨ ਹੈ ਉਹ ਸਾਰੀ ਦੁਨੀਆ ਤੋਂ ਮਹਾਨ ਹੈ । ਮੈਂ ਸਾਰੀ ਦੁਨੀਆ ਵੇਖੀ ਹੈ—ਜਾਪਾਨ, ਮਿਡਲ ਈਸ਼ਟ—ਰੂਸ ਔਰ ਯੋਰਪ ਵਿਚ ਫਿਰਿਆ ਹਾਂ ਮੈਂ ਸਭ ਚੀਜ਼ਾਂ ਆਪਣੇ ਹਿਸਾਬ ਦੇ ਨਾਲ ਵੇਖੀਆਂ ਹਨ । ਫ਼ਰੈਂਕਲੀ ਸਪੀਕਿੰਗ, ਮੈਂ ਇਸ ਗੱਲ ਦਾ ਬੜਾ ਪ੍ਰਾਊਡ ਹਾਂ ਕਿ ਸਾਡੇ ਨਾਲੋਂ ਬੈਟਰ ਕਲਚਰ ਔਰ ਸਿਵਿਲਾਈਜ਼ੇਸ਼ਨ ਹੋਰ ਕਿਸੇ ਜਗ੍ਹਾ ਨਹੀਂ । ਪਰ ਸਾਡੇ ਮੁਲਕ ਵਿਚ ਇਸ ਨੂੰ ਕਿਸ ਤਰ੍ਹਾਂ ਵਰਤਿਆ ਗਿਆ ਔਰ ਕਿਸ ਤਰ੍ਹਾਂ ਅੱਗੇ ਚਲਾਇਆ ਗਿਆ ? ਇਸ ਦੇ ਰਸਤੇ ਵਿਚ ਬੜੀਆਂ ਰੁਕਾਵਟਾਂ ਪਈਆਂ, ਕਾਫੀ ਚਿਰ ਤਕ ਅਸੀਂ ਅੰਡਰ ਫ਼ਾਰਨ ਸਬਮਰਵਾਐਂਸ ਰਹੇ ਔਰ ਕਈ ਹੋਰ ਤਰੀਕਿਆਂ ਨਾਲ

ਇਸ ਨੂੰ ਖ਼ਤਮ ਕਰਨ ਦੀਆਂ ਕੋਸ਼ਿਸ਼ਾਂ ਹੋਈਆਂ ਲੇਕਿਨ ਵਾਹਿਗੁਰੂ ਦੀ ਕਿਰਪਾ ਹੈ, ਪਰਮਾਤਮਾ ਦਾ ਸ਼ੁਕਰ ਹੈ ਕਿ ਇਸ ਮੁਲਕ ਵਿਚ ਬੜੇ ਬੜੇ ਨੇਤਾ, ਬੜੇ ਅੱਛੇ ਅੱਛੇ ਨੇਤਾ ਪੈਦਾ ਹੋਏ, ਉਨ੍ਹਾਂ ਨੇ ਮੁਲਕ ਨੂੰ ਦਾਸਤਾ ਦੀਆਂ ਬੇੜੀਆਂ ਤੋਂ ਆਜ਼ਾਦ ਕਰਾਉਣ ਲਈ ਕੁਰਬਾਨੀਆਂ ਕੀਤੀਆਂ—ਜੇਲ੍ਹਾਂ ਕੱਟੀਆਂ। ਸ਼ਹੀਦ ਭਗਤ ਸਿੰਘ ਜੀ ਦੀ ਹੁਣੇ ਹੀ ਅਸਾਂ ਇਸ ਸਾਲ ਬਰਸੀ ਮਨਾਈ ਹੈ—ਫੇਰ ਮਹਾਤਮਾ ਗਾਂਧੀ, ਪੰਡਤ ਜਵਾਹਰ ਲਾਲ ਜੀ ਅਤੇ ਹੋਰ ਕਿੰਨੇ ਵਡੇ ਵਡੇ ਲੀਡਰ ਹਨ ਜਿਨ੍ਹਾਂ ਨੇ ਆਪਣੀਆਂ ਜ਼ਿੰਦਗੀਆਂ ਕੁਰਬਾਨ ਕਰ ਦਿਤੀਆਂ ਔਰ ਸਾਨੂੰ ਆਜ਼ਾਦੀ ਲੈ ਕੇ ਦਿਤੀ। ਅਜ ਸਾਰਾ ਮੁਲਕ ਇਕ ਯੂਨਟ ਹੈ। ਬੜੀ ਮੁੱਦਤ ਦੇ ਬਾਅਦ ਇਹ ਕੰਸਾਲੀਡੇਸ਼ਨ ਹੋਈ ਹੈ, ਲੇਕਿਨ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਨੂੰ ਸੰਭਾਲਿਆ ਚੰਗੀ ਤਰ੍ਹਾਂ ਨਹੀਂ ਗਿਆ। ਜਿਸ ਤਰ੍ਹਾਂ ਚਾਹੀਦਾ ਸੀ ਉਸ ਤਰ੍ਹਾਂ ਇਸ ਨੂੰ ਅੱਗੇ ਨਹੀਂ ਚਲਾਇਆ ਗਿਆ। ਜਿਵੇਂ ਮੈਂ ਪਹਿਲੇ ਕਿਹਾ ਹੈ, ਹਿਸਾਬ ਅਪਣਾ ਅਪਣਾ ਹੁੰਦਾ ਹੈ। ਹਰ ਕੋਈ ਹਰ ਚੀਜ਼ ਨੂੰ ਅਪਣੇ ਹਿਸਾਬ ਨਾਲ ਵੇਖਦਾ ਹੈ ਪਰ ਮੈਂ ਅਪਣੇ ਹਿਸਾਬ ਨਾਲ ਭਾਂਪ ਕੇ ਇਹ ਕਹਿ ਸਕਦਾ ਹਾਂ ਕਿ ਇਸ ਨੂੰ ਠੀਕ ਤਰ੍ਹਾਂ ਨਾਲ ਸੰਭਾਲਿਆ ਨਹੀਂ ਗਿਆ। ਸਤੂਨ ਤਾਂ ਇਕ ਬਣ ਗਿਆ ਮਗਰ ਉਹ ਸਤੂਨ, ਉਹ ਪਿੱਲਰ, ਹੌਲੀ ਹੌਲੀ ਅੰਦਰੋਂ ਖਾਲੀ ਹੁੰਦਾ ਗਿਆ, ਖੋਖਲਾ ਹੋ ਗਿਆ ਔਰ ਉਸ ਦੇ ਕਾਰਨ ਜਿਹੜੀ ਇਮਾਰਤ ਬਣਨੀ ਸ਼ੁਰੂ ਹੋਈ ਸੀ ਉਹ ਡਿੱਗਣ ਲਗ ਪਈ। ਇਨ੍ਹਾਂ ਪਿਛਲੀਆਂ ਜਨਰਲ ਇਲੈਕਸ਼ਨਾਂ ਵਿਚ ਕੀ ਹੋਇਆ ਹੈ? ਇਸ ਤੋਂ ਸਭ ਕੁਛ ਜ਼ਾਹਿਰ ਹੋ ਗਿਆ ਹੈ—ਹਰ ਕੋਈ ਜਾਣਦਾ ਹੈ। ਪਰਤੱਖ ਨੂੰ ਕੋਈ ਪਰਮਾਣ ਦੀ ਜ਼ਰੂਰਤ ਨਹੀਂ; ਗੱਲ ਬਿਲਕੁਲ ਸਾਫ਼ ਹੈ। ਕਿਸ ਤਰ੍ਹਾਂ ਪਰਸਨੈਲਿਟੀਜ਼ ਸਾਹਮਣੇ ਆਈਆਂ ਔਰ ਕਿਸ ਤਰ੍ਹਾਂ ਉਨ੍ਹਾਂ ਦੇ ਆਪੋ ਵਿਚ ਦੇ ਝਗੜੇ ਹੋਏ ਔਰ ਕਿਸ ਤਰ੍ਹਾਂ ਦੀਆਂ ਗ਼ਲਤ ਗੱਲਾਂ ਹੋਈਆਂ, ਇਹ ਸਭ ਕੁਝ ਵੇਖਿਆ ਹੈ। ਆਪ ਭੀ ਸਾਰੇ ਇਸ ਤੋਂ ਜਾਣੂੰ ਹੋ। ਦਾਨਿਸ਼ਮੰਦ ਆਦਮੀ ਸਭ ਜਾਣਦੇ ਹਨ:

"ਹਰਦਮ ਰਵਸ਼ੇ ਬੂਦਸਤ, ਈਂ ਗੁੰਬਦ ਮੀਨਾਰਾ,
ਗੋਈ ਕਹਿ ਨਿਗੂੰ ਕਰਦਸਤ, ਈਵਾਨੇ ਫ਼ਲਕ ਸਾਰਾ,
ਇਕਮੇ ਫ਼ਲਕ ਗਰਦਾਂ ਯਾ ਹੁਕਮੇ ਫ਼ਲਕ ਗਰਦਾਂ।"

(ਥੰਪਿੰਗ)

ਬਜਾਏ ਇਸ ਗੱਲ ਦੇ ਕਿ ਇਸ ਨੀਲੇ ਰੰਗ ਦੇ ਆਸਮਾਨ ਥੱਲੇ ਆਜ਼ਾਦੀ ਤੋਂ ਬਾਅਦ ਇਹ ਐਵੋਲੀਉਸ਼ਨ ਅੱਗੇ ਚਲਦਾ, ਪ੍ਰਾਗਰੈਸ ਕਰਦਾ, ਰੀਟਰੋਗਰੇਡ ਹੋ ਗਿਆ। ਵ੍ਹੀਲ ਰੀਵਰਸ ਗੀਅਰ ਤੇ ਚਲਣਾ ਸ਼ੁਰੂ ਹੋ ਗਿਆ ਔਰ ਕਿਸ ਹਦ ਤਕ ਰੀਵਰਸ ਗਿਆ, ਇਸ ਬਾਰੇ ਹਰ ਕਿਸੇ ਦੀ ਅਲਗ ਅਲਗ ਅਸੈਸਮੈਂਟ ਹੈ—ਮੇਰੀ ਅਪਣੀ ਅਸੈਸਮੈਂਟ ਹੈ, ਮੈਂ ਵੇਖਿਆ ਕਿ ਬਹੁਤ ਦੇਰ ਵ੍ਹੀਲ ਪਿੱਛੇ ਨੂੰ ਚਲਿਆ। ਇਹ ਚੀਜ਼ ਕਿਉਂ ਹੋਈ? ਇਸ ਦੇ ਕੀ ਵਜੂਹਾਤ ਹਨ? ਮੈਂ ਇਸ ਵਿਚ ਕਿਸੇ ਖਾਸ ਆਦਮੀਆਂ ਦਾ ਨਾਂ ਨਹੀਂ ਲੈਣਾ ਚਾਹੁੰਦਾ ਔਰ ਨਾ ਹੀ ਕਿਸੇ ਦਾ ਨਾਂ ਲੈਣਾ ਜ਼ਰੂਰੀ ਸਮਝਦਾ ਹਾਂ ਪਰ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਕੁਰਪਸ਼ਨ ਹੈ। ਇਹ ਠੀਕ ਗੱਲ ਹੈ। ਬਹੁਤ ਹੈ ਔਰ ਇਹ ਚੈਕ ਹੋਣੀ ਚਾਹੀਦੀ ਹੈ। ਮੈਂ ਵੇਖਦਾ ਹਾਂ ਕਿ ਇਹ ਬੁਰਾਈ ਥੱਲੇ ਤੋਂ ਲੈ ਕੇ ਉੱਪਰ ਤਕ ਹੈ। ਪਰ ਮੈਨੂੰ ਮੁਆਫ਼ ਕਰਨਾ ਮੈਂ ਮਹਿਸੂਸ ਕਰਦਾ ਹਾਂ ਕਿ ਜੇਕਰ ਟਾਪ ਤੇ ਹੀ ਮਾਮਲਾ ਖਰਾਬ ਹੋਵੇ ਤਾਂ ਥੱਲੇ ਖਰਾਬੀਆਂ ਅਪਣੇ ਆਪ ਆ ਜਾਂਦੀਆਂ ਹਨ। ਇਸ ਦਾ ਓਨਸ, ਇਸ ਦੀ ਰੈਸਪਾਂਸੀਬਿਲਿਟੀ ਸੀਕਿਉਰਲੀ ਉਨ੍ਹਾਂ ਉਤੇ ਲਾਈ ਕਰਦੀ ਹੈ ਜੋ ਟਾਪ ਤੇ ਹਨ, ਇਸ ਵਿਚ ਕੋਈ ਸ਼ਕ ਵਾਲੀ ਗੱਲ ਨਹੀਂ ਹੈ।

[ਮਾਲ ਅਤੇ ਵਿਕਾਸ ਮੰਤਰੀ]

ਬਹੁਤ ਸਾਰੀਆਂ ਗੱਲਾਂ ਹਨ, ਤੁਸੀਂ ਆਪ ਜਾਣਦੇ ਹੋ । ਹੁਣੇ ਸਰਦਾਰ ਦਰਬਾਰਾ ਸਿੰਘ ਸਾਹਿਬ ਨੇ ਬਹੁਤ ਅੱਛੀਆਂ ਗੱਲਾਂ ਦਸੀਆਂ ਕਿ ਇਸ ਤਰ੍ਹਾਂ ਪ੍ਰਾਗਰੈਸ ਹੋਣੀ ਚਾਹੀਦੀ ਹੈ । ਠੀਕ ਹੈ, ਸਾਨੂੰ ਅਪਣੇ ਦਿਮਾਗ ਲੜਾਣੇ ਚਾਹੀਦੇ ਹਨ ਔਰ ਲੜਾਂਦੇ ਵੀ ਰਹੇ ਹਾਂ ਮਗਰ ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਭਾਵੇਂ ਪਿਛਲੇ ਅਠਾਰਾਂ ਵੀਹ ਸਾਲ ਕਈ ਭਲੇ ਆਦਮੀਆਂ ਨੇ ਕੋਸ਼ਿਸ਼ ਜ਼ਰੂਰ ਕੀਤੀ ਕਿਉਂਕਿ ਹਰ ਪਾਰਟੀ ਵਿਚ ਚੰਗੇ ਤੋਂ ਚੰਗੇ ਆਦਮੀ ਹੁੰਦੇ ਹਨ, ਲੇਕਿਨ ਬਾਈ ਐਂਡ ਲਾਰਜ ਉਤਨੀਆਂ ਚੰਗੀਆਂ ਗੱਲਾ ਨਹੀਂ ਹੋ ਸਕੀਆਂ ਜਿਤਨੀਆਂ ਹੋਣੀਆਂ ਚਾਹੀ-ਦੀਆਂ ਸਨ । (ਥੰਪਿੰਗ) ਕਈ ਕਿਸਮ ਦੇ ਨੁਕਸ ਹਨ, ਕਈ ਕਿਸਮ ਦੀਆਂ ਬੁਰਾਈਆਂ ਹਨ, ਕਈ ਕਿਸਮ ਦੀਆਂ ਊਣਤਾਈਆਂ ਹਨ ਔਰ ਜੋ ਕੁਝ ਹੁਣ ਤਕ ਹੋਇਆ ਹੈ ਉਸ ਨੂੰ ਸੈਟਿਸ-ਫੈਕਟਰੀ ਨਹੀਂ ਕਿਹਾ ਜਾ ਸਕਦਾ । ਈਲੈਕਸ਼ਨ ਦੇ ਦੌਰਾਨ ਕਈ ਕਿਸਮ ਦੀਆਂ ਗੱਲਾਂ ਹੋਈਆਂ, ਬਹੁਤ ਗਲਤ ਗੱਲਾਂ ਹੋਈਆਂ, ਡਰਮ ਦੇ ਡਰਮ ਸ਼ਰਾਬ ਦੇ ਔਰ ਪਾਣੀ ਦੀ ਤਰ੍ਹਾਂ ਪੈਸੇ ਵੰਡੇ ਗਏ । ਦੇਖੋ, ਹਾਈਟ ਆਫ਼ ਪਰਵਰਸ਼ਨ ਕਿ ਮੈਦਾਨ ਵਿਚ ਆ ਆ ਕੇ ਲੋਕਾਂ ਨੂੰ ਖਰੀਦਿਆ ਜਾ ਰਿਹਾ ਸੀ । ਕਿਸੇ ਨੂੰ ਕਹਿੰਦੇ ਸਨ 15 ਰੁਪਏ ਫ਼ੀ ਵੋਟ ਦਿਆਂਗੇ ਕਿਸੇ ਨੂੰ 10 ਰੁਪਏ ਫ਼ੀ ਵੋਟ ਯਾਨੀ ਮੋਟਰਾਂ ਵਿਚ ਖਿਚ ਖਿਚ ਕੇ ਲੋਕਾਂ ਨੂੰ ਲੈ ਗਏ । ਪਰਚੀਆਂ ਵੰਡੀਆਂ ਜਾ ਰਹੀਆਂ ਸਨ ਔਰ ਨਾਲ ਦੀ ਨਾਲ ਪੈਸੇ ਵੀ ਵੰਡੇ ਜਾ ਰਹੇ ਸਨ । ਹੁਣ ਕਿਹਾ ਜਾਂਦਾ ਹੈ ਕਿ ਕੇਸ ਬਣਾਉ । ਸਾਹਿਬ ! ਕੇਸ ਕਿਸ ਤਰ੍ਹਾਂ ਬਣਾਏ ਜਾ ਸਕਦੇ ਹਨ ? ਕੀ ਅਸੀਂ ਤੁਸੀਂ ਨਹੀਂ ਜਾਣਦੇ ਕਿ ਕੇਸ ਕਿਸ ਤਰ੍ਹਾਂ ਬਣ ਸਕਦੇ ਹਨ ? ਤੇ ਇਸ ਕਿਸਮ ਦੀ ਪਰਵਰਸ਼ਨ ਔਰ ਇਸ ਕਿਸਮ ਦੀ ਸੂਝਬੂਝ, ਇਸ ਕਿਸਮ ਦੀ ਕੁਰਪਸ਼ਨ ਔਰ ਇਸ ਕਿਸਮ ਦੀ ਇਸ ਪਬਲਿਕ ਲਾਈਫ਼ ਵਿਚ ਡੀਜੈਨਰੇਸ਼ਨ ਹੋ ਚੁਕੀ ਹੈ । ਉਪਰ ਤੋਂ ਥੱਲੇ ਤਕ ਇਹੋ ਹਾਲ ਹੈ । ਇਸ ਸਾਰੀ ਚੀਜ਼ ਲਈ ਜ਼ਿਮੇਵਾਰ ਉਹ ਲੋਕ ਹਨ ਜੋ ਕਮਾਂਡ ਕਰਦੇ ਹਨ ਔਰ ਗੌਰਮਿੰਟ ਨੂੰ ਕੰਟਰੋਲ ਕਰਦੇ ਹਨ । ਮੇਰੇ ਕਹਿਣ ਦਾ ਭਾਵ ਇਹ ਹੈ ਕਿ ਇਕ ਸਤੂਨ ਬਣ ਗਿਆ ਸੀ ਪਰ ਉਸ ਨੂੰ ਮਜ਼ਬੂਤ ਨਹੀਂ ਰਹਿਣ ਦਿੱਤਾ ਗਿਆ। ਇਕੋ ਪਾਰਟੀ ਸਾਰੇ ਦੇਸ਼ ਵਿਚ ਔਰ ਉਹੀ ਸਾਰੀਆਂ ਥਾਵਾਂ ਤੇ ਗੌਰਮਿੰਟਾਂ ਬਣਾਉਣ ਵਾਲੀ । ਗੌਰਮਿੰਟ ਵਿਚੋਂ ਗੌਰਮਿੰਟਾਂ ਬਣਦੀਆਂ ਜਾਂਦੀਆਂ ਸਨ—ਕਿਸ ਨੂੰ ਕਹੀਏ ਗੌਰਮਿੰਟ ਔਰ ਕਿਸ ਨੂੰ ਕਹੀਏ ਪਾਰਟੀ ? ਠੀਕ ਹੈ, ਉਨ੍ਹਾਂ ਵਿਚੋਂ ਸੂਝ ਬੂਝ ਵਾਲਿਆਂ ਨੇ ਅੱਛੇ ਪਾਸਿਆਂ ਵੱਲ ਵੀ ਕੋਸ਼ਿਸ਼ਾਂ ਕੀਤੀਆਂ । ਸ਼ਾਸਤਰੀ ਜੀ ਰੀਜ਼ਾਈਨ ਕਰ ਗਏ ਜਦ ਉਨ੍ਹਾਂ ਨੇ ਵੇਖਿਆ ਔਰ ਇਸੇ ਤਰ੍ਹਾਂ ਸ੍ਰੀ ਰਫ਼ੀ ਅਹਿਮਦ ਕਿਦਵਾਈ ਰੀਜ਼ਾਈਨ ਕਰ ਗਏ—ਸਾਫ਼ ਔਰ ਸੁੱਚੇ ਆਦਮੀ ਹਰ ਪਾਰਟੀ ਵਿਚ ਹੁੰਦੇ ਹਨ ਮਗਰ ਇਥੇ ਬਹੁਤ ਸਾਰੇ ਕਾਵਾਂ ਰੌਲੇ, ਬਹੁਤ ਸਾਰੇ ਵਲਚਰਜ਼ ਪੈਦਾ ਹੋ ਗਏ ।

ਉਹ ਲੋਕ ਜਿਹੜੇ ਸੈਲਫ਼ ਸੀਕਰਜ਼ ਸਨ, ਉਨ੍ਹਾਂ ਬੁਰੇ ਕੰਮ ਕਰਨ ਵਾਲਿਆਂ ਨੇ ਆਪਣੀਆਂ ਜੇਬਾਂ ਭਰਨੀਆਂ ਸ਼ੁਰੂ ਕਰ ਦਿਤੀਆਂ ਅਤੇ ਉਨ੍ਹਾਂ ਦਾ ਜ਼ੋਰ ਪੈ ਗਿਆ । ਨਤੀਜਾ ਇਹ ਹੋਇਆ ਕਿ ਲੋਕ ਭੁਖੇ ਮਰ ਗਏ । ਮੈਂ ਦੇਖਿਆ ਕਿ 1½ ਰੁਪਏ ਕਿਲੋ ਆਟਾ ਵਿਕਦਾ ਹੈ । ਮੈਂ ਥਾਂ ਥਾਂ ਗਿਆ, ਭੱਠੀਆਂ ਤੇ ਗਿਆ ਜਿਥੇ ਦਾਣੇ ਭੁੰਨੇ ਜਾਂਦੇ ਸਨ, ਗਲੀਆਂ ਵਿਚ ਗਿਆ, ਸਭ ਥਾਂ ਜਾਕੇ ਹਾਲਤ ਦੇਖੀ । ਮੈਂ ਵੀ ਤਪੜਾਂ ਤੇ ਬੈਠ ਕੇ ਚਿੱਤੜ ਘਸਾਏ ਹਨ, ਉਹ ਗੱਲ ਵਖਰੀ ਹੈ ਕਿ ਬਾਅਦ ਵਿਚ ਕੋਈ ਜਰਨੈਲ ਬਣ ਜਾਵੇ ਜਾਂ ਕੁਝ ਹੋਰ ਬਣ ਜਾਵੇ ਪਰ ਅਸੀਂ ਆਪਣੇ ਮੁਲਕ ਨੂੰ ਤਾਂ ਦੇਖਿਆ ਹੈ । ਜੋ ਕੁਝ ਦੇਖਿਆ ਬੜਾ ਭੈੜਾ ਦੇਖਿਆ । ਮੈਂ ਕਿਸੇ ਖਾਸ ਬੰਦੇ ਤੇ ਅਸ਼ਪਰਸ਼ਨ ਨਹੀਂ

ਕਰਦਾ—ਕਈਆਂ ਆਪੋਜ਼ੀਸ਼ਨ ਦੇ ਮੈਂਬਰਾਂ ਅਗੇ ਇਜ਼ੱਤ ਨਾਲ ਮੇਰਾ ਸਿਰ ਝੁਕਦਾ ਹੈ, ਮਗਰ ਬਹੁਤ ਸਾਰੇ ਸੱਜਨਾਂ ਨੇ, ਜਿਨ੍ਹਾਂ ਦਾ ਇਸ ਕੰਮ ਵਿਚ ਹਥ ਸੀ, ਉਨ੍ਹਾਂ ਨੇ ਬਹੁਤ ਗਲਤ ਗੱਲਾਂ ਕੀਤੀਆਂ ਅਤੇ ਮੁਲਕ ਬਦਨਾਮ ਹੋਇਆ, ਪੰਜਾਬ ਬਦਨਾਮ ਹੋਇਆ, ਹਿੰਦੋਸਤਾਨ ਬਦਨਾਮ ਹੋਇਆ । ਮੁਲਕ ਨੇ ਲੜਾਈ ਲੜੀ, ਸਭ ਨੇ ਵਧ ਚੜ੍ਹਕੇ ਬਚੇ ਕੁਰਬਾਨ ਕੀਤੇ, ਸਭ ਖੂਨ ਡੋਲ੍ਹਣ ਲਈ ਤਿਆਰ ਸਨ ਅਤੇ ਡੋਹਲਿਆ, ਕਿਸੇ ਨੂੰ ਹਿੰਦੂ ਸਿਖ ਦਾ ਖਿਆਲ ਨਹੀਂ ਆਇਆ । ਮਗਰ ਇਥੇ ਤਕਰੀਰਾਂ ਸੁਣੀਆਂ ਤਾਂ ਇਕ ਦੂਜੇ ਬਾਰੇ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਸੁਣਿਆ । ਭਈ ਤੂੰ ਬਲਰਾਮਜੀ ਦਾਸ ਇਹ ਗੱਲ ਕੀਤੀ, ਤੂੰ ਫਲਾਨਿਆਂ ਇਹ ਕੀਤੀ । Why rake up old things ? Every day is a new day. ਇਸ ਤਰ੍ਹਾਂ ਦੀਆਂ ਕਿਉਂ ਗੱਲਾਂ ਕਰਦੇ ਹੋ ? ਮੈਂ ਦੁਰਗਿਆਨੇ ਗਿਆ, ਹਰਮੰਦਿਰ ਸਾਹਿਬ ਗਿਆ, ਜਲਿਆਂ ਵਾਲੇ ਬਾਗ ਗਿਆ, ਮੈਂ ਸਭ ਹਾਲਾਤ ਅਪਣੀਆਂ ਅੱਖਾਂ ਨਾਲ ਦੇਖੇ, ਮਾਹੌਲ ਦੇਖਿਆ । ਡਾਕਟਰ ਬਲਦੇਵ ਪਰਕਾਸ਼ ਜੀ ਨੇ ਪਬਲਿਕ ਦਾ ਜਜ਼ਬਾ ਦਸਿਆ ਹੈ। ਅਗਰ ਕਿਸੇ ਨੂੰ ਖਿਆਲ ਹੋਵੇ ਕਿ ਪਬਲਿਕ ਸਮਝ ਨਹੀਂ ਰਖਦੀ ਤਾਂ ਮੈਂ ਦਸਦਾ ਹਾਂ ਕਿ ਹੁਣ ਪਬਲਿਕ ਬੜੀ ਹੋਸ਼ਿਆਰ ਹੋ ਗਈ ਹੈ ਅਤੇ ਸਭ ਕੁਝ ਸਮਝਦੀ ਹੈ । ਅਗਰ ਅਸੀਂ ਚੰਗੀ ਤਰ੍ਹਾਂ ਨਾਲ ਕੰਮ ਨਹੀਂ ਚਲਾਵਾਂਗੇ ਤਾਂ ਉਹ ਸਹੇਗੀ ਨਹੀਂ । ਤੰਗ ਆਮਦ ਬਜੰਗ ਆਮਦ ਵਾਲੀ ਗੱਲ ਹੋਵੇਗੀ । ਇਸ ਲਈ ਅਸੀਂ ਬੜੇ ਧਿਆਨ ਨਾਲ ਚਲਣਾ ਹੈ ਅਤੇ ਪਿਛੇ ਜੋ ਭੈੜੀਆਂ ਗੱਲਾਂ ਹੋ ਗਈਆਂ ਹਨ ਉਨ੍ਹਾਂ ਨੂੰ ਰੀਪੀਟ ਨਹੀਂ ਕਰਨਾ । ਮੈਂ ਚੂੰਕਿ ਪਹਿਲੀ ਦਫਾ ਹਾਊਸ ਵਿਚ ਬੋਲਿਆ ਹਾਂ ਇਸ ਲਈ ਇਨਟੈਗਰੇਸ਼ਨ ਜਾਂ ਡਿਸਇਨਟੈਗਰੇਸ਼ਨ ਦੀ ਗੱਲ ਕਰਦਾ ਹਾਂ ...(ਵਿਘਨ) ਆਪ ਨੇ ਬਾਹਰ ਗਿਲੇ ਕਢ ਲੈਣੇ, ਮੈਂ ਦੋ ਚਾਰ ਮਿਨਟ ਬੋਲਣਾ ਹੈ, ਇਸ ਤਰ੍ਹਾਂ ਦੀਆਂ ਗੱਲਾਂ ਦਾ ਕੀ ਫਾਇਦਾ ਹੈ, ਸਾਹਿਬ.... ।

**Mr. Deputy Speaker** : Please address the Chair.

**ਮਾਲ ਅਤੇ ਵਿਕਾਸ ਮੰਤਰੀ** : ਇਥੇ ਪ੍ਰੋਗਰੈਸਿਵ ਤਰੀਕੇ ਨਾਲ ਕੰਮ ਕਰਨ ਦੀ ਬੜੀ ਗੱਲ ਸੁਣਦੇ ਹਾਂ । ਠੀਕ ਹੈ ਸਾਰੇ ਹੀ ਸੂਬੇ ਨੂੰ ਪ੍ਰਾਗਰੈਸ ਵਲ ਲੈ ਜਾਣਾ ਚਾਹੁੰਦੇ ਹਨ । ਤੁਸੀਂ ਦੇਖੋ ਅਸੀਂ ਕਿਤਨਾ ਪ੍ਰੋਗਰੈਸਿਵ ਤਰੀਕੇ ਦਾ ਬਜਟ ਰਖਿਆ ਹੈ । ਮੈਂ ਤਾਂ ਦਸਦਾ ਹਾਂ ਕਿ ਅਸੀਂ ਤਾਂ ਹਰ ਤਰ੍ਹਾਂ ਕੋਸ਼ਿਸ਼ ਕਰਨੀ ਹੈ, ਤਰੱਕੀ ਵਲ ਜਾਣ ਦੀ ਅਤੇ ਇਸ ਲਈ ਤੁਹਾਡੇ ਤੋਂ ਵੀ ਸੁਝਾਵ ਪੁਛਣ ਹਨ । ਸਰਦਾਰ ਦਰਬਾਰਾ ਸਿੰਘ ਜੀ ਐਗਰੀਕਲਚਰ ਬਾਰੇ ਗੱਲਾਂ ਕੀਤੀਆਂ ਕਿ ਬੀਜਾਂ ਅਤੇ ਟ੍ਰੈਕਟਰਾਂ ਦੀ ਇਸ ਤਰ੍ਹਾਂ ਦੀ ਸਕੀਮ ਹੋਣੀ ਚਾਹੀਦੀ ਹੈ । ਅਸੀਂ ਸਭ ਕੁਝ ਠੀਕ ਕਰ ਰਹੇ ਹਾਂ, ਪਲੈਨ ਬਣਾ ਰਹੇ ਹਾਂ ਅਸੀਂ ਉਨ੍ਹਾਂ ਤੋਂ ਵੀ ਪੁਛਾਂਗੇ ਕਿ ਸਾਨੂੰ ਦਸੋ ਕਿਵੇਂ ਇਸ ਵਿਚ ਇੰਪਰੂਵਮੈਂਟ ਹੋ ਸਕਦੀ ਹੈ। ਹੁਣੇ ਤੁਸੀਂ ਕਿਹਾ ਮੈਕਸੀਕਨ ਵ੍ਹੀਟ ਹੇਠਾਂ ਰਕਬਾ ਵਧਣਾ ਚਾਹੀਦਾ ਹੈ । ਮੈਂ ਅਰਜ਼ ਕਰਾਂ ਕਿ ਸਾਡੀ ਪਲੈਨ ਇਹ ਰਕਬਾ 1.35 ਲਖ ਏਕੜ ਤੋਂ ਵਧਾ ਕੇ 10 ਲਖ ਏਕੜ ਕਰਨ ਦੀ ਹੈ । ਸਾਰੀ ਗੱਲ ਵਲ ਧਿਆਨ ਹੈ । ਤੁਸੀਂ ਵਿਸ਼ਵਾਸ਼ ਰਖੋ ਜਿਥੇ ਲੋੜ ਹੋਈ ਤੁਹਾਥੋਂ ਵੀ ਸਲਾਹ ਲਵਾਂਗੇ, ਆਪਣਾ ਦਿਮਾਗ ਵੀ ਪੂਰਾ ਲਾਵਾਂਗੇ । ਇਹ ਜਨਤਾ ਦੀ ਸੇਵਾ ਦਾ ਕੰਮ ਹੈ, ਮੁਲਕ ਦੀ ਤਰੱਕੀ ਦਾ ਕੰਮ ਹੈ, ਆਪਣੇ ਵਾਸਤੇ ਕੁਝ ਨਹੀਂ । (ਤਾੜੀਆਂ) ਮੈਂ ਤੁਹਾਨੂੰ ਆਪਣੇ ਵੱਲੋਂ ਜਰਨੈਲੀ ਪ੍ਰਣ ਦਿੰਦਾ ਹਾਂ ਕਿ ਜਿੰਨੀ ਦੇਰ ਅਤੇ ਜਿਸ ਥਾਂ ਤੇ ਸੂਬੇ ਨੂੰ ਜ਼ਰੂਰਤ ਹੋਵੇਗੀ ਅਤੇ ਮੈਥੋਂ ਕੰਮ ਲਵੇਗਾ, ਮੈਂ ਆਪਣੇ ਲਈ ਇਕ ਪੈਸੇ ਦਾ ਰਵਾਦਾਰ ਨਹੀਂ ਹੋਵਾਂਗਾ, ਨਾ ਆਪਣਾ ਮਤਲਬ ਕਢਾਂਗਾ ਅਤੇ ਨਾ ਹੀ ਕੋਈ ਚੀਜ਼ ਮੰਗਾਂਗਾ । ਭਾਵੇਂ 12 ਘੰਟੇ ਜਾਂ 14 ਘੰਟੇ ਕੰਮ ਕਰਨਾ ਪਵੇ, ਕਰਾਂਗਾ । ਮੇਰੀ ਚੀਫ ਮਨਿਸਟਰ

[ਮਾਲ ਅਤੇ ਵਿਕਾਸ ਮੰਤ੍ਰੀ]

ਸਾਹਿਬ ਨਾਲ ਗੱਲ ਹੋ ਚੁੱਕੀ ਹੈ ਅਤੇ ਮੈਨੂੰ ਪਤਾ ਹੈ ਕਿ ਉਨ੍ਹਾਂ ਦੇ ਕੀ ਖਿਆਲ ਹਨ। ਇਨ੍ਹਾਂ ਮੈਂਬਰਾਂ ਦਾ ਇਹੀ ਖਿਆਲ ਹੈ ਕਿ ਜੋ ਕੁਝ ਕਰਨਾ ਹੈ ਜਨਤਾ ਲਈ ਕਰਨਾ ਹੈ, ਸੂਬੇ ਦੀ ਖੁਸ਼ਹਾਲੀ ਲਈ ਕਰਨਾ ਹੈ। (ਤਾੜੀਆਂ) ਬਾਕੀ ਤਰੀਕੇ ਵੱਖ ਵੱਖ ਹੋ ਸਕਦੇ ਹਨ, ਮੈਥਡਜ਼ ਵਿਚ ਫਰਕ ਹੋ ਸਕਦਾ ਹੈ, ਪਰ ਇਹ ਗਲ ਪੱਕੀ ਹੈ ਕਿ ਅਪਣੇ ਨਿਜੀ ਕੰਮ ਵਾਸਤੇ ਕੁਝ ਨਹੀਂ ਕੀਤਾ ਜਾਵੇਗਾ।

ਇਕ ਗੱਲ ਮੈਂ ਡੀਫੈਂਸ ਪਰਸਾਨਲ ਦੇ ਵੈਲਫੇਅਰ ਬਾਰੇ ਕਹਿਣੀ ਹੈ, ਜਿਸਦਾ ਮੇਰੇ ਪਾਸ ਪੋਰਟਫੋਲੀਓ ਹੈ ਅਤੇ ਚੂੰਕਿ ਮੈਂ ਪਹਿਲੀ ਬਾਰ ਬੋਲ ਰਿਹਾ ਹਾਂ, ਇਸ ਲਈ ਸੋਲਜਰਜ ਨੂੰ ਉਮੀਦ ਹੋਵੇਗੀ ਕਿ ਜਨਰਲ ਸਪੀਰੋ ਬੋਲੇਗਾ ਤਾਂ ਸਾਡੀ ਬਾਬਤ ਵੀ ਬੋਲੇਗਾ। ਸੋ ਅਰਜ਼ ਹੈ ਕਿ ਇਹ ਜੋ ਸਾਡਾ ਸੂਬਾ ਹੈ ਇਸ ਦਾ ਮੁਲਕ ਦੇ ਡੀਫੈਂਸ ਨਾਲ ਬੜਾ ਗਹਿਰਾ ਤਅੱਲਕ ਹੈ। ਇਸ ਬਾਰੇ ਮੈਂ ਸੈਂਟਰ ਨੂੰ ਵੀ ਕਹਿਣਾ ਹੈ, ਚੀਫ ਮਨਿਸਟਰ ਸਾਹਿਬ ਨੂੰ ਨਾਲ ਲੈਕੇ ਕਹਿਣਾ ਹੈ ਕਿ ਇਹ ਇਕ ਬਾਰਡਰ ਦਾ ਸੂਬਾ ਹੈ, ਇਸ ਦੀ ਹਰ ਕੰਮ ਬਾਰੇ ਪਲੈਨ ਐਸੀ ਹੋਵੇ ਕਿ ਲੜਾਈ ਦੀ ਸੂਰਤ ਵਿਚ ਹਰ ਕੰਮ ਮੌਕੇ ਤੇ ਕਲਿਕ ਕਰੇ ਜਿਵੇਂ ਕਿ ਟੈਕਨੀਕਲ ਪਲੈਨਿੰਗ ਹੈ। ਰੀਹੈਬਿਲੀਟੇਸ਼ਨ ਹੈ। ਸੜਕਾਂ ਹਨ। ਮੈਂ ਕਿਸੇ ਤੇ ਨੁਕਤਾਚੀਨੀ ਲਈ ਨਹੀਂ ਕਹਿੰਦਾ ਪਰ ਹੁਣ ਤਕ ਇਸ ਸਿਲਸਿਲੇ ਵਿਚ ਜੋ ਕੁਝ ਹੋਇਆ ਹੈ ਉਹ ਬਹੁਤ ਘਟ ਹੋਇਆ ਹੈ, ਉਸ ਤੋਂ ਵਧ ਕਰਨਾ ਹੈ। ਮੈਨੂੰ ਜ਼ਿਆਦਾ ਦੁਖ ਇਹ ਹੈ ਕਿ ਲੋਕਾਂ ਦਾ ਨੁਕਸਾਨ ਹੋਇਆ ਹੈ। ਠੀਕ ਹੈ; ਪੈਸਾ ਦਿਤਾ ਗਿਆ ਹੈ ਜਿਸ ਤਰ੍ਹਾਂ ਖੇਮ ਕਰਨ ਦੇ ਲੋਕਾਂ ਦਾ ਹਾਲ ਹੈ। ਉਸ ਬਾਰੇ ਸਵਾਲ ਵੀ ਆਇਆ ਹੈ, ਜਵਾਬ ਦੇਵਾਂਗਾ। ਉਨ੍ਹਾਂ ਲੋਕਾਂ ਨੂੰ ਸੈਟਿਸਫਾਈ ਕਰਨਾ ਸਾਡਾ ਫਰਜ਼ ਹੈ, ਪੂਰੀ ਤਰ੍ਹਾਂ ਨਿਭਾਵਾਂਗੇ।

ਆਖਿਰ ਵਿਚ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਤੁਸੀਂ ਕਿਸੇ ਤਰ੍ਹਾਂ ਦਾ ਨਾਰਾ ਮਾਰੋ ਇਹ ਸਪਤ ਰਿਸ਼ੀ ਝੜਨ ਵਾਲੇ ਨਹੀਂ। ਨੀਅਤ ਇਹੀ ਹੈ ਕਿ ਕਿਸੇ ਨੇ ਝੜਨਾ ਨਹੀਂ ਇਨ੍ਹਾਂ ਨੇ ਸਭ ਨੇ ਡਟ ਕੇ ਕੰਮ ਕਰਨਾ ਹੈ, ਅਗਰ ਤੁਹਾਡਾ ਕੋਈ ਸਤੂਨ ਢਹਿੰਦਾ ਹੋਵੇ ਤਾਂ ਅਸੀਂ ਸੇਵਾ ਕਰਨ ਲਈ ਤਿਆਰ ਹਾਂ (ਤਾੜੀਆਂ) ਮੈਂ ਕਿਸੇ ਪਾਰਟੀ ਦੇ ਖਿਆਲ ਨਾਲ ਨਹੀਂ ਕਹਿ ਰਿਹਾ, ਮੇਰੇ ਵਲੋਂ ਖਾਸ ਆਵਾਜ਼ ਹੈ ਕਿ ਪੁਰਾਣੀਆਂ ਗੱਲਾਂ ਛਡੋ ਨਵੀਆਂ ਗੱਲਾਂ ਫੜੋ ਤਾਕਿ ਮੁਲਕ ਤਰੱਕੀ ਕਰੇ। ਇਹ ਇਨਵੀਟੇਸ਼ਨ ਹੈ, ਮਿਨਿਸਟਰੀ ਵਲੋਂ ਕੋਈ ਗ਼ਲਤ ਗੱਲ ਨਹੀਂ ਹੋਵੇਗੀ। ਅਗਰ ਤੁਸੀਂ ਸੋਚੋ ਕਿ ਮੁਹੱਬਤ ਨਾਲ ਮੈਨੂੰ ਲੈ ਜਾਣਾ ਹੈ ਤਾਂ ਲੈ ਜਾਣਾ (ਆਪੋਜ਼ੀਸ਼ਨ ਵਲੋਂ ਤਾੜੀਆਂ) ਮਗਰ ਇਕ ਗੱਲ ਯਾਦ ਰੱਖੋ (*Voices from Opposition*: We will welcome you).

**Mr. Deputy Speaker** : Please address the Chair.

**ਮਾਲ ਅਤੇ ਵਿਕਾਸ ਮੰਤ੍ਰੀ** : ਡਿਪਟੀ ਸਪੀਕਰ ਸਾਹਿਬ, ਜਿੰਨੀ ਦੇਰ ਤੁਸੀਂ ਕੁਰਸੀ ਤੇ ਰਹੋ ਇਹ ਸਮਝ ਛਡੋ ਕਿ ਜੋ ਮੈਂ ਕਹਾਂਗਾ ਤੁਹਾਡੇ ਥਰੂ ਹੀ ਕਹਾਂਗਾ। (ਹਾਸਾ)

**ਸ਼੍ਰੀ ਡਿਪਟੀ ਸਪੀਕਰ** : ਚੰਗੇ ਮਾੜੇ ਦੋਵਾਂ ਦਾ ਮੈਨੂੰ ਕਿਉਂ ਹਿਸੇਦਾਰ ਬਣਾਉਂਦੇ ਹੋ। (ਹਾਸਾ) (Why does the hon. Minister wants me to share the responsibility of both good and bad?)

**ਮਾਲ ਅਤੇ ਵਿਕਾਸ ਮੰਤ੍ਰੀ** : ਗੱਲ ਇਹ ਹੈ ਕਿ ਆਦਮੀ ਦਾ ਏਮ ਸਹੀ ਹੋਣਾ ਚਾਹੀਦਾ ਹੈ। ਗਲਤ ਗੱਲ ਨਹੀਂ ਹੋਣੀ ਚਾਹੀਦੀ। ਗੱਲ ਕਲੀਅਰ ਹੈ ਕਿ ਜਨਤਾ ਦੀ ਸੇਵਾ ਕਰਨੀ ਹੈ। ਮੈਂ ਇਹ ਇਸ ਵਾਸਤੇ ਕਿਹਾ ਹੈ ਕਿ ਇਹ ਚੰਗਾ ਨਹੀਂ ਕਿ ਤੋੜ ਵਿਛੋੜਾ ਕੀਤਾ ਜਾਵੇ। ਸਾਡੇ ਨਾਲ ਕੋਈ

ਪ੍ਰੇਮ ਦੀ ਗੱਲ ਕਰੋ ਅਤੇ ਦੇਸ਼ ਦੇ ਨੁਕਤਾ ਨਜ਼ਰ ਨੂੰ ਭਲਾਈ ਨੂੰ ਸਾਹਮਣੇ ਰਖ ਕੇ ਕੋਈ ਤਜ਼ਵੀਜ਼ ਲਿਆਉ ਮੈਂ ਤੁਹਾਡੇ ਨਾਲ ਹਾਂ। (ਵਿਘਨ)

**ਸਰਦਾਰ ਦਰਬਾਰਾ ਸਿੰਘ** (ਨੂਰਮਹਿਲ) : ਜ਼ੀ ਆਇਆਂ,ਵੀ ਵੈਲਕਮ ਯੂ ।

**ਮਾਲ ਅਤੇ ਵਿਕਾਸ ਮੰਤ੍ਰੀ** : ਅਸਾਡੇ ਜਿਹੜੇ ਏਮ ਹਨ ਉਹ ਬਿਲਕੁਲ ਕਲੀਅਰ ਹਨ ਅਤੇ ਉਹ ਇਹ ਹੈ ਕਿ ਅਸੀਂ ਜਨਤਾ ਦੀ ਸੇਵਾ ਕਰਨੀ ਹੈ ਅਤੇ ਹਰ ਸੇਵਾ ਦੇ ਕੰਮ ਲਈ ਮੈਂ ਹਾਜ਼ਰ ਹਾਂ ਮੇਰੇ ਸਾਥੀ ਹਾਜ਼ਰ ਹਨ । ਬਾਕੀ 'ਕਰਮਾਂ ਤੇ ਹੋਣਗੇ ਨਿਬੇੜੇ' ਵਾਲੀ ਗਲ ਕਹੀ ਗਈ ਹੈ । ਅਸੀਂ ਵੀ ਆਪਣਾ ਪੋ੍ਗ੍ਰਾਮ ਜ਼ਨਤਾ ਦੇ ਸਾਹਮਣੇ ਰਖਿਆ ਹੈ ਤੁਸੀਂ ਵੀ ਰਖੋ। ਇਸ ਵਿਚ ਕੋਈ ਹਰਜ਼ ਨਹੀਂ। ਆਉ, ਸੇਵਾ ਦੇ ਮੈਦਾਨ ਵਿਚ ਸਾਹਮਣੇ ਆਉ ਤੇ ਕਰੋ ਜਨਤਾ ਦੀ ਸੇਵਾ। ਕਲ ਜਿਹੜੀਆਂ ਸਪੀਚਾਂ ਕੀਤੀਆਂ ਗਈਆਂ ਮੈਨੂੰ ਅਫਸੋਸ ਹੈ ਕਿ ਇਸ ਤਰ੍ਹਾਂ ਨਹੀਂ ਸੀ ਕਹਿਣਾ ਚਾਹੀਦਾ ਕਿ ਤੁਸੀਂ ਗੰਦੇ ਜੇ ਜਾਂ ਤੁਹਾਡਾ ਫਰੰਟ ਟੁਟ ਜਾਣਾ ਹੈ । ਤੁਸੀਂ ਵੀ ਇਧਰ ਆਉ ਅਸੀਂ ਤੁਹਾਨੂੰ ਵੈਲਕਮ ਕਰਦੇ ਹਾਂ ਸੇਵਾ ਕਰਨ ਦੇ ਕੰਮ ਵਿਚ । (ਵਿਘਨ)

(ਇਕ ਮਾਨਯੋਗਮੈਂਬਰ ਆਪੋਜ਼ੀਸਨ ਵਲੋਂ ਇਸ ਸਮੇਂ ਫਲੋਰ ਕਰਾਸ ਕਰਨ ਲਗਾ ਤੇ ਰਾਹ ਵਿਚ ਹੀ ਸੀ ਕਿ ਪੁਆਇੰਟ ਆਫ ਆਰਡਰ ਰੇਜ਼ ਕਰ ਦਿਤੇ ਗਏ)

**ਸ੍ਰੀ ਮਨਮੋਹਨ ਕਾਲੀਆ** : ਆਨ ਏ ਪੁਆਇੰਟ ਆਫ ਆਰਡਰ, ਸਰ । ਇਹ ਮੈਂਬਰ ਇਧਰ ਆਣਾ ਚਾਹੁੰਦੇ ਹਨ ਇਸ ਲਈ ਫਲੋਰ ਕਰਾਸ ਕਰ ਰਹੇ ਸਨ ; ਇਨ੍ਹਾਂ ਨੂੰ ਇਧਰ ਆਉਣ ਦੀ ਇਜਾਜ਼ਤ ਦਿਤੀ ਜਾਵੇ । (ਵਿਘਨ)

(ਇਸ ਸਮੇਂ ਉਹ ਮਾਨਯੋਗ ਮੈਂਬਰ ਵਾਪਸ ਆਪੋਜ਼ੀਸ਼ਨ ਦੇ ਇਕ ਬੈਂਚ ਤੇ ਜਾਕੇ ਬੈਠ ਗਏ)

**ਸਰਦਾਰ ਗੁਰਚਰਨ ਸਿੰਘ** (ਬਾਘਾ ਪੁਰਾਨਾ) : ਇਨ੍ਹਾਂ ਨੂੰ, ਡਿਪਟੀ ਸਪੀਕਰ ਸਾਹਿਬ, ਪੁਛਿਆ ਜਾਵੇ ਕਿ ਕੀ ਇਨ੍ਹਾਂ ਦੀ ਮਰਜ਼ੀ ਸੀ ਇਸ ਪਾਸੇ ਆਕੇ ਫਰੰਟ ਵਿਚ ਸ਼ਾਮਿਲ ਹੋਣ ਦੀ . . . (ਵਿਘਨ)

**ਸ੍ਰੀ ਡਿਪਟੀ ਸਪੀਕਰ** : ਕੀ ਆਨਰੇਬਲ ਮੈਂਬਰ ਇਸ ਗੱਲ ਨੂੰ ਐਕਸਪਲੇਨ ਕਰਨਗੇ ਕਿ ਉਹ ਮੇਜਰ ਜਨਰਲ ਸਪੈਰੋ ਸਾਹਿਬ ਦੀ ਗੱਲ ਸੁਣ ਕੇ ਸਰਕਾਰੀ ਬੈਂਚਾਂ ਤੇ ਆਕੇ ਸ਼ਾਮਲ ਹੋਣ ਲਗੇ ਸਨ ਜਾਂ ਸਹਿਜ ਸੁਭਾ ਹੀ ਉਨ੍ਹਾਂ ਨੇ ਫਲੋਰ ਕਰਾਸ ਕਰਨ ਦਾ ਯਤਨ ਕੀਤਾ ਸੀ ? (Will the hon. Member kindly explain whether he was so impressed by the speech of Major General Sparrow that he wanted to join the Treasury Benches or it was merely unintentional that he was going to cross the floor) ?

(ਪ੍ਰਸ਼ੰਸਾ)

**ਮਾਨਯੋਗ ਮੈਂਬਰ** : ਜੀ ਨਹੀਂ, ਇਹ ਤਾਂ ਸਹਿਜ ਸੁਭਾ ਹੀ ਸੀ ।

**ਮਾਲ ਅਤੇ ਵਿਕਾਸ ਮੰਤ੍ਰੀ** : ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਇਥੇ ਕਲ ਇਕ ਸੱਜਨ ਨੇ ਸਤ ਖਸਮੀ ਗੱਲ ਕੀਤੀ ਸੀ ਇਹ ਠੀਕ ਨਹੀਂ ਸੀ । ਇਨ੍ਹਾਂ ਨੇ ਇਕ ਲਾਡੇਬਲ ਮੈਸੇਜ ਭੇਜਿਆ ਕਿ ਤੁਸੀਂ ਸੁਚੇ ਨੇਕ ਆਦਮੀ ਹੋ ਇਸ ਲਈ

[ਮਾਲ ਅਤੇ ਵਿਕਾਸ ਮੰਤ੍ਰੀ]

ਤੁਹਾਡੀ ਪ੍ਰਾਪਰ ਜਗਾ ਇਥੇ ਨਹੀਂ ਹੋਰ ਕਿਧਰੇ ਹੈ । ਮੈਂ ਉਨ੍ਹਾਂ ਦੀ ਸੇਵਾ ਵਿਚ ਬੇਨਤੀ ਕਰਾਂਗਾ ਕਿ ਮੇਰੇ ਤੇ ਇਤਬਾਰ ਕਰੋ ਮੈਂ ਆਪਣੇ ਸਾਥੀਆਂ ਨੂੰ ਟੋਹਿਆ ਹੈ ਅਤੇ ਮੈਂ ਲਾਈਫ ਵਿਚ ਬੜੇ ਆਦਮੀਆਂ ਨੂੰ ਟਰੇਨ ਕੀਤਾ ਹੈ ਅਤੇ ਕੰਮ ਵੇਖੇ ਨੇ ਇਸ ਲਈ ਮੈਂ ਤਾਂ ਇਕ ਨਜ਼ਰ ਵਿਚ ਹੀ ਆਦਮੀ ਪਰਖ ਲੈਂਦਾ ਹਾਂ ਇਸ ਲਈ ਜਿਹੜੇ ਸੱਜਨ ਮੇਰੇ ਨਾਲ ਨੇ ਅਤੇ ਜੋ ਕੰਮ ਕਰ ਰਹੇ ਨੇ ਇਸ ਤੇ ਮੈਂ ਕਾਫੀ ਵਿਚਾਰ ਕੀਤੀ ਸੀ ਅਤੇ ਇਹ ਸਮਝਿਆ ਹਾਂ ਕਿ ਇਹ ਬੜੇ ਉਚੇ ਤਰੀਕੇ ਦੇ ਆਦਮੀ ਹਨ ਇਸ ਲਈ ਮੇਰੀ ਸੀਟ ਇਥੇ ਹੀ ਹੈ ਅਤੇ ਮੈਂ ਇਥੇ ਹੀ ਸ਼ੋਭਾ ਦਿੰਦਾ ਹਾਂ । (ਸਰਕਾਰੀ ਬੈਂਚਾਂ ਵਲੋਂ ਪਰਸ਼ੰਸਾ) ਇਹ ਇਕ ਰਵਸ਼ ਹੈ ਇਸ ਨੂੰ ਤੁਸੀਂ ਬੰਦ ਨਹੀਂ ਕਰ ਸਕਦੇ । ਇਹ ਤਾਂ ਇਕ ਮੂਨ ਹੈ ਲੋਕੀ ਮੂਨ ਤਕ ਜਾਣ ਨੂੰ ਸੋਚਦੇ ਹਨ ਤੇ ਤੁਸੀਂ ਇਨ੍ਹਾਂ ਨੂੰ ਪਿਛੇ ਖਿਚਣ ਦਾ ਯਤਨ ਨਾ ਕਰੋ । (ਹੇਅਰ ਹੇਅਰ) ਇਸ ਲਈ ਮੈਂ ਇਨ੍ਹਾਂ ਦੇ ਮੈਸੇਜ ਤੇ ਗੁੱਸੇ ਨਹੀਂ ਹੋਇਆ ਪਰ ਇੰਨਾਂ ਕਹਾਂਗਾ ਕਿ ਦਿਸ ਮੈਸੇਸ ਨਾਊ ਗੋਜ਼ ਰੀਡੰਡੇਟ। ਮੈਂ ਇਸ ਗੱਲ ਲਈ ਇਨ੍ਹਾਂ ਪਾਸੋਂ ਮਾਫੀ ਚਾਹੁੰਦਾ ਹਾਂ ।

ਇਕ ਗਲ ਹੋਰ ਡਿਪਟੀ ਸਪੀਕਰ ਸਾਹਿਬ, ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਫੂਡ ਸਪਲਾਈ ਦਾ ਜ਼ਿਕਰ ਕੀਤਾ ਹੈ । ਇਸ ਦੇ ਬਾਰੇ ਵਿਚ ਹੋਰ ਅਜੇ ਬੜਾ ਮੌਕਾ ਆਣਾ ਹੈ ਬਾਤ ਚੀਤ ਕਰਨ ਦਾ ਉਸ ਵਕਤ ਐਮਿਲੀਓਰੇਸ਼ਨ ਕਰਾਂਗੇ । ਇਥੇ ਮੈਂ ਸਿਰਫ ਐਨੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਗਰੀਬ ਦਾ ਢਿਡ ਭਰਨਾ ਚਾਹੀਦਾ ਹੈ ਅਤੇ ਇਸ ਬਾਰੇ ਤੁਸੀਂ ਆਪ ਵੀ ਕੋਈ ਸਕੀਮ ਸੋਚੋ ਅਤੇ ਮੈਨੂੰ ਦਸੋ ਮੈਂ ਇਸ ਲਈ ਤੁਹਾਡਾ ਸ਼ੁਕਰਗੁਜ਼ਾਰ ਹੋਵਾਂਗਾ । ਇਸ ਸਬੰਧੀ ਇਹ ਮੇਰੇ ਨਾਲ ਵਰਿਸ ਕਰ ਸਕਦੇ ਨੇ ਮੈਨੂੰ ਐਜੂਕੇਟ ਕਰ ਸਕਦੇ ਨੇ, ਇਹ ਤਾਂ ਸਭਨਾਂ ਦਾ ਕੰਮ ਹੈ । ਸਰਦਾਰ ਦਰਬਾਰਾ ਸਿੰਘ ਜੀ ਨੂੰ ਕਹਾਂਗਾ ਕਿ ਜਨਤਾ ਵਾਸਤੇ ਜੋ ਮੈਥੋਂ ਹੋਵੇਗਾ ਕਰਾਂਗਾ ਅਤੇ ਇਸ ਕੰਮ ਵਿਚ ਤੁਸੀਂ ਜੋ ਸਕੀਮ ਦੇਣਾ ਚਾਹੋ ਦਿਉ । ਅਖਬਾਰਾਂ ਵਿਚ ਸਰਕਾਰ ਵਲੋਂ ਜੋ ਕਾਰਵਾਈ ਕੀਤੀ ਜਾ ਰਹੀ ਹੈ ਆਈ ਹੈ ਕਿ ਅਸੀਂ ਆਪਣੇ ਰੀਜ਼ਰਵ ਸਟਾਕ ਨੂੰ ਰੀਲੀਜ਼ ਕਰ ਦਿਤਾ ਹੈ । ਕਿਉਂਕਿ ਹੁਣ ਇਹ ਲੀਨ ਮੰਥਜ਼ ਹਨ ਇਸ ਲਈ ਇਸ ਪੀਰੀਅਡ ਵਿਚ ਅਸਾਨੂੰ ਮੁਨਾਸਿਬ ਕਾਰਵਾਈ ਕਰਨ ਦੀ ਲੋੜ ਸੀ ਅਤੇ ਇਹ ਸਰਕਾਰ ਕਰ ਰਹੀ ਹੈ । 18 ਲਖ ਮਣ ਦਾਣੇ ਅਸੀਂ ਆਪ ਅਪਣੇ ਸਟਾਕ ਵਿਚੋਂ ਰੀਲੀਜ਼ ਕਰ ਦਿਤੇ ਹਨ ਅਤੇ ਡੀਪੋਆਂ ਵਿਚ ਆ ਗਏ ਹਨ । ਹੋਰ ਲੋੜ ਪਈ ਤਾਂ ਹੋਰ ਵੀ ਦਿਆਂਗੇ (ਹੀਅਰ, ਹੇਅਰ) ਇਹ ਅਸੀਂ ਮਹਿਸੂਸ ਕਰਦੇ ਹਾਂ ਕਿ ਡੇਢ ਰੁਪੈ ਕਿਲੋ ਆਟਾ ਗਰੀਬ ਨਹੀਂ ਲੈ ਸਕਦਾ । ਇਸ ਨੂੰ ਸਸਤਾ ਕਰਨ ਦੀ ਲੋੜ ਹੈ ਅਤੇ ਇਸ ਦਾ ਇੰਤਜ਼ਾਮ ਅਸੀਂ ਕਰ ਰਹੇ ਹਾਂ। ਮੈਂ ਤਾਂ ਇਕ ਵਕਤ ਚਾਵਲ ਖਾ ਕੇ ਵੀ ਗੁਜ਼ਾਰਾ ਕਰ ਸਕਦਾ ਹਾਂ ਪਰ ਗਰੀਬ ਲਈ ਆਟੇ ਦੀ ਲੋੜ ਹੈ ਅਸੀਂ ਇਸ ਤਰ੍ਹਾਂ ਬੜੀ ਗੰਭੀਰਤਾ ਨਾਲ ਵਿਚਾਰ ਕਰ ਰਹੇ ਹਾਂ ਕਿ ਅਧਾ ਚਾਵਲ ਤੇ ਅੱਧਾ ਆਟਾ ਦੇ ਸਕੀਏ ਜਾਂ ਇਸ ਤਰ੍ਹਾਂ ਹਿਸਾਬ ਲਾ ਕੇ ਵੇਖ ਸਕੀਏ ਕਿ ਭੰਡਾਰ ਵਿਚ ਕਿੰਨਾ ਸਟਾਕ ਹੈ ਪਰ ਜੇਕਰ ਸਾਡੇ ਤੋਂ ਪਹਿਲਾਂ ਹੀ ਕਣਕ ਦੇ ਭੰਡਾਰ ਖਾਲੀ ਕਰ ਦਿਤੇ ਗਏ ਹੋਣ ਤਾਂ ਕੀ ਕੀਤਾ ਜਾਵੇ ।

ਅਸੀਂ ਲੋਕਾਂ ਵਾਸਤੇ ਹੋਰ ਅਨਾਜ ਦਾ ਪ੍ਰਬੰਧ ਕਰ ਰਹੇ ਹਾਂ । ਇਥੇ ਸਰਦਾਰ ਦਰਬਾਰਾ ਸਿੰਘ ਹੋਰਾਂ ਅਸਾਨੂੰ ਕਈ ਲੱਖ ਟਨ ਅਨਾਜ ਦਾ ਰੀਜ਼ਰਵ ਰਖਣ ਲਈ ਕਿਹਾ ਹੈ । ਅਸੀਂ ਇਸ ਗੱਲ ਤੇ ਗੌਰ ਕਰ ਰਹੇ ਹਾਂ ਕਿ ਕਿੰਨਾਂ ਸਟਾਕ ਹੋਰ ਚਾਹੀਦਾ ਹੋਵੇਗਾ ਅਤੇ ਕਿਸ ਤਰੀਕੇ ਨਾਲ ਅਸੀਂ ਆਪਣੇ ਰੀਜ਼ਰਵ ਨੂੰ ਵਧਾ ਸਕਦੇ ਹਾਂ। ਪਰ ਇਹ ਸਾਰੀ ਗੱਲ 8 ਅਤੇ 9 ਅਪਰੈਲ ਦੀ

ਜਿਹੜੀ ਪ੍ਰਧਾਨ ਮੰਤਰੀ ਸਾਹਿਬਾ ਨੇ ਦਿਲੀ ਵਿਚ ਮੀਟਿੰਗ ਬੁਲਾਈ ਹੈ ਉਸ ਤੋਂ ਬਾਅਦ ਹੀ ਫੈਸਲਾ ਕਰ ਸਕਾਂਗੇ। ਉਥੇ ਹਿਸਾਬ ਲਾ ਲਿਆ ਜਾਵੇਗਾ ਵਿਸਾ ਵਿਸ ਦੂਜੀਆਂ ਸਟੇਟਾਂ ਅਤੇ ਸੈਂਟਰ ਅਤੇ ਤਾਂ ਹੀ ਅਸੀਂ ਆਪਣੀ ਪਲਾਨਾ ਨੂੰ ਅਮਲੀ ਜਾਮਾ ਪਹਿਨਾ ਸਕਾਂਗੇ। ਅਸੀਂ ਤਾਂ ਸਦਾ ਇਸ ਗੱਲ ਲਈ ਤਤਪਰ ਹਾਂ ਕਿ ਪੰਜਾਬ ਵਿਚ ਖੁਸ਼ਹਾਲੀ ਲਿਆਈਏ ਅਤੇ ਆਸ ਹੈ ਤੁਸੀਂ ਜਿਹੜੇ ਇਸ ਵੇਲੇ ਆਪੋਜੀਸ਼ਨ ਤੇ ਬੈਠੇ ਹੋ ਅਸਾਡੇ ਨਾਲ ਰਲਕੇ ਆਪਣੀ ਮਿਲਵਰਤਣ ਦਿਉਗੇ ਇੰਨਾਂ ਕਹਿਕੇ ਡਿਪਟੀ ਸਪੀਕਰ ਸਾਹਿਬ, ਮੈਂ ਆਪ ਪਾਸੋਂ ਖਿਮਾ ਮੰਗਦਾ ਹਾਂ। ਆਪ ਦੀ ਬੜੀ ਕਿਰਪਾ।

**ਸਰਦਾਰ ਅਮਰ ਸਿੰਘ ਦੁਸਾਂਝ** (ਫਿਲੌਰ) : ਜਨਾਬ ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਸਦਨ ਜਮਹੂਰੀਅਤ ਦਾ ਇਕ ਮੰਦਰ ਹੈ ਜਿਸ ਵਿਚ ਮਹਾਤਮਾ ਗਾਂਧੀ ਜੀ ਦੀ ਤਸਵੀਰ ਆਵੇਜ਼ਾਂ ਹੈ। ਇਸ ਦੇ ਸਾਏ ਤਲੇ ਇਕ ਪਾਰਟੀ ਦੀ ਜ਼ਹਿਨੀਅਤ ਦੀ ਜ਼ਿਮੇਂਦਾਰੀ ਦਾ ਇਹ ਨਤੀਜਾ ਸੀ ਕਿ ਇਸ ਦੇ ਇਕ ਗੁਮਰਾਹ ਨੌਜਵਾਨ ਨੇ ਇਸ ਮੋਹਸਨ ਦੀ ਛਾਤੀ ਵਿਚ ਗੋਲੀ ਮਾਰ ਦਿਤੀ ਸੀ (ਸ਼ੇਮ, ਸ਼ੇਮ) ਉਹੀ ਪਾਰਟੀ ਅਜ ਦੀ ਹਾਕਮ ਪਾਰਟੀ ਬਣ ਬੈਠੀ ਹੈ। (ਵਿਪਖ ਵਲੋਂ : ਸ਼ੇਮ, ਸ਼ੇਮ) (ਸਰਕਾਰੀ ਪੱਖ ਵਲੋਂ : ਬਿਲਕੁਲ ਗ਼ਲਤ) (ਵਿਘਨ)

**ਸ੍ਰੀ ਡਿਪਟੀ ਸਪੀਕਰ** : ਨੋ ਇਨਟਰਪਸ਼ਨਜ਼ ਪਲੀਜ਼। ਤੁਸੀਂ ਆਪਣੇ ਟਾਈਮ ਵਿਚ ਇਨ੍ਹਾਂ ਦੀਆਂ ਗੱਲਾਂ ਦਾ ਜਵਾਬ ਦੇ ਲੈਣਾ (No interruption please. They may reply to his points in their own turn.)

**ਸਰਦਾਰ ਅਮਰ ਸਿੰਘ ਦੁਸਾਂਝ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਤਹਮਲ ਨਾਲ ਸੁਣਨਾ ਚਾਹੀਦਾ ਹੈ। ਇਸ ਪਾਰਟੀ ਦੀ ਹਕੀਕਤ ਅਜ ਸਾਹਮਣੇ ਉਭਰ ਕੇ ਆਈ ਹੈ। ਜਦ ਅਸੀਂ ਟਰੇਯਰੀ ਬੈਂਚਾਂ ਤੇ ਸਾਂ ਤਾਂ ਇਨ੍ਹਾਂ ਦੀਆਂ ਗੱਲਾਂ ਸੁਣਨ ਦੀ ਆਦਤ ਸੀ ਹੁਣ ਇਨ੍ਹਾਂ ਨੂੰ ਸਬਰ ਨਾਲ ਸੁਣਨਾ ਚਾਹੀਦਾ ਹੈ। (ਵਿਘਨ)

ਮੈਂ ਸੇਵਾ ਵਿਚ ਅਰਜ਼ ਕਰਾਂ ਕਿ ਅਜ ਦੇ ਦਿਨ ਦੇ ਪਿਛੋਕੜ ਵਿਚ ਜਾਣ ਦੀ ਲੋੜ ਹੈ ਕਿ ਇਸ ਦੀ ਬੈਕਗਰਾਊਂਡ ਕੀ ਹੈ ਉਸ ਪਾਰਟੀ ਦੀ ਜਿਹੜੀ ਅਜ ਇਥੇ ਹਾਕਮ ਦੀ ਹੈਸੀਅਤ ਵਿਚ ਬੈਠੀ ਹੈ। ਇਸ ਦੀ ਚੀਰ ਫਾੜ ਕਰਨੀ ਬਹੁਤ ਜ਼ਰੂਰੀ ਹੈ . . . (ਵਿਘਨ) (ਸ਼ੋਰ)

ਪਿਆਰੇ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਸੇਵਾ ਵਿਚ ਇਹ ਅਰਜ਼ ਕਰਨੀ ਚਾਹੁੰਦਾ ਹਾਂ. . . .(ਇਕ ਮਾਨਯੋਗ ਮੈਂਬਰ: ਪਿਆਰੀ ਸਾਧ ਸੰਗਤ ਜੀ) — —

**ਸ਼੍ਰੀ ਡਿਪਟੀ ਸਪੀਕਰ** : ਕੋਈ ਗੱਲ ਨਹੀਂ ਸ਼ਬਦ ਆਨਰੇਬਲ ਦਾ ਟਰਾਂਸਲੇਸ਼ਨ ਪਿਆਰੇ ਵੀ ਹੋ ਸਕਦਾ ਹੈ। (There is nothing wrong in it. The word honourable can also be translated as *Pyare*.)

**ਸਰਦਾਰ ਅਮਰ ਸਿੰਘ ਦੁਸਾਂਝ** : ਡਿਪਟੀ ਸਪੀਕਰ ਸਾਹਿਬ, ਅਜ ਉਨ੍ਹਾਂ ਦੀ ਹਕੂਮਤ ਹੈ, ਜਿਨ੍ਹਾਂ ਦੀ ਪਾਰਟੀ ਦੇ ਅਹਿਸਾਨਾਂ ਨੂੰ ਤੁਸੀਂ ਪਾਨੀਪਤ ਵਿਚ ਜਾਕੇ ਪੁਛੋ ਜਿਥੇ ਕਿ ਤਿੰਨ ਦੇਸ਼ ਭਗਤਾਂ ਨੂੰ ਦਿਨ ਦਿਹਾੜੇ ਅੱਗ ਵਿਚ ਜਲਾਉਣ ਦਾ ਕੰਮ ਕੀਤਾ।

**श्री ए. विश्वा नाथन** : यह मामला कचहरी में आ चुका है। जिन लोगों पर मुकद्दमे चलाये गये थे वह सब आनरेबली ऐकुइट हुये हैं। उन्हों ने नाजायज़ तौर पर उनको फंसाने की कोशिश की मगर वह कचहरी से आनरेबली ऐकुइट किये गये। अब इस तरह से चार्जिज लगाना निहायत ही बुरी बात है।

**Mr. Deputy Speaker :** Please, let the hon. Member speak.

**ਸਰਦਾਰ ਅਮਰ ਸਿੰਘ ਦੁਸਾਂਝ** : ਮੈਂ ਅਰਜ਼ ਕਰ ਰਿਹਾ ਸੀ ਡਿਪਟੀ ਸਪੀਕਰ ਸਾਹਿਬ ਉਥੇ ਰੋਜੇ ਰੋਸ਼ਨ ਵਿਚ ਤਿੰਨ ਆਦਮੀ ਜ਼ਿੰਦਾ ਜਲਾਏ ਗਏ। ਇਹ ਠੀਕ ਹੈ ਕਿ ਉਹ ਐਕੁਇਟ ਹੋ ਗਏ ਪਰ ਜੋ ਲੋਕਾਂ ਦਾ ਕਚਹਿਰੀ ਦਾ ਫਤਵਾ ਇਨ੍ਹਾਂ ਨੂੰ ਦਿੱਤਾ ਗਿਆ ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਪਾਨੀਪਤ ਵਿਚ ਜਿਥੋਂ ਕਿ ਇਨ੍ਹਾਂ ਦਾ ਜਲੂਸ ਗੁਜ਼ਰ ਰਿਹਾ ਸੀ ਉਥੇ ਇਨ੍ਹਾਂ ਨੇ ਤਿੰਨ ਆਦਮੀਆਂ ਨੂੰ ਅੱਗ ਵਿਚ ਸਾੜ ਦਿੱਤਾ। ਅਜ ਇਹ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ। ਕੌਣ ਨਹੀਂ ਜਾਣਦਾ ਕਿ ਇਨ੍ਹਾਂ ਦੀ ਜ਼ਹਿਨੀਅਤ ਕਿਸ ਦਰਜੇ ਤਕ ਅਪੜ ਗਈ ਹੈ। 1951 ਦੀ ਮਰਦਮ ਸ਼ੁਮਾਰੀ ਵਿਚ ਇਨ੍ਹਾਂ ਨੇ ਆਪਣੀ ਮਾਤ ਬੋਲੀ ਨੂੰ ਧੋਖਾ ਦਿੱਤਾ ਅਤੇ 40 ਲੱਖ ਆਦਮੀਆਂ ਨੇ ਪੰਜਾਬੀ ਦੀ ਬਜਾਏ ਹਿੰਦੀ ਨੂੰ ਮਾਤ ਬੋਲੀ ਲਿਖਵਾਇਆ। (ਸ਼ੇਮ, ਸ਼ੇਮ, ਸ਼ੇਮ)

ਉਹ ਪਾਰਟੀ ਜਿਹੜੀ ਅੱਜ ਦੁਧ ਧੋਤੀ ਬਣੀ ਬੈਠੀ ਹੈ, ਕੀ ਇਹ ਗੱਲ ਇਨ੍ਹਾਂ ਤੇ ਨਹੀਂ ਢੁਕਦੀ ਕਿ :-

ਕਤਲੇ ਮਾਸੂਮ ਕਰ ਮਾਹਤਾਬੇ ਜਬੀਂ ਰਹੇਂ,
ਕਿਆ ਇਸੀ ਦੀਨ ਕੋ ਹਮ ਦੀਨੇ ਖੁਦਾ ਕਹਿਤੇ ਹੈਂ।

(ਥੰਪਿੰਗ)

**ਸ੍ਰੀ ਡਿਪਟੀ ਸਪੀਕਰ** : ਮੈਂ ਆਨਰੇਬਲ ਮੈਂਬਰ ਨੂੰ ਕਹਾਂਗਾ ਕਿ ਉਹ ਵਿਚਾਰ ਅਧੀਨ ਮਸਲੇ ਤੇ ਸੀਮਤ ਰਹਿਣ। ਹੋਰ ਗੱਲਾਂ ਤੇ ਵਕਤ ਜ਼ਾਇਆ ਨਾ ਕਰਨ। (I would request the hon. Member kindly to confine himself to the subject under discussion and not to waste his time on irrelevant matters.)

**ਸਰਦਾਰ ਅਮਰ ਸਿੰਘ ਦੁਸਾਂਝ** : ਮੈਂ ਅਰਜ਼ ਕਰ ਰਿਹਾ ਹਾਂ ਕਿ ਮੇਰੇ ਮੁਹਤਰਿਮ ਦੋਸਤ ਗਿਆਨੀ ਹਰਚਰਨ ਸਿੰਘ ਹੁਡਿਆਰਾ, ਜਿਹੜੇ ਕਿ ਇਸ ਹਾਊਸ ਵਿਚ ਸ਼ਸ਼ੋਬਤ ਹਨ, ਉਨ੍ਹਾਂ ਦੀ ਸੀਟ ਵੇਖ ਕੇ ਮੈਨੂੰ ਦੁਖ ਹੁੰਦਾ ਹੈ ਕਿ ਉਹ ਲੋਕ ਜਿਹੜੇ ਫਿਰਕਾ ਪਰਸਤੀ ਦੀ ਅੱਗ ਨਾਲ ਖੇਲਣ ਵਾਲੇ ਹਨ ਉਹ ਫਰੰਟ ਬੈਂਚਿਜ਼ ਤੇ ਬੈਠੇ ਹਨ ਪਰ ਇਹ ਬਹਾਦਰ ਅਕਾਲੀ ਪਿਛੇ ਬੈਠੇ ਹਨ ਮੈਨੂੰ ਉਨ੍ਹਾਂ ਦੀ ਹਾਲਤ ਤੇ ਤਰਸ ਆਉਂਦਾ ਹੈ। ਇਹ ਕਿਤਨੀ ਸਿਤਮ ਜ਼ਰੀਫੀ ਹੈ ਕਿ ਜਿਸ ਕਾਜ਼ ਲਈ ਉਨ੍ਹਾਂ ਨੇ ਹੁਣ ਤਕ ਕੰਟਰੀਬੀਊਸ਼ਨ ਕੀਤੀ ਹੈ, ਉਨ੍ਹਾਂ ਦੇ ਸਾਹਮਣੇ ਹੀ ਡਾਕਟਰ ਬਲਦੇਵ ਪ੍ਰਕਾਸ਼ ਨੇ, ਪੰਜਾਬੀ ਸਪੀਕਿੰਗ ਸਟੇਟ ਦਾ ਜੋ ਪਹਿਲਾ ਬਜਟ ਪੜ੍ਹਿਆ ਉਹ ਹਿੰਦੀ ਭਾਸ਼ਾ ਵਿਚ ਸੀ। ਇਸ ਗੱਲ ਦਾ ਸਦਮਾਂ ਉਨ੍ਹਾਂ 57 ਹਜ਼ਾਰ ਲੋਕਾਂ ਦੀਆਂ ਰੂਹਾਂ ਨੂੰ ਕਿਤਨਾ ਹੋਇਆ ਹੋਵੇਗਾ ਜਿਹੜੇ ਇਸ ਕਾਜ਼ ਲਈ ਜੇਲਾਂ ਵਿਚ ਗਏ ਸੀ। (ਵਿਘਨ)

ਏਥੇ ਹੀ ਬਸ ਨਹੀਂ, ਡਿਪਟੀ ਸਪੀਕਰ ਸਾਹਿਬ, ਮੈਨੂੰ ਬੜਾ ਦੁਖ ਹੋਇਆ, ਭਾਵੇਂ ਮੇਰੇ ਦਿਲ ਵਿਚ ਸਰਦਾਰ ਗੁਰਨਾਮ ਸਿੰਘ ਲਈ ਬੇਹਦ ਸਤਕਾਰ ਹੈ, ਪਰ ਜਦੋਂ ਉਹ ਅੰਗਰੇਜ਼ੀ ਵਿਚ ਸਪੀਚਾਂ ਕਰਨ ਲਗੇ ਤਾਂ ਇਉਂ ਪ੍ਰਤੀਤ ਨਹੀਂ ਸੀ ਹੁੰਦਾ ਕਿ ਇਹ ਕੋਈ ਪੰਜਾਬੀ ਸਪੀਕਿੰਗ ਸਟੇਟ ਦਾ ਚੀਫ ਮਨਿਸਟਰ ਹੈ ਜਾਂ ਇੰਗਲਿਸਤਾਨ ਦਾ ਬੰਦਾ ਹੈ। ਅਜ ਉਹ ਇਸ ਕਾਰਨਾਮੇ ਤੇ

ਸਾਡੇ ਤੋਂ ਮੁਬਾਰਕਬਾਦਾਂ ਮੰਗਦੇ ਹਨ । ਮੁਬਰਕਬਾਦ ਦਿਤੀਂ ਜਾਂਦੀ ਤਦ ਜੇ ਉਹ ਪੰਜਾਬੀਆਂ ਲਈ ਕੁਝ ਕਰਦੇ । ਅਜ ਜਿਸ ਪਰਤਾਪ ਸਿੰਘ ਕੈਰੋਂ ਨੂੰ ਕੋਸਿਆ ਜਾਂਦਾ ਹੈ ਉਸਦੇ ਵਕਤ ਪੰਜਾਬੀ ਜ਼ਬਾਨ ਡਿਸਟਰਿਕਟ ਲੈਵਲ ਤੇ ਸਰਕਾਰੀ ਜ਼ਬਾਨ ਮੰਨੀ ਜਾਂਦੀ ਸੀ । (ਇਕ ਮਾਨਯੋਗ ਮੈਂਬਰ : ਡਿਸਟਰਿਕਟ ਸ਼ਬਦ ਵੀ ਅੰਗਰੇਜ਼ੀ ਦਾ ਹੈ ।) (ਹਾਸਾ) ਇਹ ਇਕ ਪਰਚਲਤ ਸ਼ਬਦ ਹੈ ਜਿਸ ਤੇ ਮੈਨੂੰ ਕੁਝ ਕਹਿਣ ਵਿਚ ਕੋਈ ਝਿਜਕ ਨਹੀਂ ਹੋ ਸਕਦੀ ਜਿਸ ਤਰ੍ਹਾਂ ਸ਼ਬਦ ਗਲਾਸ ਆਮ ਵਰਤਿਆ ਜਾਂਦਾ ਹੈ । ਮੈਂ ਆਪਦੀ ਸੇਵਾ ਵਿਚ ਇਹੋ ਅਰਜ਼ ਕਰਨੀ ਚਾਹੁੰਦਾ ਹਾਂ ਕੇ ਜੇ ਕੋਈ ਚੀਫ ਮਨਿਸਟਰ ਸਾਹਿਬ ਨੂੰ ਪੰਜਾਬੀ ਜ਼ਬਾਨ ਨਾਲ ਦਿਲਚਸਪੀ ਹੈ ਤਾਂ ਉਹ ਬਜਾਏ ਇਸਦੇ ਕਿ ਅੰਗਰੇਜ਼ੀ ਵਿਚ ਤਕਰੀਰਾਂ ਕਰਨ ਉਨ੍ਹਾਂ ਨੂੰ ਚਾਹੀਦਾ ਹੈ ਕਿ ਪੰਜਾਬੀ ਦੀ ਹੌਸਲਾ ਅਫਜ਼ਾਈ ਕਰਨ । ਹੁਣ ਤਕ ਜੋ ਮਾਣ ਪੰਜਾਬੀ ਨੂੰ ਮਿਲਿਆ ਹੈ ਉਸ ਦਾ ਕਰੈਡਿਟ ਉਸ ਸਖ਼ਸ਼ ਨੂੰ ਜਾਂਦਾ ਹੈ ਜਿਸਨੇ ਡਿਸਟਰਿਕਟ ਲੈਵਲ ਤਕ ਪੰਜਾਬੀ ਨੂੰ ਲਾਗੂ ਕੀਤਾ, ਪਰ ਬਾਅਦ ਵਿਚ ਇਸ ਤਰ੍ਹਾਂ ਦੇ ਹਾਲਾਤ ਹੋ ਗਏ ਕਿ ਸੈਕਰੀਟੇਰੀਏਟ ਲੈਵਲ ਤਕ ਪੰਜਾਬੀ ਲਾਗੂ ਨਹੀਂ ਕੀਤੀ ਜਾ ਸਕੀ । ਇਹ ਖੁਦ ਤਾਂ ਅੰਗਰੇਜ਼ੀ ਦੀ ਹੌਂਸਲਾਅਫਜ਼ਾਈ ਕਰਦੇ ਹਨ ਪਰ ਕਹਿੰਦੇ ਹਨ ਕਿ ਅਸੀਂ ਪੰਜਾਬੀ ਦੇ ਬੜੇ ਅਲੰਬਰਦਾਰ ਹਾਂ, ਇਸ ਦੇ ਬੜੇ ਹਕ ਵਿਚ ਹਾਂ ।

ਜਿਵੇਂ ਸ਼ਹਿਰ ਲੰਡਨ ਤੋਂ ਬਗ਼ੈਰ ਇੰਗਲਸਤਾਨ ਅਤੇ ਪੈਰਸ ਤੋਂ ਬਗੈਰ ਫ਼ਰਾਂਸ ਹੈ ਇਸ ਤਰ੍ਹਾਂ ਚੰਡੀਗੜ੍ਹ ਵੀ ਪੰਜਾਬ ਦਾ ਦਿਲ ਹੈ । ਕਿਤਨੇ ਅਫਸੋਸ ਦੀ ਗੱਲ ਹੈ ਕਿ ਇਹ ਸਵਾਲ ਹਾਸੇ ਦੇ ਵਿਚ ਛਡੇ ਜਾ ਰਹੇ ਹਨ । ਅਸੀਂ ਸਾਹਮਣੇ ਬੈਠੇ ਦੋਸਤਾਂ ਨੂੰ ਯਕੀਨ ਦਿਲਾਉਂਦੇ ਹਾਂ ਕਿ ਜੇਕਰ ਉਹ ਚੰਡੀਗੜ੍ਹ ਨੂੰ ਪੰਜਾਬੀ ਸੂਬੇ ਵਿਚ ਸ਼ਾਮਲ ਕਰਨ ਦਾ ਰੈਜ਼ੋਲਿਊਸ਼ਨ ਲਿਆਉਣਗੇ ਅਸੀਂ ਇਤਫਾਕ ਰਾਏ ਨਾਲ ਇਸ ਮਤੇ ਦੀ ਹਿਮਾਇਤ ਕਰਾਂਗੇ (ਤਾਲੀਆਂ) ਅਗਰ ਤੁਹਾਡੇ ਵਿਚ ਜੁਰਤ ਹੈ ਤਾਂ ਲਿਆਉ ਐਸਾ ਰੈਜ਼ੋਲੀਉਸ਼ਨ ਤਾਕਿ ਪੰਜਾਬ ਦੀ ਜਨਤਾ ਸਮਝੇ ਕਿ ਚੰਡੀਗੜ੍ਹ ਤੇ ਪੰਜਾਬੀਆਂ ਦਾ ਹਕ ਹੈ ਨਾਲ ਹੀ ਤੁਹਾਨੂੰ ਮੁਤਹਿਦਾ ਮੁਹਾਜ਼ ਵਿਚ ਸ਼ਾਮਲ ਪਾਰਟੀਆਂ ਦਾ ਸਬੂਤ ਵੀ ਓਦੋਂ ਹੀ ਮਿਲ ਜਾਵੇਗਾ ।

ਏਥੇ ਇਕ ਗੱਲ 5 ਏਕੜ ਦੇ ਮਾਲਕ ਨੂੰ ਮਾਲੀਏ ਦੀ ਛੋਟ ਦੀ ਵੀ ਕੀਤੀ ਗਈ । ਮੈਂ ਇਸ ਗੱਲ ਤੇ ਇਨ੍ਹਾਂ ਲੋਕਾਂ ਦੀ ਸਲਾਹਨਾ ਕਰਦਾ ਹਾਂ ਪਰ ਕੀ ਚੰਗਾਂ ਹੁੰਦਾ ਕਿ ਇਹ ਛੋਟ 10 ਏਕੜ ਤਕ ਕਰ ਦਿਤੀ ਜਾਂਦੀ ।

ਇਕ ਗੱਲ ਮੈਂ ਹੋਰ ਅਰਜ਼ ਕਰ ਦਿਆਂ ਕਿ ਇਹ ਕਹਿੰਦੇ ਹਨ ਕਿ ਇਹ ਇਕ ਇਨਕਲਾਬੀ ਬਜਟ ਹੈ, ਇਹ ਗ਼ਰੀਬ ਦੇ ਹਕ ਦਾ ਬਜਟ ਹੈ ਪਰ ਇਸ ਵਿਚ ਪੌਣੇ ਦੋ ਲੱਖ ਦੇ ਕਲੈਰੀਕਲ ਸਟਾਫ਼ ਲਈ ਇਕ ਪੈਸੇ ਦੀ ਗੁੰਜਾਇਸ਼ ਨਹੀਂ । 1 ਅਪਰੈਲ, 1966 ਨੂੰ ਕਾਮਰੇਡ ਰਾਮ ਕਿਸ਼ਨ ਨੇ 10 ਰੁਪਏ ਰੀਲੀਫ ਦਿਤਾ, ਫੇਰ 1 ਜਨਵਰੀ, 1967 ਵਿਚ $12\frac{1}{2}$ ਰੀਲੀਫ ਦਿਤਾ ਗਿਆਨੀ ਗੁਰਮੁਖ ਸਿੰਘ ਮੁਸਾਫਰ ਦੀ ਸਰਕਾਰ ਨੇ, ਪਰ ਇਹ ਇਨਕਲਾਬੀ ਬਜਟ ਦੇ ਵਿਚ ਇਨ੍ਹਾਂ ਲੋਕਾਂ ਦੇ ਵਾਸਤੇ ਇਕ ਪਾਈ ਦੀ ਵੀ ਗੁੰਜਾਇਸ਼ ਨਹੀਂ ਹੈ । ਇਹ ਕਹਿੰਦੇ ਹਨ ਕਿ ਗ਼ਰੀਬਾਂ ਦੇ ਹਾਮੀ ਹਨ । ਮੈਂ ਕਹਿੰਦਾ ਹਾਂ ਕਿ ਇਹ ਬਿਲਕੁਲ ਫਰੇਬ ਹੈ । ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਕ ਇਹ ਅਰਜ ਕਰ ਦੇਣੀ ਚਾਹੁੰਦਾ ਹਾਂ ਕਿ ਜਿਥੋਂ ਤਕ ਪੰਜਾਬ ਦਾ ਤਅੱਲੁਕ ਹੈ ਇਥੇ ਟਾਪ ਹੈਵੀ ਐਡਮਨਿਸ਼ਟਰੇਸ਼ਨ ਹੈ, ਇਸ ਵਿਚ ਦੋ ਰਾਵਾਂ ਨਹੀਂ ਹੋ ਸਕਦੀਆਂ । ਇਸ ਟਾਪ ਹੈਵੀ ਐਡਮਨਿਸਟਰੇਸ਼ਨ ਦਾ ਕੋਈ ਮੇਜਰ ਔਪਰੇਸ਼ਨ ਕਰਨ ਲਈ

[ਸਰਦਾਰ ਅਮਰ ਸਿੰਘ ਦੁਸਾਂਝ]
ਸਾਡੇ ਮੋਹਤਰਿਮ ਦੋਸਤਾਂ ਨੇ ਨਾਂ ਤਾਂ ਕੋਈ ਕਦਮ ਹੀ ਉਠਾਇਆ ਹੈ ਅਤੇ ਨਾ ਹੀ ਕੋਈ ਵਾਦਾ ਕੀਤਾ ਹੈ। ਜੇ ਕੋਈ ਇਨਕਲਾਬ ਲਿਆਉਣ ਦਾ ਪਰੋਗਰਾਮ ਹੋਵੇ ਤਾਂ ਡੇਢ ਦਰਜਨ ਕਮਿਸ਼ਨਰ ਪਏ ਫਿਰਦੇ ਹਨ, ਕਈਆਂ ਮਹਿਕਮਿਆਂ ਵਿਚ ਜਾਇੰਟ ਡਾਇਰੈਕਟਰਜ਼ ਹਨ, ਜੇਕਰ ਤੁਹਾਡੇ ਵਿਚ ਜੁਰਅਤ ਹੈ ਤਾਂ ਉਨ੍ਹਾਂ ਵਲ ਨਿਗਾਹ ਕਰੋ। ਹਾਲਤ ਇਹ ਹੈ ਕਿ ਇਕ ਇਕ ਸੈਕਰੇਟਰੀ ਤਿੰਨ ਤਿੰਨ ਹਜ਼ਾਰ ਰੁਪਏ ਤਨਖਾਹ ਲੈਂਦਾ ਹੈ ਉਸ ਦੇ ਮੁਕਾਬਲੇ ਤੇ ਇਕ ਕਲਰਕ ਵਿਚਾਰਾ ਕੇਵਲ ਸੌ ਰੁਪਏ ਤਨਖਾਹ ਲੈਂਦਾ ਹੈ। ਕਿੰਨਾ ਵਡਾ ਗੈਪ ਹੈ... (ਵਿਘਨ) (ਸ਼ੋਰ)

**ਸ੍ਰੀ ਮਨਮੋਹਨ ਕਾਲੀਆ** : ਆਨ ਏ ਪੁਆਇੰਟ ਆਫ ਆਰਡਰ, ਸਰ। ਕੀ ਕੋਈ ਮੈਂਬਰ ਵਿਦਾਊਟ ਇੰਟੀਮੇਸ਼ਨ ਟੂ ਦੀ ਚੇਅਰ ਫਲੋਰ ਕਰਾਸ ਕਰ ਕੇ ਦੂਸਰੀ ਤਰਫ ਜਾ ਕੇ ਬੋਲ ਸਕਦੇ ਹਨ ?

**ਸ੍ਰੀ ਡਿਪਟੀ ਸਪੀਕਰ** : ਮੇਰਾ ਵਿਚਾਰ ਹੈ ਕਿ ਆਪਣੀ ਪੁਜੀਸ਼ਨ ਦੁਸਾਂਝ ਹੋਰੀਂ ਖੁਦ ਹੀ ਕਲੀਅਰ ਕਰ ਦੇਣਗੇ। (I feel that Shri Dosanjh will clarify his position himself).

**ਸਰਦਾਰ ਅਮਰ ਸਿੰਘ ਦੁਸਾਂਝ** : ਸਪੀਕਰ ਦੀ ਇਲੈਕਸ਼ਨ ਤੇ ਕੁਝ ਝਗੜਾ ਹੋਇਆ, ਉਸ ਉਪਰ ਪਰੋਟੈਸਟ ਹੋਇਆ। ਮੈਂ ਅੱਵਲ ਵੀ ਕਾਂਗਰਸੀ ਹਾਂ ਅਤੇ ਆਖਰ ਵੀ ਕਾਂਗਰਸੀ ਹਾਂ। (ਤਾਲੀਆਂ)। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਬਾਤ ਨੂੰ ਇਧਰ ਉਧਰ ਟਾਲਣ ਨਾਲ ਹਕੀਕਤ ਨਹੀਂ ਛੁਪ ਸਕਦੀ। (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ** : ਇਕ ਦੂਸਰੇ ਨੂੰ ਹੂਟ ਨਾ ਕਰੋ। ਆਰਡਰ ਪਲੀਜ਼। (Please do not hoot one another. Order please.)

**ਸਰਦਾਰ ਅਮਰ ਸਿੰਘ ਦੁਸਾਂਝ** : ਅਜ ਪੰਜਾਬ ਦਾ ਚੀਫ ਮਨਿਸਟਰ ਸਰਦਾਰ ਗੁਰਨਾਮ ਸਿੰਘ ਮਾਸਟਰ ਤਾਰਾ ਸਿੰਘ ਦਾ ਬਿਆਨ ਐਗਜ਼ਾਮਿਨ ਕਰ ਰਿਹਾ ਹੈ। ਲੇਕਿਨ ਮੈਂ ਉਨ੍ਹਾਂ ਨੂੰ ਲੁਧਿਆਣਾ ਵਿਚ ਨਲਵਾ ਕਾਨਫਰੈਂਸ ਦੀ ਯਾਦ ਦਿਲਾਣਾ ਚਾਹੁੰਦਾ ਹਾਂ, ਇਨ੍ਹਾਂ ਦਾ ਆਪਣਾ ਜੋ ਸਿਖ ਹੋਮ ਲੈਂਡ ਦਾ ਰੈਜ਼ੋਲਿਊਸ਼ਨ ਹੈ ਅਜ ਉਸ ਨੂੰ ਵੀ ਐਗਜ਼ਾਮਿਨ ਕਰਨ (ਤਾਲੀਆਂ) ਅਜ ਬੰਗਾਲ ਦੀ ਨਾਨ—ਕਾਂਗਰਸ ਮਿਨਿਸਟਰੀ ਨੇ ਕਲਕਤੇ ਵਿਚ ਵਸੇ ਹੋਏ ਪੰਜਾਬੀਆਂ ਨੂੰ ਪਹਿਲਾ ਤੋਹਫਾ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਸਾਨੂੰ ਕੁਝ ਅਰਜ ਕਰਨ ਦੀ ਇਜਾਜ਼ਤ ਹੋਣੀ ਚਾਹੀਦੀ ਸੀ, ਪਰ ਕਾਨੂੰਨ ਹਾਇਲ ਹੋ ਗਿਆ। ਉਨ੍ਹਾਂ ਨੇ ਪੰਜਾਬੀਆਂ ਨੂੰ ਗੋਲੀਆਂ ਮਾਰ ਮਾਰ ਕੇ ਭੁੰਨਿਆ ਹੈ, ਸਾਨੂੰ ਸਭ ਲੋਕਾਂ ਨੂੰ ਮਾਤਮ ਕਰਨਾ ਚਾਹੀਦਾ ਸੀ। ਲੇਕਿਨ ਮਾਤਮ ਕਰਨ ਦੀ ਵੀ ਇਜਾਜ਼ਤ ਨਹੀਂ ਹੈ। ਉਥੇ ਜਿਹੜੀ ਪਰਾਵਿੰਸ਼ਲਿਜ਼ਮ ਦੀ ਬੀਮਾਰੀ ਹੈ ਉਸ ਦੇ ਪਿਛੇ ਡਾਕਟਰ ਬਲਦੇਵ ਪਰਕਾਸ਼ ਦੀ ਪਾਰਟੀ ਦਾ ਹੱਥ ਹੈ। (ਸ਼ੋਰ) ਇਹ ਪਾਰਟੀ ਮਾਰੇ ਆਸਤੀਨ ਹੈ। ਬੁਕੱਲ ਦਾ ਸੱਪ ਹੈ। ਮੈਂ ਛਿਆਂ ਸਤੂਨਾਂ ਨੂੰ ਵਾਰਨ ਕਰਦਾ ਹਾਂ ਕਿ ਇਸ ਸਤਵੇਂ ਸਤੂਨ ਤੋਂ ਖਬਰਦਾਰ ਰਹਿਣਾ ਚਾਹੀਦਾ ਹੈ। ਇਹ ਸਤਵਾਂ ਸਤੂਨ ਉਹੋ ਹੈ ਜਿਹੜਾ ਕਿ ਖਦਰ ਪਾ ਕੇ ਕਾਂਗਰਸੀਆਂ ਦੇ ਰੂਪ ਵਿਚ ਕੋਟਾ ਪਰਮਿਟ ਲੈਂਦਾ ਰਿਹਾ ਤੇ ਹੁਣ ਜਨ ਸੰਘ ਦੇ ਰੂਪ ਵਿਚ ਵੀ ਲੈ ਰਿਹਾ ਹੈ। ਮੈਂ ਅਕਾਲੀ ਦੋਸਤਾਂ ਨੂੰ ਜਿਆਦਾ ਨਾ ਕਹਿੰਦਾ ਹੋਇਆ ਇਹੋ ਕਹਿਣਾ ਚਾਹੁੰਦਾ ਹਾਂ ਕਿ ਸਾਵਧਾਨ ਰਹਿਣ ਅਤੇ ਇਸ ਸਤੂਨ ਦਾ ਰੂਪ ਸਮਝੋਣ। ਉਨ੍ਹਾਂ ਦਾ ਰੂਪ

ਮਾਸਿਵਾਏ ਇਸ ਦੇ ਕੁਝ ਨਹੀਂ ਹੈ ਕਿ ਉਹ ਪੰਜਾਬ ਦੇ ਗਰੀਬ ਹਰੀਜਨ ਅਤੇ ਜ਼ਿਮੀਂਦਾਰ ਦਾ ਆਬਾਈ ਦੁਸ਼ਮਣ ਹੈ, ਉਹ ਇਨ੍ਹਾਂ ਦਾ ਖੂਨ ਚੂਸਦਾ ਰਿਹਾ ਹੈ ਇਸੇ ਕਰਕੇ ਉਹ ਸਟੇਟ ਟਰੇਡਿੰਗ ਲਈ ਕੋਈ ਫੈਸਲਾ ਨਹੀਂ ਕਰ ਸਕਦਾ। ਆਕਾਲੀ ਭਾਈ ਨਾਰਾਜ਼ ਹਨ, ਉਨ੍ਹਾਂ ਦੀ ਨਾਰਾਜ਼ਗੀ ਨੂੰ ਮੈਂ ਮਹਿਸੂਸ ਕਰਦਾ ਹਾਂ ਮੈਂ ਉਨ੍ਹਾਂ ਨੂੰ ਕਹਾਂਗਾ ਕਿ ਜਿਸ ਤਰ੍ਹਾਂ ਮੈਂ ਉਨ੍ਹਾਂ ਨੂੰ ਦਸਿਆ ਹੈ ਉਨ੍ਹਾਂ ਗੱਲਾਂ ਦਾ ਖਿਆਲ ਕਰਕੇ ਜਨ ਸੰਘ ਨੂੰ ਗਲਵਕੜੀ ਪਾਉਣ। ਇਨ੍ਹਾਂ ਨੇ ਉਨ੍ਹਾਂ ਨੂੰ ਗਲਵਕੜੀ ਪਾਕੇ ਵੀ ਫਿਰਕਾ ਪਰਸਤੀ ਦੇ ਛੁਰੇ ਨਾਲ ਉਨ੍ਹਾਂ ਦੀ ਗਰਦਨ ਉਤਾਰ ਦੇਣੀ ਹੈ। (ਸ਼ੋਰ) (ਵਿਘਨ)

**ਮੁਖ ਮੰਤਰੀ** (ਸਰਦਾਰ ਗੁਰਨਾਮ ਸਿੰਘ) : ਸਪੀਕਰ ਸਾਹਿਬ, ਮੇਰਾ ਇਰਾਦਾ ਅਜ ਬੋਲਣ ਦਾ ਨਹੀਂ ਸੀ। ਲੇਕਿਨ ਬਹੁਤ ਸਾਰੀਆਂ ਬਾਤਾਂ ਅਪੋਜ਼ੀਸ਼ਨ ਦੇ ਮੈਂਬਰਾਂ ਨੇ ਕਹੀਆਂ ਹਨ ਜਿਹੜੇ ਮੈਂਬਰ ਫਰੰਟ ਬੈਂਚਾ ਤੇ ਬੈਠੇ ਹਨ ਉਨ੍ਹਾਂ ਵਲੋਂ ਵੀ ਅਤੇ ਦੂਸਰਿਆਂ ਵਲੋਂ ਵੀ ਇਹ ਕਿਹਾ ਗਿਆ, ਕਲ ਵੀ ਅਤੇ ਅਜ ਵੀ, ਕਿ ਹਾਊਸ ਦਾ ਡੇਕੋਰਮ ਮੇਨਟੇਨ ਕੀਤਾ ਜਾਵੇਗਾ। ਪਰ ਜੋ ਅਮਲ ਹੋਇਆ ਉਹ ਉਸ ਦੇ ਬਿਲਕੁਲ ਬਰਅਕਸ। ਮੈਂ ਛੋਟੀਆਂ ਮੋਟੀਆਂ ਗੱਲਾਂ ਵਿਚ ਨਹੀਂ ਜਾਣਾ ਚਾਹੁੰਦਾ। ਆਪ ਦੇ ਸਾਹਮਣੇ ਸਿਰਫ ਇਕ ਬਾਤ ਹੀ ਰਖਣਾ ਚਾਹੁੰਦਾ ਹਾਂ। ਆਨਰੇਬਲ ਮੈਂਬਰ ਜਿਹੜੇ ਗੁਰਦਾਸਪੁਰ ਤੋਂ ਆਏ ਹਨ ਉਨ੍ਹਾਂ ਨੇ ਮੇਰੇ ਕੇਬਨਿਟ ਮਿਨਿਸਟਰ ਦੇ ਖਿਲਾਫ ਚਾਰਜਿਜ਼ ਲਗਾਏ ਹਨ, ਅਤੇ ਮੇਰੇ ਕੈਬਨਿਟ ਮਿਨਿਟਰ ਨੇ ਕਦਮ ਦਰੁਸਤ ਹੀ ਉਠਾਇਆ। ਮੈਂ ਲੈਜਿਸਲੇਟਰਜ਼ ਦੀ ਇਕ ਕਮੇਟੀ ਬਣਾ ਰਿਹਾ ਹਾਂ ਜੋ ਕਿ ਉਨ੍ਹਾਂ ਚਾਰਜਿਜ਼ ਵਿਚ ਜਾਏਗੀ। ਉਸ ਕਮੇਟੀ ਦੇ ਤਿੰਨ ਮੈਂਬਰ ਰਖੇ ਹਨ ਜਿਹੜੇ ਹੁਣੇ ਅਨਾਊਂਸ ਕਰ ਦਿੰਦਾ ਹਾਂ। ਉਹ ਹਨ ਸਰਦਾਰ ਦਰਬਾਰਾ ਸਿੰਘ ਆਪੋਜ਼ੀਸ਼ਨ ਵਲੋਂ, ਕਾਮਰੇਡ ਹਰਕਿਸ਼ਨ ਸੁਰਜੀਤ ਅਤੇ ਸ੍ਰੀ ਬਲਰਾਮ ਜੀ ਦਾਸ ਟੰਡਨ। ਇਥੇ ਬਹੁਤ ਸਾਰੀਆਂ ਡੀਂਗਾਂ ਮਾਰੀਆਂ ਗਈਆਂ ਹਨ। ਮੈਂ ਪਿਛਲੇ ਪੰਜ ਸਾਲ ਤੋਂ ਇਸ ਹਾਊਸ ਦਾ ਮੈਂਬਰ ਹਾਂ। ਦੋ ਆਨਰੇਬਲ ਮੈਂਬਰ ਮੇਰੇ ਸਾਹਮਣੇ ਬੈਠੇ ਹਨ — ਪੰਡਤ ਮੋਹਨ ਲਾਲ ਅਤੇ ਬਾਬੂ ਪਰਬੋਧ ਚੰਦਰ, ਇਨ੍ਹਾਂ ਨੇ ਇਕ ਦੂਸਰੇ ਦੇ ਖਿਲਾਫ ਕੁਰਪਸ਼ਨ ਦੇ ਚਾਰਜਿਜ਼ ਲਗਾਏ ਹਨ। ਮੈਂ ਸਮਝਦਾ ਹਾਂ ਕਿ ਇਨ੍ਹਾਂ ਦੇ ਚਾਰਜਿਜ਼ ਦਰੁਸਤ ਹੀ ਹੋਣਗੇ। ਆਨਰੇਬਲ ਮੈਂਬਰ ਸਿਆਣੇ ਮੈਂਬਰ ਹਨ, ਵਜ਼ੀਰ ਰਹਿ ਚੁਕੇ ਹਨ, ਸਪੀਕਰ ਵੀ ਰਹੇ ਹਨ ਇਸ ਲਈ ਮੈਂ ਮੰਨਦਾ ਹਾਂ ਕਿ ਇਨ੍ਹਾਂ ਨੇ ਜੋ ਚਾਰਜਿਜ਼ ਇਕ ਦੂਸਰੇ ਦੇ ਖਿਲਾਫ ਲਾਏ ਸਨ ਉਹ ਜ਼ਰੂਰ ਦਰੁਸਤ ਹੋਣਗੇ। ਮੈਂ ਉਸ ਵੇਲੇ ਵੀ ਸਮਝਦਾ ਸਾਂ ਕਿ ਜਦੋਂ ਚਾਰਜਿਜ਼ ਲਗਾਏ ਗਏ ਸਨ ਆਨਰੇਬਲ ਮੈਂਬਰ ਉਸ ਵਕਤ ਟਰੈਯਰੀ ਬੈਂਚਿਜ਼ ਤੇ ਬੈਠੇ ਸਨ ਅਤੇ ਉਨ੍ਹਾਂ ਦਾ ਫਰਜ਼ ਬਣਦਾ ਸੀ ਕਿ ਫੌਰਨ ਕਮੇਟੀ ਬਣਾ ਦਿੰਦੇ, ਲੇਕਿਨ ਇਨ੍ਹਾਂ ਨੇ ਕੋਈ ਕਦਮ ਨਹੀਂ ਉਠਾਇਆ ਸੀ। ਸਾਡੇ ਖਿਲਾਫ ਅਜ ਹੀ ਚਾਰਜਿਜ਼ ਲਗੇ ਹਨ ਅਤੇ ਅਜ ਅਸਾਂ ਕਮੇਟੀ ਬਣਾ ਦਿਤੀ ਹੈ। ਅਸਾਂ ਐਡਮਿਨਿਸਟਰੇਸ਼ਨ ਵਿਚ ਪਿਊਰੇਟੀ ਲਿਆਉਣੀ ਹੈ। ਜੇ ਕਰ ਕਿਸੇ ਮਿਨਿਸਟਰ ਤੇ ਸ਼ਕ ਵੀ ਹੋਵੇ ਤਾਂ ਉਸ ਨੂੰ ਜ਼ਰੂਰ ਦੂਰ ਕਰਾਂਗੇ। ਜੇ ਕਰ ਕਿਸੇ ਦੇ ਖਿਲਾਫ ਕੋਈ ਇਲਜ਼ਾਮ ਸਾਬਿਤ ਹੋ ਗਿਆ ਤਾਂ ਮੈਂ ਕਹੂੰਗਾ ਕਿ ਕੋਈ ਮਿਨਿਸਟਰ ਕੁਰਸੀ ਦੇ ਨਾਲ ਪਿਆਰ ਨਹੀਂ ਕਰੇਗਾ, ਉਸ ਨੂੰ ਛਡ ਦੇਵੇਗਾ। ਇੰਨਾਂ ਕਹਿ ਕੇ ਇਹ ਮਾਮਲਾ ਮੈਂ ਇਥੇ ਹੀ ਠਪ ਦਿੰਦਾ ਹਾਂ ਔਰ ਨਾ ਹੀ ਮੈਂ ਉਨ੍ਹਾਂ ਦਾ ਕੋਈ ਜਵਾਬ ਦੇਣਾ ਚਾਹੁੰਦਾ ਹਾਂ।

12. 00. Noon | ਇਹ ਵੀ ਕਿਹਾ ਗਿਆ ਕਿ ਅਸਾਂ ਕੁਝ ਮੈਂਬਰਾਂ ਨੂੰ ਰੁਪਏ ਦੇ ਕੇ ਇਧਰ ਲਿਆਉਣ ਦੀ ਕੋਸ਼ਿਸ਼ ਕੀਤੀ ਜਾਂ ਲਿਆਂਦੇ। ਮੈਂ ਯਾਦ ਕਰਾਉਣਾ ਚਾਹੁੰਦਾ ਹਾਂ ਲੀਡਰ ਆਫ ਦੀ

[ਮੁੱਖ ਮੰਤਰੀ]

ਆਪੋਜ਼ੀਸ਼ਨ ਨੂੰ ਅਤੇ ਆਨਰੇਬਲ ਮੈਂਬਰ ਨੂੰ ਕਿ ਜਦੋਂ ਮੈਂ ਬਤੌਰ ਲੀਡਰ ਆਫ਼ ਦੀ ਆਪੋਜ਼ੀਸ਼ਨ ਇਥੇ ਬੈਠਾ ਹੋਇਆ ਸੀ, ਜਦੋਂ ਆਪੋਜ਼ੀਸ਼ਨ ਵਿਚ 64 ਮੈਂਬਰ ਸੀ ਉਨ੍ਹਾਂ ਵਿਚ ਦੋ ਅਕਾਲੀ ਪਾਰਟੀ ਦੇ — ਚੌਧਰੀ ਲੱਖੀ ਸਿੰਘ ਔਰ ਸਰਦਾਰ ਦਲੀਪ ਸਿੰਘ— ਕੀ ਉਸ ਵੇਲੇ ਦੀ ਗੌਰਮੈਂਟ, ਕਾਂਗਰਸ ਪਾਰਟੀ ਨੇ ਇਥੋਂ ਡੀਕਾਏ ਕਰਕੇ ਉਧਰ ਨਹੀਂ ਸਨ ਬੈਠਾ ਲਏ ? ਉਸ ਵਕਤ ਮੈਂ ਇਨ੍ਹਾਂ ਨੂੰ ਕਿਹਾ ਕਿ ਇਹ ਰਵਾਜ ਨਾ ਪਾਉ, ਇਹ ਬੜਾ ਗਲਤ ਰਵਾਜ ਹੈ । ਉਸ ਵਕਤ 64 ਮੈਂਬਰਾਂ ਵਿਚੋਂ 23-24 ਮੈਂਬਰਾਂ ਨੂੰ ਇਕ ਜਾਂ ਦੂਜੇ ਕਿਸਮ ਦਾ ਲਾਲਚ ਦੇ ਕੇ ਟਰੇਜ਼ਰੀ ਬੈਂਚਿਜ਼ ਉਤੇ ਬੈਠਾ ਦਿੱਤਾ । ਉਸ ਪਾਰਟੀ ਦੇ ਪਰੈਜ਼ੀਡੈਂਟ ਔਰ ਉਸ ਦੇ ਮੈਂਬਰਾਂ ਦੇ ਮੂਹੋਂ ਇਸ ਕਿਸਮ ਦੀਆਂ ਚੀਜ਼ਾਂ ਨਿਕਲਨੀਆਂ ਸ਼ੋਭਾ ਨਹੀਂ ਦਿੰਦੀਆਂ । ਫੇਰ ਜਿਹੜੇ ਇੰਡੀਪੈਨਡੈਂਟ ਮੈਂਬਰ ਹਨ ਉਨ੍ਹਾਂ ਨੂੰ ਅਸੀਂ ਲੈ ਸਕਦੇ ਹਾਂ ਕਿਉਂਕਿ ਉਨ੍ਹਾਂ ਨੇ ਕਾਂਗਰਸ ਨੂੰ ਹਰਾਇਆ ਹੈ ਔਰ ਕਾਂਗਰਸ ਦੀ ਆਈਡੀਆਲੋਜੀ ਨੂੰ ਰੀਜੈਕਟ ਕੀਤਾ ਹੈ ।

**ਇਕ ਆਵਾਜ਼** : ਅਕਾਲੀਆਂ ਦੀ ਆਈਡੀਆਲੋਜੀ ਨੂੰ ਵੀ ਰੀਜੈਕਟ ਕੀਤਾ ਹੈ । (ਵਿਘਨ)

**ਮੁੱਖ ਮੰਤਰੀ** : ਮੈਂ ਸਿਰਫ਼ ਇਨ੍ਹਾਂ ਦੀ ਆਈਡੀਆਲੋਜੀ ਬਾਰੇ ਹੀ ਦਸ ਰਿਹਾ ਹਾਂ । ਮੈਂ ਜਿਸ ਗੱਲ ਤੇ ਜ਼ੋਰ ਦੇਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਆਖਿਰ ਪਹਿਲ ਕਿਸ ਨੇਂ ਕੀਤੀ? 53 ਮੈਂਬਰ ਗਵਰਨਰ ਦੇ ਸਾਹਮਣੇ ਖੜੇ ਹੋਏ ਔਰ ਦਸਿਆ ਕਿ ਵੇਖ ਲਓ ਅਸੀਂ 53 ਹਾਂ । ਉਨ੍ਹਾਂ 53 ਵਿਚੋਂ ਪਹਿਲੇ ਹੀ ਦਿਨ ਇਕ ਆਨਰੇਬਲ ਮੈਂਬਰ ਨੂੰ ਇਨ੍ਹਾਂ ਨੇ ਆਪਣੇ ਵੱਲ ਕਰ ਲਿਆ ਔਰ ਹਾਊਸ ਵਿਚ ਉਸ ਨੂੰ ਲੀਡ ਕਰਕੇ ਸੀਟ ਵਿਚ ਇੰਜ ਡੀਪਾਜ਼ਿਟ ਕਰਕੇ ਚਲੇ ਗਏ ਜਿਵੇਂ ਕੋਈ ਚੀਜ਼ ਡੀਪਾਜ਼ਿਟ ਕੀਤੀ ਜਾਂਦੀ ਹੈ । ਕੀ ਇਹੀ ਹੈ ਉਨ੍ਹਾਂ ਦੀ ਕਾਨਸ਼ੀਏਂਸ਼ ? ਫ਼ਿਰ ਉਸੇ ਪਾਰਟੀ ਕਹਿਣਾ ਕਿ ਤੁਸੀਂ ਇਹ ਕਰਦੇ ਹੋ, ਉਹ ਕਰਦੇ ਹ. ਮੈਂ ਕਹਿਣਾ ਚਾਹੁੰਦਾ ਹਾਂ ਕਿ ਸ਼ੋਭਾ ਦਾ ਨਹੀਂ ਦਿੰਦਾ । ਇਨ੍ਹਾਂ ਨੂੰ ਚਾਹੀਦਾ ਹੈ ਕਿ ਆਪਣੇ ਗਰੇਬਾਂ ਬਿਚ ਮੂੰਹ ਪਾ ਕੇ ਵੇਖਣ — ਅਗਰ ਗਿਲਟੀ ਹੋਣ ਤਾਂ ਚੁਪ ਰਹਿਣ ਔਰ ਅਗਰ ਗਿਲਟੀ ਨਾ ਹੋਣ ਤਾਂ ਕਹਿਣ । ਜਿਸ ਵਕਤ ਅਕਾਲੀ ਪਾਰਟੀ ਦੇ ਦੋ ਮੈਂਬਰ ਇਨ੍ਹਾਂ ਨੇ ਖਿੱਚੇ ਤਾਂ ਮੈਂ ਕਿਹਾ ਕਿ ਇਹ ਗਲਤ ਕਰ ਰਹੇ ਹੋ, ਇਨ੍ਹਾਂ ਨੂੰ ਕਹੋ ਕਿ ਅਸਤੀਫਾ ਦੇ ਕੇ ਆਉਣ, ਸੀਟ ਤੋਂ ਅਸਤੀਫ਼ਾ ਦੇਣ । ਮਗਰ ਤੁਸੀਂ ਨਹੀਂ ਸੁਣਿਆਂ ਔਰ ਉਨ੍ਹਾਂ ਨੂੰ ਕਾਂਗਰਸ ਪਾਰਟੀ ਵਿਚ ਸ਼ਾਮਿਲ ਕਰ ਲਿਆਂ । ਬੜੇ ਅਫ਼ਸੋਸ ਦੀ ਗੱਲ ਹੈ ਕਿ ਉਹ ਪਾਰਟੀ ਜਿਹੜੀ 18—20 ਸਾਲ ਟਰੇਜ਼ਰੀ ਬੈਂਚਿਜ਼ ਉਤੇ ਬੈਠੀ ਰਹੀ ਔਰ ਜਿਨ੍ਹਾਂ ਵਿਚੋਂ ਕਈ ਮੈਂਬਰਾਂ ਦੀ ਮੈਂ ਇਜ਼ੱਤ ਕਰਦਾ ਹਾਂ, ਉਹ ਪਾਰਟੀ ਅੱਜ ਇਸ ਕਿਸਮ ਦੀਆਂ ਗੱਲਾਂ ਕਹੇ, ਔਰ ਉਸ ਦੇ ਪਰਧਾਨ ਇਸ ਤਰ੍ਹਾਂ ਦੀਆਂ ਗੱਲਾਂ ਕਰਨ । ਮੇਰੇ ਪਾਸ ਤੁਹਾਡੇ ਇਕ ਬੜੇ ਸੀਨੀਅਰ ਮੈਂਬਰ ਦੀ ਚਿੱਠੀ ਹੈ ਜਿਸ ਵਿਚ ਲਿਖਿਆ ਹੈ ਕਿ ਤੁਹਾਡੇ ਮੈਂਬਰ ਅਸੀਂ ਤੋੜ ਕੇ ਲੈ ਜਾਵਾਂਗੇ ।

ਮੈਂ ਇਨ੍ਹਾਂ ਨੂੰ ਕਹਾਂਗਾ ਕਿ ਜ਼ਰਾ ਸੋਚੋ, ਵਿਚਾਰ ਕਰੋ । ਇਸ ਕਿਸਮ ਦੀਆਂ ਗੱਲਾਂ ਵਿਚ ਹੀ ਕਿਉਂ ਪੈ ਗਏ ਹੋ । ਅਸੀਂ ਬਜਟ ਸੈਸ਼ਨ ਵਿਚ ਜਾ ਰਹੇ ਹਾਂ ਪੰਜਾਬ ਦੀ ਬੇਹਤਰੀ ਸੋਚਣੀ ਹੈ । ਕਿਉਂ ਅਸੀਂ ਇਨ੍ਹਾਂ ਵਾਧੂ ਝਗੜਿਆਂ ਵਿਚ ਪੈ ਗਏ ਹਾਂ ? ਤੁਸੀਂ ਸੋਚੋ ਕਿ ਅਸੀਂ ਵੀ ਕਾਫ਼ੀ ਦੇਰ ਆਪੋਜ਼ੀਸ਼ਨ ਵਿਚ ਰਹੇ ਹਾਂ । ਇਨ੍ਹਾਂ ਵੀ ਹੁਣ ਸੋਚਣਾ ਚਾਹੀਦਾ ਹੈ . ਆਪਣੇ ਆਪ ਨੂੰ ਇਨ੍ਹਾਂ ਨਵੇਂ ਹਾਲਾਤ ਵਿਚ ਐਡਜਸਟ ਕਰਨਾ ਚਾਹੀਦਾ ਹੈ । ਇਨ੍ਹਾਂ ਦੇ ਮਨਾਂ ਵਿਚੋਂ ਅਜ ਤਕ ਵੀ ਇਹ

ਖਿਆਲ ਨਹੀਂ ਗਿਆ ਕਿ ਇਹ ਗੌਰਮੈਂਟ ਹੈ ਜਾਂ ਆਪੋਜ਼ੀਸ਼ਨ । ਇਹ ਸਾਨੂੰ ਹੁਣ ਵੀ ਉਸੇ ਤਰ੍ਹਾਂ ਧਮਕਾਉਂਦੇ ਹਨ ਜਿਸ ਤਰ੍ਹਾਂ ਇਥੇ ਬੈਠਕੇ ਧਮਕਾਇਆ ਕਰਦੇ ਸਨ । ਠੀਕ ਹੈ, ਅਸੀਂ ਗਰੀਬ ਆਦਮੀ ਹਾਂ ਪਰ ਅਸਾਂ ਜਨਤਾ ਦੀ ਸੇਵਾ ਕਰਨੀ ਹੈ, ਪੰਜਾਬ ਦੀ ਸੇਵਾ ਕਰਨੀ ਹੈ — ਜੇ ਧਮਕੀਆਂ ਦੇਉ ਤਦ ਵੀ ਕਰਨੀ ਹੈ। (ਕੈਪਟਨ ਰਤਨ ਸਿੰਘ ਵੱਲੋਂ ਵਿਘਨ)

**ਸ੍ਰੀ ਡਿਪਟੀ ਸਪੀਕਰ**, ਕੈਪਟਨ ਸਾਹਿਬ, ਹਕੂਮਤ ਦਾ ਨਸ਼ਾ ਇਤਨੀ ਜਲਦੀ ਨਹੀਂ ਚਲਾ ਜਾਂਦਾ (Captain Sahib, the introxication of power does not vanish so soon) ਹੈ ।

**ਮੁਖ ਮੰਤਰੀ :** ਡਿਪਟੀ ਸਪੀਕਰ ਸਾਹਿਬ, ਵਾਕਈ ਮੈਂ ਤੁਹਾਡੀ ਗੱਲ ਨਾਲ ਸਹਿਮਤ ਹਾਂ । ਇਹ ਆਉਣ ਜਾਣ ਵਾਲੀਆਂ ਗੱਲਾਂ ਤਾਂ ਕਰਨੀਆਂ ਨਹੀਂ ਸਨ ਚਾਹੀਦੀਆਂ । ਇਨ੍ਹਾਂ ਵਿਚੋਂ ਹੀ ਇਥੇ ਇਕ ਜੰਤਰ ਮੰਤਰ ਪਾਰਟੀ (ਹਾਸਾ) ਪਤਾ ਨਹੀਂ ਪ੍ਰਜਾਤੰਤਰ ਜੰਤਰ ਮੰਤਰ ਪਾਰਟੀ ਬਣੀ ਸੀ । ਉਨ੍ਹਾਂ ਦੇ ਲੀਡਰ ਕਿਹਾ ਕਰਦੇ ਸੀ ਕਿ ਉਨ੍ਹਾਂ ਨੇ ਆਪਣੀਆਂ ਮੁਰਗੀਆਂ ਨੂੰ ਰੋਕ ਕੇ ਰੱਖਿਆ ਹੋਇਆ ਹੈ (ਵਿਘਨ)

ਮੈਂ ਅਰਜ਼ ਕਰਾਂਗਾ ਕਿ ਹੁਣ ਇਹ ਗੱਲਾਂ ਛਡੋ ਔਰ ਪੰਜਾਬ ਦੀ ਬੇਹਤਰੀ ਲਈ ਕੰਮ ਕਰੀਏ ਜੋ ਪਰੋਫੈਸ਼ਨਜ ਹਨ ਉਨ੍ਹਾਂ ਦੇ ਮੁਤਾਬਕ ਹੀ ਗੱਲਾਂ ਕਰਨੀਆਂ ਚਾਹੀਦੀਆਂ ਹਨ । ਜਿਹੜੇ ਜਨਤਾ ਦੇ ਸੇਵਾਦਾਰ ਇਧਰ ਇਕੱਠੇ ਹੋ ਕੇ ਬੈਠੇ ਹਨ ਉਨ੍ਹਾਂ ਦੇ ਦਿਲ ਵਿਚ ਨਿਰੋਲ ਸੇਵਾ ਦਾ ਭਾਵ ਹੈ, ਉਹ ਸੂਬੇ ਲਈ ਚੰਗੇ ਤੋਂ ਚੰਗੇ ਕੰਮ ਕਰਨਾ ਚਾਹੁੰਦੇ ਹਨ, ਇਨ੍ਹਾਂ ਨੂੰ ਹੇਰਾਫੇਰੀਆਂ ਨਾਲ ਇਥੋਂ ਨਹੀਂ ਹਟਾਇਆ ਜਾ ਸਕਦਾ । ਇਹ ਗ਼ਲਤ ਗੱਲਾਂ ਨਾ ਕਰੋ ।

ਡਿਪਟੀ ਸਪੀਕਰ ਸਾਹਿਬ, ਬੜਾ ਰੌਲਾ ਪਾਇਆ ਗਿਆ ਕਿ ਪੰਜਾਬੀ ਸੂਬੇ ਬਾਰੇ ਡਾਕਟਰ ਬਲਦੇਵ ਪ੍ਰਕਾਸ਼ ਦੀ ਜਨਸੰਘ ਪਾਰਟੀ ਨੇ ਇਹ ਕਿਹਾ, ਅਸਾਂ ਉਹ ਕਿਹਾ । ਇਨ੍ਹਾਂ ਨੇ ਵੀ 18—20 ਸਾਲ ਸਭ ਕੁਝ ਕੀਤਾ ਪਰ ਡਾਕਟਰ ਬਲਦੇਵ ਪ੍ਰਕਾਸ਼ ਨੇ ਆਪਣੀ ਪੋਜ਼ੀਸ਼ਨ ਹਾਊਸ ਵਿਚ ਕਲ ਦਸੀ ਸੀ । ਮੈਂ ਉਸ ਵਿਚ ਹੋਰ ਜ਼ਿਆਦਾ ਨਹੀਂ ਜਾਣਾ ਚਾਹੁੰਦਾ, ਗੱਲ ਸਾਫ ਹੋ ਗਈ । ਪਰ ਇਨ੍ਹਾਂ ਨੇ ਹਰ ਮੁਮਕਿਨ ਕੋਸ਼ਿਸ਼ ਕੀਤੀ ਹੈ ਕਿ ਕਿਸੇ ਚਲਾਕੀ ਨਾਲ ਹੀ ਯੂਨਾਈਟਿਡ ਫਰੰਟ ਟੁਟ ਜਾਏ । ਚੰਡੀਗੜ੍ਹ ਦਾ ਮਾਮਲਾ, ਹਿੰਦੀ ਦਾ ਔਰ ਪੰਜਾਬੀ ਦਾ ਸਵਾਲ ਪੈਦਾ ਕੀਤਾ, ਇਹ ਵੀ ਕਿਹਾ ਕਿ ਹਿੰਦੀ ਵਿਚ ਐਡਰੈਸ ਕਿਉਂ ਪੜ੍ਹਿਆ । ਮੈਂ ਸਾਫ਼ ਕਰ ਦੇਣਾ ਚਾਹੁਦਾ ਹਾਂ ਕਿ ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ—ਪੰਜਾਬ ਦਾ ਸੂਬਾ ਬਣਿਆਂ ਹੈ । ਪੰਜਾਬੀ ਪੰਜਾਬ ਦੀ ਬੋਲੀ ਹੈ ਇਹ ਯੂਨੀਲਿੰਗੁਅਲ ਸਟੇਟ ਹੈ, ਪੰਜਾਬੀ ਸੈਕਰੇਟਰੀਏਟ ਵਿਚ ਵੀ ਆਏਗੀ । ਦੁਸਾਂਝ ਸਾਹਿਬ ਨੇ ਵੀ ਕੁਝ ਕਿਹਾ । ਮੈਂ ਆਪ ਨੂੰ ਦਸਣਾ ਚਾਹੁੰਦਾ ਹਾਂ ਕਿ ਮੇਰੇ ਇਕ ਕੈਬੀਨਟ ਮਨਿਸਟਰ ਹਨ, ਉਹ ਲਿਖਦੇ ਹੀ ਪੰਜਾਬੀ ਵਿਚ ਹਨ । ਇਹ ਕੋਈ ਅਲਾਦੀਨ ਦੇ ਲੈਂਪ ਵਾਲੀ ਗੱਲ ਤਾਂ ਹੈ ਨਹੀਂ ਜੋ ਇਕੋ ਦਿਨ ਵਿਚ ਹੀ ਸਭ ਕੁਝ ਹੋ ਜਾਵੇ । ਮੇਰੇ ਇਨ੍ਹਾਂ ਦੋਸਤਾਂ ਨੂੰ ਪਤਾ ਨਹੀਂ ਅਜ ਕਿਵੇਂ ਪੰਜਾਬੀ ਨਾਲ ਐਨਾ ਪਿਆਰ ਹੋ ਗਿਆ । ਜਦੋਂ ਇਨ੍ਹਾਂ ਦੀ ਆਪਣੀ ਗੌਰਮੈਂਟ ਸੀ ਇਨ੍ਹਾਂ ਨੇ ਇਕ ਸਰਕੂਲਰ ਜਾਰੀ ਕੀਤਾ ਜਿਸ ਬਾਰ ਜਦ ਅਸੀਂ ਆਪੋਜ਼ੀਸ਼ਨ ਵਿਚ ਸੀ ਤਾਂ ਬਹੁਤ ਇਤਰਾਜ਼ ਉਠਾਂਦੇ ਰਹੇ ।

[ਮੁੱਖ ਮੰਤਰੀ]

ਇਨ੍ਹਾਂ ਨੇ ਹੀ ਸਾਰੇ ਪੰਜਾਬ ਦੇ ਢਾਂਚੇ ਨੂੰ ਖਰਾਬ ਕੀਤਾ. ਇਹੀ ਜ਼ਿੰਮੇਵਾਰ ਹਨ ਪੰਜਾਬੀ ਸੂਬਾ ਬਣਨ ਦੇ। ਇਨ੍ਹਾਂ ਨੇ ਰਿਜਨਲ ਫਾਰਮੂਲੇ ਨੂੰ ਕੰਮ ਨਹੀ ਕਰਨ ਦਿੱਤਾ। ਇਨ੍ਹਾਂ ਲੋਕਾਂ ਨੇ ਉਸ ਵੇਲੇ ਸਰਕਾਰੀ ਤੌਰ ਤੇ ਉਸ ਦੇ ਰਸਤੇ ਵਿਚ ਤਰ੍ਹਾਂ ਤਰ੍ਹਾਂ ਦੀਆਂ ਰੁਕਾਵਟਾਂ ਪਾਈਆਂ। ਇਨ੍ਹਾਂ ਨੇ ਲੋਕਾਂ ਨੂੰ ਰੋਕਿਆ ਬੋਲੀ ਠੀਕ ਲਿਖਣ ਤੋਂ। ਹੁਣ ਸਾਨੂੰ ਕਹਿੰਦੇ ਹਨ । ਇਹ ਕਹਿੰਦੇ ਹਨ ਕਿ ਚੰਡੀਗੜ੍ਹ ਬਾਰੇ ਰੈਜ਼ੋਲਿਊਸ਼ਨ ਆਵੇ। ਭਾਈ, ਤੁਹਾਡੇ ਹੱਥ ਟੁੱਟ ਗਏ ਸੀ ? ਵੀਹ ਸਾਲ ਤੁਹਾਡੀ ਹਕੂਮਤ ਰਹੀ ਹੈ, ਕਿਤਨੀ ਦੇਰ ਦਾ ਚੰਡੀਗੜ੍ਹ ਬਣਿਆ ਹੋਇਆ ਹੈ। ਔਰ ਦੁਸਾਂਝ ਸਾਹਿਬ ਦੀ ਤਾਂ ਆਪਣੀ ਅਖਬਾਰ ਵੀ ਹੈ ਉਹ ਚੰਡੀਗੜ੍ਹ ਲੈਣ ਵਾਸਤੇ ਆਪਣੀ ਅਖਬਾਰ ਵਿਚ ਤੂਫਾਨ ਉਠਾ ਸਕਦੇ ਸਨ। ਇਹੀ ਨਹੀਂ, ਮੈਂ ਦੁਸਾਂਝ ਸਾਹਿਬ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਚੰਡੀਗੜ੍ਹ ਦੇ ਲੈਣ ਵਾਸਤੇ ਅਕਾਲੀ ਪਾਰਟੀ ਨੇ ਬੜੀ ਕੁਰਬਾਨੀ ਕੀਤੀ । ਅਕਾਲੀਦਲ ਇਸ ਗੱਲ ਦਾ ਜ਼ਿੰਮੇਵਾਰ ਹੈ ਕਿ ਉਸ ਨੇ ਇੰਦਰਾ ਗਾਂਧੀ ਜੀ ਨੂੰ, ਜੋ ਪ੍ਰਾਈਮ ਮਿਨਿਸਟਰ ਹਨ ਹਿੰਦੁਸਤਾਨ ਦੇ, ਆਰਬਿਟਰੇਟਰ ਮੁਕਰੱਰ ਕਰਾਇਆ। ਮੈਂ ਸਮਝਦਾ ਸਾਂ ਕਿ ਅਖਬਾਰ ਨਵੀਸ ਔਰ ਅਖਬਾਰ ਦੇ ਪਰੋਪਰਾਈਟਰ ਹੋਣ ਦੇ ਨਾਤੇ ਇਨ੍ਹਾਂ ਨੂੰ ਸਾਰੀਆਂ ਗੱਲਾਂ ਦਾ ਇਲਮ ਹੋਵੇਗਾ ਲੇਕਿਨ ਅਜ ਵੇਖ ਕੇ ਬੜੀ ਹੈਰਾਨਗੀ ਹੋਈ, ਬੜਾ ਅਫਸੋਸ ਹੋਇਆ ਹੈ ਕਿ ਅਸੀਂ ਤਾਂ ਇਨ੍ਹਾਂ ਅਖਬਾਰਾਂ ਉਤੇ ਆਪਣੀ ਜਿੰਦਗੀ ਬਣਾ ਰਹੇ ਹਾਂ ਔਰ ਦੁਸਾਂਝ ਸਾਹਿਬ ਹਾਲਾਤ ਤੋਂ ਹੀ ਬੇਬਹਿਰਾ ਹਨ। ਇਨ੍ਹਾਂ ਨੂੰ ਪਤਾ ਹੀ ਨਹੀਂ ਕਿ ਚੰਡੀਗੜ੍ਹ ਬਾਰੇ ਪ੍ਰਾਈਮ ਮਿਨਿਸਟਰ ਨੂੰ ਆਰਬਿਟਰੇਟਰ ਮੁਕਰੱਰ ਕੀਤਾ ਹੈ। ਕੀ ਮੇਰੇ ਸਾਹਮਣੇ ਬੈਠੇ ਹੋਏ ਦੋਸਤ ਇਹ ਚਾਹੁੰਦੇ ਹਨ ਕਿ ਆਰਬਿਟਰੇਸ਼ਨ ਛਡ ਦੇਈਏ ਔਰ ਇਥੇ ਮਜ਼ਮੂਨ ਮੁਕਾ ਪਿਆ ਹੋਵੇ ? ਇਹ ਇਨ੍ਹਾਂ ਦੀ ਖਾਹਿਸ਼ ਹੈ ਮਗਰ ਇਹ ਖਾਹਿਸ਼ ਹੁਣ ਪੂਰੀ ਨਹੀਂ ਹੋ ਸਕਦੀ । ਇਸ ਬਾਰੇ ਜਨਸੰਘ ਦਾ ਨਜ਼ਰੀਆ ਬਿਲਕੁਲ ਸਾਫ਼ ਹੈ। ਬਾਕੀ ਹਿੰਦੀ ਔਰ ਪੰਜਾਬੀ ਦਾ ਕੋਈ ਝਗੜਾ ਨਹੀਂ। ਪੰਜਾਬੀ ਪੰਜਾਬ ਦੀ ਭਾਸ਼ਾ ਹੈ ਔਰ ਹਿੰਦੀ ਰਾਸ਼ਟਰ ਭਾਸ਼ਾ ਹੈ ਔਰ ਉਸ ਦਾ ਦਰਜਾ ਉਹੀ ਰਹੇਗਾ ਜੋ ਵਿਧਾਨ ਵਿਚ ਹੈ, ਜੋ ਕਾਨਸਟੀਚੂਸ਼ਨ ਵਿਚ ਹੈ (Thumping from the Treasury Benches) ਤੁਸੀਂ ਗਲਤ ਪਾਸੇ ਉਲਝਾਣ ਦੀ ਕੋਸ਼ਿਸ਼ ਨਾ ਕਰੋ, ਤੁਸੀਂ ਟਰੇਯਰੀ ਬੈਂਚਿਜ਼ ਨੂੰ ਹੇਰਾ ਫੇਰੀ ਨਾਲ, ਡਾਇਰੈਕਟ, ਇਨਡਾਇਰੈਕਟ, ਤਰੀਕਿਆਂ ਨਾਲ ਬਦਨਾਮ ਕਰਨ ਦੀ ਕੋਸ਼ਿਸ਼ ਨਾ ਕਰੋ। ਇਸ ਤਰ੍ਹਾਂ ਕੰਮ ਨਹੀਂ ਚਲਣਾ। ਤੁਹਾਡਾ ਕੰਮ ਤੇ ਤਾਂ ਚਲਣਾ ਹੈ ਜੇ ਕਰ ਤੁਸੀਂ ਸਾਡੇ ਕੰਮਾਂ ਵਿਚ ਨੁਕਸ ਪਕੜੋ।

ਸਰਦਾਰ ਦਰਬਾਰਾ ਸਿੰਘ ਜੀ ਨੇ ਇਕ ਗੱਲ ਕਹੀ ਕਿ ਜਨ ਸੰਘ ਨੇ ਪਾਨੀਪਤ ਵਿਚ ਅੱਗ ਲਗਾ ਦਿੱਤੀ। ਮੈਂ ਪੁਛਦਾ ਹਾਂ ਕਿਸ ਵੇਲੇ ਲਗੀ ਅੱਗ ? ਜਦ ਕਾਂਗਰਸ ਦਾ ਰਾਜ ਸੀ । ਕੀ ਤੁਹਾਡਾ ਇਤਨਾ ਨਿਕੰਮਾ ਰਾਜ ਸੀ ਜੋ ਤੁਸੀਂ ਉਸ ਬਾਰੇ ਮੁਨਾਸਬ ਪ੍ਰਬੰਧ ਨਾ ਕਰ ਸਕੇ ? (ਤਾੜੀਆਂ)

ਮੋਗਿੰਡੇ ਦੇ ਆਨਰੇਬਲ ਦੋਸਤ ਨੇ ਇਕ ਕੁੜੀ ਦੇ ਅਗਵਾ ਹੋਣ ਦਾ ਇੰਸਟਾਂਸ ਕੋਟ ਕੀਤਾ। ਇਹ ਇਕ ਆਈਸੋਲੇਟਿਡ ਕੇਸ ਹੈ। ਮੈਂ ਲੀਡਰ ਆਫ਼ ਦੀ ਆਪੋਜ਼ੀਸ਼ਨ ਨੂੰ ਪੁਛਦਾ ਹਾਂ ਕਿ ਤੁਹਾਡਾ ਇਥੇ ਵੀਹ ਸਾਲ ਰਾਜ ਰਿਹਾ। ਕੀ ਇਸ ਅਰਸੇ ਵਿਚ ਕੋਈ ਜੁਰਮ ਨਹੀਂ ਸੀ ਹੋਇਆ, ਕੋਈ ਕ੍ਰਾਈਮ ਨਹੀਂ ਸੀ ਹੋਇਆ ? ਸਾਡੇ ਪਾਸ ਰੋਜ਼ ਰਿਪੋਰਟਾਂ ਆਉਂਦੀਆਂ ਹਨ। ਤੁਸੀਂ ਇਕ ਆਈਸੋਲੇਟਿਡ ਕੇਸ ਨੂੰ ਅਗੇ ਰਖਕੇ ਗੱਲਾਂ ਕਰਦੇ ਹੋ। ਉਸ ਦਾ ਸਾਨੂੰ

ਵੀ ਦੁਖ ਹੈ ਅਤੇ ਇੰਤਜਾਮ ਕਰਾਂਗੇ। ਪੂਰੀ ਤਹਿਕੀਕਾਤ ਕਰਾਂਗੇ। ਜਦੋਂ ਸਰਕਾਰ ਬਦਲਦੀ ਹੈ ਤਾਂ ਇਸ ਤਰ੍ਹਾਂ ਦੀਆਂ ਗੱਲਾਂ ਜਾਣ ਬੁਝ ਕੇ ਕੁਝ ਲੋਕ ਕਰਦੇ ਹਨ, ਉਹ ਸਮਝਦੇ ਹਨ ਕਿ ਸ਼ਾਇਦ ਕਮਜ਼ੋਰ ਸਰਕਾਰ ਆ ਗਈ ਹੈ, ਇਸ ਨੂੰ ਡਰਾ ਲਵਾਂਗੇ। ਪਟਿਆਲੇ ਡਾਕਾ ਪਿਆ ਤਾਂ ਮੈਨੂੰ ਕਲ ਹੀ ਇਨਫਰਮੇਸ਼ਨ ਆ ਗਈ ਕਿ ਡਾਕੂ ਫੜ ਲਏ ਹਨ (ਤਾੜੀਆਂ) ਤੁਸੀਂ ਪਾਨੀਪਤ ਦੇ ਵਾਕੇ ਦੀ ਮਿਸਾਲ ਦਿੰਦੇ ਹੋ। ਉਹ ਬੜਾ ਅਫਸੋਸਨਾਕ ਵਾਕਾ ਸੀ ਮਗਰ ਉਸ ਦੀ ਜ਼ਿੰਮੇਦਾਰ ਕਾਂਗਰਸ ਸਰਕਾਰ ਸੀ ਜੋ ਇਤਨੀ ਖੋਖਲੀ ਹੋ ਚੁਕੀ ਸੀ ਕਿ ਉਸ ਦਾ ਇੰਤਜ਼ਾਮ ਨਾ ਕਰ ਸਕੀ (ਤਾੜੀਆਂ) ਤੁਹਾਨੂੰ ਯਾਦ ਹੋਵੇਗਾ ਕਿ ਉਸ ਵੇਲੇ ਦੇ ਇਕ ਵਜ਼ੀਰ ਨੇ ਲੁਧਿਆਣੇ ਬਿਆਨ ਦਿੱਤਾ ਜੋ ਅਖਬਾਰਾਂ ਵਿਚ ਛਪਿਆ ਅਤੇ ਮੈਂ ਇਥੇ ਲਿਆਂਦਾ। ਉਨ੍ਹਾਂ ਕਿਹਾ ਕਿ ਕੋਈ ਗੱਲ ਨਹੀਂ ਅੱਗਾਂ ਲਗਦੀਆਂ ਹਨ ਤਾਂ ਲਗਣ ਦਿਉ, 4-5 ਦਿਨ ਖੁਲ੍ਹ ਦੇ ਦਿਉ, ਪੰਜਾਬੀ ਸੂਬੇ ਦੀ ਖਿਲਾਫਤ ਹੋਣ ਦਿਉ। ਇਹ ਉਸ ਵੇਲੇ ਦੇ ਵਜ਼ੀਰ ਦਾ ਬਿਆਨ ਸੀ। ਮੈਂ ਨਾਮ ਕਿਉਂ ਲਵਾਂ ਜਦ ਕਿ ਸਾਰੇ ਜਾਣਦੇ ਹਨ, ਪੰਜਾਬ ਅਸੈਂਬਲੀ ਦੇ ਰਿਕਾਰਡ ਵਿਚ ਹੈ। ਇਹ ਲੋਕਾਂ ਨੂੰ ਦਿਲ ਦਾ ਗੁਬਾਰ ਕਢਣ ਦੀ ਖੁਲ੍ਹ ਦਿੰਦੇ ਰਹੇ। ਕਿੰਨੇ ਅਫ਼ਸੋਸ ਦੀ ਗੱਲ ਹੈ ਅਤੇ ਅਜ ਸਾਨੂੰ ਲੈਕਚਰ ਕੀ ਦਿੰਦੇ ਹਨ। ਦੁਸਾਂਝ ਹੋਰੀਂ ਬੜੇ ਲਾਇਕ ਹਨ। ਇਨ੍ਹਾਂ ਨੇ ਜਦੋਂ ਕਾਂਗਰਸ ਛਡੀ ਤਾਂ ਇਨ੍ਹਾਂ ਦਾ ਖਿਆਲ ਸੀ ਕਿ ਸ਼ਮਾਂ ਬੁਝ ਚੁਕੀ ਹੈ ਪਰ ਕੁਰਬਾਨੀ ਦਾ ਤੇਲ ਦੇ ਕੇ ਇਸ ਨੂੰ ਬਾਲਿਆ ਜਾ ਸਕਦਾ ਹੈ, ਮਗਰ ਕਾਂਗਰਸ ਪਾਰਟੀ ਇਤਨੀ ਜ਼ਿਆਦਾ ਲਚਰ ਹੋ ਚੁਕੀ ਹੈ.... ।

**ਸ੍ਰੀ ਪਰਬੋਧ ਚੰਦਰ** : ਉਸ ਤੋਂ ਜ਼ਿਆਦਾ ਲੱਚਰ ਨਹੀਂ (ਵਿਘਨ) The Leader of the House should be ashamed of using the word "ਲੱਚਰ". ਇਹ ਇਕ ਚੀਫ ਮਿਨਿਸਟਰ ਦਾ ਲਫਜ਼ ਹੈ...... ਲੱਚਰ ਪਾਰਟੀ ਕਹਿਣ ਵਾਲੇ ...

(ਵਿਘਨ)

**ਮੁੱਖ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਜੋ ਰੇਜ਼ਿਗਨੇਸ਼ਨ ਹੈ ਉਹ ਕੋਟ ਕਰ ਰਿਹਾ ਹਾਂ। ਲੀਡਰ ਆਫ ਦੀ ਅਪੋਜ਼ੀਸ਼ਨ ਦੇ ਪਾਸ ਅਗਰ ਉਸ ਦੇ ਹੋਰ ਲਫਜ਼ ਹੋਣ ਤਾਂ ਪੜ੍ਹ ਦੇਣ ...... (ਵਿਘਨ) ਚਲੋ ਮੈਂ ਲਚਰ ਲਫਜ਼ ਤੇ ਇਨਸਿਸਟ ਨਹੀਂ ਕਰਦਾ। ਲਚਰ ਤਾਂ ਅਮਲਾਂ ਨਾਲ ਹੋਣਗੇ ਐਵੇਂ ਨਹੀਂ। ਇਨ੍ਹਾਂ ਨੇ ਕਾਂਗਰਸ ਪਾਰਟੀ ਚੋਂ ਅਸਤੀਫਾ ਦਿੱਤਾ ਕਿ ਸ਼ਮਾਂ ਬੁਝ ਗਈ, ਬਿਨਾ ਕੁਰਬਾਨੀ ਦਾ ਤੇਲ ਦਿੱਤੇ ਬਲ ਨਹੀਂ ਸਕਦੀ। ਪਰ ਉਹ ਇਤਨੀ ਨਿਕਮੀ ਪਾਰਟੀ ਹੈ ਕਿ ਪਾਰਟੀ ਲਈ ਕੋਈ ਕੁਰਬਾਨੀ ਦੇਣ ਨੂੰ ਤਿਆਰ ਹੀ ਨਹੀਂ। ਇਹ ਤਾਂ ਆਪਸ ਵਿਚ ਵਜ਼ੀਰੀਆਂ ਅਤੇ ਹੋਰ ਹੋਰ ਚੀਜ਼ਾਂ ਲਈ ਲੜਦੇ ਹਨ। ਇਹ ਸੀ ਮਜ਼ਮੂਨ ਜੋ ਇਨ੍ਹਾਂ ਨੇ ਉਸ ਵਿਚ ਲਿਖਿਆ। ਹੁਣ ਕਹਿੰਦੇ ਹਨ ਕਿ ਇਸ ਲਈ ਛਡੀ ਕਿ ਸਪੀਕਰੀ ਦਾ ਝਗੜਾ ਪੈ ਗਿਆ ਸੀ। ਪਰ ਉਸ ਨਾਲ ਇਨ੍ਹਾਂ ਦਾ ਕੀ ਤੱਲਕ। ਇਨ੍ਹਾਂ ਤੇ ਵੋਟ ਦੇ ਕੇ ਸਪੀਕਰ ਨੂੰ ਬਣਾਇਆ ਹੈ। ਅਗਰ ਬਾਅਦ ਵਿਚ ਕਾਂਗਰਸ ਪਾਰਟੀ ਨੇ ਹੇਰਾਫੇਰੀ ਕੀਤੀ ਤਾਂ ਇਸ ਦਾ ਰੀਫਲੈਕਸ਼ਨ ਉਸ ਤੇ ਹੈ, ਟਰੇਜ਼ਰੀ ਬੈਂਚਾਂ ਤੇ ਨਹੀਂ। ਇਨ੍ਹਾਂ ਕਈ ਸਾਡੇ ਮੈਂਬਰਾਂ ਨੂੰ ਗੁਮਰਾਹ ਕਰਨਾ ਚਾਹਿਆ ਪਰ ਉਹ ਪੱਕੇ ਮੈਂਬਰ ਹਨ, ਉਹ ਸਾਡੇ ਨਾਲ ਬੈਠੇ ਹਨ ...... (ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਸ ਮਾਮਲੇ ਤੇ ਪੁਜ਼ੀਸ਼ਨ ਬੜੀ ਕਲੀਅਰ ਹੈ। ਫਰੰਟ ਦੇ ਮੈਂਬਰ ਦਾ ਨਾਮ, ਫਰੰਟ ਦੇ ਹੀ ਮੈਂਬਰ ਨੇ ਪਰੋਪੋਜ਼ ਕੀਤਾ...(ਵਿਘਨ) ਤੇ ਇੰਡੀਪੈਨਡੈਂਟ ਨੇ ਸੈਕੰਡ

ਕੀਤਾ, ਕਾਂਗਰਸ ਦਾ ਇਸ ਨਾਲ ਕੋਈ ਤੱਲਕ ਨਹੀਂ । (ਤਾੜੀਆਂ) ਇਸ ਆਪਸ ਦੇ ਝਗੜੇਂ ਨੂੰ ਇਥੇ ਡਿਸਕਸ ਨਾ ਕੀਤਾ ਜਾਵੇ ।(The position is quite clear on this point. The name of the nominee of the Front was proposed by the Members of the Front—(Interruption)—and was seconded by an independent; the Congress has nothing to do with it. (Cheers) This personal controversy should not be discussed here.)

**ਮੁੱਖ ਮੰਤਰੀ** : ਮੈਂ ਸਿਰਫ ਰੈਜ਼ਿਗਨੇਸ਼ਨ ਦੀ ਗੱਲ ਕਰ ਰਿਹਾ ਹਾਂ । ਇਹ ਕਹਿੰਦੇ ਨੇ ਕਿ ਸਪੀਕਰੀ ਦਾ ਝਗੜਾ ਪੈ ਗਿਆ ਸੀ । ਇਨ੍ਹਾਂ ਤਾਂ ਵੋਟ ਦੇਕੇ ਬਣਾਇਆ ਪਰ ਇਨ੍ਹਾਂ ਦਾ ਕੋਈ ਝਗੜਾ ਨਹੀਂ ਸੀ । ਇਨ੍ਹਾਂ ਨੇ ਤਾਂ ਵੋਟ ਦਿੱਤਾ ਸੀ । ਝਗੜਾ ਹੋਰ ਹੈ ਮਗਰ ਮੈਂ ਉਸ ਵਿਚ ਜਾਣਾ ਨਹੀਂ ਚਾਹੁੰਦਾ .. (ਵਿਘਨ)

**Mr. Deputy Speaker** : Order Please (ਵਿਘਨ)

**ਮੁੱਖ ਮੰਤਰੀ** : ਲਉ ਰੈਜ਼ੋਲਿਊਸ਼ਨ ਦੀ ਗੱਲ ਵੀ ਸੁਣ ਲਉ । ਡਿਪਟੀ ਸਪੀਕਰ ਸਾਹਿਬ, ਇਥੇ ਇਕ ਸੈਲਫ ਡੀਟਰਮੀਨੇਸ਼ਨ ਦਾ ਜ਼ਿਕਰ ਹੋਇਆ । ਤੁਸੀਂ ਦੁਸਾਂਝ ਸਾਹਿਬ ਤੋਂ ਪੁਛ ਲਉ ਇਹ ਮੇਰੇ ਨਾਲ ਉਸ ਤੇ ਮੁਤਫਿਕ ਹੋ ਗਏ ਸਨ । (ਵਿਘਨ) ਇਨ੍ਹਾਂ ਤੋਂ ਪੁਛ ਲਉ ।

**ਸਰਦਾਰ ਅਮਰ ਸਿੰਘ ਦੁਸਾਂਝ** , ਡਿਪਟੀ ਸਪੀਕਰ ਸਾਹਿਬ, ਮੈਂ ਉਸ ਕਾਨਫਰੰਸ ਵਿਚ ਸਰਦਾਰ ਹਰੀ ਸਿੰਘ ਨਲਵੇ ਦੇ ਜੀਵਨ ਤੇ ਤਕਰੀਰ ਕੀਤੀ ਅਤੇ ਜਦੋਂ ਇਨ੍ਹਾਂ ਨੇ ਮੈਥੋਂ ਉਸ ਰੈਜ਼ੋਲਿਊਸ਼ਨ ਬਾਰੇ ਰਾਏ ਪੁਛੀ ਤਾਂ ਮੈਂ ਡਟ ਕੇ ਕਿਹਾ ਕਿ ਇਹ ਰੈਜ਼ੋਲਿਊਸ਼ਨ ਮਤ ਪਾਸ ਕਰੋ ।

(ਤਾੜੀਆਂ)

**ਮੁੱਖ ਮੰਤਰੀ** : ਮੈਂ ਜ਼ਿਆਦਾ ਇਸ ਕੰਟਰੋਵਰਸੀ ਵਿਚ ਨਹੀਂ ਪੈਂਦਾ ਪਰ ਇਨ੍ਹਾਂ ਨੂੰ ਯਾਦ ਕਰਵਾਉਂਦਾ ਹਾਂ ਕਿ ਗੁਰਦਵਾਰੇ ਦੇ ਕਮਰੇ ਵਿਚ ਬੈਠ ਕੇ ਦੋਸਾਂਝ ਸਾਹਿਬ ...... ।

(ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਹ ਜੋ ਲੀਡਰ ਆਫ ਦੀ ਹਾਊਸ ਦੀਆਂ ਗੁਰਦਵਾਰੇ ਵਿਚ ਪ੍ਰਾਈਵੇਟ ਗੱਲਾਂ ਹੋਈਆਂ, ਉਹ ਹਾਊਸ ਵਿਚ ਨਹੀਂ ਆਉਣੀਆਂ ਚਾਹੀਦੀਆਂ (The talks which the leader of the House had with them privately in a Gurdwara need not be referred to in the House.) (ਤਾੜੀਆਂ)

**ਮੁੱਖ ਮੰਤਰੀ** : ਦੁਸਾਂਝ ਸਾਹਿਬ ਨੇ ਉਸ ਨਾਲ ਇਤਫਾਕ ਕੀਤਾ ਅਤੇ ਕਿਹਾ ਕਿ ਅਸੀਂ ਬਚ ਹੀ ਤਾਂ ਸਕਦੇ ਹਾਂ ਅਗਰ ਇਹ ਰੈਜ਼ੋਲਿਊਸ਼ਨ ਲਿਆਈਏ (ਵਿਘਨ)

**Sardar Amar Singh Dosanjh** : On a point of personal explanation-

**Mr. Deputy Speaker** : Let the Leader of the House continue his speech.

**ਮੁੱਖ ਮੰਤਰੀ** . ਖੈਰ, ਇਸ ਗੱਲ ਵਿਚ ਮੈਂ ਜ਼ਿਆਦਾ ਨਹੀਂ ਜਾਂਦਾ । ਮੈਂ ਰੈਜ਼ੋਲਿਊਸ਼ਨ ਲਿਆ-ਇਆ ਇਨ੍ਹਾਂ ਨੇ ਕਿਹਾ ਠੀਕ ਹੈ ਪਾਸ ਕਰੋ । (ਵਿਘਨ)

**Mr. Deputy Speaker**: Let him continue please.

**ਮੁੱਖ ਮੰਤਰੀ** : ਉਸ ਵੇਲੇ ਸੂਬੇ ਵਿਚ ਪੁਲੀਟੀਕਲ ਸਿਚੂਏਸ਼ਨ ਹੀ ਐਸੀ ਸੀ । ਕਾਂਗਰਸ ਸਰਕਾਰ ਪੰਜਾਬੀ ਸੂਬਾ ਡੀਨਾਈ ਕਰ ਰਹੀ ਸੀ । ਉਹ ਰੈਜ਼ੋਲਿਊਸ਼ਨ as a political expediency ਲਿਆਂਦਾ ਸੀ । ਹੁਣ ਸਾਡੀ ਪੰਜਾਬੀ ਸੂਬੇ ਤੋਂ ਬਿਲਕੁਲ ਤਸੱਲੀ ਹੈ ਅਤੇ ਇਸ ਨੂੰ ਵਰਕ ਕਰਾਂਗੇ । (ਤਾੜੀਆਂ)

**ਸ੍ਰੀ ਬਾਲੂ ਰਾਮ** : ਆਨ ਏ ਪੁਆਇੰਟ ਆਫ ਆਰਡਰ, ਸਰ, ਜੋ ਰੈਜ਼ੋਲਿਊਸ਼ਨ ਇਹ ਲਿਆਏ ਸਨ ਕੀ ਉਹ ਪੰਜਾਬੀ ਸੂਬੇ ਦਾ ਐਲਾਨ ਹੋਣ ਦੇ ਬਾਅਦ ਨਹੀਂ ਸੀ ਲਿਆਏ । (ਵਿਘਨ)

**Mr. Deputy Speaker**: It is no point of order.

**ਮੁਖ ਮੰਤਰੀ** : ਇਨਾਂ ਨੂੰ ਪਤਾ ਨਹੀਂ ਇਹ ਬਹੁਤ ਪਹਿਲਾਂ ਦੀ ਗਲ ਹੈ । (ਵਿਘਨ) ਫਿਰ ਮਾਸਟਰ ਤਾਰਾ ਸਿੰਘ ਦੀ ਸਪੀਚ ਦਾ ਮਾਮਲਾ ਹੈ । ਅਸੀਂ ਕਿਹਾ ਕਿ ਅਸੀਂ ਉਸ ਮਾਮਲੇ ਨੂੰ ਐਗਜ਼ਾਮਿਨ ਕਰ ਰਹੇ ਹਾਂ । (ਵਿਘਨ) ਬਤੌਰ ਚੀਫ ਮਿਨਿਸਟਰ ਮੇਰਾ ਫਰਜ਼ ਬਣਦਾ ਹੈ ਕਿ ਸਪੀਚ ਵਿਚ ਜੋ ਸਿਖ ਸਟੇਟ ਅਤੇ ਇੰਗਲਸਤਾਨ ਅਤੇ ਅਮਰੀਕਾ ਤੋਂ ਗੁਰੀਲੇ ਲਿਆਉਣ ਦੀ ਜੋ ਗਲ ਸੀ ਉਸ ਨੂੰ ਦੇਖਾਂ । ਮੈਂ ਸਮਝਦਾ ਹਾਂ ਕਿ ਮਾਸਟਰ ਤਾਰਾ ਸਿੰਘ ਹੋਰਾਂ ਨੇ ਇਸ ਤਰ੍ਹਾਂ ਦੀਆਂ ਸਪੀਚਾਂ ਕਈ ਕੀਤੀਆਂ ਹੋਣਗੀਆਂ ਜਦੋਂ ਇਹ ਟਰੈਜ਼ਰੀ ਬੈਂਚਿਜ਼ ਤੇ ਸਨ . .

**ਸਰਦਾਰ ਸਰਦਾਰ ਸਿੰਘ ਕੋਹਲੀ** : ਆਨ ਏ ਪੁਆਇੰਟ ਆਫ ਆਰਡਰ ਸਰ । ਮਾਸਟਰ ਤਾਰਾ ਸਿੰਘ ਜੀ ਨੇ ਤਰਦੀਦ ਕੀਤੀ ਹੈ ਕਿ ਇਹ ਗਲਤ ਖਬਰ ਹੈ...(ਵਿਘਨ) ਇਸ ਤਰ੍ਹਾਂ ਦੀ ਗੁਰੀਲਿਆਂ ਬਾਰੇ ਮੈਂ ਕੋਈ ਗਲ ਨਹੀਂ ਕੀਤੀ । (ਵਿਘਨ) ਉਨਾਂ ਅਖਬਾਰਾਂ ਨੇ ਸ਼ਰਾਰਤ ਕੀਤੀ ਹੈ (ਵਿਘਨ) (ਵਿਰੋਧੀ ਧਿਰ ਵਲੋਂ ਤਾੜੀਆਂ ।)

**ਸ੍ਰੀ ਡਿਪਟੀ ਸਪੀਕਰ** । ਇਹ ਪੁਆਇੰਟ ਆਫ ਆਰਡਰ ਨਹੀਂ ਹੈ । (This is no point of order.)

**ਮੁੱਖ ਮੰਤਰੀ** : ਜੋ ਕੁਝ ਪਟਿਆਲੇ ਦੇ ਆਨਰੇਬਲ ਮੈਂਬਰ ਨੇ ਕਿਹਾ ਹੈ ਉਹ ਬਿਲਕੁਲ ਠੀਕ ਹੈ, ਜਾਇਜ਼ ਹੈ । (ਤਾੜੀਆਂ) ਅਜ ਹੀ ਮਾਸਟਰ ਤਾਰਾ ਸਿੰਘ ਜੀ ਦਾ ਬਿਆਨ ਨਿਕਲਿਆ ਹੈ ਅਤੇ ਉਨ੍ਹਾਂ ਤਰਦੀਦ ਕੀਤੀ ਹੈ ਕਿ ਮੈਂ ਐਸਾ ਕੋਈ ਬਿਆਨ ਨਹੀਂ ਦਿਤਾ । ਅਖਬਾਰਾਂ ਵਾਲੇ ਜਾਣ ਬੁਝ ਕੇ ਗਲਤ ਦਸ ਰਹੇ ਹਨ ।

(ਵਿਘਨ)

**ਸਰਦਾਰ ਸਰਦਾਰ ਸਿੰਘ ਕੋਹਲੀ :** ਚੀਫ਼ ਮਿਨਿਸਟਰ ਸਾਹਿਬ ਉਨ੍ਹਾਂ ਦੇ ਖਿਲਾਫ਼ ਕੀ ਐਕਸ਼ਨ ਲੈ ਰਹੇ ਹਨ । (ਤਾੜੀਆਂ)

**ਮੁਖ ਮੰਤਰੀ :** ਜੋ ਅਖਬਾਰਾਂ ਇਸ ਤਰ੍ਹਾਂ ਦੀਆਂ ਗ਼ਲਤ ਖਬਰਾਂ ਫੈਲਾਣ ਦੀਆਂ ਜ਼ਿਮੇਦਾਰ ਹੋਣਗੀਆਂ ਉਨ੍ਹਾਂ ਦੇ ਖਿਲਾਫ ਜੋ ਕਾਨੂੰਨ ਇਜਾਜ਼ਤ ਦੇਵੇਗਾ, ਐਕਸ਼ਨ ਲਿਆ ਜਾਵੇਗਾ। ਇਨਾਂ ਨੇ ਮੇਰੀ ਗਲ ਪੂਰੀ ਨਹੀਂ ਸੁਣੀ । ਮਾਸਟਰ ਤਾਰਾ ਸਿੰਘ ਜੀ ਨੇ ਕਿਹਾ ਹੈ ਕਿ ਅਖਬਾਰ ਮੈਨੂੰ ਗਲਤ ਡਿਪਿਕਟ ਕਰ ਰਹੇ ਹਨ । ਦੋਸਾਂਝ ਜੀ ਦਾ ਕਹਿਣਾ-

**ਸਰਦਾਰ ਗਿਆਨ ਸਿੰਘ ਰਾੜੇਵਾਲਾ :** ਜਦ ਤਰਦੀਦ ਹੋ ਗਈ ਹੈ ਤਾਂ ਐਗਜ਼ਾਮਿਨ ਕੀ ਕਰ ਰਹੇ ਹਨ ?

**ਮੁਖ ਮੰਤਰੀ ;** ਲੀਡਰ ਆਫ਼ ਦੀ ਅਪੋਜ਼ੀਸ਼ਨ ਨੂੰ ਚੰਗੀ ਤਰਾਂ ਪਤਾ ਹੈ ਕਿ ਕਿਨੀਆਂ ਗੱਲਾਂ ਨੂੰ ਐਗਜ਼ਾਮਿਨ ਕਰਨਾ ਪੈਂਦਾ ਹੈ । ਪੁਛਣਾ ਪੈਂਦਾ ਹੈ ਕਿ ਲਾ ਦੀ ਕੀ ਪੁਜ਼ੀਸ਼ਨ ਹੈ ਆਦਿ ਤੇ ਅਜ ਉਨਾਂ ਨੂੰ ਇਸ ਗਲ ਦਾ ਵੀ ਪਤਾ ਨਹੀਂ ਕਿ ਐਗਜ਼ਾਮਿਨ ਕੀ ਕਰਨਾਂ ਪੈਂਦਾ ਹੈ; ਕਿਤਨੇ ਅਫਸੋਸ ਦੀ ਗਲ ਹੈ । (ਹਾਸਾ) ਮੇਰੇ ਦੋਸਤ ਸ੍ਰੀ ਬ੍ਰਿਸ਼ ਭਾਨ ਜੀ ਤਾਂ ਸਮਝਦੇ ਹੀ ਨੇ ਕਿ ਕੀ ਕੁਝ ਐਗਜ਼ਾਮਿਨ ਕਰਨਾ ਪੈਂਦਾ ਹੈ (ਹਾਸਾ) ਇਹ ਗਲ ਤਾਂ ਐਥੇ ਰਹੀ ।

ਡਿਪਟੀ ਸਪੀਕਰ ਸਾਹਿਬ, ਦੋ ਚਾਰ ਗਲਾਂ ਦੁਸਾਂਝ ਸਾਹਿਬ ਨੇ ਕਹੀਆਂ ਹਨ। ਪਹਿਲਾਂ ਉਨਾਂ ਨੂੰ ਖਤਮ ਕਰ ਲਵਾਂ (ਹਾਸਾ) । ਸਰਦਾਰ ਦਰਬਾਰਾ ਸਿੰਘ ਨੇ ਫਰਮਾਇਆ ਕਿ 5 ਏਕੜ ਤੇ ਨਹੀਂ 10 ਏਕੜ ਤੇ ਮਾਲੀਆ ਛਡ ਦਿਉ । ਮੈਂ ਉਨਾਂ ਨੂੰ ਕਹਾਂਗਾ ਕਿ ਤੁਹਾਡੀ ਪਾਰਟੀ ਤਾਂ 5 ਏਕੜ ਤੇ ਵੀ ਨਾ ਛਡ ਸਕੀ ਅਤੇ ਅਜ ਤੁਸੀਂ ਅਸਾਨੂੰ ਨਸੀਹਤ ਦੇਣ ਚਲੇ ਆਏ । 10 ਤੇ ਵੀ ਛਡ ਦਿਆਂਗੇ ਜੇਕਰ ਹਾਲਾਤ ਨੇ ਸਾਥ ਦਿਤਾ ਤਾਂ (ਪ੍ਰਸੰਸਾ) (ਵਿਘਨ)

**ਸਰਦਾਰ ਦਰਬਾਰਾ ਸਿੰਘ :** ਮੈਂ ਕਿਹਾ ਸੀ ਕਿ ਮਾਲੀਆ ਇਨਕਮ ਟੈਕਸ ਬੇਸਿਜ਼ਦੇ ਤੇ ਲਾਉ । **Mr. Deputy Speaker :** (No interruptions please).

**ਮੁਖ ਮੰਤਰੀ :** ਹੁਣ ਇਹ ਕਹਿੰਦੇ ਨੇ ਇਨਕਮ ਟੈਕਸ ਦੇ ਬੇਸਿਜ਼ ਤੇ ਲਾਉ । ਮੇਰੀ ਸਰਦਾਰ ਦਰਬਾਰਾ ਸਿੰਘ ਜੀ ਬਾਰੇ ਹਮੇਸ਼ਾ ਇਹ ਰਾਏ ਰਹੀ ਹੈ ਕਿ ਇਹ ਅਛੀ ਤਕਰੀਰ ਕਰਦੇ ਨੇ ਅਤੇ ਸੁਲਝੇ ਹੋਏ ਤਰੀਕੇ ਨਾਲ ਕਰਦੇ ਨੇ । ਇਸ ਗਲ ਲਈ ਅਸੀਂ ਕੋਸ਼ਿਸ਼ ਕਰਾਂਗੇ ਕਿ ਜੋ ਗਲਾਂ ਇਨ੍ਹਾਂ ਕਹੀਆਂ ਹਨ ਉਨ੍ਹਾਂ ਤੇ ਅਮਲ ਕੀਤਾ ਜਾ ਸਕੇ ਜਿਸ ਨਾਲ ਸੂਬੇ ਨੂੰ ਫਾਇਦਾ ਹੋਵੇ ।

ਇਕ ਗਲ ਇਨ੍ਹਾਂ ਨੇ 30 ਸਟੈਂਡਰਡ ਏਕੜ ਦੀ ਸੀਲਿੰਗ ਦੀ ਕੀਤੀ ਹੈ ਅਤੇ ਇਨ੍ਹਾਂ ਨੇ ਜਿਥੇ ਤਕ ਮੈਂ ਸਮਝਿਆ ਹਾਂ ਇਹ ਕਿਹਾ ਹੈ ਕਿ ਇਸ ਸੀਲਿੰਗ ਸਬੰਧੀ ਐਕਟ ਦੀ ਠੀਕ ਤਰ੍ਹਾਂ ਇਮਪਲੀਮੈਂਟੇਸ਼ਨ ਨਹੀਂ ਹੋ ਸਕੀ ਅਤੇ ਇਸ ਵਿਚ ਕਈ ਲੂਪਹੋਲਜ਼ ਹਨ । (ਵਿਘਨ)

**ਸਰਦਾਰ ਦਰਬਾਰਾ ਸਿੰਘ :** ਮੈਂ ਇਹ ਅਰਜ਼ ਕੀਤੀ ਸੀ ਕਿ ਸੁਪਰੀਮ ਕੋਰਟ ਨੇ ਇਸ ਸਬੰਧੀ ਆਪਣਾ ਕੋਈ ਫੈਸਲਾ ਦਿਤਾ ਹੈ, ਇਸ ਨਾਲ ਇਹ ਸਭ ਨਲੀਫ਼ਾਈ ਨਾ ਹੋ ਜਾਵੇ । ਇਸ ਸਬੰਧੀ ਲੈਜਿਸਲੇਸ਼ਨ ਲਿਆਣੀ ਚਾਹੀਦੀ ਹੈ ।

**ਮੁੱਖ ਮੰਤਰੀ** : ਮੇਰਾ ਖਿਆਲ ਹੈ ਮੈਂਬਰ ਸਾਹਿਬ ਦੀ ਇਨਫਰਮੇਸ਼ਨ ਗਲਤ ਹੈ। ਉਸ ਫੈਸਲੇ ਨੂੰ ਮੈਂ ਦੇਖਿਆ ਹੈ ਉਸ ਵਿਚ ਉਨ੍ਹਾਂ ਨੇ ਅਗਾਂਹ ਵਾਸਤੇ ਕਿਹਾ ਹੈ ਅਤੇ ਉਸ ਹੁਕਮ ਨੂੰ ਰੀਟ੍ਰਾਸਪੈਕਟਿਵ ਇਫੈਕਟ ਨਹੀਂ ਦਿਤਾ। ਕਿਉਂਕਿ ਉਨ੍ਹਾਂ ਦਾ ਖਿਆਲ ਸੀ ਕਿ ਇਸ ਤਰ੍ਹਾਂ ਕਰਨ ਨਾਲ ਦੇਸ਼ ਵਿਚ ਖਲਬਲੀ ਮਚ ਜਾਵੇਗੀ ਅਗਾਂਹ ਵਾਸਤੇ ਕਿਹਾ ਹੈ ਕਿ ਫੰਡੇਮੈਂਟਲ ਰਾਈਟਸ ਬਾਰੇ ਪਾਰਲੀਮੈਂਟ ਕੋਈ ਲੈਜਿਸਲੇਸ਼ਨ ਨਹੀਂ ਕਰ ਸਕਦੀ। ਅਸੀਂ ਇਸ ਗਲ ਨੂੰ ਵੀ ਹੋਰ ਐਗਜ਼ਾਮਿਨ ਕਰ ਲਵਾਂਗੇ।

ਟਰੈਕਟਰਾਂ ਦੇ ਮੁਤਾਲਿਕ ਇਨਾਂ ਨੇ ਕਿਹਾ ਹੈ। ਇਸ ਬਾਰੇ ਇਹ ਅਰਜ਼ ਹੈ ਕਿ ਜਦ ਮੈਂ ਅਪੋਜ਼ੀਸ਼ਨ ਵਿਚ ਸਾਂ ਤਾਂ ਵੀ ਪ੍ਰਾਇਮ ਮਨਿਸਟਰ ਸਾਹਿਬ ਨੂੰ ਲਿਖਿਆ ਸੀ ਕਿ ਟਰੈਕਟਰ ਬਹੁਤ ਮਹਿੰਗੇ ਹਨ ਇਸ ਲਈ ਗਰੀਬ ਕਿਸਾਨ ਇਸ ਨੂੰ ਖਰੀਦ ਨਹੀਂ ਸਕਦਾ ਇਸ ਦਾ ਰੇਟ ਸਸਤਾ ਹੋਣਾ ਚਾਹੀਦਾ ਹੈ। ਕਈ ਸਟੇਟਾਂ ਵਿਚ ਤਾਂ ਇਹ ਹਾਲਤ ਹੈ ਕਿ ਟਰੈਕਟਰ ਕੂੜਾ ਢੋਣ ਲਈ ਵਰਤੇ ਜਾਂਦੇ ਹਨ ਪਰ ਇਥੇ ਖੇਤੀ ਲਈ ਵੀ ਨਹੀਂ ਮਿਲਦੇ। ਉਨ੍ਹਾਂ ਨੇ ਵੀ ਇਸ ਗਲ ਨੂੰ ਮਨਿਆਂ ਕਿ ਕੀਮਤ ਬਹੁਤ ਜ਼ਿਆਦਾ ਹੈ। ਮੈਂ ਇਹ ਵੀ ਕਿਹਾ ਸੀ ਕਿ ਇਸ ਨੂੰ ਸਬਸੀਡਾਈਜ਼ ਕੀਤਾ ਜਾਵੇ। ਕਾਂਗਰਸ ਦੀ ਸਰਕਾਰ ਦੀਆਂ ਕਈ ਮਜਬੂਰੀਆਂ ਸਨ ਜਿਨਾਂ ਕਾਰਨ ਇਹ ਟਰੈਕਟਰਾਂ ਦੀਆਂ ਕੀਮਤਾਂ ਨੂੰ ਘਟਾ ਨਾ ਸਕੀ। ਅਸੀਂ ਉਨਾਂ ਮਜਬੂਰੀਆਂ ਨੂੰ ਸਮਝਦੇ ਹਾਂ। ਹੋ ਸਕਦਾ ਹੈ ਕਿ ਇਹ ਉਨ੍ਹਾਂ ਮਜ਼ਬੂਰੀਆਂ ਨੂੰ ਬੋਲਡਲੀ ਇਥੇ ਨਾ ਮੰਨਣ ਕਿ ਕੀ ਮਜਬੂਰੀਆਂ ਸਨ ਜਿਹੜੀਆਂ ਇਨ੍ਹਾਂ ਦੇ ਸਦੇਰਾਹ ਰਹੀਆਂ। ਇਨਾਂ ਦੀ ਹਕੂਮਤ ਸੀ ਇਹ ਜੋ ਚਾਹੁੰਦੇ ਸੈਂਟਰ ਪਾਸੋਂ ਕਰਾ ਸਕਦੇ ਸਨ ਪਰ ਇਹ ਨਹੀਂ ਕਰਵਾ ਸਕੇ। ਅਸੀਂ ਇਸ ਪਖ ਵਲ ਧਿਆਨ ਦੇ ਰਹੇ ਹਾਂ। ਇਸ ਦਾ ਨਿਰਭਰ ਸੈਂਟਰ ਦੀ ਫੂਡ ਪਾਲੇਸੀ ਤੇ ਬਹੁਤ ਹੈ ਇਸ ਵਾਸਤੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਸਾਡਾ ਮਨ ਬਹੁਤ ਕਲੀਅਰ ਹੈ ਅਤੇ ਅਸੀਂ ਹਰ ਤਰ੍ਹਾਂ ਐਗਰੀਕਲਚਰ ਨੂੰ ਤਰੱਕੀ ਦੇਣਾ ਚਾਹੁੰਦੇ ਹਾਂ। ਇਨ੍ਹਾਂ ਦੀ ਤਾਂ ਮਜਬੂਰੀ ਸੀ ਕਿ ਹਰ ਕੰਮ ਲਈ ਇਨਾਂ ਨੂੰ ਦਿਲੀ ਜਾਣਾ ਪੈਂਦਾ ਸੀ ਕਿਉਂਕਿ ਇਨ੍ਹਾਂ ਦੀ ਹਾਈ ਕਮਾਂਡ ਉਥੇ ਸੀ ਪਰ ਅਸਾਡੀ ਹਾਈ ਕਮਾਂਡ ਦਿਲੀ ਨਹੀਂ, ਅਸਾਨੂੰ ਦਿਲੀ ਜਾਣ ਦੀ ਲੋੜ ਨਹੀਂ।

**ਪੰਡਤ ਮੋਹਨ ਲਾਲ** : ਤੁਹਾਨੂੰ ਅੰਮ੍ਰਿਤਸਰ ਜੋ ਜਾਣ ਦੀ ਲੋੜ ਹੈ। ਔਰ ਅੰਮ੍ਰਿਤਸਰ ਤੇ ਦਿਲੀ ਦਾ ਫਾਸਲਾ ਇਕੋ ਜਿਨਾ ਹੀ ਹੈ। (ਹਾਸਾ)

**ਮੁੱਖ ਮੰਤਰੀ** : ਇਨਾਂ ਨੇ ਅਸਾਨੂੰ ਲੈਟ ਡਾਊਨ ਕੀਤਾ ਜਦ ਰੀਆਰਗੇਨਾਈਜੇਸ਼ਨ ਕੀਤੀ ਗਈ। (ਵਿਘਨ)

**ਸਰਦਾਰ ਦਰਬਾਰਾ ਸਿੰਘ** : ਕਾਂਗੜੇ ਨੂੰ ਹੁਣ ਲੈ ਲਉ। (ਵਿਘਨ)

**ਮੁੱਖ ਮੰਤਰੀ** : ਅਸੀ ਤਾਂ ਹੁਣ ਵੀ ਕਾਂਗੜਾ ਲੈਣ ਨੂੰ ਤਿਆਰ ਹਾਂ।

**ਚੌਧਰੀ ਸੁੰਦਰ ਸਿੰਘ** : ਇਨਾਂ ਹੀ ਬੇੜਾ ਡੋਬਿਆ ਹੈ (ਹਾਸਾ)

**ਮੁਖ ਮੰਤਰੀ**: ਮੈਂ ਤਾਂ ਕਿਹਾ ਸੀ ਕਿ ਚੌਧਰੀ ਸੁੰਦਰ ਸਿੰਘ ਨੂੰ ਚੀਫ ਮਨਿਸਟਰ ਬਣਾ ਦਿਉ ਪਰ ਕਾਂਗਰਸ ਸਰਕਾਰ ਨੇ ਮੇਰੀ ਗੱਲ ਨਾ ਮੰਨੀ।

**ਚੌਧਰੀ ਸੁੰਦਰ ਸਿੰਘ** : ਮੈਨੂੰ ਇਹ ਚੀਫ ਮਨਿਸਟਰ ਬਨਾਣ ਮੈਂ ਅਜ ਆਣ ਨੂੰ ਤਿਆਰ ਹਾਂ। (ਵਿਘਨ), । (ਹਾਸਾ)

**ਮੁਖ ਮੰਤਰੀ** : ਜੇਕਰ ਇਹ ਆਣ ਤਾਂ ਮੈਂ ਹਟ ਜਾਵਾਂਗਾ, ਇਹ ਆਉਣ ਤਾਂ ਸਹੀ। (ਹਾਸਾ)

**ਪੰਡਤ ਮੋਹਨ ਲਾਲ :** ਇਸ ਗਲ ਤੇ ਪਕੇ ਰਿਹਾ ਜੇ । ਇਹ ਤੁਸੀਂ ਇਸ ਹਾਊਸ ਵਿਚ ਅਸ਼ੋਰੈਂਸ ਦਿਤੀ ਹੈ ਕਿ ਇਨਾਂ ਨੂੰ ਸੁਖ ਮੰਤਰੀ ਬਣਾ ਦਿਉਗੇ । (ਹਾਸਾ)

**ਚੌਧਰੀ ਸੁੰਦਰ ਸਿੰਘ :** ਡਿਪਟੀ ਸਪੀਕਰ ਸਾਹਿਬ, ਇਹ ਹਮੇਸ਼ਾ ਮੈਨੂੰ ਕਹਿੰਦੇ ਰਹੇ ਕਿ ਤੈਨੂੰ ਚੀਫ ਮਨਿਸ਼ਟਰ ਬਣਾਵਾਂਗੇ ਪਰ ਜਦ ਵਾਰੀ ਆਈ ਝਟ ਆਪ ਚੀਫ ਮਨਿਸਟਰ ਬਣ ਗਏ ਮੈਨੂੰ ਪੁਛਿਆ ਤਕ ਨਹੀਂ । (ਹਾਸਾ)

**ਮੁੱਖ ਮੰਤਰੀ :** ਜੋ ਇਨ੍ਹਾਂ ਨੇ ਸਕੀਮਾਂ ਅਤੇ ਸੁਝਾਵ ਦਿਤੇ ਹਨ ਇਨ੍ਹਾਂ ਨੂੰ ਮੈਂ ਸਦਾ ਮੰਨਣ ਨੂੰ ਤਿਆਰ ਹਾਂ ਜੇਕਰ ਇਨ੍ਹਾਂ ਨਾਲ ਸੂਬੇ ਦੀ ਬੇਹਤਰੀ ਹੁੰਦੀ ਹੋਈ ਤਾਂ । ਪਰ ਇਹ ਆਪ ਤਾਂ ਕੁਝ ਕਰ ਨਹੀਂ ਸਕੇ ਅਤੇ ਵਜ਼ੀਰੀਆਂ ਪਿਛੇ ਪਏ ਰਹੇ । ਹੁਣ ਹੀ, ਡਿਪਟੀ ਸਪੀਕਰ ਸਾਹਿਬ, ਤੁਸੀਂ ਡੀਮਾਂਸਟਰੇਸ਼ਨ ਵੇਖ ਲਈ ਹੈ ਅਤੇ ਮੇਰੀ ਗਲ ਸਾਬਤ ਹੋ ਗਈ ਹੈ ਕਿ ਜ਼ਰਾ ਵਜ਼ੀਰੀ ਦਿਉ, ਇਹ ਝਟ ਤਿਆਰ ਹਨ, ਇਨ੍ਹਾਂ ਦੀ ਵਜ਼ੀਰ ਬਣਨ ਦੀ ਖਾਹਿਸ਼ ਅਜੇ ਤਕ ਪ੍ਰਸਿਸਟ ਕਰ ਰਹੀ ਹੈ । (ਵਿਘਨ)

**ਸ੍ਰੀ ਡਿਪਟੀ ਸਪੀਕਰ :** ਫਿਨਾਂਸ ਮਨਿਸਟਰ ਸਾਹਿਬ ਨੇ ਬੋਲਣਾ ਹੈ ਅਤੇ ਸ਼ਮਾਂ ਥੋੜਾਂ ਰਹਿ ਗਿਆ ਹੈ ਇਸ ਲਈ ਜੇਕਰ ਤੁਸੀਂ ਵਾਈਂਡ ਅਪ ਕਰ ਦਿਉ ਤਾਂ ਚੰਗਾ ਹੋਵੇਗਾ । (The Finance Minister is also to reply to the debate but the time at our disposal is short. Therefore, it would be better if the Chief Minister were to wind up)

**ਮੁਖ ਮੰਤਰੀ :** ਮੈਂ ਤਾਂ ਸਿਰਫ ਇਕ ਹੀ ਗਲ ਕਹਿਣੀ ਹੈ ਕਿ ਅਸਾਡੇ ਦਿਲ ਵਿਚ ਪੰਜਾਬ ਦੀ ਬੇਹਤਰੀ ਲਈ ਤੜਪ ਹੈ ਅਤੇ ਅਸੀਂ ਪੰਜਾਬ ਨੂੰ ਪਰਾਸਪਰ ਵੇਖਣਾ ਚਾਹੁੰਦੇ ਹਾਂ । ਇਹ ਮੇਰੀ ਹੀ ਨਹੀਂ ਅਸਾਡੇ ਸਾਰਿਆਂ ਦੀ ਖਾਹਿਸ਼ ਹੈ ਕਿ ਪੰਜਾਬ ਨੂੰ ਇਕ ਤਕੜਾ ਸੂਬਾ ਬਣਾਇਆ ਜਾਵੇ । ਮੈਂ ਸਮਝਦਾ ਹਾਂ ਕਿ ਪੰਜਾਬ ਇਕ ਅਜਿਹੀ ਸਟੇਟ ਨੂੰ ਜਿਸ ਨੂੰ ਨਿਗਲੈਕਟ ਨਹੀਂ ਕੀਤਾ ਜਾ ਸਕਦਾ, ਇਸ ਨੂੰ ਅਸੀਂ ਇਕ ਬਹਿਸ਼ਤ ਦਾ ਨਮੂਨਾ ਬਨਾਣਾ ਚਾਹੁੰਦੇ ਹਾਂ । ਇਸ ਲਈ ਅਸਾਨੂੰ ਆਪੋਜ਼ੀਸ਼ਨ ਅਤੇ ਟ੍ਰੇਜ਼ਰੀ ਬੈਂਚਾਂ ਨੂੰ ਜੁੜ ਕੇ ਉਸ਼ਾਰੀ ਦੇ ਕੰਮ ਵਿਚ ਹਿਸਾ ਪਾਣਾ ਚਾਹੀਦਾ ਏ ਤਾਂ ਕਿ ਪੰਜਾਬ ਨੂੰ ਉਚਿਆਂ ਲਿਜਾਇਆ ਜ਼ਾ ਸਕੇ ਅਤੇ ਪਜਾਬ ਦੀ ਫਿਜ਼ਾ ਨੂੰ ਦਰੁਸਤ ਕੀਤਾ ਜਾ ਸਕੇ । ਮੈਂ ਅਪੋਜ਼ੀਸ਼ਨ ਪਾਸ ਅਪੀਲ ਕਰਾਂਗਾ ਕਿ ਅਸਾਡਾ ਸਾਰਿਆਂ ਦਾ ਫ਼ਰਜ਼ ਬਣਦਾ ਹੈ ਕਿ ਪੰਜਾਬ ਨੂੰ ਉਚਾ ਲੈ ਜਾਈਏ। ਇਸ ਲਈ ਇਥੇ ਹੁਣ ਵਧੇਰੇ ਡਰਟੀ ਲਿਨਨ ਧੋਣ ਦੀ ਲੋੜ ਨਹੀਂ ਅਤੇ ਮਿਲਵਰਤਣ ਦੇਣ ਦੀ ਲੋੜ ਹੈ । ਪੰਜਾਬ ਦਾ ਇਹ ਫ਼ਰੰਟ ਟੁਟ ਨਹੀਂ ਸਕਦਾ ਅਤੇ ਪੰਜਾਬ ਆਪਣੀ ਥਾਂ ਤੇ ਕਾਇਮ ਹੈ ਅਤੇ ਇਸ ਦੀ ਹਕੂਮਤ ਵੀ ।

ਪੰਜਾਬ ਟੁਟ ਨਹੀਂ ਸਕਦਾ, ਮੇਰਾ ਭਾਵ ਪੰਜਾਬੀ ਸੂਬੇ ਤੋਂ ਹੈ । ਇਹ ਹੁਣ ਬਣ ਗਿਆ ਹੈ ਇਸ ਲਈ ਇਸ ਨੇ ਕਾਇਮ ਰਹਿਣਾ ਹੈ । ਇਹ ਠੀਕ ਹੈ ਇਸ ਵਿਚ ਕਾਂਗੜਾ ਨਹੀਂ ਰਿਹਾ ਇਸ਼ ਨੂੰ ਹੁਣ ਵੀ welcome ਕਰ ਲਵਾਂਗੇ । ਅਸੀਂ ਇਸ ਸੂਬੇ ਨੂੰ ਸਟ੍ਰਾਂਗ ਕਰਨਾ ਹੈ, ਇਸ ਲਈ ਮੈਂ ਅਪੀਲ ਕਰਾਂਗਾ ਕਿ ਅਸ਼ਾਨੂੰ ਕੰਸਟ੍ਰਕਟਿਵ ਕੰਮ ਕਰਨਾ ਚਾਹੀਦਾ ਹੈ ਬਜਾਏ ਇਕ ਦੂਜੇ ਨੂੰ ਗਾਲਾਂ ਕਢਣ ਦੇ ਹਾਊਸ ਦੇ ਡੈਕੋਰਮ ਨੂੰ ਕਾਇਮ ਰਖਣਾ ਚਾਹੀਦਾ ਹੈ । ਇਨ੍ਹਾ ਸ਼ਬਦਾਂ ਨਾਲ ਮੈਂ ਆਪ ਪਾਸੋਂ ਖਿਮਾਂ ਮੰਗਦਾ ਹਾਂ ।

श्री प्रबोध चंदर: आन ए प्वाइंट आफ आर्डर, सर । मेरा प्वायंट आफ आर्डर यह है कि लीडर आफ दी हाउस नें जो कमेटी बनाई है मैं समझता हूं किसी

के गनाहों पर पर्दा पोशी करने के लिये बनाई गई है । हम समझते हैं कि अगर पड़ताल ही करवानी है तो किसी सुप्रीम कोर्ट के जज के पास या किसी ऐसी बाडी के पास जो गवर्नमेंट के इन्फलुयेंस में ना हो उसे ही यह इन्क्वायरी देनी चाहिए । यह खुद ही मुजरिम हैं और खुद ही मुनसिफ बने बैठे हैं ।

**Mr. Deputy Speaker** : This is no point of order.

**Shri Prabodh Chandra** : This Committee is no Committee.

खुद ही मुनसिफ और खुद ही मुजरिम—इन्साफ कैसे हो सकता है । लीडर आफ दी हाउस अकेले जज लगें हम आपके आगे सारे अल्जाम ले आवेंगे ।

**ਲੋਕ ਕਾਰਜ ਅਤੇ ਵਿਦਿਆ ਮੰਤਰੀ:** ਜੇਕਰ ਉਨ੍ਹਾਂ ਦੇ ਵਿਚ ਜੁਰਅਤ ਹੈ ਤਾਂ ਉਹ ਹਾਊਸ ਤੋਂ ਬਾਹਰ ਹੋਕੇ ਮੇਰੇ ਤੇ ਇਲਜ਼ਾਮ ਲਗਾਉਣ । ਮੈਂ ਸ਼ਰਤੀਆ ਕਹਿੰਦਾ ਹਾਂ ਕਿ ਮੈਂ ਕੇਸ ਕੋਰਟ ਵਿਚ ਲੈਕੇ ਜਾਵਾਂਗਾ ।

ਸ੍ਰੀ ਪ੍ਰਬੋਧ ਚੰਦਰ : ਸਾਡੇ ਕੋਲ ਚਾਰਜਿਜ਼ ਹਨ ਤਾਂ ਕਹਿਦੇ ਹਾਂ ਤੁਹਾਡੇ ਕੋਲ ਹੋਣ ਤਾਂ ਹੀ ਲਿਆ ਸਕੋਗੇ ।

**ਲੋਕ ਕਾਰਜ ਅਤੇ ਵਿਦਿਆ ਮੰਤਰੀ :** ਬੇਫਿਕਰ ਰਹੋ, ਮੇਰੇ ਪਾਸ ਇਕ ਸ਼ਿਕਾਇਤ ਆਈ ਹੈ ਕਿ ਕੁਝ ਪੰਚਾਇਤ ਦੀ ਜ਼ਮੀਨ ਖਰੀਦਣੀ ਸੀ ਨੌਂ ਸੌ ਰੁਪਏ ਵਿਚ, ਬਹੁਤ ਸਾਰੀ ਜ਼ਮੀਨ ਪੰਚਾਇਤ ਦੇ ਕਬਜ਼ੇ ਵਿਚ ਸੀ । ਇਸ ਸਬੰਧ ਵਿਚ ਇਕ ਸ਼ਿਕਾਇਤ ਆਈ ਹੈ, ਜੇ ਇਸ ਵਿਚ ਕੁਝ ਸਦਾਕਤ ਹੋਈ ਤਾਂ ਫਿਕਰ ਨਾ ਕਰੋ, ਸ਼ਰਤੀਆ ਤੌਰ ਤੇ ਇਹ ਕੇਸ ਟਰੀਬੀਊਨਲ ਦੇ ਸਪੁਰਦ ਕਰ ਦਿਆਂਗੇ ।

**ਗਿਆਨੀ ਬਖ਼ਤਾਵਰ ਸਿੰਘ** (ਗੁਰੂ ਹਰ ਸਹਾਏ) : ਸਤਿਕਾਰ ਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਸਰਕਾਰ ਦੀ ਤਵਜੋ ਇਸ ਪਾਸੇ ਵਲ ਦਵਾਉਣੀ ਚਾਹੁੰਦਾ ਹਾਂ ਕਿ ਇਥੇ ਇਹ ਕਿਹਾ ਜਾ ਰਿਹਾ ਹੈ ਕਿ ਪਹਿਲੀ ਸਰਕਾਰ ਨੇ ਇਥੇ ਕੁਝ ਨਹੀਂ ਕੀਤਾ । ਮੈਂ ਡਿਪਟੀ ਸਪੀਕਰ ਸਾਹਿਬ ਤੁਹਾਡੇ ਰਾਹੀਂ ਦਸਣਾਂ ਚਾਹੁੰਦਾ ਹਾਂ ਕਿ ਇਸ ਵਿਚ ਸ਼ਕ ਨਹੀਂ ਕਿ ਸਾਡੀ ਸਰਕਾਰੀ ਮਸ਼ੀਨਰੀ ਵਿਚ ਕੁਝ ਅੰਗਰੇਜ਼ ਵੇਲੇ ਦੀਆਂ ਕੁਰੀਤੀਆਂ ਕਰ ਕੇ ਅਤੇ ਕੁਝ ਹੁਣ ਵੇਲੇ ਦੀਆਂ ਕੁਰੀਤੀਆਂ ਕਰਕੇ 20 ਸਾਲ ਤੋਂ ਬੜੀਆਂ ਕਮਜ਼ੋਰੀਆਂ ਆ ਗਈਆਂ ਹਨ । ਉਨ੍ਹਾਂ ਨੂੰ ਆਪਣੇ ਫਰਾਇਜ਼ ਦਾ, ਉਨ੍ਹਾਂ ਨੂੰ ਆਪਣੀਆਂ ਜ਼ਿੰਮੇਵਾਰੀਆਂ ਦਾ ਬੜਾ ਅਹਿਸਾਸ ਹੈ । ਸਾਡੇ ਆਪਣੇ ਹਾਊਸ ਦੀ ਇਹ ਹਾਲਤ ਹੈ ਕਿ ਮੈਂਬਰ ਸਾਹਿਬਾਨ ਨੇ ਵੀ ਇਸ ਹਾਊਸ ਨੂੰ ਮਡੀ ਮਾਰਕਿਟ ਬਣਾਇਆ ਹੋਇਆ ਹੈ । ਇਸ ਤਰ੍ਹਾਂ ਦੇ ਵਾਕਿਆਤ ਨੇ ਅਜ ਹਿੰਦੁਸਤਾਨ ਨੂੰ ਸਾਰੀ ਦੁਨੀਆਂ ਦੇ ਵਿਚ ਬਦਨਾਮ ਕੀਤਾ ਹੋਇਆ ਹੈ । ਮੈਂਬਰ ਸਾਹਿਬਾਨ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਕ ਇਕ ਦਿਨ ਦਾ ਖਰਚਾ ਜਿਹੜਾ ਇਸ ਹਾਊਸ ਨੂੰ ਝਲਣਾ ਪੈਂਦਾ ਹੈ ਉਹ ਕਿਤਨਾ ਹੈ। ਇਹ ਨਿਰਾ ਲੋਕਾਂ ਦਾ ਖ਼ੂਨ ਹੈ । ਮੈਂ ਹੋਰ ਕੁਝ ਨਾ ਕਹਿੰਦੇ ਹੋਏ ਇਹੋ ਕਹਾਂਗਾ ਕਿ ਤੁਸੀਂ ਬਜਾਏ ਇਸ ਦੇ ਕਿ ਲੋਕਾਂ ਦੀ ਗਾੜ੍ਹੇ ਪਸੀਨੇ ਦੀ ਕਮਾਈ ਦਾ ਪੈਸਾ ਜ਼ਾਇਆ ਨ ਕਰੋ ਏਥੇ ਬੈਠ ਕੇ ਉਨਾਂ ਦੇ ਭਲੇ ਲਈ ਸੋਚਦੇ ਹੋਏ ਜਨਤਾ ਦੀ ਸੇਵਾ ਕਰੋ । ਮੈਂ ਇਹ ਗਲ ਸਚ ਕਹਿੰਦਾ ਹਾਂ ਅਤੇ ਦੁਖੀ ਹਿਰਦੇ ਨਾਲ ਕਹਿੰਦਾ ਹਾਂ । ਮੰਤਰੀ ਜੀ ਨੇ ਜਿਹੜਾ ਇਹ ਖਰਚ ਦਾ ਨਕਸ਼ਾ ਏਥੇ ਰਖਿਆ ਹੈ ਮੈਂ ਇਹ ਬੜੇ ਗੌਰ ਦੇ ਨਾਲ ਪੜ੍ਹਿਆ ਹੈ ਪਰ ਇਸ ਵਿਚ ਕੁਝ ਐਸੀਆਂ ਗਲਾਂ ਹਨ ਜਿਹੜੀਆਂ ਕਿ ਜਨਤਾ ਦੇ

(ਗਿਆਨੀ ਬਖਤਾਵਰ ਸਿੰਘ)

ਹਿੱਤਾਂ ਦੇ ਵਿਰੁੱਧ ਹਨ । ਇਹ ਗਲ ਠੀਕ ਹੈ ਕਿ ਤੁਸੀਂ 5 ਏਕੜ ਜ਼ਮੀਨ ਦੇ ਮਾਲਕ ਦਾ ਮਾਲੀਆ ਮੁਆਫ ਕਰ ਦਿਤਾ ਹੈ ਮੈਂ ਸਮਝਦਾ ਹਾਂ ਕਿ ਇਹ ਕੋਈ ਬਹੁਤ ਛੋਟਾ ਨਹੀਂ ਹੈ ਇਹ ਵਧ ਕੀਤੀ ਜਾਂ ਸਕਦੀ ਸੀ ।

ਜਿਥੋਂ ਤਕ ਵਸੂਲੀ ਦਾ ਢੰਗ ਅਪਣਾਇਆ ਗਿਆ ਹੈ ਉਹ ਗਰੀਬ ਲੋਕਾਂ ਲਈ ਬੜੀ ਮੁਸ਼ਕਲ ਬਣ ਜਾਵੇਗਾ ਇਸ ਦੇ ਵਿਚ ਉਨ੍ਹਾਂ ਮਜਦੂਰ ਅਤੇ ਮੁਜਾਰੇ ਲੋਕਾਂ ਵਿਚ ਜਿਨ੍ਹਾਂ ਦੀ ਗਰੀਬੀ ਕਾਰਨ ਬੁਰੀ ਹਾਲਤ ਹੈ ਬੜੀ ਬੇਚੈਨੀ ਪਾਈ ਜਾਂਦੀ ਹੈ । ਮੁਜ਼ਾਰਿਆਂ ਨੂੰ ਜ਼ਮੀਨਾਂ ਦੇਣ ਦਾ ਵੀ ਇਕ ਭਾਰੀ ਪਰਾਬਲਮ ਹੈ । ਮੈਂ ਅਜੇ ਤਕ ਨਹੀਂ ਸਮਝ ਸਕਿਆ ਕਿ ਇਹ ਜ਼ਮੀਨਾਂ ਦੇਣੀਆਂ ਕਿਸ ਨੂੰ ਚਾਹੁੰਦੇ ਹਨ । ਮੈਂ ਲੈਂਡ ਟੂ ਦੀ ਟਿਲਰ ਦਾ ਨਾਰਾ 1957 ਦੇ ਵਿਚ ਲਾਇਆ ਸੀ, ਜਦੋਂ ਕਿ ਮੇਰੇ ਮੁਹਤਰਿਮ ਦੋਸਤ ਕਾਮਰੇਡ ਅਛਰ ਸਿੰਘ ਛੀਨਾ ਨੇ ਉਨ੍ਹਾਂ ਲੋਕਾਂ ਨੂੰ 5-5 ਏਕੜ ਜ਼ਮੀਨ ਦੇਣ ਬਾਰੇ ਕਿਹਾ ਸੀ, ਮੈਂ ਭਾਵੇਂ ਉਨ੍ਹਾਂ ਦਿਨਾਂ ਵਿਚ ਟਰੈਜ਼ਰੀ ਬੈਂਚਿਜ਼ ਤੇ ਸੀ ਮੈਂ ਆਪਣੀ ਵੋਟ ਕਮਿਊਨਿਸਟ ਪਾਰਟੀ ਨੂੰ ਦਿਤੀ ਸੀ ਅਤੇ ਲੈਂਡ ਟੂ ਦੀ ਟਿਲਰ ਦਾ ਨਾਹਰਾ ਲਾਇਆ ਸੀ । ਅਜ ਅਸੀਂ ਅਨਾਜ ਲਈ ਤਰਸਦੇ ਹਾਂ ਅਤੇ ਹਰ ਸਾਲ ਅਮਰੀਕਾ ਤੋਂ ਮੰਗ ਕਰਦੇ ਹਾਂ। ਮੈਂ ਸਮਝਦਾ ਹਾਂ ਕਿ ਸਾਨੂੰ ਇਕ ਇਕ ਏਕੜ ਜ਼ਮੀਨ ਕੋਠੀਆਂ ਲਈ ਛਡਣ ਦੀ ਥਾਂ ਸਾਰੀ ਦੀ ਸਾਰੀ ਐਕੁਆਇਰ ਕਰਨੀ ਚਾਹੀਦੀ ਹੈ ਅਤੇ ਉਸ ਕਿਸਾਨ ਮਜ਼ਦੂਰ ਨੂੰ ਦੇਣੀ ਚਾਹੀਦੀ ਹੈ ਜਿਹੜਾ ਵੇਹਲਾ ਫਿਰਦਾ ਹੈ । ਉਹ ਤੁਹਾਡੇ ਤਰਲੇ ਕਰਦਾ ਹੈ ਕਿ ਤੁਸੀਂ ਮੈਨੂੰ ਜ਼ਮੀਨ ਦਿਉ ਮੈਂ ਉਪਜ ਕਰਕੇ ਵਿਖਾਵਾਂ ।

ਇਸੇ ਤਰਾਂ ਸਰਕਾਰੀ ਮਸ਼ੀਨਰੀ ਵਿਚ ਰਿਆਇਤਾਂ ਕਰਕੇ ਤੁਸੀਂ ਪੀ.ਸੀ.ਐਸ. ਅਫਸਰਾਂ ਅਤੇ ਹੋਰ ਵਡੇ ਵਡੇ ਅਫਸਰਾਂ ਦੀਆਂ ਤਨਖਾਹਾਂ ਵਿਚ ਵਾਧਾ ਤਾਂ ਕਰ ਸਕਦੇ ਹੋ ਪਰ ਉਨ੍ਹਾਂ ਲੋਕਾਂ ਨਾਲ ਧਕਾ ਕਰਦੇ ਹੋ ਜਿਹੜੇ ਗਰੀਬ ਕਲਰਕ ਹਨ ਅਤੇ ਦਿਨ ਰਾਤ ਤੁਹਾਡੇ ਕੰਮ ਕਰਦੇ ਹਨ । ਸੈਕਟਰੀਏਟ ਅਤੇ ਦੂਸਰੇ ਜੁਡੀਸ਼ਰੀ ਦੇ ਦਫਤਰਾਂ ਵਿਚ ਜਾਕੇ ਵੇਖੋ ਇਹ ਲੋਕ ਕਿਵੇਂ ਡਿਕਟੇਟਰ ਬਣੇ ਬੈਠੇ ਹਨ । ਤੁਹਾਨੂੰ ਉਨ੍ਹਾਂ ਦੀ ਸੇਫਟੀ ਦਾ ਖਿਆਲ ਕਰਨਾ ਚਾਹੀਦਾ ਹੈ। ਕਈ ਜਗਾ ਇਨਤਕਾਮ ਦੇ ਜਜ਼ਬੇ ਵਿਚ ਉਨ੍ਹਾਂ ਲੋਕਾਂ ਨਾਲ ਇਹ ਅਫਸਰ ਧਕਾ ਕਰਦੇ ਹਨ । ਮੈਂ ਹਾਊਸ ਦੇ ਮੈਂਬਰ ਸਾਹਿਬਾਨ ਨੂੰ ਆਪਣੀ ਪੁਜ਼ੀਸ਼ਨ ਦਸ ਦੇਣਾ ਚਾਹੁੰਦਾ ਹਾਂ ਕਿ ਕਈ ਗਲਾਂ ਇਸ ਕਿਸਮ ਦੀਆਂ ਮੇਰੇ ਨੋਟਿਸ ਵਿਚ ਆਈਆਂ ਹਨ। ਮੈਂ ਗੱਲਾਂ ਤਾਂ ਬਹੁਤ ਕਰਨੀਆਂ ਸਨ ਪਰ ਟਾਇਮ ਨਹੀਂ ਹੈ । (ਕੁਝ ਮੈਂਬਰਜ : ਬੋਲੋ ਜੀ ਅਜੇ ਹੋਰ ਬੋਲੋ) ਅਜ ਮਜ਼ਬ ਦੇ ਨਾਉਂ ਤੇ ਜਿਹੜੀਆਂ ਵੱਟਾਂ ਵਾਹੀਆਂ ਹੋਈਆਂ ਹਨ——ਇਹ ਹਿੰਦੂ ਹੈ ਇਹ ਸਿਖ ਹੈ । ਮੈਂ ਸਮਝਦਾ ਹਾਂ ਇਹ ਇਨ੍ਹਾਂ ਨੇ ਲੁਟਣ ਖਾਣ ਦਾ ਢੰਗ ਬਣਾਇਆ ਹੋਇਆ ਹੈ, ਨਹੀਂ ਤਾਂ ਗੁਰੂ ਸਾਹਿਬ ਨੇ ਸਾਫ ਲਿਖਿਆ ਹੈ—

ਦਿਉਰਾ ਉ ਮਸੀਤ ਸੋਈ, ਪੂਜਾ ਉ ਨਮਾਜ਼ ਓਹੀ,
ਮਾਨਸ ਸਭੈ ਏਕ ਬਹਿ ਏਕ ਕਾ ਪ੍ਰਭਾਉ ਹੈ ।

ਅੱਗ ਲਾ ਛੱਡੀ ਇਨ੍ਹਾਂ ਖੁਦਗਰਜ਼ਾਂ ਨੇ, ਮੇਰੇ ਇਸ ਪੰਜਾਬ ਅੰਦਰ, ਇਸ ਹਿੰਦੁਸਤਾਨ ਦੇ ਅੰਦਰ ਸਿਰਫ ਆਪਣੀ ਹਵਸ ਪੂਰੀ ਕਰਨ ਲਈ । ਇਨਾਂ ਲਫਜ਼ਾਂ ਨਾਲ ਬਹੁਤਾ ਨਾ ਕਹਿੰਦਾ ਹੋਇਆ ਮੈਂ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ ।

**ਵਿਤ ਮੰਤਰੀ (ਡਾਕਟਰ ਬਲਦੇਵ ਪ੍ਰਕਾਸ਼) :** ਡਿਪਟੀ ਸਪੀਕਰ ਸਾਹਿਬ, ਤਿਨਾਂ ਮਹੀਨਿਆਂ ਲਈ ਵੋਟ ਆਨ ਅਕਾਊਂਟ ਦੀ ਬਹਿਸ ਹਾਊਸ ਵਿਚ ਚਲ ਰਹੀ ਹੈ । ਮੈਨੂੰ ਅਫਸੋਸ

ਹੈ ਕਿ ਸਿਵਾਏ ਸਰਦਾਰ ਦਰਬਾਰਾ ਸਿੰਘ ਹੋਰਾਂ ਦੇ ਜਿਨ੍ਹਾਂ ਨੇ ਕੁਝ ਸੁਝਾਵ ਪੰਜਾਬ ਦੀ ਬੇਹਤਰੀ ਲਈ ਦਿਤੇ ਹਨ ਅਤੇ ਜਿਹੜੇ ਵਿਚਾਰੇ ਜਾਣ ਦੇ ਯੋਗ ਹਨ, ਆਪੋਜੀਸ਼ਨ ਬੈਂਚਾਂ ਤੋਂ ਕਿਸੀ ਵੀ ਮੈਂਬਰ ਨੇ ਕੋਈ ਕੰਸਟਰਿਕਟਿਵ ਸੁਝਾਵ ਨਹੀਂ ਦਿਤਾ। ਸਰਕਾਰ ਦੀ ਤਰਫੋਂ ਵੋਟ ਆਨ ਅਕਾਊਂਟ ਰਖਿਆ ਗਿਆ ਹੈ ਇਹ ਆਪੋਜੀਸ਼ਨ ਦਾ ਕੰਮ ਸੀ ਇਹ ਵੇਖਦੇ ਕਿ ਕਿਹੜੀ ਰਕਮ ਕਿਹੜੇ ਖਰਚ ਲਈ ਰਖੀ ਗਈ ਹੈ, ਕਿਸ ਖਰਚ ਲਈ ਰਕਮ ਨਹੀਂ ਸੀ ਰਖੀ ਜਾਣੀ ਚਾਹੀਦੀ, ਕਿਥੇ ਰਕਮ ਰਖੀ ਜਾਣੀ ਚਾਹੀਦੀ ਸੀ। ਤਿਨਾਂ ਮਹੀਨਿਆਂ ਦਾ ਹਿਸਾਬ ਕਿਤਾਬ ਹਾਊਸ ਦੇ ਸਾਹਮਣੇ ਆਇਆ ਸੀ ਲੇਕਿਨ ਜਿਹੜੀ ਦੋ ਦਿਨ ਬਹਿਸ ਹੋਈ ਹੈ ਉਸ ਵਿਚ ਕਿਸੇ ਮੈਂਬਰ ਨੇ ਵੀ ਕੋਈ ਸੁਝਾਵ ਹਿਸਾਬ ਕਿਤਾਬ ਦੇ ਬਾਰੇ ਨਹੀਂ ਦਿਤਾ। ਮੈਨੂੰ ਇਸ ਗਲ ਦਾ ਬੜਾ ਅਫਸੋਸ ਹੈ। ਕਲ ਇਥੇ ਤਕਰੀਰ ਵਿਚ ਕਿਹਾ ਗਿਆ ਸੀ ਕਿ ਗੌਰਮਿੰਟ ਵਲੋਂ ਜਿਹੜੀ ਵੀ ਕੰਸਟਰਕਟਿਵ ਚੀਜ਼ ਆਏਗੀ ਉਸ ਲਈ ਆਪੋਜੀਸ਼ਨ ਪੂਰਾ ਸਹਿਯੋਗ ਦੇਵੇਗੀ। ਅਜ ਵੀ ਉਹੀ ਚੀਜ ਦੁਹਰਾਈ ਗਈ ਲੇਕਿਨ ਜਿਹੜੀਆਂ ਸਪੀਚਾਂ ਵੋਟ ਆਨ ਅਕਾਊਂਟ ਤੇ ਕੀਤੀਆਂ ਗਈਆਂ ਹਨ ਉਨਾਂ ਨੂੰ ਸੁਣ ਕੇ ਬੜੀ ਨਿਰਾਸ਼ਾ ਹੁੰਦੀ ਹੈ। ਜੇਕਰ ਆਪੋਜ਼ੀਸ਼ਨ ਦਾ ਇਹੋ ਨੁਕਤਾ ਨਿਗਾਹ ਹੈ ਤਾਂ ਮੈਂ ਕਹਾਂਗਾ ਕਿ ਪੰਜਾਬ ਦੀ ਖੁਸ਼ਹਾਲੀ ਮੰਗਣ ਵਾਲੇ ਦਿਲੋਂ ਇਹ ਗਲ ਨਹੀਂ ਚਾਹੁੰਦੇ ਹਨ। ਜਿਹੜੇ ਲੋਕ ਕਹਿੰਦੇ ਹਨ ਕਿ ਪੰਜਾਬ ਦੀ ਏਕਤਾ ਬਣੀ ਰਹੇ, ਉਨਾਂ ਦੇ ਵਿਚਾਰ ਸੁਣ ਕੇ ਪਤਾ ਲਗਾ ਹੈ ਕਿ ਉਹ ਦਿਲੋਂ ਕੀ ਚਾਹੁੰਦੇ ਹਨ।

(ਕੈਪਟਨ ਰਤਨ ਸਿੰਘ ਵਲੋਂ ਵਿਘਨ)। ਮੈਂ ਆਪਣੇ ਦੋਸਤ ਸਰਦਾਰ ਅਮਰ ਸਿੰਘ ਦੁਸਾਂਝ ਦੀ ਬੜੀ ਕਦਰ ਕਰਦਾ ਸੀ, ਹੁਣ ਵੀ ਕਰਦਾ ਹਾਂ ਪਰ ਇਨ੍ਹਾਂ ਦੁਆਰਾ ਰਖੇ ਗਏ ਵਿਚਾਰਾਂ ਨੂੰ ਸੁਣ ਕੇ ਹੈਰਾਨ ਰਹਿ ਗਿਆ। ਮੈਂ ਸੋਚ ਰਿਹਾ ਸਾਂ ਕਿ ਇਕ ਆਦਮੀ ਪੁਲੀਟੀਕਲ ਫਸਾਦ ਲਈ ਕਿਸ ਇੰਤਹਾ ਤਕ ਜਾ ਸਕਦਾ ਹੈ ਅਤੇ ਸੂਬੇ ਨੂੰ ਵੀ ਕਿੰਨਾ ਨੁਕਸਾਨ ਪਹੁੰਚਾ ਸਕਦਾ ਹੈ। ਆਪਣੇ ਚੰਦ ਜ਼ਹਿਰੀਲੇ ਅਲਫਾਜ਼ ਇਨ੍ਹਾਂ ਨੇ ਇਸ ਹਾਊਸ ਦੇ ਸਾਹਮਣੇ ਰਖੇ। ਕੋਈ ਲਿਮਟ ਹੋਣੀ ਚਾਹੀਦੀ ਹੈ। ਜੇਕਰ ਕਿਸੇ ਸੰਸਥਾ ਵਿਚ ਕੋਈ ਜ਼ਹਿਰੀਲਾ ਮਾਦਾ ਵੀ ਹੋਵੇ ਤਾਂ ਉਸ ਉਪਰ ਵੀ ਲਿਮਟ ਹੋਣੀ ਚਾਹੀਦੀ ਹੈ। ਉਸ ਨੂੰ ਇਥੋਂ ਤਕ ਨਹੀਂ ਜਾਣਾ ਚਾਹੀਦਾ ਜਿਸ ਨਾਲ ਸਾਰੇ ਸੂਬੇ ਦਾ ਐਟਮਾਸਫੀਅਰ ਹੀ ਜ਼ਹਿਰੀਲਾ ਬਣ ਜਾਵੇ।

ਉਨ੍ਹਾਂ ਨੇ ਕਿਹਾ ਕਿ ਬੰਗਾਲ ਦੀ ਵਾਰਦਾਤ ਵਿਚ ਜਨ ਸੰਘ ਦਾ ਹਥ ਹੈ। ਇਸ ਤੋਂ ਵਧ ਹੋਰ ਕੀ ਹੋ ਸਕਦਾ ਹੈ ਜਿਥੇ ਜਨ ਸੰਘ ਨਹੀਂ ਦੇ ਬਰਾਬਰ ਹੈ, ਜਿਥੇ ਕੋਈ ਮੈਂਬਰ ਹੀ ਨਹੀਂ, ਜਿਥੇ ਇਨ੍ਹਾਂ ਦੀ ਕੋਈ ਵਾਇਸ ਹੀ ਨਹੀਂ, ਉਸ ਦੇ ਮੁਤਾਲਿਕ ਪੰਜਾਬ ਦੇ ਪਾਲੇਟਿਕਸ ਨੂੰ ਸਾਹਮਣੇ ਰਖਦਿਆਂ ਹੋਇਆਂ ਹਾਊਸ ਦੀ ਰਾਹੀਂ ਜਨਤਾ ਨੂੰ ਇਹ ਗਲ ਕਹਿ ਦਿਤੀ। ਉਨ੍ਹਾਂ ਨੇ ਇਹ ਨਹੀਂ ਸੋਚਿਆ ਕਿ ਇਸ ਦਾ ਨਤੀਜਾ ਕੀ ਹੋ ਸਕਦਾ ਹੈ। ਆਪ ਇਸ ਗਲ ਦਾ ਅੰਦਾਜ਼ਾ ਲਗਾਉ, ਸਰਦਾਰ ਅਮਰ ਸਿੰਘ ਦੁਸਾਂਝ ਕੋਈ ਦੁਧ ਪੀਂਦੇ ਬਚੇ ਨਹੀਂ ਹਨ ਕਿ ਉਨ੍ਹਾਂ ਦੇ ਮੂੰਹ ਵਿਚੋਂ ਇਹ ਗਲ ਨਿਕਲ ਗਈ ਹੈ। ਅਸੀਂ ਤਾਂ ਸਮਝਦੇ ਹਾਂ ਕਿ ਹਿਦੂ ਔਰ ਸਿਖ ਪੰਜਾਬ ਵਿਚ ਭਾਈ ਭਾਈ ਬਣ ਕੇ ਰਹਿਣ ਇਸ ਲਈ ਵਡੀ ਤੋਂ ਵਡੀ ਕੁਰਬਾਨੀ ਦਿਤੀ ਜਾ ਸਕਦੀ ਹੈ (ਤਾਲੀਆਂ) ਲੇਕਿਨ ਉਨ੍ਹਾਂ ਨੇ ਉਸ ਵੇਲੇ ਅਜੇਹੀ ਗਲ ਮੂੰਹ ਵਿਚੋਂ ਕਢੀ ਹੈ ਜਿਸ ਵੇਲੇ ਕਿ ਕਲਕਤੇ ਵਿਚ ਅਗ ਲਗੀ ਹੋਈ ਹੈ। ਉਨ੍ਹਾਂ ਦੀ ਪੁਲੀਟੀਕਲ ਮੁਰਾਦ ਵੀ ਹੋ ਸਕਦੀ ਹੈ। ਸਿਰਫ ਇਕ ਰੀਐਕਸ਼ਨ ਹੈ ਕਿ ਅਜ ਮੈਂ ਐਧਰ ਬੈਠਾ ਹੋਇਆ ਹਾਂ। ਮੈਂ

[ਵਿੱਤ ਮੰਤਰੀ]

ਕਹਿੰਦਾ ਹਾਂ ਕਿ ਇਨ੍ਹਾਂ ਚੀਜ਼ਾਂ ਤੋਂ ਉਪਰ ਉਠਣ ਦੀ ਲੋੜ ਹੈ । ਜੇਕਰ ਉਹ ਪੰਜਾਬ ਦਾ ਭਲਾ ਈਮਾਨਦਾਰੀ ਨਾਲ ਚਾਹੁੰਦੇ ਹਨ ਤਾਂ ਵਕਤੀ ਤੌਰ ਤੇ ਵੀ ਸਟਰੈਟੇਜੀ ਇਹ ਹੈ ਕਿ ਕੋਈ ਅਜਿਹੀ ਗਲ ਨਾ ਕਰੋ ਜਿਸ ਨਾਲ ਨੁਕਸਾਨ ਹੋਣ ਦਾ ਖਤਰਾ ਹੋਵੇ । ਮੈਨੂੰ ਬੜਾ ਅਫਸੋਸ ਹੈ, ਮੈਂ ਹੁਣ ਵੀ ਉਨ੍ਹਾਂ ਕੋਲ ਦਰਖਾਸਤ ਕਰਦਾ ਹਾਂ ਕਿ ਲਫਜ਼ਾਂ ਉਪਰ ਕੰਟਰੋਲ ਰਖੋ । ਜੇਕਰ ਪੰਜਾਬ ਦਾ ਬੁਰਾ ਹੋਵਗਾ ਤਾਂ ਸਭ ਦਾ ਬੁਰਾ ਹੋਵੇਗਾ । ਜਦੋਂ ਮੈਂ ਹਿੰਦੀ ਵਿਚ ਐਡਰੈਸ ਪੜ੍ਹਿਆ ਤਾਂ ਇਨ੍ਹਾਂ ਨੂੰ ਬੜਾ ਗੁਸਾ ਚੜ੍ਹ ਰਿਹਾ ਸੀ । ਮੇਰੇ ਦੋਸਤਾਂ ਨੂੰ ਇਨ੍ਹਾਂ ਨੇ ਕਿਹਾ ਕਿ ਤੁਸਾਂ ਟਾਲਰੇਟ ਕਿਉਂ ਕੀਤਾ । ਪਰ ਉਥੇ ਬੈਠੇ ਹੋਏ ਪਰਬੋਧ ਹੋਰਾਂ ਦੀ ਹਿੰਦੀ ਦੀ ਸਪੀਚ ਟਾਲਰੇਟ ਕਰ ਰਹੇ ਹਨ (ਪਰਸ਼ੰਸਾ) ਮੈਨੂੰ ਇਨ੍ਹਾਂ ਦੀ ਸਟੇਟਮੈਂਟ ਪੜ੍ਹ ਕੇ ਖੁਸ਼ੀ ਹੋਈ । ਉਨ੍ਹਾਂ ਨੇ ਕਿਹਾ ਕਿ ਕਾਂਗਰਸ ਇਕ ਬੁਝਦੀ ਹੋਈ ਸ਼ਮਾਂ ਹੈ, ਇਸ ਵਿਚ ਤੇਲ ਨਹੀਂ ਹੈ । ਕੁਰਬਾਨੀ ਦੀ ਲੋੜ ਹੈ ਇਸ ਲਈ ਮੈਂ ਬਿਨਾ ਕਿਸੇ ਪਾਰਟੀ ਦੇ ਇਮਤਿਆਜ਼ ਦੇ, ਕਿਸੇ ਲੇਬਲ ਦੀ ਪਰਵਾਹ ਨਾ ਕਰਦਾ ਹੋਇਆ ਯੂਨਾਈਟਿਡ ਫਰੰਟ ਵਿਚ ਚਲਿਆ ਗਿਆ ਹਾਂ । ਐਥੇ ਵੋਟ ਵੀ ਸਾਡੇ ਨਾਲ ਦਿਤਾ । ਪਤਾ ਨਹੀਂ ਕਿ ਸਰਦਾਰ ਸਵਰਨ ਸਿੰਘ ਦੇ ਆਉਣ ਨਾਲ ਉਹ ਬੁਝਦੀ ਹੋਈ ਸ਼ਮ੍ਹਾਂ ਕਿਸ ਤਰ੍ਹਾਂ ਜਲ ਪਈ ? ਪਤਾ ਨਹੀਂ ਉਹਦੇ ਵਿਚ ਕਿਥੋਂ ਤੇਲ ਦੀ ਪਲੀ ਪੈ ਗਈ । (ਪ੍ਰਸ਼ੰਸਾ)

ਫਿਰ ਇਥੇ ਮਹਾਤਮਾ ਗਾਂਧੀ ਦਾ ਉਦਾਹਰਣ ਦਿਤਾ ਗਿਆ । ਜੇਕਰ ਇਹ ਗੱਲ ਕੋਈ ਹੋਰ ਕਹਿੰਦਾ ਤਾਂ ਹੋਰ ਗਲ ਸੀ, ਜਿਹੜਾ ਆਦਮੀ ਅਜ ਇਥੇ ਹੈ ਕਲ ਉਥੇ ਜਾ ਬੈਠਦਾ ਹੈ ਜੇਕਰ ਉਹ ਮਹਾਤਮਾ ਜੀ ਦੀ ਮਿਸਾਲ ਦੇਵੇ ਤਾਂ ਸੋਭਾ ਨਹੀਂ ਦਿੰਦਾ । ਕੀ ਇਨ੍ਹਾਂ ਨੇ ਪਹਿਲੇ ਇਸ ਗੱਲ ਤੇ ਵਿਚਾਰ ਨਹੀਂ ਸੀ ਕੀਤਾ ? ਇਕ ਲਖ ਆਦਮੀ ਦੇ ਰੀਪਰੀਜ਼ੈਂਟੇਟਿਵ ਹਨ ਕੋਈ ਦੁਧ ਪੀਂਦੇ ਬੱਚੇ ਤਾਂ ਨਹੀਂ ਹਨ । ਇਨ੍ਹਾਂ ਨੂੰ ਅਪਣੇ ਦਿਮਾਗ ਦਾ ਤਵਾਜ਼ਨ ਠੀਕ ਰਖਣਾ ਚਾਹੀਦਾ ਹੈ । ਮੈਂ ਇਨ੍ਹਾਂ ਦੀ ਸਟੇਟਮੈਂਟ ਪੜ੍ਹੀ ਤਾਂ ਮੈਂ ਕਿਹਾ ਕਿ ਜੇ ਕਰ ਇਹ ਇਮਾਨਦਾਰੀ ਨਾਲ ਇਹ ਗੱਲ ਮਹਿਸੂਸ ਕਰਦੇ ਹਨ ਤਾਂ ਬੜੀ ਚੰਗੀ ਗੱਲ ਹੈ । ਲੇਕਿਨ ਅਜ ਉਨ੍ਹਾਂ ਦੇ ਵਿਚਾਰ ਸੁਣੇ ਹਨ ਤਾਂ ਮੈਨੂੰ ਕਹਿਣਾ ਪੈਂਦਾ ਹੈ ਕਿ ਇਹ ਗਲਾਂ ਪੰਜਾਬ ਨੂੰ ਉਪਰ ਲੈ ਜਾਣ ਵਾਲੀਆਂ ਨਹੀਂ ਹਨ, ਇਨ੍ਹਾਂ ਨਾਲ ਖੁਸ਼ਹਾਲੀ ਨਹੀਂ ਆਵੇਗੀ । ਪੰਡਤ ਮੋਹਣ ਲਾਲ ਜੀ ਕਹਿੰਦੇ ਸਨ ਕਿ ਪੰਜਾਬ ਨੂੰ ਖੁਸ਼ਹਾਲ ਬਨਾਉਣ ਵਾਸਤੇ ਅਤੇ ਇਸ ਦੇ ਵਿਕਾਸ ਲਈ ਜਿਹੜਾ ਕਦਮ ਵੀ ਸਰਕਾਰ ਉਠਾਏਗੀ ਉਸ ਵਿਚ ਉਹ ਪੂਰਾ ਸਹਿਯੋਗ ਦੇਣਗੇ ਕਿਉਂ ਕਿ ਉਸ ਵਿਚ ਹੀ ਉਨ੍ਹਾਂ ਦੀ ਖੁਸ਼ਹਾਲੀ ਹੋਵੇਗੀ । ਲੇਕਿਨ ਜੋ ਕੁਝ ਉਨ੍ਹਾਂ ਦੇ ਆਦਮੀਆਂ ਵਲੋਂ ਹੋ ਰਿਹਾ ਹੈ ਇਹ ਸਭ ਕੁਝ ਸਾਡੇ ਡੀਬੇਟ ਦੇ ਪੱਧਰ ਨੂੰ ਉਪਰ ਨਹੀਂ ਲੈ ਜਾ ਰਿਹਾ ।

ਫਿਰ ਇਹ ਗੱਲ ਕਹੀ ਗਈ ਕਿ 1951 ਦੀ ਸੈਂਸਿਜ਼ ਵਿਚ ਜਨ ਸੰਘ ਵਾਲਿਆਂ ਨੇ ਆਪਣੀ ਭਾਸ਼ਾ ਹਿੰਦੀ ਲਿਖਵਾਈ । ਮੈਂ ਉਨ੍ਹਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਵਕਤ 1951 ਦੀ ਸੈਂਸਿਜ਼ ਹੋਈ ਤਾਂ ਉਸ ਵਕਤ ਜਨ ਸੰਘ ਬਣਿਆ ਵੀ ਨਹੀਂ ਸੀ । ਉਸ ਵੇਲੇ ਜੋ ਕੁਝ ਵੀ ਹੋਇਆ ਉਹ ਸਭ ਕਾਂਗਰਸ ਵਲੋਂ ਹੋਇਆ ਸੀ.... (ਵਿਘਨ) ਮੈਂ ਨਾਂ ਨਹੀਂ ਲੈਣਾ ਚਾਹੁੰਦਾ ਉਹ ਕਾਂਗਰਸ ਦੇ ਮੰਤਰੀ ਸਨ ਜਿਨ੍ਹਾਂ ਵਲੋਂ ਇਹ ਸਭ ਕੁਝ ਹੋਇਆ ਸੀ । ਪਰ ਮੈਂ ਇਨ੍ਹਾਂ ਗਲਾਂ ਵਿਚ ਨਹੀਂ ਜਾਣਾ ਚਾਹੁੰਦਾ । .... (ਵਿਘਨ) ਪਾਨੀਪਤ ਵਾਲਿਆਂ ਨੂੰ ਤਾਂ ਅਦਾਲਤ ਨੇ ਬਿਲਕੁਲ ਬਰੀ ਕਰ ਦਿਤਾ ਸੀ । (ਵਿਘਨ) ਜਨਤਾ ਨੇ ਤਾਂ ਆਪਣਾ ਫਤਵਾ ਦੇ ਦਿਤਾ ਹੈ ਉਥੋਂ ਜਨ ਸੰਘ ਦੀ ਭਾਰੀ ਮਜਾਰੇਟੀ ਨਾਲ ਜਿੱਤ ਹੋਈ ਹੈ । .. ... (ਵਿਘਨ)

ਡਿਪਟੀ ਸਪੀਕਰ ਸਾਹਿਬ, ਜੇਕਰ ਡੀਬੇਟ ਵਿਚ ਕੁਝ ਪੁਆਇੰਟਸ ਬਜਟ ਤੇ ਕਹੇ ਜਾਂਦੇ ਤਾਂ ਮੈਂ ਉਨ੍ਹਾਂ ਦਾ ਜਵਾਬ ਵੀ ਦਿੰਦਾ। ਅਫਸੋਸ ਤੇ ਇਹੋ ਹੈ ਕਿ ਸਾਰੀਆਂ ਦੂਸਰੀਆਂ ਗੱਲਾਂ ਕਹੀਆਂ ਗਈਆਂ ਹਨ ਅਤੇ ਮੈਨੂੰ ਉਨ੍ਹਾਂ ਦਾ ਜਵਾਬ ਦੇਣਾ ਪੈ ਰਿਹਾ ਹੈ।

ਪਰਬੋਧ ਜੀ ਨੇ ਕਿਹਾ ਸੀ ਕਿ ਜਦੋਂ ਮਿਨਿਸਟਰੀ ਐਕਸਪੈਂਡ ਹੋਵੇਗੀ ਉਸ ਵਕਤ ਪਤਾ ਲਗੇਗਾ ਕਿ ਕਿਸ ਢੰਗ ਨਾਲ ਐਕਸਪੈਂਡ ਹੁੰਦੀ ਹੈ, ਕੀ ਹਾਲਤ ਹੁੰਦੀ ਹੈ। ਉਦੋਂ ਪਤਾ ਲਗੇਗਾ ਕਿ ਕਿਸ ਕਿਸਮ ਦੇ ਲੋਕ ਇਥੇ ਇਕਠੇ ਹੋਏ ਹਨ। ਮੈਂ, ਡਿਪਟੀ ਸਪੀਕਰ ਸਾਹਿਬ, ਆਪ ਦੇ ਰਾਹੀਂ ਹਾਊਸ ਨੂੰ ਇਹ ਦਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਇਲੈਕਸ਼ਨਾਂ ਦੇ ਬਾਦ ਹਿੰਦੁਸਤਾਨ ਵਿਚ ਸਾਰੇ ਪਰਦੇਸ਼ਾਂ ਵਿਚ ਗੈਰ ਕਾਂਗਰਸੀ ਮਿਨਿਸਟਰੀਆਂ ਬਣੀਆਂ ਹਨ। ਲੇਕਿਨ ਇਹ ਪੰਜਾਬ ਦੀ ਜਨਤਾ ਦੇ ਕੇਰੈਕਟਰ ਦੀ ਸਾਊਂਡਨੈਸ ਹੀ ਹੈ ਕਿ ਸਾਰੇ ਹਿੰਦੁਸਤਾਨ ਵਿਚੋਂ ਇਹ ਪੰਜਾਬ ਦੀ ਸਟੇਟ ਹੀ ਹੈ ਕਿ ਇਥੇ ਸਿਰਫ ਪੰਜ ਆਦਮੀਆਂ ਦੀ ਵਜ਼ਾਰਤ ਬਨਾਈ ਔਰ ਅਜ ਤਕ ਪੰਜ ਦੀ ਹੀ ਚਲ ਰਹੀ ਹੈ। (ਵਿਘਨ) ਇਨ੍ਹਾਂ ਨੇ ਬਹੁਤ ਸਾਰੀਆਂ ਗੱਲਾਂ ਉੜਾਈਆਂ. ਇਹ ਵੀ ਕਿਹਾ ਕਿ 21 ਤਾਰੀਖ ਨੂੰ ਸਪੀਕਰ ਦੀ ਇਲੈਕਸ਼ਨ ਵੇਲੇ ਵਜ਼ਾਰਤ ਨੂੰ ਵਧਾਇਆ ਜਾਏਗਾ। (ਵਿਘਨ) ਠੀਕ ਹੈ, ਕੰਮ ਦੀ ਅਕਸ਼ਪੈਨਸ਼ਨਦੇ ਨਾਲ ਇਸ ਵਿਚ ਵਾਧਾ ਵੀ ਕੀਤਾ ਜਾਏਗਾ। ਲੇਕਿਨ ਪੰਜਾਬ ਨੇ ਇਹ ਦਸ ਦਿੱਤਾ ਹੈ ਕਿ ਪੰਜ ਵਜ਼ੀਰਾਂ ਦੇ ਨਾਲ ਗੌਰਮੈਂਟ ਦਾ ਕੰਮਕਾਰ ਚਲ ਸਕਦਾ ਹੈ, ਚਲਾਇਆ ਜਾ ਰਿਹਾ ਹੈ ਔਰ ਜੇ ਵਧਾਉਣ ਦੀ ਜ਼ਰੂਰਤ ਪਈ ਤਾਂ ਵਧਾਵਾਂਗੇ ਵੀ ਲੇਕਿਨ ਤੁਹਾਡਾ ਸ਼ਟੈਂਡਰਡ ਕਦੇ ਵੀ ਨਹੀਂ ਆਏਗਾ ਕਿ 34 ਜਾਂ 22 ਬਣਾ ਦੇਵੀਏ।

**ਮੁਖ ਮੰਤਰੀ:** ਅਲੀ ਬਾਬਾ ਚਾਲੀ ਚੋਰ ਨਹੀਂ ਹੋਣਗੇ।

**ਵਿੱਤ ਮੰਤਰੀ:** ਇਸ ਤੋਂ ਅਲਾਵਾ ਪ੍ਰਬੋਧ ਜੀ ਨੇ ਕਿਹਾ ਕਿ ਅਸੀਂ ਕਾਂਗਰਸੀ ਤਾਂ ਫੇਰ ਵੀ 48 ਆ ਗਏ ਹਾਂ ਤੁਸੀਂ ਅਲਗ ਅਲਗ ਪਾਰਟੀਆਂ ਦੇ ਥੋੜੇ ਥੋੜੇ ਕਰਕੇ ਆਏ ਹੋ। ਡਿਪਟੀ ਸਪੀਕਰ ਸਾਹਿਬ, ਆਪ ਦੀ ਮਾਰਫਤ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਕਾਂਗਰਸ ਦੇ ਪਾਸ ਤਾਂ ਸਾਰੀ ਸਰਕਾਰੀ ਮਸ਼ੀਨਰੀ ਸੀ। ਇਸੇ ਕਰਕੇ ਸਾਡੀ ਹਮੇਸ਼ਾ ਇਹ ਮੰਗ ਰਹੀ ਹੈ, ਜਦੋਂ ਅਸੀਂ ਅਪੋਜ਼ੀਸ਼ਨ ਵਿਚ ਸੀ, ਕਿ ਇਲੈਕਸ਼ਨ ਤੋਂ ਛੇ ਮਹੀਨੇ ਪਹਿਲੇ ਨਹੀਂ ਤਾਂ ਕਮ ਅਜ਼ ਕਮ ਤਿੰਨ ਮਹੀਨੇ ਪਹਿਲੇ ਕੋਈ ਵੀ ਪਾਰਟੀ ਸਰਕਾਰ ਨਹੀਂ ਰਹਿਣੀ ਚਾਹੀਦੀ ਤਾਕਿ ਇਲੈਕਸ਼ਨਜ਼ ਇਮਪਾਰਸ਼ਲ ਤਰੀਕੇ ਨਾਲ ਕੰਡਕਟ ਹੋ ਸਕਣ, ਸਰਕਾਰੀ ਮਸ਼ੀਨਰੀ ਦੇ ਨਾਲ ਇਲੈਕਸ਼ਨਾਂ ਨੂੰ ਇਨਫਲੂਐਂਸ ਨਾ ਕੀਤਾ ਜਾ ਸਕੇ ਲੇਕਿਨ ਇਨ੍ਹਾਂ ਸਾਡੀ ਇਕ ਨਾ ਸੁਣੀ। ਹੋਇਆ ਕੀ ? ਇਨ੍ਹਾਂ 48 ਆਦਮੀਆਂ ਨੂੰ ਸਫਲ ਬਨਾਉਣ ਵਾਸਤੇ ਇਨ੍ਹਾਂ ਕੀ ਕੁਝ ਕੀਤਾ ਇਸ ਬਾਰੇ ਸਭ ਕੁਝ ਅਖਬਾਰਾਂ ਵਿਚ ਪੜ੍ਹਦੇ ਰਹੇ ਹਾਂ। ਇਕ ਪਾਸੇ ਸਾਰੀ ਸਰਕਾਰੀ ਮਸ਼ੀਨਰੀ ਇਨਫਲੂਐਂਸ ਕਰਨ ਵਾਸਤੇ ਲਗੀ ਰਹੀ—ਪੁਲੀਸ, ਡਿਪਟੀ ਕਮਿਸ਼ਨਰ, ਸਾਰੇ ਦੇ ਸਾਰੇ ਅਫਸਰ ਕਾਂਗਰਸ ਨੂੰ ਕਾਮਯਾਬ ਕਰਾਉਣ ਵਾਸਤੇ ਲਗੇ ਹੋਏ ਸਨ। ਇਸ ਚੀਜ਼ ਦਾ ਸਾਨੂੰ ਸਭ ਪਤਾ ਹੈ। ਸਿਰਫ ਇਕ ਛੋਟਾ ਜਿਹਾ ਉਧਾਰਨ ਦੇਣਾ ਚਾਹੁੰਦਾ ਹਾਂ— ਜ਼ਿਲਾ ਲੁਧਿਆਨੇ ਦਾ। ਉਥੇ ਕਣਕ ਔਰ ਆਟਾ ਲੋਕਾਂ ਨੂੰ ਕਦ ਦਿੱਤਾ ਗਿਆ ? ਇਸ ਸਬੰਧ ਵਿਚ ਨਵੰਬਰ, ਦਿਸੰਬਰ, ਜਨਵਰੀ, ਔਰ ਫਰਵਰੀ ਚਾਰ ਮਹੀਨਿਆਂ ਦੇ ਆਂਕੜੇ ਆਏ ਹਨ। ਛੋਟੀਆਂ ਛੋਟੀਆਂ ਜਗਹਾਂ ਤੇ ਨਵੰਬਰ ਦਿਸੰਬਰ ਔਰ ਜਨਵਰੀ ਵਿਚ ਕੁਝ ਨਹੀਂ ਦਿੱਤਾ ਗਿਆ ਲੇਕਿਨ ਜਦ ਫਰਵਰੀ ਵਿਚ ਪੋਲਿੰਗ ਦੇ ਦਿਨ ਆਏ ਤਾਂ ਉਨ੍ਹਾਂ ਦਿਨਾਂ ਵਿਚ ਕੀ ਹੋਇਆ ? ਉਸ ਵੇਲੇ ਛੋਟੀਆਂ ਛੋਟੀਆਂ ਜਗਹਾਂ ਤੇ ਕਿਧਰੇ 20 ਟਨ, ਕਿਧਰੇ 40 ਟਨ ਕਿਧਰੇ 100 ਟਨ ਔਰ

[ਵਿੱਤ ਮੰਤਰੀ]

ਇਸ ਤਰ੍ਹਾਂ ਟੋਟਲ 845 ਟਨ ਅਨਾਜ ਫਰਵਰੀ ਦੇ ਇਲੈਕਸ਼ਨ ਵਾਲੇ ਹਫਤੇ ਵਿਚ ਉਥੇ ਸੁੱਟ ਦਿੱਤਾ ਗਿਆ। ਕੀ ਜਿਹੜੇ ਲੋਕ ਪਹਿਲੇ ਤਿੰਨਾਂ ਮਹੀਨਿਆਂ ਵਿਚ ਭੁਖੇ ਮਰਦੇ ਰਹੇ, ਜਿਨ੍ਹਾਂ ਦੀ ਬਾਤ ਨਹੀਂ ਪੁੱਛੀ ਉਨ੍ਹਾਂ ਲਈ ਫਰਵਰੀ ਦੇ ਇਸੇ ਹਫਤੇ ਵਿਚ ਹੀ ਰੋਟੀ ਖਾਣੀ ਜ਼ਰੂਰੀ ਸੀ ? ਜੇ ਇਨ੍ਹਾਂ ਤਰੀਕਿਆਂ ਨਾਲ ਕਾਂਗਰਸ 48 ਆਦਮੀ ਲੈ ਆਈ ਹੈ ਤਾਂ ਇਹ ਕੋਈ ਕਰੈਡਿਟ ਵਾਲੀ ਚੀਜ਼ ਨਹੀਂ ਹੋਈ। (ਟਰੈਜ਼ਰੀ ਬੈਂਚਾਂ ਵਲੋਂ ਥੰਪਿੰਗ) ਕਾਂਗਰਸ ਦੀ ਮਸ਼ੀਨਰੀ, ਸਾਰੀ ਗੌਰਮੈਂਟ ਦੀ ਮਸ਼ੀਨਰੀ ਲਗੀ ਰਹੀ ਇੰਡਸਟਰੀਅਲਿਸਟਸ ਨੇ ਰੁਪਿਆ ਪਾਣੀ ਦੀ ਤਰ੍ਹਾਂ ਬਹਾਇਆ, ਸ਼ਰਾਬ ਦਾ ਦੌਰ ਦੌਰਾ ਚਲਿਆ, ਜੋ ਕੁਝ ਨਹੀਂ ਕਰਨਾ ਚਾਹੀਦਾ ਸੀ ਉਨ੍ਹਾਂ ਨੇ ਸਭ ਕੁਝ ਕੀਤਾ ਔਰ ਉਸ ਤੋਂ ਬਾਆਦ ਵੀ 48 ਹੀ ਆ ਸਕੇ। 48 ਆ ਗਏ, ਇਹ ਵੀ ਤੁਸੀਂ ਬੜੀ ਗਨੀਮਤ ਸਮਝੋ। ਦੇਖੋ ਕਿ ਆਉਣ ਵਾਲੇ ਸਮੇਂ ਵਿਚ ਤੁਹਾਡੀ ਕੀ ਹਾਲਤ ਹੁੰਦੀ ਹੈ। (ਪ੍ਰਸ਼ੰਸਾ)

**ਪੰਡਿਤ ਮੋਹਨ ਲਾਲ** : ਤੁਹਾਡੇ 9 ਵੀ ਨਹੀਂ ਰਹਿਣੇ।

**ਵਿੱਤ ਮੰਤਰੀ** : ਅਸੀਂ ਨਾ ਤੇ ਤੁਹਾਡੀ ਦਿਆ ਉਤੇ ਜਿੱਤੇ ਹਾਂ ਔਰ ਨਾ ਹੀ ਤੁਹਾਡੀ ਦਿਆ ਨਾਲ ਜਿੱਤਾਂਗੇ। ਜੋ ਜਨਤਾ ਚਾਹੇਗੀ ਉਹੀ ਹੋਵੇਗਾ। ਜੇ 9 ਵਿਚੋਂ ਇਕ ਵੀ ਨਹੀਂ ਚਾਹੇਗੀ ਤਾਂ ਇਕ ਵੀ ਨਹੀਂ ਆਵੇਗਾ, ਤੁਸੀਂ ਇਸ ਗੱਲ ਦੀ ਚਿੰਤਾ ਹੀ ਨਾ ਕਰੋ। (ਵਿਘਨ)

**Mr. Deputy Speaker**: Order please.

**ਵਿੱਤ ਮੰਤਰੀ** : ਖੈਰ, ਹੁਣ ਇਨ੍ਹਾਂ ਗੱਲਾਂ ਨੂੰ ਛਡ ਕੇ ਮੈਂ ਬਜਟ ਬਾਰੇ ਜੋ ਇਕ ਦੋ ਪੁਆਇੰਟਸ ਉਠਾਏ ਗਏ ਹਨ, ਉਨ੍ਹਾਂ ਦੇ ਸਬੰਧ ਵਿਚ ਹੀ ਅਰਜ਼ ਕਰਦਾ ਹਾਂ। ਇਹ ਕਿਹਾ ਗਿਆ ਕਿ ਜਿਹੜਾ 5 ਏਕੜ ਦਾ ਮਾਲੀਆ ਮੁਆਫ ਕੀਤਾ ਗਿਆ ਹੈ ਇਹ ਠੀਕ ਹੈ ਪਰ ਇਹ 10 ਏਕੜ ਤਕ ਹੋਣਾ ਚਾਹੀਦਾ ਹੈ। ਕਹਿਣ ਨੂੰ ਤਾਂ ਹੁਣ ਇਹ ਵੀ ਕਹਿਣਗੇ ਕਿ ਸਾਰੀ ਦੀ ਸਾਰੀ ਜ਼ਮੀਨੇ ਤੇ ਹੀ ਨਹੀਂ ਹੋਣਾ ਚਾਹੀਦਾ। 10 ਏਕੜ ਤਕ ਵੀ ਸੋਚਾਂਗੇ ਔਰ ਅਗਰ ਇਨਕਮ ਟੈਕਸ ਦੇ ਮੁਤਾਬਕ ਹੋ ਸਕਿਆ ਤਾਂ ਉਹ ਵੀ ਕਰਾਂਗੇ, ਇਹ ਤਾਂ ਸਿਰਫ ਸਾਡਾ ਪਹਿਲਾ ਕਦਮ ਹੈ, ਜੋ ਕਿ ਇਕ ਹਫਤੇ ਦੇ ਦੌਰਾਨ ਲਿੱਤਾ ਹੈ ਔਰ ਬਾਕੀ ਦੀ ਪੁਜੀਸ਼ਨ ਭੀ ਐਗਜ਼ਾਮਿਨ ਕਰ ਰਹੇ ਹਾਂ। ਲੇਕਿਨ ਹੈਰਾਨਗੀ ਹੁੰਦੀ ਹੈ ਕਿ 20 ਸਾਲ ਦੇ ਅਰਸੇ ਵਿਚ ਜਿਨ੍ਹਾਂ ਲੋਕਾਂ ਨੇ ਇਕ ਏਕੜ ਤਕ ਦਾ ਮਾਲੀਆ ਮੁਆਫ ਨਹੀਂ ਕੀਤਾ ਉਨ੍ਹਾਂ ਨੇ ਦੂਸਰੇ ਹੀ ਦਿਨ ਸਾਨੂੰ ਇਹ ਉਪਦੇਸ਼ ਦੇਣੇ ਸ਼ੁਰੂ ਕਰ ਦਿੱਤੇ ਹਨ, ਇਹ ਗਲ ਕੁਝ ਜਚਦੀ ਨਹੀਂ। ਇਹ ਕਹਿਣ ਦਾ ਉਨ੍ਹਾਂ ਦਾ ਕੋਈ ਹਕ ਨਹੀਂ ਬਣਦਾ। ਅਸੀਂ ਦਸ ਸਾਲ ਇਸ ਗੱਲ ਲਈ ਚੀਖਦੇ ਰਹੇ, ਚਿੱਲਾਂਦੇ ਰਹੇ ਪਰ ਦੋ ਏਕੜ ਵੀ ਉਨ੍ਹਾਂ ਨਹੀਂ ਸਨ ਛੱਡੇ ਔਰ ਹੁਣ ਉਹ ਕਹਿੰਦੇ ਹਨ ਕਿ ਸਾਰੀ ਹੀ ਛੱਡ ਦਿਉ ਔਰ ਦੂਸਰੀ ਗੱਲ ਇਹ ਵੀ ਕਹਿੰਦੇ ਹਨ ਕਿ ਫਰੈਗਮੈਨਟੇਸ਼ਨ ਵੀ ਨਾ ਹੋਵੇ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਇੰਟਰਪਸ਼ਨ ਨਾ ਕਰੋ ਜੀ ਵਕਤ ਬਹੁਤ ਥੋੜਾ ਹੈ ਇਨ੍ਹਾਂ ਨੂੰ ਪੁਆਇੰਟਸ ਦਾ ਜ਼ਵਾਬ ਦੇ ਲੈਣ ਦਿਓ। (No interruption please. Time is very short. Let him reply to the points.)

**ਵਿੱਤ ਮੰਤਰੀ** : ਸਰਦਾਰ ਦਰਬਾਰਾ ਸਿੰਘ ਜੀ ਨੇ ਕਿਹਾ ਕਿ ਇਹ 3.60 ਕਰੋੜ ਰੁਪਏ ਦਾ ਖਸਾਰਾ ਵਧ ਕੇ 20 ਕਰੋੜ ਹੋ ਜਾਣਾ ਹੈ ਔਰ ਇਸ ਨੂੰ ਪੂਰਾ ਕਰਨ ਲਈ ਕੀ ਇੰਤਜ਼ਾਮ ਕੀਤਾ ਹੈ, ਇਹ ਉਨ੍ਹਾਂ ਨੇ ਪੁਛਿਆ ਹੈ। ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਇਹ ਫੈਸਲਾ ਕੀਤਾ ਹੈ ਔਰ ਅਖ਼ਬਾਰਾਂ ਵਿਚ ਵੀ ਆਪ ਨੇ ਪੜ੍ਹ ਲਿਆ ਹੋਵੇਗਾ ਕਿ ਜੋ ਲਾਟਰੀ ਨਾਲ ਪਹਿਲੇ ਠੇਕੇ ਦੇਂਦੇ ਸੀ ਉਹ ਐਕਸਾਈਜ਼ ਦੀ ਪਾਲਿਸੀ ਬਦਲ ਦਿਤੀ ਹੈ।

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਉਹ ਤਾਂ ਫੈਸਲਾ ਅਸੀਂ ਕੀਤਾ ਸੀ । ਕਰੈਡਿਟ ਤੁਸੀਂ ਲੈ ਰਹੇ ਹੋ । ਜੋ ਫੈਸਲਾ ਅਸਾਂ ਕੀਤਾ ਉਸ ਵਿਚ ਤੁਸੀਂ ਇਕ ਕੌਮਾ ਵੀ ਤਬਦੀਲ ਨਹੀਂ ਕੀਤਾ ।

**ਵਿੱਤ ਮੰਤਰੀ** : ਲਾਟਰੀ ਵਾਲਾ ਫੈਸਲਾ ਕਿਸ ਸਰਕਾਰ ਨੇ ਕੀਤਾ ਸੀ ?

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਉਹ ਰਾਮ ਕਿਸ਼ਨ ਮਨਿਸਟਰੀ ਦਾ ਸੀ । ਪਰ ਜਿਹੜਾ ਫੈਸਲਾ ਅਸਾਂ ਕੀਤਾ ਸੀ ਉਸ ਵਿਚ ਤੁਸਾਂ ਇਕ ਕੌਮਾ ਵੀ ਚੇਂਜ ਨਹੀਂ ਕੀਤਾ ।

**ਵਿੱਤ ਮੰਤਰੀ** : ਸਵਾਲ ਸਾਡੇ ਸਾਹਮਣੇ ਇਹ ਨਹੀਂ ਕਿ ਕਿਸ ਨੇ ਕੀਤਾ । ਸਵਾਲ ਇਹ ਹੈ ਕਿ ਬਜਟ ਵਿਚ ਜਿਹੜਾ ਘਾਟਾ ਹੈ ਉਸ ਨੂੰ ਕਿਵੇਂ ਪੂਰਾ ਕੀਤਾ ਜਾਣਾ ਹੈ । ਇਕ ਤਾਂ ਇਹ ਐਕਸਾਈਜ਼ ਦੀ ਨਵੀਂ ਪਾਲਿਸੀ ਹੈ ਜਿਸ ਦੇ ਨਾਲ ਕਾਫੀ ਰੁਪਿਆ ਆਉਣ ਦੀ ਸੰਭਾਵਨਾ ਹੈ । ਬਾਕੀ ਜਿਹੜਾ ਖਰਚ ਹੈ ਉਸ ਵਿਚ ਕਮੀ ਕੀਤੀ ਜਾਵੇਗੀ, ਇਸ ਚੀਜ਼ ਨੂੰ ਐਗਜ਼ਾਮਿਨ ਕਰ ਰਹੇ ਹਾਂ । ਈਕਾਨੋਮੀ ਮੇਈਅਰਜ਼ ਪੂਰੇ ਜ਼ੋਰ ਨਾਲ ਲਵਾਂਗੇ । ਬਹੁਤ ਮਹਿਕਮਿਆਂ ਵਿਚ ਟਾਪ ਹੈਵੀ ਐਡਮਿਨਿਸ਼ਟਰੇਸ਼ਨ ਹੈ । ਜਿਵੇਂ ਬੀ. ਡੀ. ਉਜ਼. ਵਗੈਰਾ ਹਨ ਔਰ ਹੋਰ ਵੀ ਬਹੁਤ ਸਾਰੀਆਂ ਅਸਾਮੀਆਂ ਹਨ ਉਨ੍ਹਾਂ ਬਾਰੇ ਸੋਚ ਵਿਚਾਰ ਕਰ ਰਹੇ ਹਾਂ । ਇਸ ਨਾਲ ਵੀ ਖਰਚ ਨੂੰ ਘਟ ਕਰਕੇ ਇਸ ਕਮੀ ਨੂੰ ਪੂਰਾ ਕੀਤਾ ਜਾਵੇਗਾ । ਇਸ ਤੋਂ ਇਲਾਵਾ ਬਜਟ ਵਿਚ ਆਪ ਨੇ ਦੇਖਿਆ ਹੈ ਕਿ ਅਸਾਂ ਟਰਾਂਸਪੋਰਟ ਨੂੰ ਨੈਸ਼ਨਾਲਾਈਜ਼ ਕਰਨ ਦਾ ਫੈਸਲਾ ਕੀਤਾ ਹੈ, ਉਸ ਨਾਲ ਵੀ ਸਰਕਾਰ ਦੀ ਆਮਦਨ ਵਧਾਉਣ ਦੀ ਕੋਸ਼ਿਸ਼ ਕੀਤੀ ਜਾਵੇਗੀ । ਸੈਂਟਰ ਤੋਂ ਵੀ ਹੋਰ ਏਡ ਲੈਣ ਦੀ ਕੋਸ਼ਿਸ਼ ਕਰਾਂਗੇ । ਹੋਰ ਵੀ ਕਦਮ ਹਨ ਜਿਨ੍ਹਾਂ ਦੇ ਨਾਲ ਬਜਟ ਵਿਚ ਜਿਹੜਾ ਡਿਫਿਸਿਟ ਹੈ ਉਸ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ।

ਇਥੇ ਫੂਡ ਟਰੇਡਿੰਗ ਬਾਰੇ ਵੀ ਕਿਹਾ ਗਿਆ ਹੈ । ਸਰਕਾਰ ਫੂਡ ਟਰੇਡਿੰਗ ਦੀ ਪਾਲਿਸੀ ਨੂੰ ਬੜੇ ਚੰਗੇ ਢੰਗ ਨਾਲ ਇਫੈਕਟਿਵਲੀ ਲਾਗੂ ਕਰੇਗੀ । ਸਰਕਾਰ ਨੇ ਇਕ ਫੈਸਲਾ ਕੀਤਾ ਹੈ ਔਰ ਉਹ ਫੈਸਲਾ ਇਹ ਹੈ ਕਿ ਅਸੀਂ ਅਨਾਜ ਦੀਆਂ ਕੀਮਤਾਂ ਨੂੰ ਇਕ ਰੀਜ਼ਨੇਬਲ ਐਕਸਟੈਂਟ ਤੋਂ ਉਪਰ ਨਹੀਂ ਵਧਣ ਦਿਆਂਗੇ । ਦੂਸਰਾ ਫ਼ੈਸਲਾ ਇਹ ਹੈ ਕਿ ਜੋ ਕਿਸਾਨ ਫ਼ਸਲਾਂ ਦੀ ਪੈਦਾ-ਵਾਰ ਕਰਦਾ ਹੈ ਉਸ ਨੂੰ ਅਸੀਂ ਮੁਨਾਸਬ ਕੀਮਤਾਂ ਦਿਆਂਗੇ ਨਾਲ ਹੀ ਕਨਜ਼ਿਊਮਰ ਨੂੰ ਵੀ ਮੁਨਾਸਬ ਕੀਮਤਾਂ ਤੇ ਅਨਾਜ ਮੁਹੈਈਆ ਕੀਤਾ ਜਾਵੇਗਾ । ਇਸ ਮਕਸਦ ਵਾਸਤੇ ਸਰਕਾਰ ਨੇ ਇਕ ਇਹ ਵੀ ਫੈਸਲਾ ਕੀਤਾ ਹੈ ਕਿ ਅਸੀਂ ਆਪ ਵਡੇ ਪੈਮਾਨੇ ਤੇ ਮਾਰਕਿਟ ਵਿਚ ਆਵਾਂਗੇ ਔਰ ਪਰਚੇਜਿਜ਼ ਕਰਾਂਗੇ । ਇਸ ਦੇ ਨਾਲ ਹੀ ਜਿਹੜੀਆਂ ਪਰਚੇਜਿਜ਼ ਟਰੇਡਰਜ਼ ਕਰਨਗੇ ਉਨ੍ਹਾਂ ਦੇ ਉਪਰ ਸਰਕਾਰ ਇਫੈਕਟਿਵਲੀ ਕੰਟਰੋਲ ਕਰੇਗੀ ਕਿ ਉਹ ਉਨ੍ਹਾਂ ਫੂਡਗਰੇਨਜ਼ ਨੂੰ ਸਰਕਾਰ ਦੀ ਇਜਾਜ਼ਤ ਤੋਂ ਬਗੈਰ ਇਧਰ ਉਧਰ ਕਿਧਰੇ ਨਹੀਂ ਵੇਚ ਸਕਣਗੇ ਕਿਉਂਕਿ ਸਰਕਾਰ ਦੇ ਪਾਸ ਇਤਨੇ ਸਾਧਨ ਨਹੀਂ ਹਨ ਕਿ ਉਹ ਬਹੁਤ ਜ਼ਿਆਦਾ ਅਨਾਜ ਸਟੋਰ ਕਰ ਸਕੇ । ਇਸ ਲਈ ਟਰੇਡਰਜ਼ ਵੀ ਸਟਰ ਕਰਨਗੇ ਪਰ ਵੇਚਣਗੇ ਤਦ ਹੀ ਜਦ ਸਰਕਾਰ ਉਨ੍ਹਾਂ ਨੂੰ ਪਰਮੀਸ਼ਨ ਦਵੇਗੀ । ਇਸ ਤਰ੍ਹਾਂ ਉਹ ਸਟਾਕ ਵੀ ਇਨਡਾਇਰੈਕਟਲੀ ਗੌਰਮੈਂਟ ਦੇ ਅਪਣੇ ਕਬਜ਼ੇ ਵਿਚ ਹੀ ਹੋਵੇਗਾ । ਅਸੀਂ ਨਹੀਂ ਚਾਹੁੰਦੇ ਕਿ ਕਿਸੇ ਇਕ "ਇਜ਼ਮ" ਦੇ ਨਾਲ ਬਨ੍ਹੇ ਰਹੀਏ ਔਰ ਜਨਤਾ ਭੁੱਖੀ ਮਰਦੀ ਰਹੇ । ਇਹ ਚੀਜ਼ ਕਿਸੇ ਵੀ ਚੰਗੀ ਸਰਕਾਰ ਨੂੰ ਸ਼ੋਭਾ ਨਹੀਂ ਦਿੰਦੀ । ਅਸੀਂ ਬਿਲਕੁਲ ਪ੍ਰੈਕਟੀਕਲ ਐਪਰੋਚ ਨੂੰ ਅਪਨਾਵਾਂਗੇ, ਸਾਡੇ ਰਸਤੇ ਵਿਚ ਕੋਈ ਰੁਕਾਵਟ ਨਹੀਂ । ਅਸੀਂ ਉਹੀ ਸਟੈਪਸ ਲੈਣੇ

ਵਿੱਤ ਮਤਰੀ

ਹਨ ਜੋ ਪ੍ਰੋਡਿਊਸਰ ਔਰ ਕਨਜ਼ਿਊਮਰ ਦੋਹਾਂ ਦੇ ਹਿਤ ਦੇ ਹੋਣ—ਦੋਹਾਂ ਨੂੰ ਰਿਜ਼ਨੇਬਲ ਪ੍ਰਾਈਸਿਜ਼ ਇਨਸ਼ੋਅਰ ਕਰਨਾ ਸਾਡਾ ਫਰਜ਼ ਹੈ। ਸਾਨੂੰ ਕੋਈ ਖਿਆਲ ਨਹੀਂ ਕਿ ਇਹ ਨਾਰਾਜ਼ ਹੋਵੇਗਾ ਜਾਂ ਉਹ ਨਾਰਾਜ਼ ਹੋਵੇਗਾ, ਕੋਈ ਨਾਰਾਜ਼ ਹੁੰਦਾ ਹੈ ਤਾਂ ਹੋਵੇ ਸਾਨੂੰ ਕੋਈ ਪਰਵਾਹ ਨਹੀਂ, ਅਸਾਂ ਪਬਲੀਕ ਦਾ ਮੁਫਾਦ ਹੀ ਸਾਹਮਣੇ ਰਖਣਾ ਹੈ। (*Thumping cf desks from Treasury Benches.*)

**ਸ੍ਰੀ ਡਿਪਟੀ ਸਪੀਕਰ** : ਹੁਣ ਟਾਈਮ ਹੋ ਗਿਆ ਹੈ। ਹਾਊਸ ਦੀ ਖਾਹਿਸ਼ ਦਾ ਇਹਤਰਾਮ

1.00 p. m.

ਕਰਦੇ ਹੋਏ ਮੈਂ ਬਿਲ ਪੰਜਾਬੀ ਵਿਚ ਪੁਟ ਕਰਾਂਗਾ। ਇਹ ਇਕ ਨਵਾਂ precedent ਹੋਵੇਗਾ ਜੋ ਅਜ ਇਹ ਹਾਊਸ ਸੈਟ ਕਰੇਗਾ। (The time is now over. Submitting before the sense of the House, I would put the Bill to the vote of the House in Punjabi language. This will be a new precedent being set by this House.)

**ਸ੍ਰੀ ਡਿਪਟੀ ਸਪੀਕਰ** : ਪ੍ਰਸ਼ਨ ਇਹ ਹੈ—

ਕਿ ਪੰਜਾਬ ਨਿਮਿਤਣ (ਲੇਖਾ ਅਨੁਦਾਨ) ਬਿਲ, 1967 ਤੇ ਤੁਰਤ ਵਿਚਾਰ ਕੀਤਾ ਜਾਏ।

(Question is—

that the Punjab Appropriation (Vote on Account) Bill, 1967 be taken into consideration at once.)

*The motion was carried.*

**ਸ੍ਰੀ ਡਿਪਟੀ ਸਪੀਕਰ** : ਹੁਣ ਅਸੀਂ ਬਿਲ ਤੇ ਕਲਾਜ਼ਵਾਰ ਵਿਚਾਰ ਕਰਾਂਗੇ। (Now we take up the Bill clause by clause.)

Clause 2

**ਸ੍ਰੀ ਡਿਪਟੀ ਸਪੀਕਰ** : ਪ੍ਰਸ਼ਨ ਇਹ ਹੈ—

ਕਿ ਕਲਾਜ਼ 2 ਬਿਲ ਦਾ ਭਾਗ ਹੈ।

(Question is—

That Clause 2 stand part of the Bill.)

*The motion was carried,*

Clause 3

**ਸ੍ਰੀ ਡਿਪਟੀ ਸਪੀਕਰ** : ਪ੍ਰਸ਼ਨ ਇਹ ਹੈ—

ਕਿ ਕਲਾਜ਼ 3 ਬਿਲ ਦਾ ਭਾਗ ਹੈ।

(Question is—

That Clause 3 stand part of the Bill.)

*The motion was carried.*

THE SCHEDULE

**ਸ੍ਰੀ ਡਿਪਟੀ ਸਪੀਕਰ:** ਪ੍ਰਸ਼ਨ ਇਹ ਹੈ—

ਕਿ ਅਨੁਸੂਚੀ ਬਿਲ ਦਾ ਭਾਗ ਹੈ ।

(Question is—

That the Schedule stands part of the Bill.)

*The motion was carried.*

CLAUSE 1

**ਸ੍ਰੀ ਡਿਪਟੀ ਸਪੀਕਰ:** ਪ੍ਰਸ਼ਨ ਇਹ ਹੈ—

ਕਿ ਕਲਾਜ਼ 1 ਬਿਲ ਦਾ ਭਾਗ ਹੈ।

(Question is—

That Clause 1 stand part of the Bill.)

*The motion was carried*

THE TITLE

**ਸ੍ਰੀ ਡਿਪਟੀ ਸਪੀਕਰ:** ਪ੍ਰਸ਼ਨ ਇਹ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਹੈ।

(Question is—

That Title be the Title of the Bill.)

*The motion was carried.*

**Finance Minister (Dr. Baldev Parkash) :** Sir, I beg to move—

That the Panjab Appropriation (Vote on Account) Bill be passed.

**ਸ੍ਰੀ ਡਿਪਟੀ ਸਪੀਕਰ** ਪ੍ਰਸ਼ਨ ਇਹ ਹੈ—

ਕਿ ਪੰਜਾਬ ਨਿਮਤੱਣ (ਲੇਖਾ ਅਨੁਦਾਨ) ਬਿਲ ਪਾਸ ਕੀਤਾ ਜਾਏ ।

(Question is—

That the Punjab Appropriation (Vote on Account) Bill be passed.)

*The motion was carried*

**ਸ੍ਰੀ ਡਿਪਟੀ ਸਪੀਕਰ:** ਹਾਊਸ ਕਲ ਨੌਂ ਵਜੇ ਸਵੇਰੇ ਫੇਰ ਮੀਟ ਕਰੇਗਾ । (The House stands adjourned till 9.00 a. m. tomorrow.)

1.05 p. m.

*The Sabha then adjourned till 9.00 a. m. on Friday, the 31st March, 1967.*

91 PVS– 305—2-9-67—Pb., Govt., Press, Patiala.

# PUNJAB VIDHAN SABHA

## DEBATES

*31st March, 1967*

Vol. I—No. 9

## OFFICIAL REPORT

CONTENTS

*Friday, the 31st March, 1967*



**Punjab Vidhan Sabha Secretariat, Chandigarh**

**Price Rs : 6—50**

## *ERRATA*

to

**P. V. S. Debates dated 31st March, 1967**
**Vol. I, No. 9.**

---

| *Rea l* | *For* | *page* | *Line* |
|---|---|---|---|
| ਇਕ | ਇਹ | (9) 3 | 8 |
| होता | होतो | (9) 4 | 11 |
| शामिल | शामिज | (9) 4 | 15 |
| ਸਹੂਲਤ | ਸਹਲਤ | (9) 7 | 20 |
| and | anp | (9)10 | Last |
| ਜਾਣ ਅਤੇ | ਅਤੇ ਜਾਣ | (9)11 | 8 from below |
| during | duing | (9)13 | 11 |
| वर्कर | वकैर | (9)18 | 23 |
| ਨੋਟਿਸ | ਨਟਿਸ | (9)21 | 7 from below |
| loss | los | (9)24 | 3 from below |
| received | recelved | (9)25 | 3 from below |
| increased | ncreased | (9)29 | 11 |
| ਸਟੇਟੱਸ | ਸਟੇਸ | (9)33 | 2 from below |
| ਖਰਾਬ | ਖਹਾਬ | (9)37 | 11 |
| ਰਖਣਾ | ਰ ਣਾ | (9)37 | 6 from below |
| ਸਾਹਮਣੇ | ਸਾਹਮਣ | (9)38 | 15 from below |

| | | | |
|---|---|---|---|
| ਬਚ | ਬ । | (9)38 | 14 from below |
| ਚੰਗੀ | ਚਗੀ | (9)39 | 15 from below |
| ਇਥੇ | ਥੇ | (9)40 | 14 from below |
| ਸਹਿਯੋਗ | ਸਹਿ ੋਗ | (9)41 | 10 |
| ਤੁਸੀਂ | ਤੁਤੀਂ | (9)41 | 1∠ from below |
| ਹੋ | ਹੇ | (9)41 | Last |
| ਬਿਨਾਂ | ਬਿਲਾ | (9)42 | 15 |
| ਸਟਾਕ | ਸ ਾਕ | (9)44 | 4 |
| ਗਵਰਨਮੈਂਟ | ਗਵਰਨਮੈਂਟ | (9)46 | 19 |
| ਮੈਂ | ਮ ੈਂ | (9)48 | 13 |
| ਸੱਟਾਂ | ਸ ਾਂ | (9)48 | 13 from below |
| ਟ੍ਰੇਨਿੰਗ | ਟੇਨਿੰਗ | (9)59 | 13 |
| ਜ਼ਰੂਰੀ | ਜਰਰੀ | (9)58 | 8 from below |
| ਸੋ | ਗੋ | (9)67 | 12 from below |
| ਮੈਂ | ਮ ੈਂ | (9)69 | 10 from below |
| ਤੁਹਾਡਾ | ਗਡਾ | (9)75 | Last |

# PUNJAB VIDHAN SABHA

**Friday, the 31st March, 1967**

*The Vidhan Sabha met in the Hall of Vidhan Bhavan, Sector 1, Chandigarh at 9-00 A. M. of the Clock. Mr. Speaker (Lt. Col. Joginder Singh Mann) in the Chair.*

---

## STARRED QUESTIONS AND ANSWERS

**Mr. Speaker** : The House will first take up the List of Starred Questions for the 30th March, 1967. I call upon Shri Sat Pal Dang in whose name Question No. 26 stands.

### 'B' CLASS STATUS FOR AMRITSAR CITY

***26. Shri Sat Pal Dang** : Will the Chief Minister be pleased to state—

(a) whether the Government has received any reply from the Government of India about its recommendation that Amritsar be given the status of a 'B' class city; if so, the details thereof;

(b) if no reply has been received so far, the steps, if any, which the Government propose to take to get its recommendation accepted by the Union Government ?

**ਸਰਦਾਰ ਗੁਰਨਾਮ ਸਿੰਘ** : (ਏ) ਅਤੇ (ਬੀ) ਰਾਜ ਸਰਕਾਰ ਨੇ ਨਾਰਦਰਨ ਰੇਲਵੇ ਤੇ ਉਤਰੀ ਰੇਲਵੇ ਮਜ਼ਦੂਰ ਯੂਨੀਅਨ ਵਲੋਂ ਅੰਮ੍ਰਿਤਸਰ ਸ਼ਹਿਰ ਨੂੰ "ਬੀ"-2 ਕਲਾਸ ਬਣਾਉਣ ਲਈ ਆਈਆਂ ਦਰਖਾਸਤਾਂ ਨੂੰ ਕੇਂਦਰੀ ਸਰਕਾਰ ਨੂੰ ਭੇਜ ਦਿਤਾ ਸੀ । ਕੇਂਦਰੀ ਸਰਕਾਰ ਦੇ ਕਰਮਚਾਰੀਆਂ ਦੀਆਂ ਤਨਖਾਹਾਂ ਲਈ ਸ਼ਹਿਰਾਂ ਦਾ ਵਰਗੀਕਰਨ ਦਾ ਅਧਿਕਾਰ ਕੇਂਦਰੀ ਸਰਕਾਰ ਦੇ ਹੱਥ ਹੈ । ਰਾਜ ਸਰਕਾਰ ਇਸ ਮਾਮਲੇ 'ਚ ਕੋਈ ਕਦਮ ਨਹੀਂ ਉਠਾ ਸਕਦੀ ਸਿਵਾਏ ਇਸ ਗਲ ਦੇ ਕਿ ਉਹ ਕੇਂਦਰੀ ਸਰਕਾਰ ਨੂੰ ਦੁਬਾਰਾ ਯਾਦ ਕਰਾਏ ।

[(a) and (b) The State Government had forwarded two representations from the Northern Railwaymen's Union and Uttariya Railway Mazdoor Union regarding upgrading of the city of Amritsar to B-2 class to the Government of India. No reply has been received. The classification of cities for purposes of emoluments of Central Government employees falls within the purview of the Central Government. The State Government cannot take any action in the matter apart from reminding the Government of India.]

**ਸ੍ਰੀ ਸਤਪਾਲ ਡਾਂਗ** : ਸਵਾਲ ਇਹ ਸੀ ਕਿ ਕੀ ਰਾਜ ਸਰਕਾਰ ਨੇ ਆਪਣੇ ਵਲੋਂ ਇਹ ਸਿਫਾਰਸ਼ ਕੀਤੀ ਹੈ ਜਾਂ ਨਹੀਂ ਕੀਤੀ ਅਤੇ ਸਰਕਾਰ ਹਿੰਦ ਵਲੋਂ ਇਨ੍ਹਾਂ ਨੂੰ ਕੀ ਜਵਾਬ ਆਇਆ ਹੈ ?

**ਮੁੱਖ ਮੰਤਰੀ** : ਕੋਈ ਜਵਾਬ ਨਹੀਂ ਆਇਆ ।

**ਸ੍ਰੀ ਸਤਪਾਲ ਡਾਂਗ :** ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਰੀਪਰਜ਼ੈਂਟੇਸ਼ਨਾਂ ਆਈਆਂ ਅਤੇ ਅਗੇ ਘਲੀਆਂ ਗਈਆਂ ਕੀ ਉਨ੍ਹਾਂ ਤੇ ਸਰਕਾਰ ਨੇ ਆਪਣੇ ਵਲੋਂ ਵੀ ਕੋਈ ਸਿਫਾਰਸ਼ ਕੀਤੀ ਜਾਂ ਨਹੀ ?

**ਮੁਖ ਮੰਤਰੀ :** ਇਸ ਵੇਲੇ ਤਕ ਸਰਕਾਰ ਨੇ ਕੋਈ ਸਿਫਾਰਸ਼ ਨਹੀਂ ਕੀਤੀ ।

**ਸ੍ਰੀ ਬਲਰਾਮਜੀ ਦਾਸ ਟੰਡਨ :** ਕੀ ਮੁਖ ਮੰਤਰੀ ਸਾਹਿਬ ਇਹ ਦਸਣਗੇ ਕਿ ਹਿੰਦੁਸਤਾਨ ਦੇ ਸਾਰੇ ਸ਼ਹਿਰਾਂ ਨੂੰ ਜਿਨ੍ਹਾਂ ਦੀ ਆਬਾਦੀ 4 ਲਖ ਸੀ ਜਾ ਕਈ ਥਾਵਾਂ ਤੇ ਇਸ ਤੋਂ ਘਟ ਵੀ ਸੀ ਉਨ੍ਹਾਂ ਨੂੰ ਕਲਾਸ 'ਬੀ' ਦਾ ਸਟੇਟਸ ਦਿਤਾ ਗਿਆ ਹੈ ਅਤੇ ਹਿੰਦ ਸਰਕਾਰ ਨੇ ਉਨ੍ਹਾਂ ਨੂੰ ਰੀਕਾਗਨਾਈਜ਼ ਕਰ ਲਿਆ ਹੈ ਅਤੇ ਉਨ੍ਹਾਂ ਨੂੰ ਪ੍ਰੋਵਿੰਸ਼ਲ ਗੌਰਮੈਂਟ ਨੇ ਰੈਕੁਮੈਂਡ ਕੀਤਾ ਸੀ ਤਾਂ ਕੀ ਵਜਾ ਹੈ ਕਿ ਅੰਮ੍ਰਿਤਸਰ ਦੀ ਆਬਾਦੀ 4 ਲੱਖ ਤੋਂ ਉਪਰ ਹੈ ਅਤੇ ਉਥੇ ਦੀ ਮਿਉਨਿਸਪਲ ਕਮੇਟੀ ਨੇ ਇਸ ਗੱਲ ਦਾ ਸਰਟੀਫਿਕੇਟ ਵੀ ਦਿਤਾ ਹੈ ਕਿ ਉਥੇ ਦੀ ਆਬਾਦੀ ਸਵਾ ਚਾਰ ਲਖ ਹੈ ਤਾਂ ਕੀ ਪੰਜਾਬ ਸਰਕਾਰ ਹੁਣ ਹਿੰਦ ਸਰਕਾਰ ਪਾਸ ਇਹ ਸਿਫਾਰਸ਼ ਕਰਨ ਨੂੰ ਤਿਆਰ ਹੈ ਕਿ ਇਸ ਨੂੰ 'ਬੀ' ਕਲਾਸ ਦਾ ਸਟੇਟਸ ਦਿਤਾ ਜਾਵੇ ?

**ਮੁੱਖ ਮੰਤਰੀ :** ਜੇਕਰ ਆਬਾਦੀ ਚਾਰ ਲਖ ਹੋ ਗਈ ਹੈ ਤਾਂ ਇਸ ਵਿਚ ਸਰਕਾਰ ਨੂੰ ਕੀ ਗੁਰੇਜ਼ ਹੋ ਸਕਦਾ ਹੈ ਸਿਫਾਰਸ਼ ਕਰਨ ਤੋਂ ।

**ਸ੍ਰੀ ਸਤਪਾਲ ਡਾਂਗ :** ਕੀ ਮੁਖ ਮੰਤਰੀ ਸਾਹਿਬ ਦਸਣਗੇ ਕਿ ਪੂਨਾ ਵਾਰਾਨਸੀ ਆਦਿ ਸ਼ਹਿਰਾਂ ਨੂੰ ਜਿਨ੍ਹਾਂ ਦੀ ਆਬਾਦੀ ਸਨ 1962 ਦੀ ਮਰਦਮਸ਼ੁਮਾਰੀ ਵੇਲੇ 4 ਲੱਖ ਤੋਂ ਘਟ ਸੀ ਕਲਾਸ 'ਬੀ' ਦਾ ਸਟੇਟਸ ਦਿਤਾ ਗਿਆ ਸੀ ਤੇ ਇਸ ਸੂਬੇ ਦੀ ਸਰਕਾਰ ਅੰਮ੍ਰਿਤਸਰ ਦੀ ਜਨਤਾ ਨਾਲ ਜੋ ਵਧੀਕੀ ਇਨ੍ਹਾਂ ਲਈ ਸਿਫਾਰਸ਼ ਨਾ ਕਰਕੇ ਕੀਤੀ ਹੈ ਉਸ ਨੂੰ ਦੂਰ ਕਰਨ ਲਈ ਕਦਮ ਚੁਕੇਗੀ ?

**ਮੁੱਖ ਮੰਤਰੀ :** ਪਹਿਲੇ ਹਿਸੇ ਦਾ ਤਾਂ ਮੈਂਬਰ ਸਾਹਿਬ ਨੂੰ ਆਪ ਹੀ ਇਲਮ ਹੈ, ਦੂਜੇ ਹਿਸੇ ਬਾਰੇ ਮੈਂ ਪਹਿਲਾਂ ਹੀ ਕਹਿ ਦਿਤਾ ਹੈ ਕਿ ਜੇਕਰ ਆਬਾਦੀ 4 ਲਖ ਤੋਂ ਉਪਰ ਹੈ ਤਾਂ ਪੰਜਾਬ ਸਰਕਾਰ ਇਸ ਦੀ ਸਿਫਾਰਸ਼ ਕਰ ਦੇਵੇ ।

**ਸ੍ਰੀ ਏ. ਵਿਸ਼ਵਾਨਾਥਨ :** ਕੀ ਸਰਕਾਰ ਸਾਡੇ ਸ਼ਹਿਰ ਲੁਧਿਆਣੇ ਨੂੰ ਵੀ ਕਲਾਸ 'ਬੀ' ਕਰਾਰ ਦੇਣ ਲਈ ਸਿਫ਼ਾਰਸ਼ ਕਰੇਗੀ ਕਿਉਂਕਿ ਇਸ ਦੀ ਆਬਾਦੀ ਅਗਲੇ ਪੰਜ ਸਾਲਾਂ ਵਿਚ ਚਾਰ ਲਖ ਤੋਂ ਉਪਰ ਹੋ ਜਾਵੇਗੀ ?

**ਮੁੱਖ ਮੰਤਰੀ :** ਉਸ ਵਕਤ ਜਦ ਇਸ ਦੀ ਆਬਾਦੀ ਚਾਰ ਲੱਖ ਤੋਂ ਉਪਰ ਹੋ ਗਈ ਗੌਰ ਕਰਾਂਗੇ ।

———

## LINKING OF DEARNESS ALLOWANCE OF GOVERNMENT EMPLOYEES WITH PRICE INDEX

***28. Shri Satya Pal Dang :** Will the Minister for Finance be pleased to state the details of the steps taken or proposed to be taken by the Government to link the Dearness Allowance of the State Government Employees with the consumer's price index in pursuance of the settlement made with the Punjab Subordinate Services Federation during the month of February, 1967?

**Shri Baldev Prakash** : The settlement in question was arrived at in January, 1967 and not February. Government decision is that the linkage between dearness allowance and the cost of living index has been accepted in principle but the actual linkage is to be consistent with the State's financial resources and other relevant aspects. The details in this connection will be worked out by the Government.

**ਸ੍ਰੀ ਸਤਪਾਲ ਡਾਂਗ** : ਕੀ ਫਿਨਾਂਸ ਮਨਿਸਟਰ ਸਾਹਿਬ ਦਸਣਗੇ ਕਿ ਡੀ. ਏ. ਨੂੰ ਕਾਸਟ ਆਫ ਲਿਵਿੰਗ ਇੰਡੈਕਸ ਨਾਲ ਜੋੜਨ ਸਬੰਧੀ ਇਹ ਪੇ ਕਮਿਸ਼ਨ ਮੁਕਰਰ ਕਰ ਦਿਤਾ ਗਿਆ ਹੈ । ਕੀ ਉਸ ਪੇ ਕਮਿਸ਼ਨ ਨੇ ਸਬਾਰਡੀਨੇਟ ਸਰਵਸਿਜ਼ ਫੈਡਰੇਸ਼ਨ ਨੂੰ ਕਨਸਲਟ ਕੀਤਾ ਅਤੇ ਉਹ ਕਿਹੜਾ ਪੇ ਕਮਿਸ਼ਨ ਹੈ ?

**ਵਿੱਤ ਮੰਤਰੀ** : ਮੈਂ ਕਮਿਸ਼ਨ ਨਹੀਂ ਕਿਹਾ, ਪੇ ਰੀਵੀਜ਼ਨ ਕਮੇਟੀ ਕਿਹਾ ਹੈ । ਇਸ ਵਕਤ ਮੇਰੇ ਕੋਲ ਸਾਰੀਆਂ ਡੀਟੇਲਜ਼ ਇਸ ਕਮੇਟੀ ਬਾਰੇ ਨਹੀਂ ਜੇਕਰ ਨੋਟਿਸ ਦਿਉ ਤਾਂ ਪਤਾ ਕਰ ਦਿਆਂਗਾ ।

**ਲੈਫਟੀਨੈਂਟ ਭਾਗ ਸਿੰਘ** : ਕੀ ਸਰਕਾਰ ਇਸ ਗੱਲ ਦਾ ਫੈਸਲਾ ਕਰਨ ਲਗਿਆਂ ਇਸ ਗੱਲ ਨੂੰ ਧਿਆਨ ਵਿਚ ਰਖੇਗੀ ਕਿ ਇਨ੍ਹਾਂ ਸਿਫ਼ਾਰਸ਼ਾਂ ਨੂੰ ਰੀਟ੍ਰਾਸਪੈਕਟਿਵ ਇਫੈਕਟ ਦਿਤਾ ਜਾਵੇ ?

**ਵਿੱਤ ਮੰਤਰੀ** : ਮੈਂ ਪਹਿਲਾਂ ਹੀ ਦਸਿਆ ਹੈ ਕਿ ਸਟੇਟ ਦੇ ਫਿਨਾਂਸ਼ਲ ਰੀਸੋਰਸਿਜ਼ ਨੂੰ ਦੇਖਦੇ ਹੋਏ ਇਸ ਗੱਲ ਨੂੰ ਧਿਆਨ ਵਿਚ ਰਖਿਆ ਜਾਵੇਗਾ ।

**चौधरी बलबीर सिंह** : क्या मंत्री महोदय बतायेंगे कि जो कमेटी बनाई गई है उस में मुलाजमों के नुमाइन्दे शामिल हैं ?

**वित्त मंत्री** : मैं इस समय डैफिनेट नहीं कह सकता ।

**चौधरी बलबीर सिंह** : अगर मुलाजमों के नुमाइन्दे नहीं हैं तो इन्हें इस कमेटी में शामिल करने की तजवीज़ है ?

**मंत्री** : पे कमेटी जो बनी है वह आगे ही काम कर रही है इस लिए इस में इस वक्त एम्पलाइज को रखने का सवाल ही पैदा नहीं होता लेकिन एम्पलाइज़ के रिप्रिज़ेंटेटिवज़ का व्यू-प्वाइन्ट सुन कर ही यह कमेटी फैसला करेगी ।

**ਸਰਦਾਰ ਬਲਵੰਤ ਸਿੰਘ** : ਮੈਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ 1967 ਵਿਚ ਪਹਿਲੀ ਵਜ਼ਾਰਤ ਨੇ ਇਸ ਗਲ ਦਾ ਇਲਾਨ ਕੀਤਾ ਸੀ ਕਿ ਕਨਜ਼ੂਮਰ ਪ੍ਰਾਈਸ ਇਨਡੈਕਸ ਨਾਲ ਡੀ. ਏ. ਨੂੰ ਲਿੰਕ ਕਰ ਦਿਤਾ ਜਾਵੇਗਾ ਤੇ ਹੁਣ ਕਿਹੜੀਆਂ ਕੰਮਪਲੀਕੇਸ਼ਨਜ਼ ਆ ਗਈਆਂ ਹਨ ਅਤੇ ਪੇ ਕਮੇਟੀ ਨੇ ਇਸ ਗਲ ਵਿਚ ਕੀ ਵਿਚਾਰ ਕਰਨੀ ਹੈ । ਇਹ ਤਾਂ ਬੜੀ ਸਿਮਪਲ ਚੀਜ਼ ਹੈ, ਇਸ ਦਾ ਤਾਂ ਫੌਰੀ ਤੌਰ ਤੇ ਇਲਾਨ ਕਰਨਾ ਚਾਹੀਦਾ ਹੈ ਕਿ ਪ੍ਰਾਇਸ ਇਨਡੈਕੇਸ ਨੂੰ ਡੀ. ਏ. ਨਾਲ ਮਰਜ ਕਰ ਦਿੱਤਾ ਗਿਆ ਹੈ ।

**ਵਿੱਤ ਮੰਤਰੀ** : ਪਿਛਲੀ ਗੌਰਮੈਂਟ ਨੇ ਇਸ ਗੱਲ ਦਾ ਫੈਸਲਾ ਕੀਤਾ ਸੀ ਕਿ ਜਿਹੜੇ ਰੀਪਰੇਜ਼ੈਂਟੇਟਿਵ ਐਮਪਲਾਈਜ਼ ਦੇ ਸਨ ਉਨ੍ਹਾਂ ਨੇ ਇਸ ਗੱਲ ਨੂੰ ਮੰਨਿਆ ਸੀ ਕਿ ਪੇ ਕਮੇਟੀ ਡੀਟੇਲ ਵਰਕ ਆਊਟ ਕਰੇ । ਉਨ੍ਹਾਂ ਨਾਲ ਹੀ ਇਸ ਗੱਲ ਤੇ ਐਗਰੀਮੈਂਟ ਕੀਤਾ ਗਿਆ ਸੀ । ਅਸੀਂ ਤਾਂ ਆਪ ਚਾਹੁੰਦੇ ਹਾਂ ਕਿ ਇਸ ਨੂੰ ਜਲਦੀ, ਪੇ ਕਮੇਟੀ ਦੀ ਰੀਪੋਰਟ ਤੇ ਵਿਚਾਰ ਤੋਂ ਬਾਅਦ, ਲਾਗੂ ਕੀਤਾ ਜਾਵੇ ।

**ਸ਼੍ਰੀ ਸਤਪਾਲ ਡਾਂਗ** : ਕੀ ਮਨਿਸਟਰ ਸਾਹਿਬ ਨੂੰ ਇਸ ਗੱਲ ਦਾ ਪਤਾ ਹੈ ਕਿ ਜਿਹੜੀ ਪੇ ਕਮੇਟੀ ਬਣਾਈ ਗਈ ਸੀ ਉਸ ਦੀ ਸਬਾਰਡੀਨੇਟ ਸਰਵਿਸ ਫੈਡਰੇਸ਼ਨ ਨੇ ਮੁਖਾਲਫਤ ਕੀਤੀ ਸੀ ਅਤੇ ਇਸ ਗੱਲ ਦੀ ਮੰਗ ਕੀਤੀ ਸੀ ਕਿ ਪੇ ਕਮਿਸ਼ਨ ਬਣਾਇਆ ਜਾਵੇ ਅਤੇ ਡੀ. ਏ. ਨੂੰ ਪ੍ਰਾਈਸ ਇਨਡੈਕਸ ਨਾਲ ਲਿੰਕ ਕਰ ਦਿੱਤਾ ਜਾਵੇ ?

**ਵਿਤ ਮੰਤਰੀ** : ਜਿਹੜੀ ਇਨਫਰਮੇਸ਼ਨ ਪਿਛਲੀ ਸਰਕਾਰ ਨਾਲ ਸਬੰਧ ਰਖਦੀ ਹੈ ਉਹ ਤਾਂ ਮੈਂ ਦਸ ਸਕਦਾ ਹਾਂ ਜੇਕਰ ਹੋਰ ਇਨਫਰਮੇਸ਼ਨ ਆਨਰੇਬਲ ਮੈਂਬਰ ਚਾਹੁੰਦੇ ਹੋਣ ਤਾਂ ਮੈਂ ਹੋਰ ਇਨਫਰਮੇਸ਼ਨ ਮੰਗਵਾ ਕੇ ਦੇ ਸਕਦਾ ਹਾਂ । ਪਹਿਲੀ ਇਨਫਰਮੇਸ਼ਨ ਇਹ ਹੈ—

The decisions of the Government were agreed to by the representatives of the employees on the 17th January, 1967.

**चौधरी बलबीर सिंह**: माननीय मंत्री महोदय ने कहा है कि मुलाजिमों को इस कमेटी में रखने का सवाल ही पैदा नहीं हो तो जिस तरह से मिनिमम वेजिज एक्ट और दूसरी कमेटियां हैं जिन में एमप्लाइज़ और एमपलायर के नुमाइन्दे लिए जाते हैं तो इस तरह इस कमेटी में क्यों नहीं किया गया और सरकार किस वजह से कहती है कि मुलाज़मों के नुमांइन्दों को लेने का सवाल पैदा नहीं होता हालांकि हर जगह यह पालेसी है कि एम्पलाईज़ को साथ शामिज किया जाए तो इस केस में सरकार की दूसरी पालेसी क्यों है ?

**वित्त मंत्री** : मैंने कहा है कि आगे ही पे कमेटी बनी हुई है । उस की नेचर क्या है और उस में कौन कौन लोग शामिल हैं उस में आगे नुमाइन्दे हैं कि नहीं इस के लिए आप नोटिस दें, मैं पता कर के बता दूंगा और जहां तक एम्पलाइज़ को रिप्रिज़न्टेशन का सवाल है अगर वह डिमांड करेंगे तो सरकार इस पर विचार करेगी ।

---

AMOUNT DEPOSITED BY VILLAGE PANCHAYAT NIAMATPUR IN DISTRICT SANGRUR FOR CONSTRUCTION OF LINK ROAD LANGRIAN TO NIAMTPUR

*5. **Comrade Bhan Singh Bhaura** : Will the Minister for Irrigation and power be pleased to state—

(a) whether it is a fact that the Government had asked Village Panchayat Niamat pur of district Sangrur in 1966 to deposit one fourth of the total cost of the Link Road from Langrian to Niamatpur under the Co-operative Link Road Scheme and that the said Panchayat had deposited its share;

(b) if the reply to part (a) above be in the affirmative, the reasons for which no action has so far been taken by the Government for the construction of the said link road?

**Sardar Lachhman Singh Gill** : (a) Yes.

(b) The work could not be administratively approved due to shortage of funds available in the Plan for the scheme of Village Co-operative Roads.

**ਕਾਮਰੇਡ ਭਾਨ ਸਿੰਘ ਭੌਰਾ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਹ ਜਿਹੜੀ ਸੜਕ ਬਣਾਈ ਜਾ ਰਹੀ ਹੈ, ਇਹ ਹਿੰਦ-ਪਾਕਿਸਤਾਨ ਦੀ ਲੜਾਈ ਵੇਲੇ ਇਕ ਸ਼ਹੀਦ ਦੇ ਨਾਉਂ ਤੇ ਹੈ ਜਿਸ ਨੂੰ ਕਿ ਵੀਰ ਚੱਕਰ ਦਿੱਤਾ ਗਿਆ ਸੀ । ਕੀ ਸਰਕਾਰ ਇਸ ਸੜਕ ਦਾ ਸਪੈਸ਼ਲ ਕੇਸ ਬਣਾਕੇ ਜਲਦੀ ਬਣਵਾਉਣ ਦਾ ਵਿਚਾਰ ਰਖਦੀ ਹੈ ?

**ਮੰਤਰੀ :** ਜਦੋਂ ਇਸ ਸੜਕ ਲਈ ਸਕੀਮ ਬਣਾਈ ਸੀ ਉਦੋਂ ਇਹ ਫੈਸਲਾ ਹੋਇਆ ਸੀ ਕਿ $\frac{1}{4}$ ਹਿਸਾ ਖਰਚੇ ਦਾ ਪਿੰਡ ਵਾਲੇ ਦੇਣਗੇ ਅਤੇ ਬਾਕੀ ਦਾ $\frac{3}{4}$ ਸਰਕਾਰ ਦੇਵੇਗੀ । ਜਿਤਨਾ ਪੈਸਾ ਚਾਹੀਦਾ ਸੀ ਅਜੇ ਪਿੰਡ ਵਾਲਿਆਂ ਤੋਂ ਆਇਆ ਨਹੀਂ ਇਸ ਲਈ ਇਹ ਸਕੀਮ ਮੁਕੰਮਲ ਨਹੀਂ ਹੋ ਸਕੀ ।

**ਕਾਮਰੇਡ ਭਾਨ ਸਿੰਘ ਭੌਰਾ :** ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਜਿਨ੍ਹਾਂ ਲੋਕਾਂ ਨੇ ਪੰਚਾਇਤਾਂ ਰਾਹੀਂ ਉਗਰਾਹ ਕੇ 2-3 ਸਾਲ ਦੇ ਪੈਸੇ ਜਮ੍ਹਾਂ ਕਰਵਾਏ ਹਨ, ਉਨ੍ਹਾਂ ਦੀਆਂ ਸੜਕਾਂ ਬਣਾਉਣ ਲਈ ਕੋਈ ਐਕਸ਼ਨ ਲੈ ਰਹੀ ਹੈ।

**ਮੰਤਰੀ :** ਆਨਰੇਬਲ ਮੈਂਬਰ ਠੀਕ ਕਹਿ ਰਹੇ ਹਨ । ਬਾਵਜੂਦ ਇਸਦੇ ਕਿ ਉਨ੍ਹਾਂ ਨੇ ਰੁਪਏ ਜਮਾ ਵੀ ਕਰਵਾਏ ਹੋਏ ਸਨ, ਸਰਕਾਰ ਨੂੰ ਸਕੀਮ ਬੰਦ ਕਰਨੀ ਪਈ ਕਿਉਂਕਿ ਸਰਕਾਰ ਦੇ ਪਾਸ ਇਤਨੇ ਫੰਡਜ਼ ਨਹੀਂ ਸਨ ਕਿ ਇਨ੍ਹਾਂ ਸਾਰੀਆਂ ਸਕੀਮਾਂ ਨੂੰ ਮੀਟ ਆਊਟ ਕਰ ਸਕਦੀ : ਹਾਂ ਜਿਵੇਂ ਵੀ ਫੰਡਜ਼ ਆਉਂਦੇ ਰਹੇ ਇਨ੍ਹਾਂ ਰਕਮਾਂ ਦੇ ਜਮ੍ਹਾਂ ਕਰਾਉਣ ਵਾਲਿਆਂ ਨੂੰ ਪਰੈਫਰੈਂਸ ਦਿੱਤੀ ਜਾਵੇਗੀ ।

**ਲੈਫਟੀਨੈਂਟ ਭਾਗ ਸਿੰਘ :** ਜੇ ਪੈਸੇ ਵੀ ਜਮ੍ਹਾਂ ਕਰਾ ਦਿੱਤੇ ਹੋਣ, ਸਰਕਾਰ ਨੇ ਐਪਰੂਵਲ ਵੀ ਦੇ ਦਿੱਤੀ ਹੋਵੇ ਤਾਂ ਕੀ ਸਰਕਾਰ ਉਸ ਨੂੰ ਆਨਰ ਕਰੇਗੀ ?

(No reply was given)

**ਸਰਦਾਰ ਗੁਰਚਰਨ ਸਿੰਘ :** ਜਿਨ੍ਹਾਂ ਪਿੰਡਾਂ ਦੇ ਪੈਸੇ ਸਰਕਾਰ ਕੋਲ ਜਮਾ ਹਨ ਪਰ ਸਰਕਾਰ ਕਿਸੇ ਗੱਲ ਕਰਕੇ ਮਜਬੂਰ ਹੈ ਉਹ ਬਣਾ ਨਹੀਂ ਸਕਦੀ, ਕੀ ਸਰਕਾਰ ਇਸ ਹਾਲਤ ਵਿਚ ਪੈਸੇ ਵਾਪਸ ਕਰਨ ਨੂੰ ਤਿਆਰ ਹੈ ?

**ਮੰਤਰੀ :** ਇਹ ਰੀਕਨਸਿਡਰ ਕਰਨ ਵਾਲੀ ਗੱਲ ਹੈ ਕਿ ਉਥੇ ਸੜਕ ਬਣਨੀ ਚਾਹੀਦੀ ਹੈ ਜਾਂ ਉਨ੍ਹਾਂ ਨੂੰ ਪੈਸੇ ਵਾਪਸ ਕਰਨੇ ਚਾਹੀਦੇ ਹਨ ।

**ਲੈਫਟੀਨੈਂਟ ਭਾਗ ਸਿੰਘ :** On a point of order, Sir, ਮੈਂ ਸਰਕਾਰ ਤੋਂ ਇਕ ਸਵਾਲ ਰਾਹੀਂ definite commitment ਮੰਗੀ ਸੀ ਪਰ ਉਹ ਦੇ ਨਹੀਂ ਰਹੀ ।

**ਸ੍ਰੀ ਸਪੀਕਰ :** ਇਹ ਪੁਆਇੰਟ ਆਫ ਆਰਡਰ ਨਹੀਂ ਬਣਦਾ । ਪੁਆਇੰਟ ਆਫ ਆਰਡਰ ਕਰਨ ਵੇਲੇ ਪਹਿਲਾਂ ਜ਼ਰਾ ਸੋਚ ਲੈਣਾ ਚਾਹੀਦਾ ਹੈ ਕਿ ਇਹ ਬਣਦਾ ਹੈ ਜਾਂ ਨਹੀਂ ਬਣਦਾ । (This is no point of order. Before raising a point of order it would be better if it is seen whether it constitutes a point of order or not.)

**ਸ਼੍ਰੀ ਪਰਬੋਧ ਚੰਦਰ** : ਕੀ ਇਹ ਗਲ ਉਨ੍ਹਾਂ ਦੇ ਇਲਮ ਵਿਚ ਹੈ ਕਿ ਪੰਚਾਇਤਾਂ ਨੇ ਆਪਣੇ ਹਿਸੇ ਦੇ ਤੌਰ ਤੇ ਗਵਰਨਮੈਂਟ ਦੀ ਅਸ਼ੋਰੈਂਸ ਦੇਣ ਤੇ ਮਿਟੀ ਪਵਾਈ ਸੀ ਅਤੇ ਉਥੇ ਅਜੇ ਤਕ ਕੋਈ ਸੜਕ ਨਾ ਬਣਨ ਕਰਕੇ ਗੜ੍ਹੇ ਪੈ ਚੁਕੇ ਹਨ। ਕੀ ਐਸੇ ਕੰਮਾਂ ਨੂੰ ਹਥ ਵਿਚ ਲੈਣ ਲਈ ਗਵਰਨਮੈਂਟ ਕੋਈ ਅਸ਼ੋਰੈਂਸ ਦੇਵੇਗੀ।

**ਮੰਤਰੀ** : ਇਹ ਅਸ਼ੋਰੈਂਸ ਦੇਣ ਤੋਂ ਪਹਿਲਾਂ ਗਵਰਨਮੈਂਟ ਉਨ੍ਹਾਂ ਸੜਕਾਂ ਦੇ ਮੁਤਾਲਕ ਇਹ ਵੇਖਣਾ ਜ਼ਰੂਰ ਪਸੰਦ ਕਰੇਗੀ ਕਿ ਜਿਨ੍ਹਾਂ ਤੇ ਹੁਣ ਗੜ੍ਹੇ ਪਏ ਹੋਏ ਹਨ ਉਥੇ ਆਇਆ ਮਿਟੀ ਐਕਚੁਅਲੀ ਪਈ ਵੀ ਹੈ ਜਾਂ ਨਹੀਂ।

**ਕਾਮਰੇਡ ਭਾਨ ਸਿੰਘ ਭੋਰਾ** : ਮੈਂ ਜਿਹੜੀ ਸੜਕ ਦੇ ਮੁਤਾਲਿਕ ਸਵਾਲ ਦਿਤਾ ਹੈ ਇਹ ਇਕ ਸ਼ਹੀਦ ਦੇ ਨਾਉਂ ਤੇ ਮੈਮੋਰੀਅਲ ਸੜਕ ਬਨਣੀ ਹੈ। ਕੀ ਸਰਕਾਰ ਸਪੈਸ਼ਲ ਕੇਸ ਸਮਝਦੀ ਹੋਈ ਇਸ ਸਿਲਸਲੇ ਵਿਚ ਪਰੈਫਰੈਂਸ ਦੇਣ ਨੂੰ ਤਿਆਰ ਹੈ।

**ਮੰਤਰੀ** : ਜਿਸ ਤਰ੍ਹਾਂ ਮੈਂ ਪਹਿਲਾਂ ਅਰਜ਼ ਕੀਤੀ ਹੈ ਕਿ ਜੋ ਪਿੰਡ ਵਾਲੇ ਉਤਨੇ ਪੈਸੇ ਜਮਾਂ ਕਰ ਦੇਣ ਜਿਤਨੇ ਕੁਮਿਟ ਕੀਤੇ ਹਨ ਤਾਂ ਮੈਂ ਉਨ੍ਹਾਂ ਨੂੰ ਯਕੀਨ ਦਿਲਾਉਂਦਾ ਹਾਂ ਕਿ ਸਰਕਾਰ ਜ਼ਰੂਰ ਪਰੈਫ਼ਰੈਂਸ ਦੇਵੇਗੀ।

**ਸਰਦਾਰ ਹਰਭਜਨ ਸਿੰਘ** : ਕੀ ਵਜ਼ੀਰ ਸਾਹਿਬ ਦਸ ਸਕਦੇ ਹਨ ਕਿ ਹੁਣ ਤਾਂਈ ਇਸ ਤਰ੍ਹਾਂ ਪਿੰਡਾਂ ਵਾਲਿਆਂ ਦਾ ਕਿਤਨਾ ਰੁਪਿਆ ਜਮ੍ਹਾਂ ਹੋਇਆ ਹੈ।

**ਮੰਤਰੀ** : ਇਹਦੇ ਲਈ ਪਹਿਲਾਂ ਨੋਟਿਸ ਦੇਉ।

---

## CONSTRUCTION OF SHAHEED SEWA SINGH THIKRIWALA ROAD IN DISTRICT SANGRUR

*6. **Comrade Bhan Singh Bhaura** : Will the Minister for Irrigation and Power be pleased to state the reasons for not constructing the Shaheed Sewa Singh Thikkriwala Road from Thikkriwala to Dewana in Sangrur though the entire land has been earmarked for the purpose since long ?

**Sardar Lachhman Siugh Gill** : No such scheme has been sanctioned.

---

## CONSTRUCTION OF BRIDGE ON LISSARA DRAIN AT TAPA DARAJ THOROUGHFARE.

*7. **Comrade Bhan Singh Bhaura** : Will the Minister for Irrigation and Power be pleased to state—

(a) whether it is a fact that a bridge on the Lissara Drain where it crosses the Tapa-Daraj thoroughfare has not been constructed so far, if so, the reasons therefor ;

(b) whether the Government received any complaints from the villagers concerned that about ten villages are experiencing hardship due to the non-construction of the said bridge, if so, the action taken thereon ;

(c) the time by which the said bridge is likely to be constructed ?

**Sardar Lachhman Singh Gill** : (a) Yes. V. R. Bridges have not been provided due to non availability of adequate funds.

(b) No such complaint has been received so far.

(c) In view of (a) above, question does not arise.

**ਕਾਮਰੇਡ ਭਾਨ ਸਿੰਘ ਭੌਰਾ** : ਕੀ ਸਰਕਾਰ ਦੇ ਇਹ ਗੱਲ ਧਿਆਨ ਵਿਚ ਹੈ ਕਿ ਤਪਾ ਮੰਡੀ ਦੇ ਨਾਲ ਦੇ ਇਲਾਕੇ ਵਾਲਿਆਂ ਨੇ ਸਰਕਾਰ ਨੂੰ ਬੜੇ ਰੈਜ਼ੋਲਿਊਸ਼ਨ ਭੇਜੇ ਹਨ ਕਿ ਲਸਾੜਾ ਨਾਲਾਇਕ ਬਹੁਤ ਵਡਾ ਨਾਲਾ ਹੈ, ਪਰ ਇਸ ਦੀ ਨਿਕਾਸੀ ਠੀਕ ਨਾ ਹੋਣ ਕਰ ਕੇ ਇਰਦ ਗਿਰਦ ਦੇ ਇਲਾਕਿਆਂ ਵਿਚ ਹਰ ਸਾਲ ਤਬਾਹੀ ਆਉਂਦੀ ਹੈ। ਕੀ ਬਾਰਸ਼ਾਂ ਆਉਣ ਤੋਂ ਪਹਿਲਾਂ ਪਹਿਲਾਂ ਸਰਕਾਰ ਕੋਈ ਐਸਾ ਪ੍ਰਬੰਧ ਕਰਨ ਲਈ ਤਿਆਰ ਹੈ ਜਿਸ ਨਾਲ ਲੋਕਾਂ ਦੀ ਤਕਲੀਫ ਦੂਰ ਹੋ ਸਕੇ। ਲੋਕਾਂ ਨੂੰ ਆਉਣ ਜਾਣ ਤਕ ਦੀ ਤਕਲੀਫ ਹੋ ਜਾਂਦੀ ਹੈ।

ਮੰਤਰੀ : ਮੈਂ ਪਹਿਲਾਂ ਵੀ ਇਸ ਦੇ ਮੁਤਾਲਿਕ ਹਾਊਸ ਦੇ ਵਿਚ ਅਰਜ਼ ਕਰ ਚੁਕਾ ਹਾਂ ਕਿ ਸਾਰੀ ਸਕੀਮ ਦੇ ਮੁਕੰਮਲ ਕਰਨ ਲਈ ਅਜੇ ਸਾਡੇ ਪਾਸ ਫੰਡ ਨਹੀਂ ਹਨ। ਅਜੇ ਲੋਕਾਂ ਦੀ ਸਹੂਲਤ ਲਈ ਅਸੀਂ ਪੁਲ ਬਣਵਾਉਣ ਦੀ ਕੋਸ਼ਿਸ਼ ਕਰ ਰਹੇ ਹਾਂ। ਜਿਥੇ ਨਹੀਂ ਸਨ ਉਥੇ ਛੋਟੇ ਪੁਲ ਬਣਵਾਏ ਜਾਣਗੇ ਅਤੇ ਜਿਹੜੇ ਢੈ ਗਏ ਹਨ ਉਨਾਂ ਦੀ ਰੀਪੇਅਰ ਕੀਤੀ ਜਾਵੇਗੀ।

---

## IMPLEMENTATION OF RECOMMENDATIONS OF UNIVERSITY GRANTS COMMISSION

***27. (1) Shri Satyapal Dang**
**(2) Comrade Jangir Singh Joga** | Will the Minister for Public Works and Education be pleased to state whether the former Chief Minister made any commitment to the college teachers in the State that the recommendations of the University Grants Commission would be implemented in the case of teachers in Government Colleges and would also be got implemented in the private recognised colleges ; if so, the steps taken or proposed to be taken by the Government to honour that commitment ?

**Sardar Lachhman Singh Gill** : Yes. Government are taking vigorous steps to finalise the matter.

**ਸ੍ਰੀ ਸਤਪਾਲ ਡਾਂਗ :** ਕੀ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਨੇ ਇਸ ਗੱਲ ਨੂੰ ਮੰਨ ਲਿਆ ਹੈ ਕਿ ਇਨਾਂ ਨੂੰ ਇਨਕਰੀਮੈਂਟਸ ਦਿਤੀਆਂ ਜਾਣ । ਕੀ ਉਹ ਰਾਜ ਸਰਕਾਰ ਨੂੰ ਘਟ ਦੇ ਰਹੇ ਹਨ ਜਾਂ ਸੈਂਟਰ ਜਿਤਨੇ ਹੀ ।

**ਮੰਤਰੀ ;** ਕਮਿਸ਼ਨ ਵਾਲਿਆਂ ਨੇ ਇਹ ਗੱਲ ਮੰਨ ਲਈ ਹੈ ਕਿ ਤਿੰਨ ਇਨਕਰੀਮੈਂਟਸ ਵਧ ਦਿਤੀਆਂ ਜਾਣ। ਇਸ ਸਬੰਧ ਵਿਚ ਅਸੀਂ ਫਰਦਰ ਕਾਰਵਾਈ ਕਰ ਰਹੇ ਹਾਂ ।

**ਸ੍ਰੀ ਸਤਪਾਲ ਡਾਂਗ :** ਉਨ੍ਹਾਂ ਨੇ ਤਿੰਨ ਇਨਕਰੀਮੈਂਟਸ ਕਿਹਾ ਹੈ ਜਾਂ ਵਧ ।

**ਮੰਤਰੀ :** ਵਧ ਦੀ ਬਜਾਏ ਘਟ ਵਲ ਹੀ ਨਿਗਾਹ ਰੱਖਣੀ ਚਾਹੀਦੀ ਹੈ ।

**ਸ੍ਰੀ ਸਤਪਾਲ ਡਾਂਗ** ਜਿਹੜਾ ਡੀਅਰਨੈਸ ਪੇ ਤੇ ਪਰੋਫੈਸਰਾਂ ਨੂੰ ਮਿਲਣਾਂ ਹੈ ਯੂਨੀਵਰਸਟੀ ਗਰਾਂਟਸ ਕਮਿਸ਼ਨ ਦੇ ਮੁਤਾਬਿਕ ਉਹ ਮੌਜੂਦਾ ਪੰਜਾਬ ਦਾ ਡੀਅਰਨੈਸ ਪੇ ਐਡ ਕਰਕੇ ਉਨ੍ਹਾਂ ਨੂੰ ਦਿਤਾ ਜਾਵੇਗਾ ਜਾਂ ਕੋਈ ਹੋਰ ਤਰੀਕਾ ਇਖਤਿਆਰ ਕੀਤਾ ਜਾਵੇਗਾ ?

**ਮੰਤਰੀ :** ਇਹੋ ਜਿਹੀਆਂ ਗੱਲਾਂ ਤਾਂ ਹਨ ਜਿਨ੍ਹਾਂ ਨੂੰ ਕਿ ਅਸੀਂ ਕਨਸਿਡਰ ਕਰ ਰਹੇ ਹਾਂ ।

**ਲੈਫਟੀਨੈਂਟ ਭਾਗ ਸਿੰਘ :** ਚੀਫ ਮਨਿਸਟਰ ਸਾਹਿਬ ਨੇ ਇਹ ਕਮਿਟਮੈਂਟ ਕਿਹੜੀ ਤਾਰੀਖ ਨੂੰ ਕੀਤੀ ਸੀ ਅਤੇ ਉਸ ਤੋਂ ਬਾਅਦ ਅਜੇ ਤਕ ਇਸ ਤੇ ਕੀ ਕਾਰਵਾਈ ਹੋਈ ਹੈ ।

**ਮੰਤਰੀ :** ਇਸ ਦੇ ਲਈ ਪਹਿਲਾਂ ਨੋਟਿਸ ਦਿਉ ਫੇਰ ਦੱਸ ਦਿਆਂਗੇ ।

**ਸ੍ਰੀ ਸਪੀਕਰ :** ਤੁਸੀਂ ਈਵੇਸਿਵ ਰਿਪਲਾਈ ਉਮੀਦ ਕਰਦੇ ਹੋ। ਉਹ ਸਪਲੀਮੈਂਟਰੀ ਕਰੋ ਜਿਸ ਤੋਂ ਕੋਈ ਚੀਜ਼ ਅਗੇ ਚਲੇ । (The hon. Members expect evasive replies. They should put such supplementaries which may carry the matter further.)

**ਲੈਫਟੀਨੈਂਟ ਭਾਗ ਸਿੰਘ :** ਮੈਂ ਸਪੀਕਰ ਸਾਹਿਬ ਤੁਹਾਡੇ ਨਾਲ ਬਹਿਸ ਨਹੀਂ ਕਰ ਸਕਦਾ । ਮੇਰੇ ਤਾਰੀਖ ਯਾਦ ਨਹੀਂ ਪਰ ਕਮਿਟਮੈਂਟ ਜਰੂਰ ਇਨ੍ਹਾਂ ਨੇ ਕੀਤੀ ਹੈ ਇਸ ਲਈ ਇਨ੍ਹਾਂ ਨੂੰ ਇਹ ਯਾਦ ਹੋਣੀ ਹੈ ।

**ਸ੍ਰੀ ਸਪੀਕਰ :** ਤੁਹਾਨੂੰ ਵੀ ਤਾਂ ਤਾਰੀਖ ਯਾਦ ਹੋਵੇਗੀ । (The hon. member must be knowing the date.) When the Minister says that a notice is required, you please take that thing into consideration.

---

**Mr. Speaker:** Question No. 13 is postponed.

Next question is No. 14.

EMPLOYMENT OF TEMPORARY WORKERS ON PERMANENT JOBS IN AMRITSAR AND OTHER INDUSTRIAL TOWNS IN THE STATE

*14. **Comrade Jangir Singh Joga** : Will the Minister for Labour be pleased to state—

(a) Whether the Government is aware of the fact that in Amritsar and other industrial towns the employers are resorting to unfair practice on a very large scale, especially of employing temporary workers on permanent jobs;

(b) if the reply to part (a) above be in the affirmative, the steps the Government proposes to take to counter the said practice;

(c) whether the Government proposes to enact a legislation banning employment of temporary workers on permanent jobs ?

**Shri Piara Ram Dhanowali** : (a) It has come to the notice of Government that some of theemployers resort to unfair labour practice of employing temporary workers on permanent jobs.

(b) Where such workers raise an industrial dispute, efforts are made to get them appropriate relief through conciliation, failing which their cases are referred for adjudication.

(c) No.

**ਸ਼੍ਰੀ ਸਤਪਾਲ ਡਾਂਗ** : ਕੀ ਇਹ ਹਕੀਕਤ ਹੈ ਕਿ ਬਹੁਤ ਸਾਰੇ ਸਨਅਤੀ ਝਗੜੇ ਸਰਕਾਰ ਨੇ ਐਡਜੂਡੀਕੇਸ਼ਨ ਲਈ ਰੈਫਰ ਨਹੀਂ ਕੀਤੇ ?

**ਮੰਤਰੀ** : ਜਿਨੇ ਕੇਸ ਸਾਡੇ ਪਾਸ ਆਏ ਸਨ ਉਹ ਐਡਜੂਡੀਕੇਸ਼ਨ ਲਈ ਭੇਜ ਦਿਤੇ ਗਏ ਸਨ ।

**ਸ਼੍ਰੀ ਸਤਪਾਲ ਡਾਂਗ** : ਮੈਂ ਪੁਛਦਾ ਹਾਂ ਕਿ ਕੀ ਇਹ ਹਕੀਕਤ ਨਹੀਂ ਹੈ ਕਿ ਬਹੁਤ ਸਾਰੇ ਝਗੜੇ ਸਰਕਾਰ ਨੇ ਰੀਜੈਕਟ ਕਰ ਦਿਤੇ ਅਤੇ ਉਨ੍ਹਾਂ ਨੂੰ ਐਡਜੂਡੀਕੇਸ਼ਨ ਲਈ ਨਹੀਂ ਭੇਜਿਆ ਗਿਆ ?

**ਮੰਤਰੀ** : ਮੈਂ ਆਫ ਹੈਂਡ ਨਹੀਂ ਕਹਿ ਸਕਦਾ, ਜਿਹੜੇ ਸਾਡੇ ਪਾਸ ਆਏ ਹੋਣਗੇ ਉਹ ਭੇਜ ਦਿਤੇ ਗਏ ਹੋਣਗੇ ।

**ਸ਼੍ਰੀ ਸਤਪਾਲ ਡਾਂਗ** : ਕੀ ਨਵੀਂ ਸਰਕਾਰ ਦੇ ਮਿਨਿਸਟਰ ਕੋਈ ਅਜਿਹਾ ਲੈਜਿਸਲੇਸ਼ਨ ਪਾਸ ਕਰਨ ਲਈ ਗ਼ੌਰ ਕਰਨਗੇ ਜਿਸ ਨਾਲ ਵਰਕਰਜ਼ ਦੇ ਹਕੂਕ ਮਹਿਫੂਜ਼ ਕੀਤੇ ਜਾ ਸਕਣ ।

**ਮੰਤਰੀ** : ਇਹ ਮਿਨਿਸਟਰੀ ਜ਼ਰੂਰ ਕਰੇਗੀ ਤਾਂ ਜੋ ਮਜ਼ਦੂਰਾਂ ਦੇ ਹਕੂਕ ਦੀ ਰਾਖੀ ਹੋ ਸਕੇ ।

श्री ए विश्वानाथनः क्या यह हकीकत है कि पहले लेबर इन्स्पैकटर्ज़ को कंसिलीऐशन की पावर्ज़ होती थीं लेकिन पिछली सरकार ने विदड्रा कर ली थीं और यह पावर्ज़ लेबर औफीसर्ज़ को दे दी थीं । इस लिये बहुत से केसिज़ पैंडिंग पड़े रहते हैं । क्या यह सरकार दोबाराकंसिली एशन की पावर्ज़ लेबर इन्स्पैक्टर्ज़ को देने पर विचार करेगी ?

**ਮੰਤਰੀ :** ਇਨ੍ਹਾਂ ਸਾਰੀਆਂ ਗੱਲਾਂ ਤੇ ਵਿਚਾਰ ਕੀਤਾ ਜਾਵੇਗਾ ।

**ਕਾਮਰੇਡ ਭਾਨ ਸਿੰਘ ਭੌਰਾ :** ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਰੁਪਿਆ ਨਹੀਂ ਹੈ । ਕੀ ਪਿਛਲੇ ਬਜਟ ਵਿਚ ਰੁਪਿਆ ਨਹੀਂ ਸੀ ਰਖਿਆ ਗਿਆ, ਜੇਕਰ ਰਖਿਆ ਗਿਆ ਸੀ ਤੇ ਉਹ ਰੁਪਿਆ ਕਿਥੇ ਗਿਆ ?

**ਮੰਤਰੀ :** ਉਹ ਸਵਾਲ ਤਾਂ ਲੰਘ ਚੁਕਾ ਪਰ ਮੈਂ ਫਿਰ ਵੀ ਦਸ ਦੇਂਦਾ ਹਾਂ । ਆਨਰੇਬਲ ਮੈਂਬਰ ਸਾਹਿਬ ਨੂੰ ਪਤਾ ਹੈ ਕਿ ਅਸੀਂ ਨਵੇਂ ਆਏ ਹਾਂ, ਇਨਕੁਆਇਰੀ ਕਰ ਲਵਾਂਗੇ ਕਿ ਰੁਪਿਆ ਕਿਥੇ ਗਿਆ ।

---

## FACTORIES IN AMRITSAR

***15 Comrade Jangir Singh Joga** : Will the Minister for Labour be pleased to state—

(a) the total number of factories in Amritsar industries-wise at present;

(b) the number of factories out of those mentioned in part (a) above in which minimum wages fixed under the Minimum Wages Act, 1948, are being paid to the workers;

(c) the details of the steps which the Government propose to take to ensure that its own notifications issued under the Minimum Wages Act, 1948 are strictly implemented ?

**Shri Piara Ram Dhanowali** : (a), (b) and (c) A statement is laid on the Table of the House.

### STATEMENT

(a) There are 1,246 factories in Amritsar District. Industries-wise detail is given below :—

| Serial No. | Industry | | No. of factories |
|---|---|---|---|
| 1. | Cotton Ginning and Bailing | .. | 15 |
| 2. | Rice, Flour and Oil Mills | .. | 38 |
| 3. | Beverager | .. | 2 |
| 4. | Textile | .. | 838 |
| 5. | Wood and Cork and Saw Mills | ... | 105 |
| 6. | Furniture and Fixture | .. | 2 |
| 7. | Paper and Paper Products | .. | 1 |
| 8, | Printing Publicati°nanp allied industries | .. | 8 |

| Serial No. | Industry | | No. of Factories |
|---|---|---|---|
| 9. | Rubber and Rubber Products | .. | 11 |
| 10. | Chemicals and Chemicals Products and Ayurvedic Pharmacies | .. | 16 |
| 11. | Non-Metalic Mineral Products except products of Petroleum and Coal | .. | 2 |
| 12. | Basic Metal Industries | .. | 16 |
| 13. | Metal Products | .. | 18 |
| 14. | Machinery except Electrical Machinery | .. | 92 |
| 15. | Electrical Machinery | .. | 11 |
| 16. | Transport and Transport equipment | .. | 7 |
| 17. | Ice, Pencil, Cold Store and Sports | .. | 15 |
| 18. | Electricity Gas and Steam | .. | 2 |
| 19. | Pumping Water and Sanitary Services | .. | 2 |
| 20. | Cinemas | .. | 15 |
| | Total | .. | 1,246 |

(b) 1,043.

(c) Inspectorate staff of the Labour Department have been delegated the power to conduct Inspections under the Minimum Wages Act, 1948. The managements who are found defaulters are prosecuted under the Rules.

**ਸਰਦਾਰ ਬਲਵੰਤ ਸਿੰਘ** : ਆਨ ਏਪੁਆਇੰਟ ਆਫ ਆਡਰ, ਸਰ। ਜਿੰਨੇ ਵੀ ਡੀਵੈਲਪਮੈਂਟ ਨਾਲ ਸਬੰਧ ਰਖਣ ਵਾਲੇ ਸਵਾਲਾਂ ਦਾ ਜਵਾਬ ਮਨਿਸਟਰ ਸਾਹਿਬ ਨੇ ਦਿਤਾ ਹੈ ਉਨ੍ਹਾਂ ਨੇ ਕਿਹਾ ਹੈ ਕਿ ਰੁਪਿਆ ਨਹੀਂ ਹੈ ! ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਰੀਸੈਂਟ ਬਜਟ ਤਿਆਰ ਕਰਨ ਵੇਲੇ ਇਨ੍ਹਾਂ ਨੇ ਲੋਕਾਂ ਨੂੰ ਰੀਲੀਫ ਦਿਤਾ ਹੈ ਕੀ ਇਨ੍ਹਾਂ ਨੂੰ ਇਹ ਪਤਾ ਨਹੀਂ ਸੀ ਕਿ ਸੂਬੇ ਦੀ ਤਰੱਕੀ ਲਈ ਇਨ੍ਹਾਂ ਨੂੰ ਰੁਪਏ ਦੀ ਵੀ ਲੋੜ ਹੈ।

**ਮੰਤਰੀ**: ਮੈਂ ਇਹ ਕਿਹਾ ਹੈ ਕਿ ਹੁਣ ਰੁਪਿਆ ਰਖਿਆ ਹੈ। ਪਹਿਲੇ ਜੋ ਰੁਪਿਆ ਰਖਿਆ ਸੀ ਉਹ ਕਿਥੇ ਗਿਆ ਇਸ ਗੱਲ ਦੀ ਇਨਕੁਆਇਰੀ ਕਰਵਾ ਲਵਾਂਗੇ।

**ਲੈਫਟੀਨੈਂਟ ਭਾਗ ਸਿੰਘ** : ਮੈਂ ਪੁੱਛਦਾ ਹਾਂ ਕਿ ਪੁਲ ਵਲ ਵੀ ਅਤੇ ਜਾਣ ਇਨਕੁਆਇਰੀ ਤੇ ਵੀ ਜਾਣ।

**ਸ੍ਰੀ ਸਪੀਕਰ** : This is no supplementary. ਮੈਂ ਦੋਹਾਂ ਸਾਈਡਾਂ ਨੂੰ, ਲੀਡਰ ਆਫ ਦੀ **ਹਾਊਸ** ਅਤੇ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਅਰਜ਼ ਕਰਦਾ ਹਾਂ ਕਿ ਮਿਹਰਬਾਨੀ ਕਰਕੇ ਆਪਣੇ ਮੈਂਬਰਾਂ ਨੂੰ ਦੋ ਘੰਟਿਆਂ ਵਾਸਤੇ ਲਾਇਬਰੇਰੀ ਵਿਚ ਭੇਜ ਦਿਆ ਕਰੋ। ਉਥੇ ਜਾ ਕੇ ਉਹ ਪਾਰਲੀਆਮੈਂਟਰੀ ਪਰੈਕਟਿਸ ਪੜ੍ਹਿਆ ਕਰਨ, ਤਾਂ ਜੋ ਉਨਾਂ ਨੂੰ ਸਪਲੀਮੈਂਟਰੀ ਕਰਨ ਦੀ ਅਤੇ ਪੁਆਇੰਟ ਆਫ ਆਰਡਰ ਰੇਜ਼ ਕਰਨ ਦਾ ਤਰੀਕਾ ਆ ਜਾਵੇ। ਫਿਰ ਉਹ ਬਾਹਰਲੇ ਜਲਸਿਆਂ ਅਤੇ ਮੀਟਿੰਗਾਂ ਵਿਚ ਪੁਛੇ ਜਾਣ ਵਾਲੇ ਸਵਾਲਾਂ ਦੀ ਤਰ੍ਹਾਂ ਹਾਊਸ

[ਸ੍ਰੀ ਸਪੀਕਰ]

ਵਿਚ ਸਵਾਲ ਪੁਛਣੋਂ ਬਾਜ਼ ਆ ਜਾਣਗੇ । ਮੈਂ ਦੋਹਾਂ ਪਾਸਿਆਂ ਨੂੰ ਅਰਜ਼ ਕਰਦਾ ਹਾਂ ਕਿ ਜਿਹੜੇ ਮੈਂਬਰਾਨ ਸਵਾਲਾਤ ਪੁਛਣ ਦਾ ਅਤੇ ਪੁਆਇੰਟ ਆਫ ਆਰਡਰ ਰੇਜ਼ ਕਰਨ ਦਾ ਸ਼ੌਕ ਰਖਦੇ ਹਨ ਉਹ ਲਾਇਬਰੇਰੀ ਵਿਚ ਜਾ ਕੇ ਪੜ੍ਹਨ ਕਿ ਇਨ੍ਹਾਂ ਦਾ ਕੀ ਪਰੋਸੀਜਰ ਹੈ । ਇਸ ਦੇ ਨਾਲ ਉਨ੍ਹਾਂ ਦੀ ਆਪਣੀ ਲਿਆਕਤ ਵੀ ਵਧੇਗੀ ਅਤੇ ਹਾਊਸ ਦਾ ਡੈਕੋਰਮ ਅਤੇ ਇਜ਼ਤ ਵੀ ਵਧੇਗੀ । ਮੈਂ ਅਰਜ਼ ਕਰਦਾ ਹਾਂ ਕਿ ਦੋਹਾਂ ਸਾਈਡਾਂ ਨੂੰ ਇਸ ਗੱਲ ਤੇ ਵਿਚਾਰ ਕਰਨਾ ਚਾਹੀਦਾ ਹੈ ਤੇ ਵੇਲੇ ਸਿਰ ਅਤੇ ਢੁਕਵੇਂ ਸਪਲੀਮੈਂਟਰੀ ਤੇ ਪੁਆਇੰਟ ਆਫ ਆਰਡਰ ਰੇਜ਼ ਕਰਨੇ ਚਾਹੀਦੇ ਹਨ । (This is no supplementary. I would request both the sides through Leader of the House and Leader of the Opposition to kindly send their respective Members in the library for two hours to study the Parliamentary practice, so that they should know the procedure as to how the supplementaries are to be put and points of orders raised. They would avoid asking, questions in the House in the manner they are asked in public meetings. I request the hon'ble Members from both the sides who are desirous of asking questions and raising points of order to study the procedure thereof by studying the same in the library. They will increase their knowledge thereby and it will add to the decorum and dignity of the House. I request both the sides to give a thought to my suggestion and relevant supplementaries and points of order should be raised at the proper time).

**ਮੁੱਖ ਮੰਤਰੀ** ; ਇਨ੍ਹਾਂ ਨੂੰ ਰੂਲਜ਼ ਦੀ ਕਿਤਾਬ ਦਿਤੀ ਹੋਈ ਹੈ, ਉਹ ਪੜ੍ਹਨ ।

**ਸਰਦਾਰ ਬਲਵੰਤ ਸਿੰਘ** : ਸਪੀਕਰ ਸਾਹਿਬ, ਮੈਂ ਆਪ ਦਾ ਮਸ਼ਕੂਰ ਹਾਂ ਕਿ ਤੁਸਾਂ ਇਹ ਐਡਵਾਈਸ ਦਿਤੀ ਹੈ । ਆਪ ਲੀਡਰ ਆਫ ਦੀ ਹਾਊਸ ਨੂੰ ਵੀ ਕਹਿ ਦਿਉ ਕਿ ਉਹ ਆਪਣੇ ਵਜ਼ੀਰਾਂ ਨੂੰ ਵੀ ਲਾਇਬਰੇਰੀ ਵਿਚ ਭੇਜ ਦੇਣ ਤਾਂ ਜੋ ਉਹ ਵੀ ਕੁਝ ਜਾ ਕੇ ਸਿਖਣ ।

**Mr. Speaker** : I am asking all the members including Ministers.

---

### CONSTRUCTION OF BRIDGE ON LASSARA DRAIN PAKHOKE TAPA ROAD

***8. Comrade Bhan Singh Bhaura** : Will the Minister for Irrigation and Power be pleased to state—

(a) the reason for which a bridge has not so far been constructed on the Lassara Drain where it crosses the Pakhoke Tapa Road;

(b) whether it is a fact that the cultivators who have to go to Tapa Mandi on the said road have to face great hardship due to non construction of the said bridge;

(c) whether there is any scheme under the consideration of Government to construct the said bridge in the near future; if so, when ?

---

**Sardar Lachhman Singh Gill** : (a) Due to non availability of adequate funds.

(b) Yes.

(c) V. R. Bridges have been provided in the scheme, but the exact site will be decided in consultation with Deputy Commissioner at the time of construction.

---

NON-PERENNIAL CANALS IN DISTRICT AMRITSAR

***31. Shri Satyapal Dang** : Will the Minister for Public Works and Education be pleased to state the number of non-perennial canals in district Amritsar, together with the number and names of those among them in which water was let out duing the last three months ?

**Sardar Lachhman Singh Gill** : There are 20 Nos. non-perennial channels in District Amritsar. The following non-perennial channels were opened during the last three months :

| *Serial. No.* | *Name of channels.* |
|---|---|
| 1. | Fatehgarh Disty. |
| 2. | Tharewal Disty. |
| 3. | Tangra Disty. |
| 4. | Dhardeo Disty. |
| 5. | Athwal Disty |
| 6, | Vadala Disty |
| 7. | Gaggar Bhana Disty. |
| 8 | Bhinder Disty. |
| 9. | Bhoewal Disty. |
| 10. | Raipur Disty. |
| 11. | Ditch No. IV |
| 12. | Gadli Disty. |
| 13. | Ditch No. V |
| 14. | Bishamberpur Disty. |
| 15. | Jandiala Disty. |
| 16. | Talwan Disty. |
| 17. | Noney Disty. |

**ਸ੍ਰੀ ਸਤ ਪਾਲ ਡਾਂਗ** : ਜਿਹੜੇ ਤਿੰਨ ਰਹਿ ਗਏ ਹਨ ਉਹ ਕਿਹੜੇ ਹਨ ?

**ਮੰਤਰੀ** : ਅਜਨਾਲਾ, ਛੇਹਰਟਾ ਅਤੇ ਰਮਦਾਸ ।

**ਸ੍ਰੀ ਸਤਿ ਪਾਲ ਡਾਂਗ** : ਇਹ ਕਿਉਂ ਹੋਇਆ ?

**ਮੰਤਰੀ** : ਇਹ ਤਾਂ ਮੈਨੂੰ ਪਤਾ ਨਹੀਂ ਹੈ ਕਿ ਕਿਉਂ ਹੋਇਆ ਪਰ ਅਜਿਹੇ ਵਕਤ ਹੋਇਆ ਕਿ ਡਾਂਗ ਸਾਹਿਬ ਸਮਝ ਸਕਦੇ ਹਨ ਕਿ ਕਿਉਂ ਹੋਇਆ ।

REDUCTION IN PRICES OF ESSENTIAL COMMODITIES

***21. Miss Sarla Parashar** : Will the Minister for Revenue be pleased to state the details of the steps taken by the Government to reduce the prices of essential commodities in the State and to hold the price line ?

**Major General Rajinder Singh** : A note containing the main steps taken to reduce the prices of essential commodities and to hold the price line is laid on the Table of the House.

STEPS TAKEN TO REDUCE PRICES OF ESSENTIAL COMMODITIES AND TO HOLD THE PRICE LINE

Prices of foodgrains in Punjab began to rise after the wheat zone was enlarged in April, 1966 with the inclusion of U. P. The Punjab Government have taken the following measures to hold the price line :—

1. Since November, 1966, 35,000 tonnes of imported wheat atta and about 63,000 tonnes of indigenous wheat-atta have been distributed through a a net work of about 4,000 fair price shops and Co-operative Stores functioning all over the State. The price of atta being sold at the fair price shops and Consumer Stores is much less than its market price.
2. The export of maize and bajra has been banned. This has reduced pressure on wheat.
3. Roller Flour Mills have been prohibited from entering the market for purchases of country wheat.
4. 80% of the total quantity of rice produced by the shellers is procured by the Government at a statutorily fixed price. Of the remaining 20% 2% is supplied to the consumers stores and 18% is disposed of by the trade itself.
5. Almost all big industrial establishments are being approached to open fair price shops for their workers. A few establishments have agreed to supply grains at subsidized rates.
6. All whole-sale dealers in foodgrains, sugar, khandsari, and gur have been licensed. The licensees are required to submit fortnightly stocks returns with a view to keeping a check on their activities.
7. The fines produced by the Roller Flour Mills are being supplied to consumers at controlled rates.
8. The Punjab Government has been able to secure cotton cloth direct from the Mills for sale through Consumer Stores and Fair Price Shops at ex-mill rates out of 10% quota reserved for them by the Textile Commissioner.
9. The Government have promulgated Kerosene (Fixation of Ceiling Price) Order, 1966, *vide* which the District Magistrates have been authorised to determine retail prices. This has not only controlled the price of Kerosene Oil but has also eased the situation regarding the availability of Kerosene Oil.
10. The rates of salt have been fixed.
11. The retail rates for sale of soft coke are fixed by the District Magistrates in their respective districts, under the provisions of Punjab Coal Control Order, 1955.
12. The retail cement prices are fixed by the Cement Producers/ Manufacturers from time to time. In order to give statutory effect to its price (fixed by the producers/Manufacturers), the Punjab Government, in consultation with the Government of India, have promulgated the Punjab Cement Price and Stocks Display Order, 1966, with effect from October 27, 1966. This order prevents cement dealers from charging excessive price.
13. The Punjab Government have been able to persuade the Cement Marketing Co. of India to enhance the cement quota of Punjab Dealers.

**ਕੁਮਾਰੀ ਸਰਲਾ ਪਰਾਸ਼ਰ** : ਕੀ ਮਿਨਿਸਟਰ ਸਾਹਿਬ ਦੱਸਣਗੇ ਕਿ ਪਹਿਲੇ ਮੇਜਰ ਦੇ ਮੁਤਾਬਿਕ ਜਿੰਨੀਆਂ ਫੇਅਰ ਪਰਾਈਸ ਸ਼ਾਪਸ ਅਤੇ ਕੋਆਪਰੇਟਿਵ ਸਟੋਰਜ਼ ਦਿਹਾਤ ਵਿਚ ਖੋਲ੍ਹੇ ਗਏ ਹਨ, ਸੂਬੇ ਵਿਚ ਕੁਲ ਕਿਤਨੇ ਹਨ ਅਤੇ ਜੇਕਰ ਦਿਹਾਤ ਵਿਚ ਥੋੜ੍ਹੇ ਹਨ ਤਾਂ ਕੀ ਹੋਰ ਖੋਲ੍ਹਣ ਦਾ ਉਨ੍ਹਾਂ ਦਾ ਇਰਾਦਾ ਹੈ ?

**ਮੰਤਰੀ** : ਡੀਟੇਲਜ਼ ਤਾਂ ਉਸ ਵਕਤ ਦੇਵਾਂਗਾ ਜਿਸ ਵਕਤ ਤੁਸੀਂ ਸੇਪੇਰੇਟ ਸਵਾਲ ਕਰੋਗੇ ਹੁਣ ਇਹ ਦਸ ਦਿੰਦਾ ਹਾਂ ਕਿ at present 4,000 Fair Price Shop and Co-operative Stores are functioning all over the State. I will give the details later on.

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ** : ਕੀ ਮੰਤਰੀ ਮਹੋਦੇ ਨੂੰ ਪਤਾ ਹੈ ਕਿ ਜਿੰਨੀਆਂ ਵੀ ਫੇਅਰ ਪਰਾਈਸ ਸ਼ਾਪਸ ਹਨ ਉਹ ਸਭ ਸ਼ਹਿਰਾਂ ਵਿਚ ਹਨ, ਪਿੰਡਾਂ ਵਿਚ ਕੋਈ ਨਹੀਂ ?

**ਮੰਤਰੀ** : ਆਨਰੇਬਲ ਮੈਂਬਰ ਨੂੰ ਪਤਾ ਹੈ ਕਿ ਸ਼ਹਿਰਾਂ ਵਿਚ ਵੀ ਹਨ ਅਤੇ ਪਿੰਡਾਂ ਵਿਚ ਵੀ ਹਨ । ਪਿੰਡਾਂ ਵਿਚ ਥੋੜ੍ਹੀਆਂ ਹਨ । ਡੀਟੇਲਜ਼ ਆਫ ਹੈਂਡ ਨਹੀਂ ਦਸ ਸਕਦਾ ।

**ਮੁੱਖ ਮੰਤਰੀ** : ਇਹ ਠੀਕ ਗੱਲ ਹੈ, ਪਿੰਡਾਂ ਨੂੰ ਇਗਨੋਰ ਕੀਤਾ ਗਿਆ ਹੈ । ਹੁਣ ਅਸੀਂ ਧਿਆਨ ਕਰਾਂਗੇ ।

---

### STOCKS OF WHEAT AND RICE IN THE STATE

*29. **Shri Satyapal Dang** : Will the Minister for Revenue and Development be pleased to state —

(a) the position of stocks of wheat and rice at present with the Government and the whole-salers separately;

(b) whether the stocks are considered to be sufficient to meet their requirements till the next crop comes in; if not, the steps which the Government propose to take to meet the state's requirements?

**Major General Rajinder Singh** :

| | | | *Country wheat* | *Imported wheat* | *Rice* | *Paddy* |
|---|---|---|---|---|---|---|
| (a) | (i) | Stocks with the Govt. | 13,830 tonnes | 1199 tonnes | 27,923 tonnes | — |
| | (ii) | Stocks with wholesalers | 2,757 tonnes | 4,068 tonnes (with Roller Flour Mills) | 13,710 tonnes | 14,060 tonnes |

(b) Yes.

**ਸ਼੍ਰੀ ਸਤਪਾਲ ਡਾਂਗ** : ਕੀ ਆਨਰੇਬਲ ਮਨਿਸਟਰ ਸਾਹਿਬ ਦੱਸਣਗੇ ਕਿ ਇਸ ਵੇਲੇ ਜਿਹੜੀ ਅਮਰੀਕਨ ਕਣਕ ਦੇ ਰਾਸ਼ਣ ਉਤੇ ਪਾਬੰਦੀ ਹੈ ਕਿ ਇਕ ਫੈਮਿਲੀ ਨੂੰ 24 ਕਿੱਲੋ ਤੋਂ ਜ਼ਿਆਦਾ ਨਹੀਂ ਮਿਲ ਸਕਦਾ, ਉਸ ਰਾਸ਼ਨ ਨੂੰ ਪੰਜਾਬ ਗਵਰਨਮੈਂਟ ਵਧਾਉਣ ਲਈ ਵਿਚਾਰ ਕਰ ਰਹੀ ਹੈ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਨਾਲ ਤਾਂ ਇਸ ਸਪਲੀਮੈਂਟਰੀ ਦਾ ਕੋਈ ਸਬੰਧ ਨਹੀਂ ਜਾਪਦਾ।

**ਸਰਦਾਰ ਬਵੰਲਤ ਸਿੰਘ** : ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਜਿਹੜਾ ਦਸਿਆ ਗਿਆ ਹੈ ਕਿ ਕੀਮਤਾਂ ਨੂੰ ਪਰਾਪਰਲੀ ਕੰਟਰੋਲ ਕਰਨ ਵਾਸਤੇ ਯਤਨ ਕੀਤੇ ਜਾਣਗੇ ਕੀ ਪੰਜਾਬ ਗਵਰਨਮੈਂਟ ਨੇ ਫੂਡਗਰੇਨਜ਼ ਦੀਆਂ ਮੈਕਸੀਮਮ ਅਤੇ ਮਿਨੀਮੰਮ ਪ੍ਰਾਈਸਿਜ਼ ਮੁਕੱਰਰ ਕਰਨ ਬਾਰੇ ਕੋਈ ਵਿਚਾਰ ਕੀਤੀ ਹੈ ?

**ਮੰਤਰੀ** : ਮੇਰਾ ਖਿਆਲ ਹੈ ਕਿ ਇਸ ਵਕਤ ਤਾਂ ਇਸ ਸਵਾਲ ਦਾ ਮੇਨ ਸਵਾਲ ਨਾਲ ਕੋਈ ਤੁਅਲੱਕ ਨਹੀਂ ਹੈ, ਹਾਂ ਅੱਗੇ ਜਿਸ ਵਕਤ ਇਹ ਸਵਾਲ ਆਇਆ ਤਾਂ ਇਸ ਦਾ ਜਵਾਬ ਦੇ ਦਿੱਤਾ ਜਾਵੇਗਾ ।

**ਸ੍ਰੀ ਸਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਦੱਸਣ ਦੀ ਕਿਰਪਾ ਕਰਨਗੇ ਕਿ ਇਹ ਜਿਹੜਾ ਹੁਣ ਅਨਾਜ ਦੀਆਂ ਕੀਮਤਾਂ ਵਿਚ ਵਾਧਾ ਹੋਇਆ ਹੈ ਇਸ ਦੇ ਕੀ ਵਜੂਹਾਤ ਹਨ ਔਰ ਇਸ ਉਤੇ ਰੋਕ ਲਗਾਉਣ ਵਾਸਤੇ ਸਰਕਾਰ ਦੀ ਤਰਫੋਂ ਕੀ ਕਦਮ ਉਠਾਏ ਜਾ ਰਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਦਾ ਵੀ ਇਸ ਮੇਨ ਸਵਾਲ ਦੇ ਨਾਲ ਕੋਈ ਤੁਅਲੱਕ ਨਹੀਂ ਹੈ । ਅਗਰ ਇਸ ਬਾਰੇ ਅਲਾਹਿਦਾ ਨੋਟਿਸ ਦਿੱਤਾ ਜਾਵੇ ਤਾਂ ਜਵਾਬ ਦੇ ਦਿੱਤਾ ਜਾਵੇਗਾ ।

**ਸਰਦਾਰ ਬਲਵੰਤ ਸਿੰਘ** : ਵਜ਼ੀਰ ਸਾਹਿਬ ਨੇ ਦਸਿਆ ਹੈ ਕਿ 4,000 ਫੇਅਰ ਪ੍ਰਾਈਸ ਸ਼ਾਪਸ ਖੋਲ੍ਹੀਆਂ ਗਈਆਂ ਹਨ । ਕੀ ਉਹ ਦੱਸਣਗੇ ਕਿ ਇਹ ਸ਼ਾਪਸ ਸੂਬੇ ਦੀ ਕਿਤਨੇ ਫੀਸਦੀ ਪਾਪੂ-ਲੇਸ਼ਨ ਨੂੰ ਕਵਰ ਕਰਦੀਆਂ ਹਨ ਔਰ ਕੀ ਜਿਹੜੀ ਬਾਕੀ ਦੀ ਪਾਪੂਲੇਸ਼ਨ ਰਹਿ ਜਾਂਦੀ ਹੈ ਉਸ ਉਤੇ ਇਨ੍ਹਾਂ ਪ੍ਰਾਈਸਿਜ਼ ਦੀ ਕੋਈ ਇੰਪੈਕਟ ਨਹੀਂ ?

**ਮੰਤਰੀ** : ਇਹ ਸਵਾਲ ਤਾਂ ਇਸ ਵਿਚੋਂ ਪੈਦਾ ਹੀ ਨਹੀਂ ਹੁੰਦਾ ।

**ਸ੍ਰੀ ਸਤ ਪਾਲ ਡਾਂਗ** : ਇਹ ਜਿਹੜਾ ਹੋਲਸੇਲਰਜ਼ ਦਾ ਸਟਾਕ ਦਸਿਆ ਗਿਆ ਹੈ ਇਹ ਉਹ ਸਟਾਕ ਹੈ ਜਿਹੜਾ ਕਿ ਸਟਾਕਿਸਟਸ ਦਾ ਡਿਕਲੇਅਰ ਸਟਾਕ ਹੈ । ਕੀ ਪੰਜਾਬ ਸਰਕਾਰ ਨੇ ਇਹ ਵੀ ਪਤਾ ਲਗਾਉਣ ਦੀ ਕੋਸ਼ਿਸ਼ ਕੀਤੀ ਹੈ ਕਿ ਜਿਹੜਾ ਸਟਾਕ ਉਨ੍ਹਾਂ ਸਟਾਕਿਸਟਸ ਨੇ ਗੈਰ ਕਾਨੂੰਨੀ ਤੌਰ ਤੇ ਇਕੱਠਾ ਕੀਤਾ ਹੋਇਆ ਹੈ ਔਰ ਅਜੇ ਤਕ ਡਿਕ-ਲੇਅਰ ਨਹੀਂ ਕੀਤਾ ਉਹ ਕਿਤਨਾ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਦਾ ਵੀ ਇਸ ਨਾਲ ਕੋਈ ਸਬੰਧ ਨਹੀਂ ਜਾਪਦਾ । ਇਹ ਬਿਲਕੁਲ ਅਲਗ ਸਵਾਲ ਹੈ ।

**ਲੈਫਟੀਨੈਂਟ ਭਾਗ ਸਿੰਘ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਸਿੰਗਲ ਸਟੇਟ ਜ਼ੋਨ ਕਰਾਉਣ ਦਾ ਜਿਹੜਾ ਵਿਚਾਰ ਹੈ ਕੀ ਉਸ ਵਿਚ ਪਰੋਡਿਊਸਰ ਨੂੰ ਉਸਦੀ ਪ੍ਰੋਡਿਊਸ ਦੀ ਜਾਇਜ਼ ਔਰ ਠੀਕ ਕੀਮਤ ਦਵਾਉਣ ਦਾ ਭਰੋਸਾ ਦਵਾਇਆ ਹੈ ?

**ਮੁੱਖ ਮੰਤਰੀ** : ਇਹ ਸਵਾਲ ਇਸ ਵਿਚੋਂ ਪੈਦਾ ਨਹੀਂ ਹੁੰਦਾ ।

———

INTRODUCTION OF STATE TRADING IN FOODGRAINS

*30. **Shri Satya Pal Dang** : Will the Minister for Revenue and Development be pleased to state —

(a) whether there is any proposal under the consideration of the Government to introduce State Trading in foodgrains in the State:

(b) whether the State is proposed to be declared a Single State Zone from the next crop as per statement of the previous Food Minister ?

**Major General Rajinder Singh** : (a) The Scheme of partial State Trading in foodgrains is already in force since the year 1959.

(b) The matter is under counsideration in conjuction with the Government of India.

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ** : ਪ੍ਰਸ਼ਨ ਇਹ ਹੈ ਕਿ ਕੀ ਕੰਪਲੀਟ ਸਟੇਟ ਟਰੇਡਿੰਗ ਕਰਨ ਦਾ ਸਰਕਾਰ ਦਾ ਵਿਚਾਰ ਹੈ ਜਾਂ ਨਹੀਂ ? ਪਾਰਸ਼ਲ ਸਟੇਟ ਟਰੇਡਿੰਗ ਤਾਂ ਅੱਗੇ ਹੀ ਹੈ ।

**ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੂੰ ਪਤਾ ਹੈ ਕਿ ਇਸ ਸਵਾਲ ਉਤੇ ਥੋੜੀ ਦੇਰ ਬਾਅਦ ਬਹਿਸ ਸ਼ੁਰੂ ਹੋ ਰਹੀ ਹੈ । ਉਸ ਵਕਤ ਇਸ ਉਤੇ ਸਾਰੀ ਕੰਸਿਡਰੇਸ਼ਨ ਹੋਵੇਗੀ ਔਰ ਇਸ ਗੱਲ ਦਾ ਜਵਾਬ ਦੇ ਦਿੱਤਾ ਜਾਵੇਗਾ।

**Acharya Prithvi Singh Azad** : Sir, may I know the reply of this Supplementary Question ?

**Minister** : The scheme is under consideration.

**ਸ਼੍ਰੀ ਸਤਪਾਲ ਡਾਂਗ** ; ਮਨਿਸਟਰ ਸਾਹਿਬ ਨੇ ਫਰਮਾਇਆ ਕਿ ਫੂਡ ਬਾਰੇ ਸਿੰਗਲ ਸਟੇਟ ਜ਼ੋਨ ਬਣਾਉਣ ਬਾਰੇ ਗਵਰਨਮੈਂਟ ਆਫ਼ ਇੰਡੀਆ ਨਾਲ ਡਿਸਕਸ਼ਨ ਕੀਤੀ ਜਾਵੇਗੀ । ਕੀ ਉਹ ਦੱਸਣ ਦੀ ਕ੍ਰਿਪਾ ਕਰਨਗੇ ਕਿ ਸਰਕਾਰ ਨੇ ਇਸ ਬਾਰੇ ਆਪਣਾ ਕੋਈ ਮਨ ਬਣਾ ਲਿਆ ਹੈ ?

**ਵਿੱਤ ਮੰਤਰੀ** : ਸਟੇਟ ਟਰੇਡਿੰਗ ਬਾਰੇ ਜਿਹੜਾ ਪੰਜਾਬ ਸਰਕਾਰ ਨੇ ਮਨ ਬਣਾਇਆ ਹੈ ਉਸ ਬਾਰੇ ਗਵਰਨਰ ਸਾਹਿਬ ਦੇ ਐਡਰੈਸ ਔਰ ਬਜਟ ਵਿਚ ਕਲੀਅਰ ਕਰ ਦਿੱਤਾ ਹੈ । The Government will go to any extent to check the prices.

**Mr. Speaker** : The Government has asked for extension in respect of question No. 16.

FACTORIES WORKING 12 HOURS A DAY INSTEAD OF 8 HOURS

*17. **Comrade Jangir Singh Joga** : Will the Minister for Labour be pleased to state.—

(a) whether the Government is aware of the fact that most of the factories are working 12 hours a day instead of 8 hours as under the Factories Act, 1948; if so, the reasons for this violation;

[Comrade Jangir Singh Joga]

(b) the steps, if any, which the Government propose to take to remedy the situation ?

**Shri Piara Ram Dhanowali**: (a) Yes, Question of reason does not arise.

(b) All the Labour Inspectorate and the Inspectors of Factories in the State are already under instructions to ensure proper enforcement of the provisions of the Factories Act in this behalf in particular and other sections in general. The defaulting employers are prosecuted under the Factories Act, 1948.

**ਸ੍ਰੀ ਸਤਪਾਲ ਡਾਂਗ** ; ਮਨਿਸਟਰ ਸਾਹਿਬ ਨੇ ਇਹ ਗੱਲ ਮੰਨੀ ਹੈ ਕਿ ਬਹੁਤ ਸਾਰੀਆਂ ਫੈਕਟਰੀਆਂ ਕਾਨੂੰਨ ਦੀ ਉਲੰਘਨਾ ਕਰਕੇ 8 ਘੰਟੇ ਦੀ ਬਜਾਏ 12 ਘੰਟੇ ਚਲਦੀਆਂ ਹਨ ਲੇਕਿਨ ਉਸ ਦੀ ਵਜਾਹ ਨਹੀਂ ਪਤਾ । ਕੀ ਮਨਿਸਟਰ ਸਾਹਿਬ ਦੀ ਵਾਕਫੀਅਤ ਵਿਚ ਇਹ ਗੱਲ ਨਹੀਂ ਕਿ ਇਸ ਦੀ ਇਕ ਵਜਾਹ ਇਹ ਹੈ ਕਿ ਜਿਤਨੀਆਂ ਵੀ ਇਨਸਪੈਕਟਰਜ਼ ਨੂੰ ਹਿਦਾਇਤਾਂ ਦਿੱਤੀਆਂ ਹੋਈਆਂ ਹਨ ਉਹ ਉਨ੍ਹਾਂ ਉਤੇ ਅਮਲ ਨਹੀਂ ਕਰਦੇ ?

**ਮੰਤਰੀ** : ਸਾਡੇ ਕੋਲ ਇਸ ਤਰ੍ਹਾਂ ਦੀ ਕੋਈ ਇਤਨਾ ਕਿਸੇ ਇੰਡੀਵਿਜੁਅਲ ਜਾਂ ਯੂਨੀਅਨ ਵੱਲੋਂ ਨਹੀਂ ਆਈ ਲੇਕਿਨ ਸਾਡੇ ਇੰਸਪੈਕਟਰਾਂ ਨੇ ਇਸ ਤਰ੍ਹਾਂ ਦੇ ਕੁਝ ਕੇਸ ਪਕੜੇ ਹਨ ਅਤੇ ਉਨ੍ਹਾਂ ਉਤੇ ਸੋਚ ਹੋ ਰਹੀ ਹੈ ।

**ਲੈਫਟੀਨੈਂਟ ਭਾਗ ਸਿੰਘ** : ਕੀ ਮਨਿਸਟਰ ਸਾਹਿਬ ਦੱਸਣ ਦੀ ਕਿਰਪਾ ਕਰਨਗੇ ਕਿ ਜਿਹੜੀਆਂ ਫੈਕਟਰੀਆਂ ਓਵਰਟਾਈਮ ਕੰਮ ਕਰਾਂਦੀਆਂ ਹਨ ਉਹ ਅਪਣੇ ਐਂਪਲਾਈਜ਼ ਨੂੰ ਓਵਰ ਟਾਈਮ ਅਲਾਊਂਸ ਵੀ ਦਿਦੀਆਂ ਹਨ ?

**ਮੰਤਰੀ** : ਇਸ ਗਲ ਨਾਲ ਇਸ ਸਵਾਲ ਦਾ ਕੋਈ ਤਅਲੱਕ ਨਹੀਂ ।

**श्री ए. विषवानाथन** : फैक्टरीज़ ऐक्ट के अधीन यह प्रोविज़न है कि सैकशन 100 के अनुसार कोई भी ऐम्पलायर 24 घण्टे के अन्दर किसी भी वर्कर को जो उस दिन पहले ही किसी जगह पर काम कर चुका हो, काम नहीं दे सकता और अगर वह ऐसा करेगा तो उस पर पैनलटी लगेगी । क्या मन्त्री महोदय यह बताने की कृपा करेंगे कि इस ऐक्ट में कोई ऐसी भी अमैंडमेंट करने का उन का विचार है कि अगर कोई वर्कर गलत इतलाह देकर उसी दिन एक से ज्यादा फैक्टरियों में काम करता है तो उसके खिलाफ़ भी कारवाई की जाएगी ?

**मन्त्री** : आनरेबल मेम्बर साहिब को पता है कि जो सवाल उन्होंने इस वक्त पूछा है उसका इस सवाल से कोई ताल्लुक नहीं है ।

**श्री राधा कृष्ण** : क्या मन्त्री महोदय कृपया बताएंगे कि जो केस इन्सपेक्टरों ने पकड़े हैं उन का नम्बर क्या है ?

**ਸ੍ਰੀ ਸਪੀਕਰ** : ਇਸ ਬਾਰੇ ਫ਼ਰੈਸ਼ ਨੋਟਿਸ ਦਿਓ । (Please give fresh notice for it.)

———

**Mr. Speaker**: The Minister concerned has applied for extension in respect of question No. 18.

---

TRANSFER OF VILLAGE DHAPALI FROM SANGRUR DISTRICT TO BHATINDA DISTRICT

*9. **Comrade Bhan Singh Bhaura** : Will the Chief Minister be pleased to state whether the Government received a copy of the resolution adopted by the Panchayat of village Dhapali in February-March, 1967, in which a request was made that the said village be taken out of the jurisdiction of the Shehn a Police Station of Sangrur District and included in the jurisdiction of the Police Station Phul in Bhatinda District; if so, the action, if any, taken thereon ?

**Sardar Gurnam Singh** :

1st Part.— No.

2nd Part— Question does not arise.

---

## SHORT NOTICE QUESTION AND ANSWER

**Mr. Speaker** : Question Hour is over.

Now there is Short Notice Question of Sardar Gurbachan Singh.

---

ARREST OF S. JAI INDER SINGH, EX-M. L. A.

*93. **Sardar Gurbachan Singh**: Will the Chief Minister be pleased to state—

(a) the provision of Law under which S. Jai Inder Singh, Ex-M.L.A. has been arrested together with the date of his arrest and the place where the arrest was affected;

(b) the date when the case was registered against him and the main points of the F. I. R. lodged ?

**Sardar Gurnam Singh**: (a) U/s 448, IPC on 27th March, 1967 at Chandigarh.

(b) (i) FIR No. 48, dated 9th February, 1967 under section 448, IPC, PS 'D' Division, Amritsar.

(ii) There is one plot adjoining an old temple known as 'Bhola Shivala' in P. S. 'D' Division Amritsar. The plot as well as Bhola Shivala Temple are both owned by Shrimati Laxmi Devi, wife of Shri Surinder Singh of Kishanpura, district Gurdaspur. The plot had been leased out to one Shri Gujar Mal. There is an old well in the plot which is not in working order for the last twenty years and is filled up with earth. There is a dispute going on between the lessees (Gujar Mal) and certain other persons who in order to improve the condition of the Shivala went to dig out the old well. A criminal case FIR No. 284 dated

[Chief Minister]

27th August 1966 under sections 506/448/147, IPC was registered at P.S. 'D' Division Amritsar and is pendingin a court against 17 persons who went to the disputed plot, threatened the lessee with dire consequences and started digging the well. Shri Gujar Mal, the complainant in the above criminal case also obtained a stay order from a Civil Court on 29th August, 1966 restraining the accused party from interfering in the peaceful enjoyment of the premises in his possession. On 9th February, 1967 Shri Jai Inder Singh accompanied by 9 other persons went to the disputed plot and in his presence and on his instigation, 9 persons accompanying him started digging the well by tress-passing into the plot occupied by Shri Gujar Mal, the lessee. Thev also scattered the chemicals lying there. The son of the lessee. Shri Gujar Mal, came to the spot and requested Shri Jai Inder Singh to stop his men but no body listened. He was turned out of the plot after being manhandled and rebuked, On a complaint by the sons of the lessee (Shri Gujar Mal) a case FIR No. 48 dated 9th February, 1967 u/s 448 IPC was registered in P. S. 'D' Division Amritsar. Shri Jai Inder Singh has been arrested in this case u/s 448 IPC as stated above.

**ਸਰਦਾਰ ਗੁਰਚਰਨ ਸਿੰਘ** : ਕੀ ਮੁੱਖ ਮੰਤਰੀ ਦਸਣ ਦੀ ਕਿਰਪਾਲਤਾ ਕਰਨਗੇ ਕਿ ਕੀ ਸਰਦਾਰ ਜੈਇੰਦਰ ਸਿੰਘ ਕਿਸੇ ਸਰਕਾਰੀ ਮੁਲਾਜ਼ਮ ਦੇ ਘਰੋਂ ਪਕੜੇ ਗਏ ਹਨ ? ਅਗਰ ਇਹ ਦਰੁਸਤ ਹੋ ਤਾਂ ਉਹ ਸਰਕਾਰੀ ਮੁਲਾਜ਼ਮ ਕੌਣ ਹੈ ?

**ਮੁੱਖ ਮੰਤਰੀ** : ਉਹ ਹਾਊਸ ਨੰ: 160, ਸੈਕਟਰ 21-A, ਚੰਡੀਗੜ੍ਹ ਤੋਂ ਪਕੜੇ ਗਏ ਜਿਸ ਦੀ ਮਾਲਿਕ ਭੁਪਿੰਦਰ ਕੌਰ ਹੈ ਜੋ ਪੰਜਾਬ ਪਬਲਿਕ ਰੀਲੇਸ਼ਨਜ਼ ਡਿਪਾਰਟਮੈਂਟ ਦੀ ਮੁਲਾਜ਼ਿਮ ਹੈ।

**ਸ੍ਰੀ ਮਨਮੋਹਨ ਕਾਲੀਆ** : ਕੀ ਮੁਖ ਮੰਤਰੀ ਦਸਣਗੇ ਕਿ ਸਰਦਾਰ ਜੈਇੰਦਰ ਸਿੰਘ ਕਿਸ ਵੇਲੇ ਫੜੇ ਗਏ ?

**ਮੁਖ ਮੰਤਰੀ** : ਸਵੇਰੇ 5-45 ਤੇ।

**ਪੰਡਤ ਮੋਹਨ ਲਾਲ** : ਮੈਂ ਮੁੱਖ ਮੰਤਰੀ ਜੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਦ ਸਰਦਾਰ ਜੈਇੰਦਰ ਸਿੰਘ ਹੋਰੀਂ ਅੰਮ੍ਰਿਤਸਰ ਦੇ ਰਹਿਣ ਵਾਲੇ ਹਨ ਤਾਂ ਕੀ ਅੰਮ੍ਰਿਤਸਰ ਦੀ ਪੁਲਿਸ ਨੇ ਆਕੇ ਉਨ੍ਹਾਂ ਨੂੰ ਗਰਿਫ਼ਤਾਰ ਕਰਨਾ ਮੁਨਾਸਬ ਸਮਝਿਆ ਜਾਂ ਚੰਡੀਗੜ੍ਹ ਦੀ ਪੁਲਿਸ ਨੂੰ ਹਦਾਇਤਾਂ ਦਿਤੀਆਂ ਕਿ ਇਥੇ ਆਉਂਦੇ ਹੀ ਉਨ੍ਹਾਂ ਨੂੰ ਗਰਿਫ਼ਤਾਰ ਕਰ ਲਿਆ ਜਾਵੇ ?

**ਮੁੱਖ ਮੰਤਰੀ** : ਚੰਡੀਗੜ੍ਹ ਦੀ ਪੁਲਿਸ ਨੂੰ ਕੋਈ ਹਦਾਇਤਾਂ ਨਹੀਂ ਕੀਤੀਆਂ। ਉਹ ਅਰੈਸਟ ਈਵੇਡ ਕਰ ਰਹੇ ਸਨ। ਚੰਡੀਗੜ੍ਹ ਹੋਣ ਦਾ ਪਤਾ ਲਗਾ ਤਾਂ ਫੜ ਲਿਆ।

**श्री प्रबोध चन्द** : चीफ़मिनिस्टर साहिब ने कहा है कि चंडीगढ़ पुलिस ने सरदार जै इन्दर सिंह को पकड़ लिया है। Is it not a fact that Deputy Superintendent of Police came all the way from Amritsar accompanied by Sub-Inspector and also is it not a fact that Shri Jai Inder Singh was arrested by Shri Dalip Singh and not by the Chandigarh Police ?

**ਮੁਖ ਮੰਤਰੀ:** ਇਹ ਗਲਤ ਸਮਝੇ ? ਮੈਂ ਕਿਹਾ ਹੈ ਕਿ ਚੰਡੀਗੜ੍ਹ ਵਿਚ ਪਕੜੇ ਗਏ, ਅੰਮ੍ਰਿਤਸਰ ਦੀ ਪੁਲਿਸ ਨੇ ਗਰਿਫਤਾਰ ਕੀਤਾ ਅਤੇ D. S. P. ਦਲੀਪ ਸਿੰਘ ਨੇ ਗਰਿਫਤਾਰ ਕੀਤਾ

**ਬਾਬੂ ਬਰਿਸ਼ ਭਾਨ :** ਕੀ ਮੁੱਖ ਮੰਤਰੀ ਦੱਸਣਗੇ ਕਿ ਕੀ ਜੋ ਮਕਾਨ ਦਾ ਆਕੂਪੈਂਟ ਹੈ ਉਹ ਉਸ ਵੇਲੇ ਉਥੇ ਮੌਜੂਦ ਸੀ ?

**ਮੁਖ ਮੰਤਰੀ :** ਹਾਂ ਉਹ ਉਸ ਵੇਲੇ ਮੌਜੂਦ ਸੀ ।

[ਤਾੜੀਆਂ]

**ਪੰਡਤ ਮੋਹਨ ਲਾਲ :** ਮੁੱਖ ਮੰਤਰੀ ਜੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਦ 448 ਦਾ ਕੇਸ ਬੇਲੇਬਲ ਹੈ ਅਤੇ ਜਿਸ ਵਕਤ ਉਨ੍ਹਾਂ ਨੂੰ ਗਰਿਫਤਾਰ ਕੀਤਾ ਗਿਆ ਤਾਂ ਕੀ ਉਨ੍ਹਾਂ ਨੇ bail offer ਕੀਤੀ ਅਤੇ ਕੀ ਉਹ ਰੀਫਿਊਜ਼ ਕੀਤੀ ਗਈ ਅਤੇ ਉਨ੍ਹਾਂ ਨੂੰ ਜਾਣ ਬੁਝਕੇ ਜੁਡੀਸ਼ਲ ਲਾਕ ਅਪ ਵਿਚ ਰਖਿਆ ਗਿਆ ?

**ਮੁਖ ਮੰਤਰੀ :** ਓਫੈਂਸ ਬੇਲੇਵਲ ਹੈ । ਉਹਨਾਂ ਨੇ ਉਸ ਵਕਤ ਬੇਲ ਨਹੀਂ ਦਿੱਤੀ । ਜਿਸ ਵਕਤ ਬੇਲ ਦਿੱਤੀ ਉਸੇ ਵੇਲੇ ਪੁਲਿਸ ਨੇ ਬੇਲ ਆਊਟ ਕਰ ਦਿਤਾ ।

**ਪੰਡਤ ਮੋਹਨ ਲਾਲ :** ਮੈਂ ਪੌਜ਼ੇਟਿਵਲੀ ਪੁਛਣਾ ਚਾਹੁੰਦਾ ਹਾਂ ਕਿ ਕੀ ਉਹਨਾਂ ਨੇ ਬੇਲ ਆਫਰ ਕੀਤੀ ਸੀ ਉਸ ਵਕਤ ਅਤੇ ਇਹ ਰੀਫਿਊਜ਼ ਕੀਤੀ ਗਈ ?

**ਮੁਖ ਮੰਤਰੀ ;** ਜਦ ਇਨ੍ਹਾਂ ਨੂੰ ਖੁਦ ਹੀ ਪਤਾ ਹੈ ਤਾਂ ਮੈਂ ਕੀ ਇਹਨਾਂ ਨੂੰ ਦੱਸਾਂ ।

(ਵਿਘਨ)

**Shri Manmohan Kalia**: May I know from the honourable Minister whether Shri Jai Inder Singh was arrested in the bed or in a happy mood.

**ਮੁੱਖ ਮੰਤਰੀ:** ਇਸ ਦੇ ਮੁਤੱਲਕ ਮੈਂ ਕੁਝ ਨਹੀਂ ਕਹਿ ਸਕਦਾ ।

**ਆਚਾਰੀਆ ਪਰਿਥਵੀ ਸਿੰਘ ਆਜ਼ਾਦ:** ਕੀ ਇਹ ਹਕੀਕਤ ਹੈ ਕਿ ਜਿਸ ਦਿਨ ਸਰਦਾਰ ਜੈਇੰਦਰ ਸਿੰਘ ਨੂੰ ਗਰਿਫਤਾਰ ਕੀਤਾ ਗਿਆ ਸੀ ਉਸ ਤੋਂ ਇਕ ਦਿਨ ਪਹਿਲਾਂ ਉਹਨਾਂ ਦਾ ਸ੍ਰੀ ਬਾਜਵਾ ਹੋਰਾਂ ਨਾਲ ਝਗੜਾ ਹੋਇਆ ਸੀ ਅਤੇ ਇਹਨਾਂ ਨੇ ਟੈਲੀਫੂਨ ਕੀਤਾ ਕਿ ਉਹਨਾਂ ਨੂੰ ਕਿਉਂ ਨਹੀਂ ਗਰਿਫਤਾਰ ਕੀਤਾ ?

**ਮੁਖ ਮੰਤਰੀ:** ਇਸ ਲਈ ਨੋਟਿਸ ਦਿਉ । (ਵਿਘਨ)

**ਪੰਡਤ ਮੋਹਨ ਲਾਲ :** ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਉਹ ਗਰਿਫਤਾਰੀ ਈਵੇਡ ਕਰ ਰਹੇ ਸਨ । ਕੀ ਇਹ ਠੀਕ ਹੈ ਕਿ ਉਹ ਅੰਮ੍ਰਿਤਸਰ ਰਹਿੰਦੇ ਹਨ ਅਤੇ ਆਪ ਦੇ ਕਾਗਜ਼ਾਂ ਵਿਚ ਇਸ ਗੱਲ ਦੀ ਕੋਈ ਰਿਪੋਰਟ ਨਹੀਂ ਹੈ ਕਿ ਉਹ ਉਥੋਂ ਗਰਿਫਤਾਰੀ ਈਵੇਡ ਕਰ ਰਹੇ ਸਨ ?

**ਮੁੱਖ ਮੰਤ੍ਰੀ :** ਮੈਂ ਨਹੀਂ ਕਹਿ ਸਕਦਾ ਕਿ ਉਹ ਪਰਮਾਨੈਂਟਲੀ ਕਿਥੇ ਰਹਿੰਦੇ ਹਨ ਪਰ ਸੈਸ਼ਨ ਸ਼ੁਰੂ ਹੋਣ ਤੋਂ ਤਾਂ ਮੈਂ ਉਨ੍ਹਾਂ ਨੂੰ ਇਥੇ ਹੀ ਦੇਖਦਾ ਰਿਹਾ ਹਾਂ ।

**ਸਰਦਾਰ ਗੁਰਚਰਨ ਸਿੰਘ :** ਇਨ੍ਹਾਂ ਨੇ ਕਿਹਾ ਹੈ ਕਿ ਸਰਦਾਰ ਜੈਇੰਦਰ ਸਿੰਘ ਇਕ ਸਰਕਾਰੀ ਮੁਲਾਜ਼ਮ ਦੇ ਮਕਾਨ ਤੋਂ ਜੋ ਉਥੇ ਮੌਜੂਦ ਸੀ ਪਕੜੇ ਗਏ । ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਉਹ ਮੁਲਾਜ਼ਮ ਛੁਟੀ ਤੇ ਸਟੇਸ਼ਨ ਲੀਵ ਕਰਕੇ ਇਥੇ ਆਇਆ ਹੋਇਆ ਸੀ ?

**Chief Minister** : A notice is required.

**ਲੈਫਟੀਨੈਂਟ ਭਾਗ ਸਿੰਘ** : ਕੀ ਮੁੱਖ ਮੰਤ੍ਰੀ ਜੀ ਦੱਸਣਗੇ ਕਿ ਕੀ ਸਰਦਾਰ ਜੈਇੰਦਰ ਸਿੰਘ ਨੂੰ ਐਫ. ਆਈ. ਆਰ. ਦੇ ਨੀਚੇ ਭਗੌੜਾ ਕਰਾਰ ਦਿੱਤਾ ਗਿਆ ਸੀ ?

**ਮੁੱਖ ਮੰਤ੍ਰੀ** : ਇਸ ਲਈ ਨੋਟਿਸ ਦਿਉ ।

**Shri Prabodh Chandra** : Sir, is it not a fact that one of the Minister of the Government threatened Jai Inder Singh a day earlier that if he did not give up weaning the Government Members he will be arrested ?

**Chief Minister** : I am not aware of this. But if the hon'ble Member knows it, he does not need information from me.

**Shri Prabodh Chandra** : I do need. It is not because of the offence committed by Jai Inder Singh, but an offence was committed on the 9th February, 1967. He was there. He has been attending so many m eetings. Here it is only as a result of the activities to wean away Members from the Government Benches. And if this example is set, they will have to face the consequences. क्या अमृतसर पुलिस की तरफ से कोई रिपोर्ट आई है कि श्री जय इन्दर सिंह ग्रिफतारी से बचने के लिए अमृतसर नहीं आते ? क्या यह अमर वाके नहीं है कि वह अपनी इलेक्शन एक्सपेनसिज़ फ़ाइल करने के लिए गए हुए थे ? Why was he not arrested in Amritsar and why was he arrested in Chandigarh ?

**Chief Minister** : I am not aware of the fact. If the Hon. Member knows it he is welcome to possess it.

**ਸਰਦਾਰ ਮਹਿੰਦਰ ਸਿੰਘ ਗਿੱਲ** : ਕੀ ਮੁੱਖ ਮੰਤਰੀ ਸਾਹਿਬ ਇਹ ਦੱਸਣਗੇ ਕਿ ਕੀ ਡੀ.ਐਸ.ਪੀ. ਅੰਮ੍ਰਿਤਸਰ ਤੋਂ ਸਿਧਾ ਇਥੇ ਕਿਸੇ ਵਜ਼ੀਰ ਦੀ ਕੋਠੀ ਨਹੀਂ ਆਇਆ ?

**Mr. Speaker** : This question does not arise.

**ਸ੍ਰੀ ਮੋਹਨ ਲਾਲ** : ਮੈਂ ਚੀਫ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਅਮਰ ਵਾਕੇ ਨਹੀਂ ਕਿ ਜਦ ਜੈਇੰਦਰ ਸਿੰਘ ਜੀਪ ਤੇ ਚੰਡੀਗੜ੍ਹ ਤੋਂ ਅੰਮ੍ਰਿਤਸਰ ਜਾ ਰਹੇ ਸਨ ਤਾਂ ਰਾਹ ਵਿਚ ਜੀਪ ਖੜੀ ਕਰਕੇ ਉਸ ਨੂੰ ਗ੍ਰਿਫਤਾਰ ਕੀਤਾ ਗਿਆ ?

**Chief Minister** : Totally false and incorrect.

**ਸਰਦਾਰ ਦਰਬਾਰਾ ਸਿੰਘ** : ਕੀ ਚੀਫ ਮਨਿਸਟਰ ਸਾਹਿਬ ਇਹ ਗੱਲ ਦੱਸਣਗੇ ਕਿ ਕੀ ਡੀ.ਐਸ.ਪੀ. ਨੂੰ ਫੋਨ ਕਰਕੇ ਅੰਮ੍ਰਿਤਸਰ ਤੋਂ ਨਹੀਂ ਬੁਲਾਇਆ ਗਿਆ ?

**ਮੁੱਖ ਮੰਤਰੀ** : ਬਿਲਕੁਲ ਗਲਤ ।

**श्री ए. विश्वानाथन** ; क्या चीफ़ मनिस्टर साहिब बताएँगे कि यहां के एक आनरेबल मेम्बर सरदार रतनाम सिँह बाजवा और सरदार जयइन्दर सिंह में लड़ाई हुई और नान एम.एल.ए.ज. ने मुदाखलत की तो सरकार ने क्या एकशन लिया ।

**Mr. Speaker** : I disallow it. As it concerns the Speaker. You cannot ask this question. You can refer the matter, if there is any, to the Speaker separately.

**ਸ੍ਰੀ ਬਲਰਾਮਜੀ ਦਾਸ ਟੰਡਨ** : ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਪੁਲਿਸ ਨੇ ਜਿਸ ਮਕਾਨ ਤੋਂ ਸਰਦਾਰ ਜੈਇੰਦਰ ਸਿੰਘ ਨੂੰ ਪਕੜਿਆ ਉਸ ਦਾ ਘੇਰਾ ਕਿੰਨੇ ਵਜੇ ਪਾਇਆ ਸੀ ਅਤੇ ਕਿਤਨੀ ਦੇਰ ਬਾਅਦ ਉਸ ਦੀ ਅਰੈਸਟ ਕੀਤੀ ਗਈ ?

**ਮੁਖ ਮੰਤਰੀ** : ਮੈਂ ਉਹ ਵਕਤ ਤਾਂ ਇਸ ਵੇਲੇ ਨਹੀਂ ਦੱਸ ਸਕਦਾ ਕਿ ਕਿਤਨੇ ਵਜੇ ਪੁਲਿਸ ਨੇ ਅਰੈਸਟ ਕੀਤੀ ?

**ਸ੍ਰੀ ਬਲਰਾਮਜੀ ਦਾਸ ਟੰਡਨ** : ਕੀ ਮੁੱਖ ਮੰਤਰੀ ਦੱਸਣਗੇ ਕਿ ਭੁਪਿੰਦਰ ਕੌਰ ਅਤੇ ਸਰਦਾਰ ਜੈਇੰਦਰ ਸਿੰਘ ਦੀ ਕੋਈ ਆਪਸ ਵਿਚ ਰਿਸ਼ਤੇਦਾਰੀ ਸੀ ?

**ਮੁੱਖ ਮੰਤਰੀ** : ਮੈਨੂੰ ਇਸ ਬਾਰੇ ਪਤਾ ਨਹੀਂ ।

**ਸ੍ਰੀ ਪ੍ਰਬੋਧ ਚੰਦਰ** : ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਜਿਸ ਖੂਹ ਦਾ ਝਗੜਾ ਹੈ ਉਸ ਦੇ ਮਾਲਕ ਦੀ ਯੂਨਾਇਟਿਡ ਫਰੰਟ ਦੇ ਇਕ ਜ਼ਿਮੇਦਾਰ ਮੈਂਬਰ ਨਾਲ ਰਿਸ਼ਤੇਦਾਰੀ ਹੈ ਜਾਂ ਉਨ੍ਹਾਂ ਦੇ ਸਗੇ ਭਾਈ ਹਨ ?

**ਮੁੱਖ ਮੰਤਰੀ** : ਮੈਨੂੰ ਤਾਂ ਇਸ ਗੱਲ ਦਾ ਪਤਾ ਨਹੀਂ ।

**Shri Prabodh Chandra** : Is it a fact that the D. S. P. visited the bungalow of General 'Sparrow' straightaway when he came from Amritsar to Chandigarh and he gave instructions that at all costs he should be put up in the lock-up whether the crime was bailable or not?

**Revenue and Development Minister** (Shri Rajinder Singh) : I am highly surprised on this point that has been raised by the Hon. Member. It is incorrect, false and possibly mischievous.

**ਲੈਫਟੀਨੈਂਟ ਭਾਗ ਸਿੰਘ** : ਕੀ ਚੀਫ ਮਨਿਸਟਰ ਸਾਹਿਬ ਦੱਸਣਗੇ ਕਿ ਇਸ ਕੇਸ ਵਿਚ ਹੋਰ ਵੀ ਸਜਨ ਇਨਵਾਲਵਡ ਸਨ ?

**ਮੁੱਖ ਮੰਤਰੀ** : ਜੇਕਰ ਨੋਟਿਸ ਦਿਉ ਤਾਂ ਦੱਸ ਦਿਆਂਗਾ ।

**ਸ੍ਰੀ ਸਤ ਪਾਲ ਡਾਂਗ** : ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਸਰਦਾਰ ਜੈਇੰਦਰ ਸਿੰਘ ਨੂੰ ਇਸ ਲਈ ਨਹੀਂ ਸੀ ਫੜਿਆ ਗਿਆ ਕਿ ਮੁਸਾਫਰ ਸਾਹਿਬ ਦੀ ਮਨਿਸਟਰੀ ਸੀ ਤੇ ਇਹ ਮਨਿਸਟਰੀ ਨਹੀਂ ਸੀ ? (ਵਿਘਨ)

## CALL-ATTENTION NOTICES

**Mr. Speaker** : The House will now take up Call-Attention Motions. The Hon. Members concerned have been informed about such notices as have not been admitted. The notices which have been admitted will be taken up in the House. Now I call Sardar Dalip Singh in whose name Call-Attention Notice No. 34 stands.

**Sardar Dalip Singh Tapiala** : Sir, I beg to draw the attention of the Minister concerned to the heavy damages caused by recent rains and floods in Amritsar District in the areas between River Ravi and Nalla Sakki. Crops in the low-lying areas have been completely damaged, especially the area between Dhussi Bund and river Ravi. The Government should have the loss estimated immediately and render needed relief to the affected people.

**Mr. Speaker** : This is admitted. The Hon. Minister concerned may please make a statement.

The next Call-Attention Notice (No. 35) has been given by the Hon. Member Sardar Tirath Singh.

**Sardar Tirath Singh** : Sir, I beg to draw the attention of the Government towards the fact that in view of the recent statement of Prime Minister of India regarding the constitution of a Committee to go into the Chandigarh issue, what steps the Government of Punjab proposes to take for the immediate inclusion of Chandigarh in the Punjab State with which the sentiments of Punjabis are involved.

**Mr. Speaker** : This is admitted. The Hon. Minister concerned may please make a statement.

The next Call-Attention Notice (No. 36) has been given by Shri Sat Pal Kapur.

**Shri Sat Pal Kapur** : Sir, I beg to draw the attention of the Minister concerned towards the matter of public importance, namely, the situation arising out due to the decision of strike by Technical employees of the Electricity Board, which will have serious repercussions and is bound to have adverse effect on the industrial development of the State. It becomes necessary for the Minister Incharge to apprise the House of the situation.

**Mr. Speaker** : Admitted. The Minister concerned may please make a statement.

Next Call-Attention Notice (No. 37) has also been given by Shri Sat Pal Kapur.

**Shri Sat Pal Kapur**: Sir, I beg to draw the attention of the Minister concerned to a matter of Public importance, namely, recent heavy rains and hailstorm in the State have caused heavy damage to the standing crops and wheat and grams, etc. This has caused anxiety among the farmers in the State. It becomes necessary for the Revenue Minister to make a statement in the House of the total estimated lo s to the crops and relief measures undertaken by the Government.

Hence this Call-Attention Motion.

**Mr. Speaker**: This is admitted. The Minister concerned may please make a statement.

Next Call-Attention Notice (No. 39) stands in the name of Shri Satyapal Dang, and Comrade Bhan Singn Bhaura

**Shri Satyapal Dang**
**Comrade Bhan Singh Bhaura**: Sir, we beg to draw the attention of the Government towards a matter of urgent public importance, namely, the recent spurt in prices of indigenous wheat and atta. As this has led to discontent amongst the people, the Hon'ble Minister may please make a statement and inform it of the steps proposed to be taken by the Government to bring down the price of wheat and atta.

**Mr. Speaker**: This is admitted. The Hon. Minister concerned may make a statement.

---

## STATEMENT LAID ON THE TABLE

*Statement by Sardar Gurnam Singh, Chief Minister in response to Call-Attention Motion No. 28 regarding non-payment of salaries to the Traffic Staff etc.*

10.00 A.M.

**Chief Minister** (Sardar Gurnam Singh): Sir, I beg to lay on the Table of the House a Statement in response to Call-Attention Motion (No. 28) regarding the non-payment of salaries to the Traffic Staff including constables, S.I.s, Inspectors, etc.

Till the eve of reorganisation, the Mobile Traffic staff functioned as a wing of the Transport Department. Officers and men for enforcement duty were, however, taken on deputation exclusively from the Police Department where they continued to hold their lien for the period of their service in the Transport Department and on reversion from the Transpoit Department they resumed their normal Police functions.

2. On 22nd October, 1966, by an order of the Government, the A.I.G. Police (Traffic) and his Enforcement Staff were withdrawn from the Transport Department and placed under the direct control of Inspector General of Pclice with immediate effect.

Subsequent to the withdrawal of the Enforcement Staff the Transport Department had represented for restoration of *status quo* in respect of traffic enforcement or in the alternative for Government approval for creation of Civilian Enforcement Staff of its own. These issues arestill under consideration of the Government. As the Police Department had no provision for drawal and disbursement of salaries of this staff their salaries could not be drawn. On 8th March, 1967 a decision was taken to the effect that provision for the Police Traffic staff, which was with the Transport Department prior to Reorganisation may continue to be made in the Budget of the Transport Department and funds on that account might be provided in the revised estimates for 1966-67 of the Transport Department itself. It was decided that suitable provision for the year 1967-68 might also be made therefor.

Bills of the Enforcement Staff for the months November to February were prepared and submitted to the Treasury from where they have been recelved duly passed. The amount is being drawn immediately for disbursement. Separately, bill for the month of March has also been prepared for submission to the Treasury by debit against the provision for the year 1967-68.

## STATEMENT MADE BY THE CHIEF MINISTER

*Statement made by the Chief Minister Sardar Gurnam Singh in reply to Call-Attention Motion No. 10 regarding the failure of plying of Buses by the Patiala Engineering Transport Co. (Private) Ltd., Rampura Phul on Rampura Phul-Jaito and Kot Kapura Routes* via *Bhairupe and Salabatpur.*

**Chief Minister** (Sardar Gurnam Singh): Mr. Speaker, Sir, the Patiala Transport & Engineering Co. (P) Ltd., Rampura Phul was holding two stage carriage permits each on Rampura Phul-Jaito and Rampura Phul-Kotkapura routes. These permits expired on 13th July, 1966 whereafter the company failed to have the permits renewed further. Later in December, 1966 the company informed that they are in possession of vehicles and requested for further issue of permits. The Company was asked by the Regional Transport Authority, Patiala to produce the registration certificate of vehicles in their possession for necessary verification on 15th December, 1966, which they failed to produce. The Company was again asked to produce the registration certificates of the vehicles on 26th December, 1966 and were further informed that in case they fail to produce the registration certificates of vehicles on the said date the question of grant of stage carriage permits in the resultant vacancy to other operators will be considered by the Regional Transport Authority. The Company still failed to produce the vehicles for operation on these routes. The Regional Transport Authority, Patiala having invited applications for the grant of permits on these routes, the case was included in the Agenda of the Regional Transport Authority, Patiala meeting held on 2nd March, 1967. However, the item could not be disposed of and will now be considered in the meeting on 30th March, 1967.

---

## ANNOUNCEMENT BY THE SPEAKER

### HOUSE COMMITTEE

**Mr. Speaker**: Under Rule 267 of the Rules of Procedure and Conduct of Business in the Punjab Legislative Assembly, I nominate the following Members of the Assembly to serve on the House Committee for the year 1967-68.

1. Dr. Jagjit Singh, Deputy Speaker,—<br>Ex-officio Chairman.
2. Chaudhri Satya Dev
3. Sardar Karnail Singh (Pakka Kalan)
4. Shri Gurmail Singh
5. Sardar Gurbachan Singh (Rupar)

ਮੈਂ ਇਹ ਗੱਲ ਡਾਕਟਰ ਸਾਹਿਬ ਨੂੰ ਜ਼ਰੂਰ ਕਹਾਂਗਾ ਕਿ ਹਾਊਸ ਕਮੇਟੀ ਵਿਚ ਕਿਸੇ ਲੇਡੀ ਮੈਂਬਰ ਦਾ ਹੋਣਾ ਬੜਾ ਜ਼ਰੂਰੀ ਹੈ । ਲੇਡੀ ਮੈਂਬਰ ਦਾ ਨਾਉਂ ਆ ਨਹੀਂ ਸਕਿਆ ਪਰ ਫੇਰ ਵੀ ਮੈਂ ਇਹ ਰੀਕੁਐਸਟ ਕਰਾਂਗਾ ਕਿ ਉਹ ਕਿਸੇ ਲੇਡੀ ਮੈਂਬਰ ਨੂੰ ਬਤੌਰ ਸਪੈਸ਼ਲ ਇਨਵਾਈਟੀ ਦੇ ਕਾਲ ਕਰ ਲਿਆ ਕਰਨ । (I would request Doctor Sahib that the inclusion of some Lady member in the House Committee is very essential but since no Lady member has been included, I would suggest to him to call some Lady member as a special invitee.)

**ਮੁਖ ਮੰਤ੍ਰੀ** : ਉਨ੍ਹਾਂ ਨੇ ਕਿਸੇ ਲੇਡੀ ਮੈਂਬਰ ਦਾ ਨਾਉਂ ਨਹੀਂ ਦਿਤਾ ਇਸ ਕਰਕੇ ਆ ਨਹੀਂ ਸਕੀ, ਉਹ ਹੁਣ ਕੋਈ ਨਾਉਂ ਵਾਪਸ ਲੈ ਕੇ ਲੇਡੀ ਮੈਂਬਰ ਦਾ ਨਾਉਂ ਦੇ ਦੇਣ, ਨਹੀਂ ਤਾਂ ਲੇਡੀ ਮੈਂਬਰ ਸਾਨੂੰ ਦੇਣ ਅਸੀਂ ਨਾਉਂ ਦੇ ਦੇਵਾਂਗ । (ਹਾਸਾ)

---

## ANNONCEMENT BY SECRETARY

**Mr. Speaker**: The Secretary will now make some announcement.

**Secretary**: Under Rule 2 of Punjab State Legislature (Communications) Rules, 1959, I have to inform the House that the Punjab Appropriation (Vote on Account) Bill, 1967, which was passed by the Punjab Vidhan Sabha on the 30th March, 1967 and transmitted to the Punjab Vidhan Parishad for its recommendations has been agreed to by the said Vidhan Parishad without any recommendation on the 30th March, 1967.

---

## RESOLUTION REGARDING STATE TRADING IN FOODGRAINS

**Shri Mohan Lal** (Batala): Sir, I beg to move—

> This House recommends with a view to ensuring fair remunerative price to the producer, and fair distribution and availability at reasonable rates to the consumer, of all foodgrains, the Government should take immediate steps to resort to State-Trading in foodgrains.

ਸਪੀਕਰ ਸਾਹਿਬ, ਹਾਊਸ ਦੇ ਮੈਂਬਰ ਸਾਹਿਬਾਨ ਜਾਣਦੇ ਹਨ ਕਿ ਪ੍ਰਾਈਸਿਜ਼ ਦਾ ਮਸਲਾ ਹਿੰਦੁਸਤਾਨ ਦਾ ਇਕ ਬਹੁਤ ਹੀ ਗੰਭੀਰ ਮਸਲਾ ਹੈ । ਦੇਸ਼ ਦੀ ਆਰਥਕ ਸਥਿਤੀ ਬਹੁਤ ਹੀ ਗੰਭੀਰਤਾ ਵਿਚੋਂ ਗੁਜ਼ਰ ਰਹੀ ਹੈ । ਇਹ ਇਕ ਦੇਸ਼ ਦਾ ਸਾਂਝਾ ਮਸਲਾ ਹੈ, ਇਸ ਲਈ ਇਸ ਨੂੰ ਹੱਲ ਕਰਨ ਲਈ ਸਾਡੀ ਸਾਰਿਆਂ ਦੀ ਜ਼ਿਮੇਵਾਰੀ ਹੈ । ਸਾਨੂੰ ਚਾਹੀਦਾ ਹੈ ਕਿ ਅਸੀਂ ਸਾਰੇ ਮਿਲ ਕੇ ਇਸ ਮਸਲੇ ਨੂੰ ਹੱਲ ਕਰੀਏ ।

(*Mr. Deputy Speaker in the Chair*)

ਫੂਡ ਗਰੇਨਜ਼ ਤੇ ਪ੍ਰਾਈਸਿਜ਼ ਦਾ ਮਸਲਾ ਅੱਜ ਸਾਰੇ ਹਿੰਦੁਸਤਾਨ ਦਾ ਮਸਲਾ ਹੈ । ਪ੍ਰਾਈਸਿਜ਼ ਦੇ ਘਾਟੇ ਵਾਧੇ ਦਾ ਅਸਰ ਜਦੋਂ ਇਕ ਸਟੇਟ ਤੇ ਹੁੰਦਾ ਹੈ ਤਾਂ ਦੂਸਰੀਆਂ ਦੇਸ਼ ਦੀਆਂ ਸਟੇਟਾਂ ਤੇ ਵੀ ਇਸ ਦਾ ਅਸਰ ਪੈਂਦਾ ਹੈ । ਇਸ ਲਈ ਜੇ ਇਕਠੇ ਹੋਕੇ ਕੁਝ ਸਟੈਪ ਇਸ ਪ੍ਰਾਬਲਮ ਤੇ ਉਠਾਏ ਜਾਣ ਤਾਂ ਪ੍ਰਾਈਸਿਜ਼ ਤੇ ਵੀ ਕਿਸੇ ਹੱਦ ਤੱਕ ਕਾਬੂ ਪਾਇਆ ਜਾ ਸਕਦਾ ਹੈ । ਇਸੇ ਤਰ੍ਹਾਂ ਫੂਡ ਗਰੇਨਜ਼ ਦੇ ਮਸਲੇ ਤੇ ਵੀ ਮੈਂ ਯਕੀਨ ਨਾਲ ਕਹਿ ਸਕਦਾ ਹਾਂ

[ਪੰਡਤ ਮੋਹਨ ਲਾਲ]

ਕਿ ਕੁਝ ਐਸੇ ਮੈਜ਼ਰਜ਼ ਉਠਾਏ ਜਾ ਸਕਦੇ ਹਨ ਕਿ ਉਨ੍ਹਾਂ ਦੀ ਕਮੀ ਤੇ ਕਾਬੂ ਪਾਇਆ ਜਾ ਸਕਦਾ ਹੈ । ਇਨ੍ਹਾਂ ਗੱਲਾਂ ਨੂੰ ਸਾਹਮਣੇ ਰਖਦੇ ਹੋਏ ਇਹ ਮਤਾ ਮੈਂ ਹਾਊਸ ਦੇ ਸਾਹਮਣੇ ਲਿਆਂਦਾ ਹੈ । ਮੈਂ ਉਮੀਦ ਕਰਦਾ ਹਾਂ ਕਿ ਇਹ ਮਤਾ ਇਕ ਨੈਸ਼ਨਲ ਨਜ਼ਰੀਏ ਨਾਲ ਵੇਖਿਆ ਜਾਵੇਗਾ, ਕਿਸੇ ਇਕ ਪਾਰਟੀ, ਕਿਸੇ ਇਕ ਗਰੁਪ ਜਾਂ ਕਿਸੇ ਖਾਸ ਬਲਾਕ ਦੇ ਮੁਫਾਦ ਦੇ ਨਜ਼ਰੀਏ ਨਾਲ ਨਹੀਂ । ਇਸ ਦਾ ਨਾ ਕਿਸੇ ਮਜ਼ਹਬ ਜਾਂ ਜ਼ਾਤ ਨਾਲ ਤੁਆਲੁੱਕ ਹੈ । ਇਹ ਇਕ ਮਹਿਜ਼ ਨੈਸ਼ਨਲ ਮਸਲਾ ਹੈ । ਅਸੀਂ ਨਹੀਂ ਕਹਿ ਸਕਦੇ ਕਿ ਇਹ ਮਸਲਾ ਦੇਸ਼ ਭਰ ਵਿਚ ਕਦੋਂ ਤੱਕ ਛਾਇਆ ਰਹੇ ਅਤੇ ਕਿਸ ਵਲੋਂ ਤੱਕ ਇਸ ਤੇ ਕਾਬੂ ਪਾਇਆ ਜਾ ਸਕੇ । ਇਹ ਗੱਲ ਅਸੀਂ ਜਾਣਦੇ ਹਾਂ ਕਿ ਦੇਸ਼ ਦੀ ਆਬਾਦੀ ਬਹੁਤ ਬੜੀ ਹੈ ਅਤੇ ਇਸ ਦੇ ਨਾਲ ਹੀ ਸਾਡੀਆਂ ਫੈਡ ਹੈਬਿਟਸ ਦੇ ਵਿਚ ਵੀ ਕਾਫੀ ਤਬਦੀਲੀ ਆਈ ਹੈ । ਅੱਜ ਜਾਇਜ਼ ਤੌਰ ਤੇ ਹਰ ਦੇਸ ਵਾਸੀ ਦਾ ਫਰਜ਼ ਹੈ ਕਿ ਉਹ ਰੱਜ ਕੇ ਰੋਟੀ ਖਾਵੇ ਅਤੇ ਚੰਗੀ ਖਾਵੇ, ਹਰ ਇਕ ਨੂੰ ਅੱਛੀ ਖੁਰਾਕ ਮਿਲੇ । ਇਸ ਲਈ ਸਾਨੂੰ ਅੱਛੀ ਖੁਰਾਕ ਵਧਾਉਣ ਦੀ ਲੋੜ ਹੈ ਅਤੇ ਇਹ ਲੋੜ ਦਿਨੋ ਦਿਨ ਵਧਣੀ ਹੈ । ਇਹ ਗੱਲ ਅਸੀਂ ਸਾਰੇ ਜਾਣਦੇ ਹਾਂ ਕਿ ਦੇਸ਼ ਵਿਚ ਪੈਦਾਵਾਰ ਸਾਡੀ ਲੋੜ ਅਨੁਸਾਰ ਨਹੀਂ ਹੁੰਦੀ । ਇਕ ਕਾਰਨ ਇਸ ਦਾ ਇਹ ਵੀ ਹੈ ਕਿ ਸਾਡੀ ਪੈਦਾਵਾਰ ਦਾ ਦਾਰੋਮਦਾਰ ਨੈਚੁਰਲ ਸੋਰਸਿਜ਼ ਤੇ ਹੈ । ਜੇ ਵੇਲੇ ਸਿਰ ਬਾਰਸ਼ ਪੈ ਜਾਂਦੀ ਹੈ ਤਾਂ ਹੀ ਫਾਇਦਾ ਹੈ । ਜੇ ਹੜ੍ਹ ਆ ਜਾਣ ਜਾਂ ਖੁਸ਼ਕ ਸਾਲੀ ਹੋ ਜਾਵੇ ਤਾਂ ਇਸ ਦਾ ਉਲਟਾ ਅਸਰ ਪੈਂਦਾ ਹੈ । ਇਸ ਲਈ ਪੰਜਾਬ ਵਿਚ ਖਾਸ ਤੌਰ ਤੇ ਨੈਚੁਰਲ ਸੋਰਸਿਜ਼ ਦਾ ਬਹੁਤ ਸਬੰਧ ਹੈ । ਅਸੀਂ ਇਹ ਗੱਲ ਵੀ ਜਾਣਦੇ ਹਾਂ ਕਿ ਉਪਜ ਦੀ ਘਾਟ ਹੋਣ ਕਰਕੇ ਅਸੀਂ ਬਾਹਰਲੇ ਦੇਸ਼ਾਂ ਤੋਂ ਅਨਾਜ ਦੀ ਮੰਗ ਕਰਦੇ ਹਾਂ । ਏਥੇ ਵੀ ਇਸ ਕਿਸਮ ਦੇ ਹਾਲਾਤ ਹਨ ਕਿ ਜੇ ਦੋ ਦੇਸ਼ਾਂ ਦੀ ਹੀ ਮੰਗ ਹੋਵੇ ਤਾਂ ਬਹੁਤ ਏਡ ਦੀ ਉਮੀਦ ਹੁੰਦੀ ਪਰ ਜੇ ਬਹੁਤੇ ਮੁਲਕਾਂ ਦੀ ਅਨਾਜ ਦੀ ਲੋੜ ਪੈਦਾ ਹੋ ਜਾਵੇ ਤਾਂ ਵਰਲਡ ਦੇ ਰੀਸੋਰਸਿਜ਼ ਹੈਲਪ ਕਰਨ ਦੇ ਕਮ ਹੋ ਜਾਂਦੇ ਹਨ । ਇਸ ਤਰ੍ਹਾਂ ਅਸੀਂ ਇਨ੍ਹਾਂ ਰਿਸੋਰਸਿਜ਼ ਤੋਂ ਹੈਲਪ ਲੈ ਕੇ ਕੁਝ ਬਚਾ ਤਾਂ ਕਰ ਸਕਦੇ ਹਾਂ ਪਰ ਇਹ ਨਹੀਂ ਹੋ ਸਕਦਾ ਕਿ ਸਾਨੂੰ ਹਰ ਵੇਲੇ ਉਤਨੀ ਇਮਦਾਦ ਮਿਲਦੀ ਰਹੇ ਜਿਤਨੀ ਸਾਨੂੰ ਲੋੜ ਹੋਵੇ ਇਹ ਤਾਂ ਤਦ ਹੀ ਇਲਾਜ ਹੋ ਸਕਦਾ ਹੈ ਜੇ ਸਾਨੂੰ ਲੋੜ ਅਨੁਸਾਰ ਆਪਣੇ ਦੇਸ਼ ਵਿਚੋਂ ਹੀ ਖੁਰਾਕ ਮਿਲੇ, ਅਸੀਂ ਇਸ ਮੁਲਕ ਵਿਚੋਂ ਹੀ ਖੁਰਾਕ ਪੈਦਾ ਕਰੀਏ ਜਿਸ ਉਪਰ ਕੇਂਦਰੀ ਸਰਕਾਰ ਅਤੇ ਰਾਜ ਸਰਕਾਰਾਂ ਵੀ ਇਸ ਵੇਲੇ ਪੂਰਾ ਯਤਨ ਕਰ ਰਹੀਆਂ ਹਨ । ਸਾਨੂੰ ਆਸ ਕਰਨੀ ਚਾਹੀਦੀ ਹੈ ਕਿ ਉਨ੍ਹਾਂ ਦੇ ਯਤਨਾਂ ਦਾ ਸਦਕਾ ਥੋੜ੍ਹੇ ਅਰਸੇ ਵਿਚ ਹੀ ਫੂਡ ਦੇ ਸਿਲਸਿਲੇ ਵਿਚ ਅਸੀਂ ਸੈਲਫ ਸਫੀਸ਼ੀਅੰਟ ਹੋ ਜਾਵਾਂਗੇ । ਪਰ ਉਸ ਵਕਤ ਤਕ ਸਾਨੂੰ ਤਿਆਰ ਰਹਿਣਾ ਚਾਹੀਦਾ ਹੈ ਤਾਂ ਜੋ ਅਸੀਂ ਕੀਮਤਾਂ ਤੇ ਕਾਬੂ ਰਖ ਸਕੀਏ ਅਤੇ ਲੋਕਾਂ ਨੂੰ ਜ਼ਰੂਰਤ ਦੇ ਅਨੁਸਾਰ ਅਨਾਜ ਸਸਤੇ ਭਾਅ ਤੇ ਦੇ ਸਕੀਏ । ਤੁਸੀਂ ਵੇਖਿਆ ਹੈ ਕਿ ਕੀਮਤਾਂ ਕਿਸ ਤਰ੍ਹਾਂ ਮੌਕਾ ਬਮੌਕਾ ਬੇਕਾਬੂ ਹੁੰਦੀਆਂ ਜਾਂਦੀਆਂ ਹਨ ਅਤੇ ਅਨਾਜ ਲੈਣ ਲਈ ਗਰੀਬ ਨੂੰ ਕਿਵੇਂ ਤਕਲੀਫ ਹੁੰਦੀ ਹੈ । ਪਿਛਲਾ ਸਾਲ ਜਿਹੜਾ ਗੁਜ਼ਰਿਆ ਹੈ ਇਹ ਅਨਪ੍ਰੈਸੀਡੈਂਟਿਡ ਸਾਲ ਗੁਜ਼ਰਿਆ ਹੈ । ਆਪ ਜਾਣਦੇ ਹੋ ਕਿ ਜਿਸ ਵੇਲੇ ਫਸਲ ਹੋਈ ਸੀ ਉਸ ਵੇਲੇ ਜ਼ਮੀਂਦਾਰਾਂ ਨੂੰ ਫਸਲ ਦਾ ਭਾਅ ਲਗਭਗ 60 ਰੁਪਏ ਕੁਇੰਟਲ ਮਿਲਿਆ ਸੀ ਲੇਕਿਨ ਹੁਣ ਅਤੇ ਅਜ ਤੋਂ ਬਹੁਤ ਅਰਸਾ ਪਹਿਲੇ ਉਸੇ ਕਣਕ ਦਾ ਭਾਅ 115, 120 ਅਤੇ 130 ਰੁਪਏ ਕੁਇੰਟਲ ਤਕ ਵੀ ਪਹੁੰਚ ਗਿਆ ਅਤੇ ਜਿੰਨੀ ਤਕਲੀਫ ਲੋਕਾਂ ਨੂੰ ਇਸ ਦਫਾ ਹੋਈ ਹੈ ਉਹਦੀ ਸ਼ਾਇਦ ਮਿਸਾਲ ਪਿਛਲੀ ਹਿਸਟਰੀ ਵਿਚ ਬਹੁਤ ਘਟ ਮਿਲਦੀ ਹੈ । ਅਜ ਅਸੀਂ ਵੇਖਦੇ ਹਾਂ ਕਿ ਕੀਮਤਾਂ ਉਸੇ ਤਰ੍ਹਾਂ ਵਧ ਰਹੀਆਂ ਹਨ ਅਜੇ ਵੀ ਕਾਬੂ ਵਿਚ ਨਹੀਂ ਆਈਆਂ । ਰੋਜ਼ ਅਖਬਾਰਾਂ ਵਿਚ

ਰੀਪੋਰਟਾਂ ਪੜ੍ਹਦੇ ਹਾਂ । ਆਰਜ਼ੀ ਤੌਰ ਤੇ ਇਕ ਦੋ ਦਿਨ ਠਾਂਹ ਹੁੰਦੀਆਂ ਹਨ । ਫਿਰ ਦੂਸਰੇ ਤੀਸਰੇ ਦਿਨ ਉਸੇ ਤਰ੍ਹਾਂ ਵਧਨੀਆਂ ਸ਼ੁਰੂ ਹੋ ਜਾਂਦੀਆਂ ਹਨ । ਮੈਂ ਅਜ ਦੇ ਅਖਬਾਰ ਟ੍ਰੀਬੀਯੂਨ ਦੀ ਖਬਰ ਮੈਂ ਪੜ੍ਹ ਕੇ ਤੁਹਾਨੂੰ ਸੁਣਾਉਂਦਾ ਹਾਂ :—

Although the Punjab Government had threatened to start raids from April 1st next for bringing out hoarded stocks, the downward trend in prices of wheat not only has been checked, but the prices have actually registered an increase of over Rs. 10 per quintal. The price of wheat today ranged between Rs. 110 and Rs. 117 per quintal. When the prices had fallen, the arrivals had ncreased up to 500 bags........

ਮੇਜ਼ ਅਤੇ ਗ੍ਰਾਮ ਦੇ ਮੁਤਾਲਿਕ ਵੀ ਅਜਿਹਾ ਹੀ ਚਰਚਾ ਹੈ ਕਿ ਉਨ੍ਹਾਂ ਦੀਆਂ ਕੀਮਤਾਂ ਵੀ ਵਧ ਰਹੀਆਂ ਹਨ । ਇਹ ਇਕ ਜਗਹ ਦੀ ਰੀਪੋਰਟ ਨਹੀਂ ਹੈ ਸਭ ਜਗਹਾ ਦੀਆਂ ਇਹ ਰੀਪੋਰਟਾਂ ਹਨ । ਅਸੀਂ ਰੋਜ਼ ਅਖਬਾਰਾਂ ਦੀਆਂ ਖਬਰਾਂ ਪੜ੍ਹਦੇ ਹਾਂ । ਅਜ ਸੰਗਰੂਰ ਦੀ ਖਬਰ ਹੈ ਰੋਪੜ ਦੀ ਵੀ ਖਬਰ ਹੈ । ਰੋਪੜ ਦੀ ਨਿਊਜ਼ ਮੈਂ ਪੜ੍ਹ ਕੇ ਸੁਣਾ ਦੇਂਦਾ ਹਾਂ—

Rupar—Wheat prices shot up in the local grain market yesterday. Superior wheat was quoted at Rs. 125 per quintal against Rs. 118 on Tuesday,

ਦੋ ਦਿਨਾਂ ਵਿਚ ਹੀ 7, 8 ਰੁਪਏ ਕੁਇੰਟਲ ਦਾ ਵਾਧਾ ਹੋ ਗਿਆ ਹੈ । ਇਸੇ ਤਰ੍ਹਾਂ ਕਲ ਦੀ ਰੀਪੋਰਟ ਵੀ ਐਲਾਰਮਿੰਗ ਸੀ । ਮੈਂ ਕਲ 30 ਤਾਰੀਖ ਦੀ ਟ੍ਰੀਬੀਯੂਨ ਦੀ ਰੀਪੋਰਟ ਤੁਹਾਡੇ ਸਾਹਮਣੇ ਅਰਜ਼ ਕਰਦਾ ਹਾਂ । ਇਹ ਅੰਮ੍ਰਿਤਸਰ ਦੀ ਰੀਪੋਰਟ ਹੈ:—

*Tribune, dated 30th March, 1967*

*Amritsar*—Wheat prices advanced further here today by Rs. 4 because of poor arrivals. Wheat dara was quoted at Rs 115 to Rs. 120 and wheat farm at Rs. 124. Atta prices rose by Rs. 2.50 to Rs. 130 per quintal.

ਅੰਮ੍ਰਿਤਸਰ ਦੀ ਰੀਪੋਰਟ ਹੈ ਕਿ ਕਲ ਆਟੇ ਦੀ ਕੀਮਤ 130 ਰੁਪਏ ਪਰ ਕੁਇੰਟਲ ਸੀ । ਅਜ ਵੀ ਲੁਧਿਆਣੇ ਅਤੇ ਰੋਪੜ ਦੀਆਂ ਰੀਪੋਰਟਾਂ ਪੜ੍ਹ ਲਈਆਂ । ਇਸੇ ਤਰ੍ਹਾਂ ਹੀ 23 ਤਾਰੀਖ ਅਤੇ 20 ਤਾਰੀਖ ਦੀਆਂ ਵੀ ਰੀਪੋਰਟਾਂ ਸਨ । ਮੋਗੇ ਦੀ ਵੀ ਅਜਿਹੀ ਰੀਪੋਰਟ ਸੀ । ਇਸ ਤੋਂ ਇਹ ਵਾਜ਼ਿਹ ਹੁੰਦਾ ਹੈ ਕਿ ਕੀਮਤਾਂ ਵਿਚ ਥੋੜਾ ਜਿਹਾ ਟਰੈਂਡ ਹੇਠਾਂ ਜਾਣ ਦਾ ਥੋੜੀ ਜਿਹੀ ਦੇਰ ਪਹਿਲੇ ਆਇਆ ਸੀ ਉਹ ਆਰਜ਼ੀ ਫੇਜ਼ ਸੀ ਉਹ ਹੁਣ ਬਦਲ ਗਿਆ ਹੈ । ਅਜ ਕੀਮਤਾਂ ਫਿਰ ਉਸੇ ਤਰ੍ਹਾਂ ਹੀ ਬਲਕਿ ਪਹਿਲੇ ਨਾਲੋਂ ਵੀ ਤੇਜ਼ੀ ਨਾਲ ਵਧ ਰਹੀਆਂ ਹਨ । ਮੈਂ ਮਿਨਿਸਟਰ ਕਨਸਰੰਡ ਜਨਰਲ ਸਪੈਰੋ ਸਾਹਿਬ ਦੀ ਦਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਇਸ ਮਸਲੇ ਨੂੰ ਸੋਚਣ ਦਾ ਯਤਨ ਕੀਤਾ, ਕੁਝ ਕਦਮ ਉਠਾਏ ਅਤੇ ਕੁਝ ਕਦਮ ਉਠਾਨ ਦਾ ਜ਼ਿਕਰ ਉਨ੍ਹਾਂ ਨੇ ਲੋਕਾਂ ਵਿਚ ਪਾਲਿਸੀ ਸਟੇਟਮੈਂਟ ਦੀ ਰਾਹੀਂ ਕੀਤਾ । ਇਸ ਪਰਾਬਲਮ ਨੂੰ ਸਮਝਣ ਅਤੇ ਇਸ ਨੂੰ ਹਲ ਕਰਨ ਲਈ ਉਨ੍ਹਾਂ ਨੇ ਐਫਰਟਸ ਕੀਤੀਆਂ । ਇਸ ਦੇ ਬਾਵਜੂਦ ਅਤੇ ਇਸ ਦੇ ਵੀ ਬਾਵਜੂਦ ਕਿ ਉਨ੍ਹਾਂ ਨੇ ਲੋਕਾਂ ਨੂੰ ਵਾਰਨਿੰਗ ਦਿਤੀ ਕਿ ਇਸ ਮਹੀਨੇ ਦੀ 31 ਤਾਰੀਖ ਤਕ ਹੋਰਡਿਡ ਸਟਾਕਸ

[ਪੰਡਤ ਮੋਹਨ ਲਾਲ]

ਸਾਹਮਣੇ ਲੈ ਆਉਣ ਨਹੀਂ ਤਾਂ ਅਗਲੇ ਮਹੀਨੇ ਦੀ ਪਹਿਲੀ ਤੋਂ ਛਾਪੇ ਮਾਰ ਮਾਰ ਕੇ ਉਨ੍ਹਾਂ ਦੇ ਸਟਾਕਸ ਨੂੰ ਬਰਾਮਦ ਕੀਤਾ ਜਾਵੇਗਾ । ਅਸਾਂ ਵੇਖਿਆ ਹੈ ਕਿ ਅਖਬਾਰਾਂ ਦੀਆਂ ਰੀਪੋਰਟਾਂ ਹਨ ਕਿ ਮੰਡੀਆਂ ਵਿਚ ਕਣਕ ਦੇ ਅਰਾਈਵਲਜ਼ ਬਜਾਏ ਵਧਣ ਦੇ ਘਟ ਗਏ ਹਨ ਉਨ੍ਹਾਂ ਦੀ ਅਪੀਲ ਦਾ ਉਲਟਾ ਅਸਰ ਹੋਇਆ ਹੈ । ਅਰਾਈਵਲਜ਼ ਵਧਣੇ ਚਾਹੀਦੇ ਸਨ ਉਹ ਉਲਟੇ ਘਟ ਗਏ ਹਨ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਸ ਮਸਲੇ ਨੂੰ ਸਾਂਝੇ ਮਸਲੇ ਦੇ ਤੌਰ ਤੇ ਹਲ ਕਰਨ ਦਾ ਯਤਨ ਕਰਨਾ ਪਵੇਗਾ ।

ਇਸ ਸਾਲ ਵਿਚ ਜਿਸ ਤਰ੍ਹਾਂ ਮੈਂ ਅਰਜ਼ ਕੀਤੀ ਹੈ ਕੀਮਤਾਂ ਐਨੀਆਂ ਵਧ ਗਈਆਂ ਕਿ ਜਿਨ੍ਹਾਂ ਦਾ ਹਿਸਾਬ ਹੀ ਕੋਈ ਨਹੀਂ । ਜੇ ਕਰ ਅਸੀਂ ਇਸ ਦਾ ਨਤੀਜਾ ਕਢੀਏ ਤਾਂ ਇਹ ਨਿਕਲਦਾ ਹੈ ਕਿ ਨਾ ਤਾਂ ਕਾਸ਼ਤਕਾਰ ਨੂੰ ਗਰੋਅਰ ਨੂੰ ਫਾਇਦਾ ਹੋਇਆ ਹੈ ਅਤੇ ਖਾਣ ਵਾਲੇ ਨੂੰ ਵੀ ਜਿੰਨੀ ਤਕਲੀਫ ਦਾ ਸਾਹਮਣਾ ਕਰਨਾ ਪਿਆ ਉਸ ਦਾ ਅੰਦਾਜ਼ਾ ਨਹੀਂ ਹੈ । ਸਰਕਾਰ ਨੇ ਵੀ ਜਿੰਨੀ ਨੁਕਤਾਚੀਨੀ ਦਾ ਸਾਹਮਣਾ ਕੀਤਾ ਅਤੇ ਕਸ਼ਟ ਉਠਾਇਆ ਉਸ ਦਾ ਵੀ ਕੋਈ ਅੰਦਾਜਾ ਨਹੀਂ ਹੈ । ਕਾਸ਼ਤਕਾਰ ਨੇ ਕਣਕ 23, 24 ਰੁਪਏ ਮਣ ਵੇਚੀ ਲੇਕਿਨ ਉਹੋ ਕਣਕ ਵਪਾਰੀ ਨੇ, ਖਾਸ ਤੌਰ ਤੇ ਉਤਰ ਪਰਦੇਸ਼ ਦੇ ਵਪਾਰੀ ਨੇ, ਦੁਗਨੇ ਨਾਲੋਂ ਵਧ ਮੁਨਾਫਾ ਕਮਾ ਕੇ ਉਹੋ ਕਣਕ 50 ਰੁਪੈ ਮਣ ਦੇ ਹਿਸਾਬ ਨਾਲ ਵੇਚੀ । ਕਿਉਂਕਿ ਪੰਜਾਬ ਔਰ ਉਤਰ ਪਰਦੇਸ਼ ਦਾ ਜ਼ੋਨ ਇਕੋ ਸੀ ਅਤੇ ਪੰਜਾਬ ਦਾ ਅਨਾਜ ਉੱਤਰ ਪਰਦੇਸ਼ ਵਿਚ ਜਾ ਸਕਦਾ ਸੀ । ਉਤਰ ਪਰਦੇਸ਼ ਦਾ ਵਪਾਰੀ ਪੰਜਾਬ ਦਾ ਸਾਰਾ ਅਨਾਜ ਖਰੀਦ ਕੇ ਲੈ ਗਿਆ ਅਤੇ ਪਤਾ ਨਹੀਂ ਕਿੰਨਾ ਮਨਾਫਾ ਕਮਾ ਕੇ ਉਸ ਨੇ ਉਸ ਨੂੰ ਵੇਚਿਆ । ਇਸ ਦੇ ਨਾਲ ਕਾਸ਼ਤਕਾਰ ਨੂੰ ਗਰੋਅਰ ਨੂੰ ਕਿੰਨੀ ਚੋਟ ਲਗੀ ਹੋਵੇਗੀ ਜਦੋਂ ਉਸ ਨੇ ਵੇਖਿਆ ਹੋਵੇਗਾ ਕਿ ਉਸ ਦੀ 23, 24 ਰੁਪਏ ਮਣ ਵੇਚੀ ਹੋਈ ਕਣਕ 50, 52 ਰੁਪਏ ਮਣ ਵਿਕ ਰਹੀ ਹੈ । ਖਾਣ ਵਾਲੇ ਨੂੰ ਕਿੰਨੀ ਤਕਲੀਫ ਹੋਈ ਅਤੇ ਸਰਕਾਰ ਨੂੰ ਕਿੰਨੀ ਤਕਲੀਫ ਹੋਈ । ਸਿਰਫ ਫਾਇਦਾ ਉਸ ਨੂੰ ਹੋਇਆ ਜਿਸ ਕੋਲ ਪੈਸੇ ਸਨ ਅਤੇ ਜਿਸ ਨੇ ਪੈਸੇ ਖਰਚ ਕੇ ਅਨਾਜ ਸਟੋਰ ਕਰ ਲਿਆ । ਇਹ ਜਸਟੀਫਾਈਡ ਪਾਲਿਸੀ ਨਹੀਂ ਹੈ, ਕਿਸੇ ਹਿਸਾਬ ਨਾਲ ਵੀ ਇਸ ਨੂੰ ਜਸਟੀਫਾਈਡ ਨਹੀਂ ਕਿਹਾ ਜਾ ਸਕਦਾ । ਮੈਂ ਅਰਜ਼ ਕਰਦਾ ਹਾਂ ਕਿ ਇਸ ਦਾ ਹਲ ਕੀ ਹੈ, ਇਸ ਮਸਲੇ ਦਾ ਹਲ ਕੇਵਲ ਸਟੇਟ ਟਰੇਡਿੰਗ ਹੈ । ਬਿਨਾ ਕਿਸੇ ਝਿਜਕ ਦੇ, ਬਿਨਾ ਕਿਸੇ ਕੰਟਰੋਵਰਸੀ ਦੇ ਕਰੀਏਟ ਕੀਤਿਆਂ ਅਤੇ ਬਗੈਰ ਕਿਸੇ ਬਹਿਸ ਵਿਚ ਪਿਆਂ ਇਸ ਸਾਲ ਦੇ ਹਾਲਾਤ ਤੋਂ ਸਬਕ ਉਠਾਂਦਿਆਂ ਹੋਇਆ ਸਰਕਾਰ ਨੂੰ ਸਿਧੇ ਸਟੇਟ ਟਰੇਡਿੰਗ ਵਿਚ ਆ ਜਾਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਸਟੇਟ ਟਰੇਡਿੰਗ ਦੇ ਦੋ ਵਡੇ ਗੁਣ ਹਨ । ਇਸ ਦੇ ਦੋ ਮਕਸਦ ਹਨ । ਇਕ ਤਾਂ ਇਹ ਕਿ ਕਾਸ਼ਤਕਾਰ ਨੂੰ ਮੁਨਾਸਿਬ ਰੀਮਊਨਰੇਟਿਵ ਪਰਾਈਸ ਮਿਲੇ । ਇਹ ਗੌਰਮਿੰਟ ਦਾ ਫਰਜ਼ ਹੈ, ਕਿਸੇ ਹਿਸਾਬ ਨਾਲ ਵੇਖ ਲਵੇ ਕਿ ਉਸ ਨੂੰ ਕਿੰਨੀ ਪਰਾਈਸ ਮਿਲਣੀ ਚਾਹੀਦੀ ਹੈ ਉਸ ਨੂੰ ਫਿਕਸ ਕਰ ਦੇਵੇ । ਉਹ ਹਾਲਾਤ ਦੇ ਮੁਤਾਬਿਕ ਵੇਅਰੀ ਕਰ ਸਕਦੀ ਹੈ ।

ਰੇਮਨਰੇਟਿਵ ਪ੍ਰਾਈਸ ਮੁਕੱਰਰ ਕਰਨਾ, ਚਾਹੇ ਉਹ ਕੋਈ ਭੀ ਮੁਕਰੱਰ ਕੀਤੀ ਜਾਵੇ ਸਾਰਿਆਂ ਤੋਂ ਪਹਿਲੀ ਗੱਲ, ਪਹਿਲਾਂ ਕੰਮ ਔਰ ਸਰਕਾਰ ਦੀ ਪਹਿਲੀ ਜ਼ਿੰਮੇਦਾਰੀ ਹੈ ।

10—20 a. m.

ਜਿਤਨੀ ਦੇਰ ਫੂਡਗਰੇਨਜ਼ ਨੂੰ ਪੈਦਾ ਕਰਨ ਲਈ ਗਰੋਅਰ ਨੂੰ ਪ੍ਰਾਪਰ ਇੰਨਸੈਨਟਿਵ ਨਾ ਦਿੱਤਾ ਜਾਵੇਗਾ, ਇਸ ਵਿਚ ਉਸ ਨੂੰ ਕਸ਼ਿਸ਼ ਨਜ਼ਰ ਨਹੀਂ ਆਵੇਗੀ ਤਾਂ ਉਹ ਕੈਸ਼ ਕ੍ਰਾਪਸ ਵੱਲ ਚਲਾ ਜਾਵੇਗਾ । ਇਸ ਲਈ ਮੂਲ ਸਿੱਧਾਂਤ ਸਟੇਟ ਟ੍ਰੇਡਿੰਗ ਦਾ ਇਹ ਹੈ ਕਿ ਗਰੋਅਰਜ਼ ਨੂੰ ਮੁਨਾਸਬ, ਰੈਮਨਰੇਟਿਵ ਔਰ ਐਟਰੈਕਟਿਵ ਪ੍ਰਾਈਸਿਜ਼ ਐਨਸ਼ੋਰ ਕੀਤੀਆਂ ਜਾਣ । ਦੂਸਰੀ ਚੀਜ਼ ਸਟੇਟ ਟਰੇਡਿੰਗ ਵਿਚ

ਇਹ ਹੈ ਕਿ ਕਨਜ਼ਿਊਮਰ ਨੂੰ ਸਾਰਾ ਸਾਲ ਇਕੋ ਹੀ ਕੀਮਤ ਤੇ ਅਨਾਜ ਮਿਲਦਾ ਰਹੇ । ਥੋੜ੍ਹੀ ਜਿਹੀ ਵੇਰੀਏਸ਼ਨ ਹੋ ਸਕਦੀ ਹੈ ਕਿਉਂਕਿ, ਮੈਂ ਸਮਝਦਾ ਹਾਂ ਕਿ ਸਰਕਾਰ ਦਾ ਖਰਚ ਸਟੋਰੇਜ ਵਗੈਰਾ ਦਾ ਵਧਦਾ ਘਟਦਾ ਰਹਿੰਦਾ ਹੈ ਲੇਕਿਨ ਉਸ ਵੇਰੀਏਸ਼ਨ ਨੂੰ ਵੀ ਖਤਮ ਕੀਤਾ ਜਾ ਸਕਦਾ ਹੈ--unforeseen ਚੀਜ਼ਾਂ ਨੂੰ ਸਾਹਮਣੇ ਰੱਖਕੇ ਸਾਰੇ ਸਾਲ ਵਾਸਤੇ ਇਕੋ ਕੀਮਤ ਮੁਕਰੱਰ ਕੀਤੀ ਜਾ ਸਕਦੀ ਹੈ ਔਰ ਕਰਨੀ ਚਾਹੀਦੀ ਹੈ । ਕਨਜ਼ਿਊਮਰ ਨੂੰ ਪਤਾ ਹੋਣਾ ਚਾਹੀਦਾ ਹੈ, ਉਸ ਨੂੰ ਤਸੱਲੀ ਹੋਣੀ ਚਾਹੀਦੀ ਹੈ ਕਿ ਉਸ ਨੂੰ ਉਸੇ ਭਾ ਤੇ ਅਨਾਜ ਸਾਰਾ ਸਾਲ ਮਿਲਦਾ ਰਹੇਗਾ । ਇਹ ਨਿਹਾਇਤ ਜ਼ਰੂਰੀ ਗੱਲ ਹੈ ਜਿਸ ਨੂੰ ਨਜ਼ਰ ਅੰਦਾਜ਼ ਨਹੀਂ ਕਰਨਾ ਚਾਹੀਦਾ । ਇਹ ਦੋਵੇਂ ਚੀਜ਼ਾਂ ਇਸ ਵੇਲੇ ਦੇ ਹਾਲਾਤ ਵਿਚ ਕਰਨੀਆਂ ਜ਼ਰੂਰੀ ਹਨ ।

ਅਸੀਂ ਜਾਣਦੇ ਹਾਂ ਕਿ ਪੰਜਾਬ ਅਨਾਜ ਵਿਚ ਸਰਪਲਸ ਹੈ, ਅਸੀਂ ਵਾਧੂ ਅਨਾਜ ਪੈਦਾ ਕਰਦੇ ਹਾਂ ਔਰ ਉਹ ਦੂਸਰੀਆਂ ਸਟੇਟਸ ਨੂੰ ਭੇਜਦੇ ਹਾਂ ਔਰ ਵਾਧੂ ਅਨਾਜ ਲਈ ਮਾਰਕਿਟ ਦਾ ਹੋਣਾ ਵੀ ਜ਼ਰੂਰੀ ਹੈ ਔਰ ਅਸੀਂ ਬਾਹਰ ਦੂਜੇ ਸੂਬਿਆਂ ਵਿਚ ਭੇਜਦੇ ਹਾਂ ਲੇਕਿਨ ਉਸ ਦਾ ਵੀ ਢੰਗ ਔਰ ਤਰੀਕਾ ਇਹ ਹੈ ਕਿ ਜਿਤਨਾ ਵੀ ਸਰਪਲਸ ਅਸੀਂ ਵੇਖੀਏ ਉਹ ਸਟੇਟ ਟੂ ਸਟੇਟ ਅਕਾਊਂਟ ਤੇ ਭੇਜੀਏ । ਠੀਕ ਹੈ ਕਿ ਇਸ ਨਾਲ ਪ੍ਰਾਈਵੇਟ ਟਰੇਡਰਜ਼ ਨੂੰ ਤਕਲੀਫ ਹੋਵੇਗੀ ਪਰ ਉਹ ਇਨ੍ਹਾਂ ਮੌਜੂਦਾ ਹਾਲਾਤ ਵਿਚ ਜਸਟੀਫਾਈਡ ਨਹੀਂ ਕਿਉਂਕਿ ਅਸਾਂ ਇਨ੍ਹਾਂ ਨੂੰ ਅਗੇ ਵੀ ਕਾਫ਼ੀ ਵੇਖਿਆ ਹੈ । ਮੇਰਾ ਵੀ ਇਸ ਮਹਿਕਮੇ ਨੂੰ ਚਲਾਉਣ ਵਿਚ ਕਾਫ਼ੀ ਅਰਸਾ ਸਬੰਧ ਰਿਹਾ ਹੈ । ਅਸਾਂ ਵੇਖਿਆ ਕਿ ਬੜੇ ਮੌਕੇ ਦਿੱਤੇ ਗਏ ਅਨਾਜ ਦੇ ਵਪਾਰੀਆਂ ਨੂੰ । ਕਈ ਵਾਰ ਗੁਡਵਿਲ ਵਾਸਤੇ ਵੀ ਉਨ੍ਹਾਂ ਉਪਰ ਛਡਿਆ ਗਿਆ ਲੇਕਿਨ ਉਹ motive of profit ਨੂੰ ਕਦੇ ਵੀ ਵਖਰਾ ਨਾ ਕਰ ਸਕੇ--ਔਰ ਉਹ ਇਹ ਮੋਟਿਵ ਨੂੰ ਛਡ ਵੀ ਨਹੀਂ ਸਕਦੇ ਕਿਉਂਕਿ ਉਹ ਪੈਸਾ ਲਗਾਂਦੇ ਵੀ ਇਸ ਕਰਕੇ ਹੀ ਹਨ ਕਿ ਉਨ੍ਹਾਂ ਨੂੰ ਉਸ ਉਪਰ ਜ਼ਿਆਦਾ ਤੋਂ ਜ਼ਿਆਦਾ ਮੁਨਾਫ਼ਾ ਹੋਵੇ । ਇਸ ਕਰਕੇ ਅਗਰ ਅਨਾਜ ਦੀ ਖਰੀਦ ਔਰ ਡਿਸਟ੍ਰੀਬਿਊਸ਼ਨ ਵਾਸਤੇ ਅਸੀਂ ਵਿਪਾਰੀਆਂ ਉਤੇ ਡਿਪੈਂਡ ਕਰਦੇ ਹਾਂ ਤਾਂ ਇਸ ਗਲ ਵਿਚ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਸਰਕਾਰ ਫੂਡ ਪ੍ਰਾਈਸਿਜ਼ ਵਿਚ ਸਟੇਬਿਲਿਟੀ ਨਹੀਂ ਲਿਆ ਸਕਦੀ । ਪੰਜਾਬ ਵਿਚ ਅੰਨ ਦੇ ਮਸਲੇ ਦਾ ਵਾਹਦ ਇਹੋ ਹੱਲ ਹੈ । ਡਿਪਟੀ ਸਪੀਕਰ ਸਾਹਿਬ, ਮੈਨੂੰ ਪਤਾ ਹੈ ਕਿ ਦੂਸਰੇ ਬੰਨ੍ਹਿਉਂ ਮੈਂਬਰ ਸਾਹਿਬਾਨ ਫੇਰ ਇਹ ਉਲਾਂਭੇ ਦੇਣੇ ਸ਼ੁਰੂ ਕਰ ਦੇਣਗੇ ਕਿ ਤੁਸਾਂ ਕੀ ਕੀਤਾ ਸੀ । ਇਸ ਖਾਤਿਰ, ਇਸ ਸਬੰਧ ਵਿਚ, ਮੈਂ ਅਪਣੀ ਅਤੇ ਅਪਣੀ ਗੌਰਮੈਂਟ ਦੀ ਪੁਜ਼ੀਸ਼ਨ ਵਾਜ਼ਿਆ ਕਰ ਦੇਣਾ ਚਾਹੁੰਦਾ ਹਾਂ । ਅਸੀਂ ਹਮੇਸ਼ਾ ਅਪਣੇ ਸੂਬੇ ਵਿਚ ਕੰਪਲੀਟ ਸਟੇਟ ਟਰੇਡਿੰਗ ਦੇ ਹੱਕ ਵਿਚ ਰਹੇ ਹਾਂ ਔਰ ਜਿਸ ਤਰ੍ਹਾਂ ਜਨਰਲ ਸਪੈਰੋ ਸਾਹਿਬ ਨੇ ਸਵਾਲ ਦੇ ਜਵਾਬ ਵਿਚ ਇਕ ਗੱਲ ਕਹੀ ਸੀ ਕਿ ਪੰਜਾਬ ਵਿਚ ਜੁਜ਼ਵੀ ਸਟੇਟ ਟਰੇਡਿੰਗ ਤਾਂ ਸੰਨ 1959 ਤੋਂ ਲਾਗੂ ਹੈ-- ਇਤਫ਼ਾਕੀਆ ਹੀ ਇਹ ਗੱਲ ਆ ਗਈ ਔਰ ਉਨ੍ਹਾਂ ਨੇ ਜਵਾਬ ਦਿੱਤਾ ਕਿ ਪਾਰਸ਼ਲ ਸਟੇਟ ਟਰੇਡਿੰਗ 1959 ਤੋਂ ਲਾਗੂ ਹੈ—ਔਰ ਇਹ ਹਕੀਕਤ ਹੈ । ਇਸ ਡਿਪਾਰਟਮੈਂਟ ਦੀਆਂ ਜੋ ਪ੍ਰਿੰਟਿਡ ਰਿਪੋਰਟਾਂ ਹਨ ਉਨ੍ਹਾਂ ਦਾ ਹਵਾਲਾ ਦੇਕੇ ਅਰਜ ਕਰਨੀ ਚਾਹੁੰਦਾ ਹਾਂ ਕਿ ਅਸਾਂ 1959 ਵਿਚ ਫੂਡਗਰੇਨਜ਼ ਦੀ ਪਾਰਸ਼ਲ ਸਟੇਟ ਟਰੇਡਿੰਗ ਕੀਤੀ ਸੀ । ਇਸ 1959-60 ਦੀ ਰਿਪੋਰਟ ਵਿਚ ਲਿਖਿਆ ਹੋਇਆ ਹੈ ਕਿ:—

"The year under review started with the prices of ordinary wheat ruling at Rs. 18 per maund. The Scheme of State Trading in Foodgrains was introduced in the Punjab State in the beginning of the year at a short notice."

[ਪੰਡਤ ਮੋਹਨ ਲਾਲ]

ਇਹ ਕਿਉਂ ਕੀਤਾ ਸੀ ? ਇਸ ਕਰਕੇ ਕਿ 1958 ਦੇ ਅਖੀਰ ਔਰ 1959 ਦੇ ਸ਼ੁਰੂ ਵਿਚ ਪ੍ਰਾਈਸਿਜ਼ ਵਧੀਆਂ ਸਨ ਔਰ ਜਿਵੇਂ ਆਪ ਨੇ ਵੇਖਿਆ ਹੋਵੇਗਾ ਉਸ ਸਾਲ ਕਣਕ ਦੀ ਕੀਮਤ ਜਦ 18 ਰੁਪਏ ਮਣ ਨੂੰ ਟਚ ਕੀਤੀ ਤਾਂ ਲੋਕਾਂ ਵਿਚ ਬੇਚੈਨੀ ਪੈ ਗਈ, ਉਨ੍ਹਾਂ ਵਿਚ ਘਬਰਾਹਟ ਪੈਦਾ ਹੋ ਗਈ। ਉਸੇ ਵੇਲੇ ਅਸਾਂ ਫ਼ੈਸਲਾ ਕੀਤਾ ਸਟੇਟ ਟਰੇਡਿੰਗ ਦਾ ਔਰ ਉਸ ਸਾਲ ਸ਼ਾਰਟ ਨੋਟਿਸ ਉਤੇ ਸਟੇਟ ਟਰੇਡਿੰਗ ਨੂੰ ਲਾਗੂ ਕੀਤਾ।

"The procurement price of ordinary wheat of fair average quality was fixed at Rs. 14 per maund and of superior wheat of fair average quality at Rs. 15 per maund. The market prices of wheat of fair average quality had at no time been allowed to fall below Rs. 14 per maund and the maximum prices touched during 1959-60 was Rs. 15.54 per maund."

ਸਟੇਟ ਟਰੇਡਿੰਗ ਕਰਨ ਦਾ ਇਹ ਅਸਰ ਪਿਆ ਕਿ ਜਦ ਉਸ ਵੇਲੇ ਦੇ ਹਾਲਾਤ ਵਿਚ ਦਿੱਲੀ ਵਾਲੀ ਸਰਕਾਰ ਨੇ ਪਰੋਕਿਉਰਮੈਂਟ ਪ੍ਰਾਈਸ 14 ਰੁਪੈ ਮਣ ਨਿਸਚਿਤ ਕੀਤੀ ਸੀ, ਪੰਜਾਬ ਵਿਚ 14 ਰੁਪਏ ਤੋਂ ਘਟਣ ਨਹੀਂ ਦਿੱਤਾ ਔਰ ਸਾਰਾ ਸਾਲ ਅਨਾਜ ਦੀ ਕੀਮਤ 15.94 ਯਾਨੀ 16 ਰੁਪੈ ਮਣ ਤੋਂ ਵੀ ਘਟ ਰਹੀ। ਇਹ 1959-60 ਦੀ ਰਿਪੋਰਟ ਹੈ। ਇਸੇ ਤਰ੍ਹਾਂ 1959-60 ਦੀ ਰਿਪੋਰਟ ਹੈ। ਇਸ ਵਿਚੋਂ ਵੀ ਮੈਂ ਕੁਝ ਪੋਰਸ਼ਨ ਪੜ੍ਹ ਕੇ ਸੁਨਾਉਣਾ ਚਾਹੁੰਦਾ ਹਾਂ—

......The year under review witnessed a highly successful implementation of the State Trading Scheme for wheat, a record procurement of rice, intensification of anti smuggling measures and augmentation of storage facilities. A quantity of 1,67,751 tonnes of wheat was purchased during the year under the State Trading Scheme. Wheat prices were not allowed to fall below Rs. 14 per maund for fair average quality and Rs. 15 for superior wheat and were not allowed to rise appreciably much, to the satisfaction of both growers and consumers. The total expenditure on wheat purchases was Rs. 724,31,655 and on the administration side of the Scheme Rs. 15.84 lacs. 1,23,914 tonnes of wheat was issued out during the year partly in the form of wheat products, and 43,837 tonnes remained in the Provincial Reserve godowns at the close of the year.

ਤੁਸੀਂ ਵੇਖੋ ਕਿ ਇਸ ਸਾਲ ਦੀ ਸਿਗਨੀਫਿਕੈਂਟ ਗੱਲ ਇਹ ਹੈ ਕਿ ਅਸੀਂ ਜਿਥੇ 1,67,751 ਟਨ ਦੀ ਖਰੀਦ ਕੀਤੀ, ਸਟੇਟ ਟਰੇਡਿੰਗ ਰਾਹੀਂ ਸਟੋਰ ਕੀਤੀ, ਉਸ ਵਿਚੋਂ ਇਕ ਲੱਖ ਔਰ ਤਕਰੀਬਨ 24 ਹਜ਼ਾਰ ਟਨ ਦੀ ਡਿਸਟ੍ਰੀਬਿਊਸ਼ਨ ਕਰਕੇ ਪ੍ਰਾਈਸਿਜ਼ ਨੂੰ ਅਸੀਂ ਗ੍ਰਿਪ ਵਿਚ ਰਖ ਸਕੇ ਔਰ ਸਾਲ ਦੇ ਅਖੀਰ ਵਿਚ ਸਾਡੇ ਕੋਲ 43,000 ਟਨ ਬੈਲੈਂਸ ਵੀ ਬਚ ਗਿਆ। ਇਹ ਸੀ 1960-61 ਦੀ ਰਿਪੋਰਟ। ਡਿਪਟੀ ਸਪੀਕਰ ਸਾਹਿਬ, ਇਹ ਆਖਰੀ ਰਿਪੋਰਟ ਜਿਹੜੀ ਮੈਂ ਇਸ ਸਿਲਸਿਲੇ ਵਿਚ ਪੜ੍ਹਾਂਗਾ ਉਹ 1961-62 ਦੀ ਹੈ ਜਦ ਕਿ ਸਟੇਟ ਟਰੇਡਿੰਗ ਇਥੋਂ ਛੱਡੀ ਗਈ।

......The Scheme of State Trading in wheat, which was implemented successfully during the years 1959-60 and 1960-61, was abandoned during the year under review on the advice of the Government of India.

ਇਸ ਵਿਚ ਤੁਸੀਂ ਦੇਖੋ, ਅਸਾਂ ਲਫ਼ਜ਼ 'ਐਡਵਾਈਸ' ਦਾ ਇਸਤੇਮਾਲ ਕੀਤਾ ਹੈ ਕਿ ਗੌਰਮੈਂਟ ਆਫ਼ ਇੰਡੀਆ ਦੀ ਐਡਵਾਈਸ ਉਤੇ ਅਸੀਂ ਸਟੇਟ ਟਰੇਡਿੰਗ ਨੂੰ ਛਡਿਆ ਲੇਕਿਨ ਮੈਂ ਇਹ ਗੱਲ ਕਹਿ ਸਕਦਾ ਹਾਂ ਕਿ ਗੌਰਮੈਂਟ ਆਫ਼ ਇੰਡੀਆ ਦੀ ਉਸ ਵੇਲੇ ਦੀ ਪਾਲਿਸੀ ਦੀ ਇਨਸਿਸਟੈਂਸ ਦੀ ਵਜ੍ਹਾ ਨਾਲ ਹੀ ਸਟੇਟ ਟਰੇਡਿੰਗ ਨੂੰ ਛਡਿਆ ਸੀ।

ਅਸੀਂ ਉਸ ਵੇਲੇ ਵੀ ਇਨਸਿਸਟ ਕਰਦੇ ਸੀ ਕਿ ਪੰਜਾਬ ਵਿਚ ਸਟੇਟ ਟਰੇਡਿੰਗ ਜਾਰੀ ਰਖਣ ਦੀ ਇਜਾਜ਼ਤ ਦਿਉ। ਪਰ ਤੁਸੀਂ ਜਾਣਦੇ ਹੋ ਕਿ ਫੂਡ ਪਾਲਿਸੀ ਇਕ ਨੈਸ਼ਨਲ ਪਾਲਿਸੀ ਹੈ ਇਸ ਲਈ ਖਾਹਿਸ਼ ਹੁੰਦੇ ਹੋਏ ਵੀ ਸਾਨੂੰ ਫਾਲ ਇਨ ਲਾਈਨ ਹੋਣਾ ਪਿਆ ਭਾਵੇਂ ਅਸੀਂ ਸਟਰੌਂਗਲੀ ਸਟੇਟ ਟਰੇਡਿੰਗ ਲਈ ਫੀਲ ਕਰਦੇ ਸੀ। ਨੈਸ਼ਨਲ ਡਿਵੈਲਪਮੈਂਟ ਕੌਂਸਲ ਦੀਆਂ ਮੀਟਿੰਗਾਂ ਵਿਚ ਅਤੇ ਦੂਜੀਆਂ ਹੋਰ ਸਬੰਧਤ ਕਾਨਫਰੰਸਾਂ ਵਿਚ ਜੋ ਫੂਡ ਮਨਿਸਟਰਾਂ ਦੀਆਂ ਹੁੰਦੀਆਂ ਰਹੀਆਂ ਜਿਥੇ ਅਸੀਂ ਸੂਬੇ ਦੀ ਨੁਮਾਇੰਦਗੀ ਕਰਦੇ ਰਹੇ, ਜਿਥੇ ਵੀ ਇਹ ਸਵਾਲ ਆਉਂਦਾ ਰਿਹਾ, ਖੁਰਾਕ ਦਾ ਮਸਲਾ ਡਿਸਕਸ ਹੁੰਦਾ ਰਿਹਾ, ਅਸੀਂ ਇਹ ਕਹਿੰਦੇ ਸੀ ਕਿ ਸਾਰੇ ਹਿੰਦੁਸਤਾਨ ਵਿਚ ਅਨਾਜ ਦੀ ਸਟੇਟ ਟਰੇਡਿੰਗ ਕਰੋ ਇਸ ਤੋਂ ਬਿਨਾਂ ਚਾਰਾ ਨਹੀਂ। ਅਗਰ ਹੋਰ ਥਾਂ ਨਹੀਂ ਵੀ ਕਰਨੀ ਤਾਂ ਘੱਟੋ ਘਟ ਪੰਜਾਬ ਨੂੰ ਇਸ ਦੀ ਇਜਾਜ਼ਤ ਦੇ ਦਿਉ, ਪਰ ਅਸੀਂ ਇਸ ਤਰ੍ਹਾਂ ਨਾ ਕਰ ਸਕੇ। ਫਿਰ ਜਦੋਂ ਫੂਡ ਕਾਰਪੋਰੇਸ਼ਨ ਦਾ ਸਿਲਸਿਲਾ ਚਲਿਆ ਡਿਪਟੀ ਸਪੀਕਰ ਸਾਹਿਬ, ਉਸ ਵੇਲੇ ਵੀ ਸਾਡੀ ਸਟੇਟ ਗੌਰਮਿੰਟ ਨੇ ਕਿਹਾ ਸੀ ਕਿ ਖੁਰਾਕ ਦੇ ਮਸਲੇ ਦਾ ਹੱਲ ਫੂਡ ਕਾਰਪੋਰੇਸ਼ਨ ਨਹੀਂ ਹੈ ਬਲਕਿ ਸਟੇਟ ਟਰੇਡਿੰਗ ਹੈ। ਅਜ ਦੇ ਹਾਲਾਤ ਵਿਚ ਲੋਕਾਂ ਨੂੰ ਫੀਡ ਕਰਨ ਦੀ ਜ਼ਿੰਮੇਵਾਰੀ ਡਾਇਰੈਕਟਲੀ ਸਟੇਟ ਗੌਰਮਿੰਟ ਨੂੰ ਲੈਣੀ ਚਾਹੀਦੀ ਹੈ, ਜ਼ਰੂਰਤ ਦੇ ਮੁਤਾਬਕ ਜਾਂ ਹਾਲਾਤ ਦੇ ਮੁਤਾਬਕ ਜਿੰਨੀ ਖੁਰਾਕ ਰੀਜ਼ਨੇਬਲ ਅਤੇ ਫਿਕਸਡ ਪਰਾਈਸਜ਼ ਤੇ ਦੇ ਸਕੇ, ਇਸ ਦੀ ਜ਼ਿੰਮੇਦਾਰੀ ਸਟੇਟ ਗੌਰਮੈਂਟ ਨੂੰ ਲੈਣੀ ਚਾਹੀਦੀ ਹੈ ਵਰਨਾ ਵੈਲਫੇਅਰ ਸਟੇਟ ਦਾ ਕੋਈ ਮਤਲਬ ਨਹੀਂ ਰਹਿ ਜਾਂਦਾ। ਅਸੀਂ ਇਸ ਲਈ ਉਸ ਵੇਲੇ ਕਿਹਾ ਸੀ ਕਿ ਤੁਸੀਂ ਬੇਸ਼ਕ ਫੂਡ ਕਾਰਪੋਰੇਸ਼ਨ ਬਾਕੀ ਦਿਆਂ ਸੂਬਿਆਂ ਵਿਚ ਚਲਾਉ ਪਰ ਇਥੇ ਸਾਨੂੰ ਸਟੇਟ ਟਰੇਡਿੰਗ ਕਰਨ ਦੀ ਇਜਾਜ਼ਤ ਦਿਉ। ਪਰ ਜੋ ਆਲ ਇੰਡੀਆ ਪਾਲਿਸੀ ਸੀ ਉਹ ਸਾਨੂੰ ਮਜਬੂਰਨ ਮੰਨਣੀ ਪਈ। ਮੈਂ ਇਹ ਬੈਕਗਰਾਉਂਡ ਇਸ ਲਈ ਰਖੀ ਹੈ ਕਿ ਦੂਸਰੇ ਸੱਜਣ ਕਾਂਗਰਸ ਤੇ ਇਸ ਗੱਲੋਂ ਨੁਕਤਾਚੀਨੀ ਕਰਨ ਦਾ ਬਹੁਤਾ ਕਸ਼ਟ ਨਾ ਕਰਨ (ਵਿਘਨ) ਇਸੇ ਸਿਲਸਿਲੇ ਵਿਚ ਮੈਂ ਇਕ ਗਲ ਕਹਿੰਦਾ ਹਾਂ ਕਿ ਇਸ ਵੇਲੇ ਜਦ ਕਿ ਪੰਜਾਬ ਵਿਚ ਆਟੇ ਅਤੇ ਕਣਕ ਦਾ ਭਾ 120–125 ਰੁਪਏ ਹੈ ਤਾਂ ਅਸੀਂ ਇਹ ਗੱਲ ਸੈਂਟਰ ਨੂੰ ਬੜੀ ਸਟਰੌਂਗਲੀ ਕਹਿਣ ਦੀ ਪੁਜ਼ੀਸ਼ਨ ਵਿਚ ਹਾਂ, ਕਿਉਂਕਿ ਇਕ ਤਾਂ ਇਸ ਗੱਲ ਦੀ ਕੋਈ ਜਸਟੀਫਿਕੇਸ਼ਨ ਨਹੀਂ ਹੈ ਕਿ ਅਸੀਂ ਇਕ ਸਰਪਲਸ ਸਟੇਟ ਦੇ ਕਨਜ਼ਿਊਮਰ ਨੂੰ ਏਤਨੇ ਮਹਿੰਗੇ ਭਾ ਤੇ ਕਣਕ ਦੇਈਏ ਅਤੇ ਦੂਜੀ ਗੱਲ ਇਹ ਹੈ ਕਿ ਇਥੇ ਇਸ ਮਹਿੰਗਾਈ ਦਾ ਅਸਰ ਦੇਸ਼ ਦੇ ਹਰ ਕੋਨੇ ਤੇ ਪੈਂਦਾ ਹੈ ਜਦ ਉਹ ਦੇਖਦੇ ਹਨ ਕਿ ਸਰਪਲਸ ਸੂਬੇ ਵਿਚ ਹੀ ਇਹ ਭਾ ਹਨ ਤਾਂ ਉਸ ਨਾਲ ਉਨ੍ਹੀਂ ਥਾਂਈਂ ਭਾ ਵਧਦੇ ਹਨ। ਇਸ ਲਈ ਮੈਂ ਕਹਾਂਗਾ ਕਿ ਇਹ ਜੋ ਹੁਣ ਫੂਡ ਮਨਿਸਟਰਜ਼ ਅਤੇ ਚੀਫ ਮਨਿਸਟਰਜ਼ ਦੀ ਕਾਨਫਰੰਸ ਜੋ ਗਾਲਬਨ 8 ਤਰੀਕ ਨੂੰ ਹੋ ਰਹੀ ਹੈ ਉਥੇ ਤੁਸੀਂ ਆਪਣੇ ਸੂਬੇ ਦਾ ਵਿਊ ਪੁਆਇੰਟ ਸਟਰੌਂਗਲੀ ਰਖੋ ਕਿ ਅਸੀਂ ਪੰਜਾਬ ਵਿਚ ਸਟੇਟ ਟਰੇਡਿੰਗ ਕਰਨੀ ਹੈ। ਇਕ ਹੋਰ ਗੱਲ ਦਾ ਵੀ ਖਿਆਲ ਰਖਣਾ ਕਿ ਕਿਤੇ ਇਹ ਗੱਲ ਵੀ ਨਾ ਮੰਨ ਜਾਣਾ ਕਿ ਜ਼ੋਨ ਬਹੁਤ ਵਡਾ ਬਣਾ ਦਿਤਾ ਜਾਵੇ ਜਿਵੇਂ ਕਿ ਉਤਰ ਪ੍ਰਦੇਸ਼ ਨੂੰ ਇਸ ਜ਼ੋਨ ਵਿਚ ਸ਼ਾਮਿਲ ਕਰ ਦਿਤਾ ਗਿਆ ਸੀ ਪਿਛਲੇ ਨਵੰਬਰ ਦੇ ਮਹੀਨੇ ਵਿਚ। ਪਹਿਲਾਂ ਹੀ ਗੌਰਮੈਂਟ ਆਫ ਇੰਡੀਆ ਨੇ ਫੈਸਲਾ ਕੀਤਾ ਹੋਇਆ ਹੈ ਕਿ ਉਤਰ ਪ੍ਰਦੇਸ਼ ਨੂੰ ਨਾਰਦਰਨ ਜ਼ੋਨ ਵਿਚੋਂ ਪਹਿਲੀ ਅਪਰੈਲ ਤੋਂ ਕਢ ਦਿਤਾ ਜਾਵੇਗਾ, ਇਹ ਫੈਸਲਾ ਹੋ ਚੁੱਕਾ ਹੈ। ਹੋ ਸਕਦਾ ਹੈ ਇਸ ਦੇ ਖਿਲਾਫ ਫਿਰ ਕੋਸ਼ਿਸ਼ ਹੋਵੇ ਕਿਉਂਕਿ ਡਿਫਿਸਿਟ ਅਤੇ ਮਾਰਜਨਲ ਸਟੇਸ ਦੇ ਆਪਣੇ ਆਪਣੇ ਪੁਆਇੰਟਸ ਆਫ ਵਿਊ ਆਉਂਦੇ ਹਨ। ਡਿਫਿਸਿਟ ਸਟੇਟਸ ਦੀ ਇਹ ਕੋਸ਼ਿਸ਼ ਹੁੰਦੀ ਹੈ ਕਿ ਸਟੇਟ

[ਪੰਡਤ ਮੋਹਨ ਲਾਲ]

ਟਰੇਡਿੰਗ ਨਾ ਹੋਵੇ, ਜ਼ੋਨ ਨਾ ਬਣਨ, ਫਰੀ ਤਜਾਰਤ ਹੋਵੇ । ਸੋ ਸਰਪਲਸ ਅਤੇ ਡੈਫੀਸਿਟ ਸਟੇਟ ਦਾ ਨਜ਼ਰੀਆ ਜੁਦਾ ਜੁਦਾ ਹੁੰਦਾ ਹੈ ! ਤੁਸੀਂ ਆਪਣਾ ਵਿਊ ਸਟਰੌਂਗਲੀ ਦੇਣਾ ਕਿ ਅਸੀਂ ਇਸ ਜ਼ੋਨ ਵਿਚ ਦਿੱਲੀ ਅਤੇ ਹਿਮਾਚਲ ਨੂੰ ਰਖਣਾ ਹੈ, ਕਿਉਂਕਿ ਇਹ ਸਾਡੇ ਅਨਾਜ ਲਈ ਚੰਗੀਆਂ ਮੰਡੀਆਂ ਹਨ, ਇਨ੍ਹਾਂ ਨੂੰ ਇਸ ਜ਼ੋਨ ਵਿਚ ਰਖਣ ਵਿਚ ਰਤੀ ਭਰ ਝਿਜਕ ਨਹੀਂ ਹੋਣੀ ਚਾਹੀਦੀ (ਘੰਟੀ) ਪਰ ਮੈਂ ਦੁਹਰਾ ਕੇ ਕਹਿੰਦਾ ਹਾਂ ਕਿ ਇਸ ਮਸਲੇ ਦਾ ਹਲ ਸਟੇਟ ਟਰੇਡਿੰਗ ਹੀ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਆਖਰ ਵਿਚ ਹਾਊਸ ਨੂੰ ਇਹ ਰੈਜ਼ੋਲਿਊਸ਼ਨ ਰਿਕੁਮੈਂਡ ਕਰਦੇ ਹੋਏ ਕਹਾਂਗਾ ਕਿ ਕਈ ਬਾਰੀ ਕੁਝ ਗੱਲਾਂ ਕਹਿਣੀਆਂ ਪੈਂਦੀਆਂ ਹਨ ਉਨ੍ਹਾਂ ਬਾਰੇ ਬਹੁਤਾ ਬੁਰਾ ਮਹਿਸੂਸ ਨਹੀਂ ਕਰਨਾ ਚਾਹੀਦਾ, ਕਈ ਦੋਸਤ ਬਹੁਤ ਜਲਦੀ ਸੀਖਪਾ ਹੋ ਜਾਂਦੇ ਹਨ ਜੋ ਕਿ ਨਹੀਂ ਹੋਣਾ ਚਾਹੀਦਾ (ਵਿਘਨ) ਅਸੀਂ ਇਹ ਗੱਲਾਂ ਇਸ ਲਈ ਕਹਿੰਦੇ ਹਾਂ ਕਿ ਆਪ ਦੇ ਜੋ ਗਲਤ ਖਿਆਲ ਸਨ ਜਾਂ ਦਕਿਆਨੂਸੀ ਖਿਆਲ ਸਨ ਉਹ ਛਡ ਦਿਉ । ਹੁਣ ਤੁਸੀਂ ਗੌਰਨਮੈਂਟ ਵਿਚ ਹੋ, ਜ਼ਿੰਮੇਦਾਰੀ ਸੰਭਾਲੀ ਹੈ (ਵਿਘਨ) ਸੁਰਜੀਤ ਹੋਰੀਂ ਵੀ ਬੈਠੇ ਹਨ । ਮੈਂ ਆਸ ਕਰਦਾ ਹਾਂ ਕਿ ਉਹ ਇਸ ਨੂੰ ਸਪੋਰਟ ਕਰਨਗੇ । ਜਨਸੰਘ ਵਾਲੇ ਦੋਸਤਾਂ ਨੂੰ ਅਪੀਲ ਕਰਦਾ ਹਾਂ ਕਿ ਪੁਰਾਣੇ ਖਿਆਲ ਛਡ ਦਿਉ । ਇਨ੍ਹਾਂ ਦੇ ਇਲੈਕਸ਼ਨ ਮੈਨੀਫੈਸਟੋ ਵਿਚ ਸਟੇਟ ਟਰੇਡਿੰਗ ਦੀ ਮੁਖਾਲਫਤ ਕੀਤੀ ਹੋਈ ਹੈ (ਵਿਘਨ) (**ਇਕ ਅਵਾਜ਼ :** ਪੜ੍ਹ ਕੇ ਦੇਖੋ) ਮੈਂ ਸਾਰਾ ਪੜ੍ਹ ਲਿਆ ਹੈ । (ਵਿਘਨ)

**Mr. Deputy Speaker** : No interruption please.

**ਪੰਡਤ ਮੋਹਨ ਲਾਲ** : ਜ਼ਰਾ ਗੱਲ ਕਰੋ ਤੜਫਨ ਲਗ ਪੈਂਦੇ ਹਨ । (ਵਿਘਨ)

**Mr. Deputy Speaker** : No interruption please.

**ਪੰਡਤ ਮੋਹਨ ਲਾਲ** : ਲਉ ਪੜ੍ਹਕੇ ਸੁਣਾਉਂਦਾ ਹਾਂ । ਜਨਸੰਘ ਦੀ ਪ੍ਰਧਾਨਗੀ ਵਿਚ ਅਨਾਜ ਦੀ ਤਜਾਰਤ......

**ਸ੍ਰੀ ਡਿਪਟੀ ਸਪੀਕਰ** : ਮੇਰਾ ਖਿਆਲ ਹੈ ਕਿ ਕਲ੍ਹ ਕਾਫੀ ਗੱਲਾਂ ਹੋ ਚੁਕੀਆਂ ਹਨ ਇਸ ਤਰ੍ਹਾਂ ਦੀਆਂ । We should make the best use of the time of the House. (I think we have had yesterday enough of discussion like this on this point. We should make the best use of the time of the House.)

**ਪੰਡਤ ਮੋਹਨ ਲਾਲ** : ਬਸ ਜੀ, ਮੈਂ ਤਾਂ ਵਾਈਂਡ ਅਪ ਹੀ ਕਰ ਰਿਹਾ ਹਾਂ । ਸਿਰਫ ਇਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਜੋ ਪੁਰਾਣੇ ਖਿਆਲ ਹਨ ਉਹ ਸਾਨੂੰ ਛਡ ਦੇਣੇ ਚਾਹੀਦੇ ਹਨ । ਅਜ ਦੀਆਂ ਲੋੜਾਂ ਅਨੁਸਾਰ ਇਨ੍ਹਾਂ ਦੇ ਖਿਆਲ ਕੁਝ ਪੁਰਾਣੇ ਹਨ......

**ਸ੍ਰੀ ਡਿਪਟੀ ਸਪੀਕਰ** : ਪੰਡਤ ਜੀ, ਦੋ ਦਿਨ ਇਸੇ ਤਰ੍ਹਾਂ ਦੀਆਂ ਗੱਲਾਂ ਤੇ ਲਗ ਗਏ ਹਨ । (Pandit Ji, such things are being discussed for the last two days.)

**ਪੰਡਤ ਮੋਹਨ ਲਾਲ** : ਬਸ ਜੀ, ਮੈਂ 2 ਮਿੰਟਾਂ ਵਿਚ ਖ਼ਤਮ ਕਰ ਦਿੰਦਾ ਹਾਂ । ਮੈਂ ਅਰਜ਼ ਕਰਦਾ ਹਾਂ ਕਿ ਜਨਸੰਘ ਦੇ ਪੁਰਾਣੇ ਪਰਧਾਨ ਦੀ ਸਟੇਟਮੈਂਟ ਹੈ ਕਿ ਅਨਾਜ ਦੀ ਸਰਕਾਰੀ

ਤਜ਼ਾਰਤ ਨਾਲ ਪੰਜਾਬ ਇਕਤਸਾਦੀ ਤੌਰ ਤੇ ਤਬਾਹ ਹੋ ਜਾਵੇਗਾ ਅਤੇ ਬਲੈਕ ਮਾਰਕਿਟ ਵਧੇਗੀ ਅਤੇ ਜਨਸੰਘ ਕਿਸੇ ਤਰ੍ਹਾਂ ਵੀ ਸਟੇਟ ਟਰੇਡਿੰਗ ਅਤੇ ਕਨਟਰੋਲਾਂ ਦੀ ਤਾਈਦ ਨਹੀਂ ਕਰ ਸਕਦਾ।.. .. ਕਹੋ ਤਾਂ ਸਾਰਾ ਹੀ ਪੜ੍ਹ ਦਿਆਂ ।

**ਅਵਾਜ਼ਾਂ** : ਛਡੋ ਜੀ.......

**ਪੰਡਤ ਮੋਹਨ ਲਾਲ:** ਅਗੇ ਸੁਰਜੀਤ ਸਾਹਿਬ ਬੜੇ ਸਿਆਣੇ ਹਨ ਅਤੇ ਸਭ ਸਮਝਦੇ ਹਨ.।

ਮੈਂ ਇਨ੍ਹਾਂ ਦੀ ਡਿਪਟੀ ਸਪੀਕਰ ਸਾਹਿਬ, ਇਕ ਹੋਰ ਸਟੇਟਮੈਂਟ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਇਹ 5 ਜਨਵਰੀ, 1964 ਦੀ ਪ੍ਰਦੀਪ ਅਖਬਾਰ ਵਿਚ ਹੈ । ਇਸ ਵਿਚ ਲਿਖਿਆ ਹੈ ਇਨ੍ਹਾਂ ਵਲੋਂ ਕਿ—

> "ਸਰਕਾਰ ਅਨਾਜ ਕੀ ਤਜਾਰਤ ਕੋ ਅਪਣੇ ਹਾਥੋਂ ਮੇਂ ਲੇ ਕਰ ਦੇਸ਼ ਮੇਂ ਕਮਿਊਨਿਜ਼ਮ ਲਾਨੇ ਕੇ ਦਰਪੈ ਹੈ।" (ਵਿਘਨ)

ਇਸ ਤੋਂ ਅਗੇ ਇਹ ਲਿਖਿਆ ਹੈ —

> "ਸਰਕਾਰ ਕਿਸਾਨੋਂ ਸੇ ਜ਼ਮੀਨ ਛੀਨ ਕਰ ਔਰ ਅਨਾਜ ਕੀ ਤਜਾਰਤ ਕੋ ਆਪਣੇ ਹਾਥ ਮੇਂ ਲੇ ਕਰ ਦੇਸ਼ ਮੇਂ ਕਮਿਊਨਿਜ਼ਮ ਲਾਨਾ ਚਾਹਤੀ ਹੈ। ਜਿਸ ਸੇ ਦੇਸ਼ ਕੀ ਜਮਹੂਰੀਅਤ ਕੋ ਖ਼ਤਰਾ ਪੈਦਾ ਹੋ ਗਿਆ ਹੈ ਇਸ ਲੀਏ ਜਨਸੰਘ ਕੇ ਝੰਡੇ ਤਲੇ ਲੋਗੋਂ ਕੋ ਮੁਨੱਜ਼ਮ ਕਰ ਕੇ ਆਪਣੀ ਮਜ਼ਬੂਤ ਆਵਾਜ਼ ਸੇ ਇਸ ਖਤਰੇ ਸੇ ਦੇਸ਼ ਕੋ ਬਚਾਨਾ ਚਾਹੀਏ ।"

ਫਿਰ ਡਿਪਟੀ ਸਪੀਕਰ ਸਾਹਿਬ, ਜਨ ਸੰਘ ਨੇ ਸੰਨ 1963 ਵਿਚ ਇਸ ਰੈਜ਼ੋਲਿਊਸ਼ਨ ਤੇ ਵਿਚਾਰ ਕੀਤੀ ਮੈਂ ਤਫਸੀਲ ਵਿਚ ਨਹੀਂ ਜਾਂਦਾ ਕੇਵਲ ਉਸ ਦਾ ਹੈਡਿੰਗ ਹੀ ਪੜ੍ਹ ਦਿੰਦਾ ਹਾਂ। ਉਸ ਵਿਚ ਇਹ ਲਿਖਿਆ ਹੈ—

> "ਅਨਾਜ ਔਰ ਚੀਨੀ ਦੇ ਬਿਉਪਾਰ ਮੇਂ ਸਰਕਾਰੀ ਮੁਦਾਖਲਤ ਬੰਦ ਕਰਕੇ ਉਸੇ ਆਜ਼ਾਦ ਛੋੜ ਦੀਆ ਜਾਏ।'

ਤਾਂ ਮੈਂ ਅਰਜ਼ ਕਰ ਰਿਹਾ ਸਾਂ ਕਿ ਮੈਂ ਸਿਰਫ ਇਹ ਦਸਣ ਦਾ ਯਤਨ ਕੀਤਾ ਹੈ ਕਿ ਇਨ੍ਹਾਂ ਦਾ ਪਿਛਲਾ ਸਟੈਂਡ ਇਸ ਮਸਲੇ ਸਬੰਧੀ ਕੀ ਰਿਹਾ ਹੈ ਅਤੇ ਸਟੇਟ ਟਰੇਡਿੰਗ ਬਾਰੇ ਇਨ੍ਹਾਂ ਦਾ ਕੀ ਵਿਚਾਰ ਸੀ ਤੇ ਜੇਕਰ ਹੁਣ ਇਨ੍ਹਾਂ ਦੀ ਸਟੈਂਡ ਸਟੇਟ ਟਰੇਡਿੰਗ ਬਾਰੇ ਬਦਲ ਗਈ ਹੈ ਜਾਂ ਇਨ੍ਹਾਂ ਨੇ ਆਪਣਾ ਪੁਰਾਣਾ ਸਟੈਂਡ ਛਡ ਦਿਤਾ ਹੈ ਤਾਂ ਇਸ ਗੱਲ ਨੂੰ ਮੰਨ ਲੈਣ । ਇਸ ਲਈ ਮੈਂ ਇਹ ਮਤਾ ਪੇਸ਼ ਕੀਤਾ ਹੈ ਤਾ ਕਿ ਇਹ ਮਸਲਾ ਹਲ ਹੋ ਸਕੇ ਅਤੇ ਮੇਰਾ ਖਿਆਲ ਹੈ ਕਿ ਸਾਰਾ ਹਾਊਸ ਇਸ ਨੂੰ ਯੂਨਾਨੀਮੱਸਲੀ ਪਾਸ ਕਰੇਗਾ । ਇਨ੍ਹਾਂ ਸ਼ਬਦਾ ਨਾਲ ਮੈਂ ਇਸ ਮਤੇ ਨੂੰ ਪੇਸ਼ ਕਰਦਾ ਹਾਂ ।

**ਸ੍ਰੀ ਡਿਪਟੀ ਸਪੀਕਰ** : ਪ੍ਰਸਤਾਵ ਇਹ ਹੈ—

> ਕਿ ਇਹ ਸਭਾ ਸਿਫਾਰਸ਼ ਕਰਦੀ ਹੈ ਕਿ ਉਪਜਕਾਰਾਂ ਨੂੰ ਹਰ ਕਿਸਮ ਦੇ ਅਨਾਜ ਦੀਆਂ ਮੁਨਾਸਬ ਲਾਹੇਵੰਦ ਕੀਮਤਾਂ ਦਿਵਾਉਣ ਲਈ ਅਤੇ ਖਪਤਕਾਰਾਂ ਨੂੰ ਨਿਆਂ

[ਸ੍ਰੀ ਡਿਪਟੀ ਸਪੀਕਰ]

ਪੂਰਬਕ ਵੰਡ ਅਤੇ ਮੁਨਾਸਬ ਕੀਮਤ ਤੇ ਮੁਹੱਈਆ ਕਰਨ ਲਈ ਸਰਕਾਰ ਨੂੰ ਅਨਾਜ ਦਾ ਵਪਾਰ ਆਪਣੇ ਹੱਥਾਂ ਵਿਚ ਲੈਣ ਲਈ ਤੁਰੰਤ ਕਾਰਵਾਈ ਕਰਨੀ ਚਾਹੀਦੀ ਹੈ।

(This House recommends with a view to ensuring fair remunerative price to the producer, and fair distribution and availability at reasonable rates to the consumer, of all food grains, the Government should take immediate Steps to resort to State Trading in food grains.)

ਮੈਂ ਇਹ ਬੇਨਤੀ ਕਰਾਂਗਾ ਕਿ ਹਰ ਮੈਂਬਰ 15 ਮਿੰਟਾਂ ਤੋਂ ਜ਼ਿਆਦਾ ਸਮਾਂ ਨਾ ਲਏ ਕਿਉਂਕਿ ਬਹੁਤ ਸਾਰੇ ਮੈਂਬਰਾਂ ਨੇ ਬੋਲਣਾ ਹੈ ਅਤੇ ਇਹ ਮਸਲਾ ਬਹੁਤ ਇਮਪਾਰਟੈਂਟ ਹੈ। (I request the hon. Members not to take more than fifteen minutes each because several members have to speak on this motion and the matter under raference is very important.)

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ** (ਬੜਾ ਪਿੰਡ): ਡਿਪਟੀ ਸਪੀਕਰ ਸਾਹਿਬ, ਇਹ ਮਸਲਾ ਬਹੁਤ ਗੰਭੀਰ ਹੈ ਇਸ ਲਈ ਮੈਨੂੰ ਅਧਾ ਘੰਟਾ ਸਮਾਂ ਦਿਤਾ ਜਾਵੇ।

**ਸ੍ਰੀ ਡਿਪਟੀ ਸਪੀਕਰ**: ਇਹ ਸਮਾਂ ਐਕਾਰਡਿੰਗ ਟੂ ਰੂਲਜ਼ ਹੈ। ਮੈਂ ਮਾਨਯੋਗ ਮੈਂਬਰਾਂ ਦੀ ਗਿਆਤ ਲਈ ਰੂਲ ਪੜ੍ਹ ਦਿੰਦਾ ਹਾਂ ਜੋ ਇਸ ਪ੍ਰਕਾਰ ਹੈ। (This period is according to rules. I read over the relevant rule for the information of hon. Members which runs as follows): —

200—No speech on a Resolution except with the permission of the Speaker shall exceed fifteen minutes in duration.

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ**: ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਇਜਾਜ਼ਤ ਨਾਲ ਆਧਾ ਘੰਟਾ ਸਮਾਂ ਲਵਾਂਗਾ।

**Mr. Deputy Speaker**: All right.

(ਪ੍ਰਸ਼ੰਸਾ)

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ**; ਮੈਨੂੰ ਇਸ ਗੱਲ ਵਿਚ ਖੁਸ਼ੀ ਹੈ ਕਿ ਕਾਫੀ ਦੇਰ ਰਾਜ ਭਾਗ ਨੂੰ ਆਪਣੇ ਹਥਾਂ ਵਿਚ ਰਖਣ ਤੋਂ ਬਾਅਦ ਅਜ ਕਾਂਗਰਸ ਪਾਰਟੀ ਵਾਲਿਆਂ ਨੇ ਇਥੇ ਇਹ ਪ੍ਰਸਤਾਵ ਲਿਆਂਦਾ ਹੈ। ਮੈਂ ਇਸ ਪ੍ਰਸਤਾਵ ਦੀ ਸਪਿਰਿਟ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ ਲੇਕਿਨ ਇਹ ਗੱਲ ਓਪਰੀ ਜਹੀ ਰਹੇਗੀ, ਸਾਫ ਨਹੀਂ ਹੋਵੇਗੀ। ਭਾਵੇਂ ਇਸ ਮਤੇ ਨੂੰ ਪੇਸ਼ ਕਰਨ ਵਾਲਿਆਂ ਦਾ ਕੋਈ ਵੀ ਮੰਤਵ ਹੋਵੇ ਅਤੇ ਕਿਸੇ ਵੀ ਭਾਵਨਾ ਨਾਲ ਇਹ ਮਤਾ ਕਿਉਂ ਨਾ ਲਿਆਣ ਪਰ ਮੈਂ ਸਮਝਦਾ ਹਾਂ ਕਿ ਆਪੋਜ਼ੀਸ਼ਨ ਪਾਰਟੀ ਵਲੋਂ ਜਿਹੜੀ ਵੀ ਠੀਕ ਗੱਲ ਕੀਤੀ ਜਾਵੇ ਅਸੀਂ ਉਸ ਨੂੰ ਵੈਲਕਮ ਕਰਾਂਗੇ ਅਤੇ ਸਾਨੂੰ ਚਾਹੀਦਾ ਹੈ ਕਿ ਉਨ੍ਹਾਂ ਨੂੰ ਸਪੋਰਟ ਦੇਈਏ। ਇਹ ਗੱਲ ਨਾਲੇ ਪੰਜਾਬ ਦੇ ਫਾਇਦੇ ਵਿਚ ਵੀ ਹੈ ਭਾਵੇਂ ਕਿਸੇ ਵੀ ਮਕਸਦ ਨਾਲ ਕਿਉਂ ਨਾ ਪੇਸ਼ ਕੀਤੀ ਗਈ ਹੋਵੇ। ਇਹ ਵੇਖਣਾ ਚਾਹੀਦਾ ਹੈ ਕਿ ਜਿਹੜੀ ਚੀਜ਼ ਆਪੋਜ਼ੀਸ਼ਨ ਪਾਰਟੀ ਵਲੋਂ ਆਈ ਹੈ ਕੀ ਇਹ ਸਾਂਝੇ ਭਲੇ ਲਈ ਸਹਾਈ ਹੋ ਸਕਦੀ ਹੈ। ਅਜ 20 ਸਾਲ ਬਾਅਦ ਇਸ ਸਾਰੇ ਮਸਲੇ ਨੂੰ ਗੰਦਲਾ ਕਰਨ ਤੋਂ ਬਾਅਦ ਅਜ ਇਹ ਸਾਨੂੰ ਸੁਝਾਵ ਦੇ ਰਹੇ ਹਨ, ਇਸ ਵਿਚ ਵੀ ਭਲਾ ਹੀ ਭਲਾ ਹੈ।

(ਪ੍ਰਸ਼ੰਸਾ)

ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਕਿ ਅੰਨ ਦਾ ਮਸਲਾ ਅੰਨ ਦੀ ਸਟੇਟ ਟਰੇਡਿੰਗ ਨਾਲ ਹੱਲ ਹੋ ਜਾਵੇਗਾ ਜਾਂ ਇਹ ਕਹਿਣਾ ਕਿ ਕਿਉਂਕਿ ਉਨ੍ਹਾਂ ਦੀਆਂ ਕੁਝ ਮਜਬੂਰੀਆਂ ਸਨ ਇਸ ਲਈ 20 ਸਾਲ ਇਨ ਪਾਵਰ ਰਹਿ ਕੇ ਵੀ ਇਸ ਮਸਲੇ ਨੂੰ ਹੱਲ ਨਹੀਂ ਸੀ ਕਰ ਸਕੇ ਅਤੇ ਪਤਾ ਨਹੀਂ ਇਸ ਵਿਚ ਕੀ ਮਜਬੂਰੀ ਸੀ ਕਿ ਪਿਛਲੀ ਸਰਕਾਰ ਨੇ ਕਿਸਾਨ ਤੋਂ 60 ਰੁਪਏ ਮਣ ਤੇ ਕਣਕ ਖਰੀਦ ਕੀਤੀ ਤੇ 125 ਰੁਪਏ ਮਣ ਤੇ ਵੇਚੀ। ਇਹ ਕਦਮ ਕਿਉਂ ਉਠਾਇਆ ਗਿਆ ਜਦ ਕਿ ਪੰਜਾਬ ਇਸ ਅਨਾਜ ਵਿਚ ਸਰਪਲਸ ਸਟੇਟ ਹੈ ਅਤੇ ਫਿਰ ਵੀ ਸਾਡੇ ਪਾਸ ਅਨਾਜ ਨਹੀਂ। ਸਾਡੇ ਕਿਸਾਨ ਨੂੰ ਸਵਾ ਰੁਪਿਆ ਕਿਲੋ ਆਟਾ ਲੈਣਾ ਪੈਂਦਾ ਹੈ। ਇਸ ਲਈ ਕੌਣ ਜ਼ਿਮੇਵਾਰ ਸੀ? ਅਨਾਜ ਦਾ ਸੰਕਟ ਸੰਨ 1943-44 ਵਿਚ ਪਾਰਟੀਸ਼ਨ ਤੋਂ ਪਹਿਲਾਂ ਵੀ ਆਇਆ ਸੀ ਅਤੇ ਉਸ ਤੋਂ ਬਾਅਦ ਵੀ ਆਇਆ। ਫਿਰ ਦੂਜੀ ਵੇਰ ਸੰਨ 1959 ਵਿਚ ਜਦ ਸ੍ਰੀ ਮੋਹਨ ਲਾਲ ਜੀ ਫਿਨਾਂਸ ਮਨਿਸਟਰ ਸਨ ਉਸ ਸਮੇਂ ਅਨਾਜ ਦੀ ਹਾਲਤ ਇਸ ਸੂਬੇ ਵਿਚ ਖ਼ਰਾਬ ਸੀ ਤਾਂ ਇਨ੍ਹਾਂ ਨੇ ਕਿਉਂ ਅਜਿਹੇ ਕਦਮ ਨਹੀਂ ਚੁਕੇ। ਇਸ ਗੱਲ ਤੋਂ ਇਨਕਾਰ ਨਹੀਂ ਕਿ ਇਹ ਕਹਿਣ ਵਿਚ ਖੁਸ਼ੀ ਪਰਗਟ ਕਰਦੇ ਹਨ ਕਿ ਪਾਰਸ਼ਲ ਟਰੇਡਿੰਗ ਸੀ। ਇਹ ਤਾਂ ਸੰਨ 1958-59 ਤੋਂ ਪੰਜਾਬ ਵਿਚ ਚਲ ਰਹੀ ਹੈ ਪਰ ਉਸ ਨਾਲ ਅਜ ਕੀ ਹਾਲਾਤ ਪੈਦਾ ਹੋ ਗਏ ਹਨ ਕਿ ਅਨਾਜ ਇਸ ਸਟੇਟ ਵਿਚ ਸਰਪਲਸ ਹੋਵੇ ਪਰ ਇਸ ਸਟੇਟ ਦੇ ਲੋਕੀ ਭੁਖੇ ਮਰਨ। ਇਸ ਲਈ ਮੈਂ ਕਹਾਂਗਾ ਕਿ ਇਸ ਗੱਲ ਤੇ ਸਾਰੇ ਵਿਤਕਰੇ ਛੱਡ ਕੇ ਹੱਲ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਇਸ ਵਿਚ ਕਈ ਮੁਸ਼ਕਲਾਂ ਆਉਣਗੀਆਂ। ਇਹ ਕਹਿੰਦੇ ਹਨ ਕਿ ਕਿਸ ਤਰ੍ਹਾਂ ਕੀਤਾ ਜਾਵੇ ਪਰ ਮੈਂ ਇਹ ਕਹਾਂਗਾ ਕਿ ਇਹ ਆਪ ਅਮਲ ਕਰਨ ਅਤੇ ਸਾਨੂੰ ਸਹਿਯੋਗ ਦੇਣ। ਜਦ ਇਥੇ ਇਨ੍ਹਾਂ ਦੀ ਹਕੂਮਤ ਸੀ ਤਾਂ ਕੇਂਦਰ ਵਿਚ ਵੀ ਇਨ੍ਹਾਂ ਦੀ ਪਾਰਟੀ ਦਾ ਹੀ ਰਾਜ ਸੀ ਅਤੇ ਅੰਨ ਦੀ ਹਾਲਤ ਬਦ ਤੋਂ ਬਦਤਰ ਹੁੰਦੀ ਗਈ ਤਾਂ ਇਨ੍ਹਾਂ ਨੇ ਫੌਰੀ ਕਦਮ ਕਿਉਂ ਨਾ ਚੁਕੇ। ਇਨ੍ਹਾਂ ਦੀ ਆਪਣੀ ਪਾਰਟੀ ਕੇਂਦਰ ਵਿਚ ਇਨ੍ਹਾਂ ਦੀ ਕਹੀ ਗੱਲ ਨੂੰ ਮੰਨ ਸਕਦੀ ਸੀ ਅਤੇ ਉਸ ਨਾਲ ਇਸ ਸੂਬੇ ਦਾ ਹੀ ਨਹੀਂ ਸਾਰੇ ਦੇਸ਼ ਦਾ ਭਲਾ ਹੋ ਜਾਂਦਾ। ਅੱਜ ਹਾਲਤ ਇਹ ਹੈ ਕਿ ਸਾਡੇ ਪਾਸ ਇੰਨਾ ਅਨਾਜ ਨਹੀਂ ਕਿ ਗ਼ਰੀਬ ਦਾ ਪੇਟ ਭਰ ਸਕੀਏ। ਇਸ ਵਿਚ ਕਈ ਦਿਕਤਾਂ ਆਣਗੀਆਂ ਪਰ ਇਨ੍ਹਾਂ ਦੇ ਸਮੇਂ ਤਾਂ ਦਿਕਤ ਕੋਈ ਨਹੀਂ ਸੀ। ਇਹ ਸਟੇਟ ਜਿਥੇ ਅਨਾਜ ਵਧ ਪੈਦਾ ਹੁੰਦਾ ਹੈ ਇਸ ਦੇ ਸਾਵੇਂ ਦੂਜੀਆਂ ਸਟੇਟਾਂ ਵੀ ਹਨ ਜਿਨ੍ਹਾਂ ਵਿਚ ਅਨਾਜ ਦੀ ਕਮੀ ਹੈ ਤਾਂ ਇਸ ਨੂੰ ਹੱਲ ਕਰਨਾ ਚਾਹੀਦਾ ਸੀ ਅਤੇ ਸੇਵਾ ਕਰਨੀ ਚਾਹੀਦੀ ਸੀ ਅਤੇ ਮਿਲ ਕੇ ਇਕ ਨੈਸ਼ਨਲ ਫੂਡ ਪਾਲਿਸੀ ਤੇ ਵਿਚਾਰ ਕਰ ਲੈਂਦੇ ਅਤੇ ਇਸ ਦਾ ਹੱਲ ਕਰ ਲੈਂਦੇ। ਪਰ ਇਹ ਜਾਣਦੇ ਸਨ ਕਿ ਇਨ੍ਹਾਂ ਦੀ ਗੱਲ ਕੇਂਦਰੀ ਸਰਕਾਰ ਨੇ ਨਹੀਂ ਮੰਨਣੀ।

ਡਿਪਟੀ ਸਪੀਕਰ ਸਾਹਿਬ, ਜੇਕਰ ਪਾਰਟੀ ਰਾਜ ਸੱਤਾ ਵਿਚ ਹੋਵੇ ਤਾਂ ਇਹ ਸੁਭਾਵਕ ਹੈ ਕਿ ਉਸ ਪਾਰਟੀ ਦੀ ਹੀ ਪਾਲਿਸੀ ਚਲਦੀ ਹੈ ਪਰ ਇਥੇ ਫਰੰਟ ਵਿਚ ਜੇਕਰ ਪਾਰਟੀਆਂ ਰਲ ਗਈਆਂ ਹਨ ਤਾਂ ਸਰਕਾਰ ਦਾ ਪੂਰਾ ਸਹਿਯੋਗ ਹੈ ਅਤੇ ਇਸ ਮਸਲੇ ਨੂੰ ਹੱਲ ਕਰਨ ਲਈ ਤਿਆਰ ਹਾਂ (ਪ੍ਰਸ਼ੰਸਾ) ਅਤੇ ਤੁਹਾਨੂੰ ਇਸ ਗੱਲ ਦਾ ਯਕੀਨ ਰਖਣਾ ਚਾਹੀਦਾ ਹੈ ਕਿ ਸਾਡਾ ਸਾਰਿਆਂ ਦਾ ਸਹਿਯੋਗ ਹੈ। ਮੈਂ ਕਿਸੇ ਵਿਸਥਾਰ ਵਿਚ ਨਹੀਂ ਜਾਂਦਾ। ਪੰਜਾਬ ਵਿਚ ਅਨਾਜ ਜਿੰਨ੍ਹਾਂ ਵਾਧੂ ਹੈ ਉਸ ਦੇ ਹੁੰਦੇ ਹੋਏ ਵੀ ਸਾਨੂੰ ਹੱਥ ਟੱਡਣੇ ਪੈਣ ਕਿਉਂ ਹੇਠੀ ਹੋਵੇ। ਇਨ੍ਹਾਂ ਗੱਲਾਂ ਨੂੰ ਗੰਭੀਰਤਾ ਨਾਲ ਸੋਚਣ ਦੀ ਲੋੜ ਹੈ ਕਿ ਅਨਾਜ ਦੀ ਵੰਡ ਕਿਸ ਤਰ੍ਹਾਂ ਕੀਤੀ ਜਾਵੇ ਤਾਂ ਜੋ ਪੰਜਾਬ ਅੱਵਲ ਨੰਬਰ ਤੇ ਆ ਜਾਵੇ। ਇਹ ਇਕ ਬੜਾ ਅਹਿਮ ਮਸਲਾ ਹੈ। ਨੈਸ਼ਨਲ ਫੂਡ ਪਾਲਿਸੀ ਅਪਨਾਉਣ ਵੇਲੇ ਜਿਥੇ ਪੰਜਾਬ ਸਰਕਾਰ ਨੂੰ ਕੁਝ ਯਤਨ ਕਰਨੇ ਚਾਹੀਦੇ

[ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ]

ਹਨ ਉਥੇ ਪੈਦਾ ਕਰਨ ਵਾਲੇ ਕਿਸਾਨ ਦੀ ਵੀ ਇਨ੍ਹਾਂ ਨੂੰ ਇਮਦਾਦ ਕਰਨੀ ਚਾਹੀਦੀ ਹੈ। ਉਸ ਦੀ ਇਹ ਸਹਾਇਤਾ ਹੋਵੇ ਕਿ ਪੈਦਾ ਕਰਨ ਵਾਲੇ ਕਿਸਾਨ ਨੂੰ ਉਸਦੀ ਮੁਨਾਸਬ ਜਿਨਸ ਦੀ ਕੀਮਤ ਮਿਲੇ। ਉਸ ਨੂੰ ਆਪਣੀ ਜ਼ਰੂਰੀਆਤ ਜ਼ਿੰਦਗੀ ਕੋਈ ਸਸਤੀਆਂ ਨਹੀਂ ਪੈਂਦੀਆਂ। ਉਸ ਨੂੰ ਵੀ ਸਵਾ ਰੁਪਏ ਕਿਲੋ ਦਾ ਆਟਾ ਖਰੀਦਣਾ ਪੈਂਦਾ ਹੈ। ਪੰਜਾਬ ਸਰਕਾਰ ਨੇ ਪਿਛਲੇ ਸਾਲ ਜੋ ਨੀਤੀ ਅਪਨਾਈ ਉਸਨੇ ਤਾਂ ਇਨ੍ਹਾਂ ਦੇ ਮੱਥੇ ਕਲੰਕ ਦਾ ਟਿਕਾ ਲਗਾ ਦਿੱਤਾ। ਖੁਦ ਲੋਕ ਇਤਨੇ ਮਹਿੰਗੇ ਭਾਉ ਦਾ ਅਨਾਜ ਖਾਂਦੇ ਰਹੇ ਪਰ ਇਹ ਸੂਬਾ ਸਾਰੇ ਹਿੰਦੁਸਤਾਨ ਨੂੰ ਸਪੋਰਟ ਕਰਦਾ ਰਿਹਾ। ਪਿਛਲੀਆਂ ਤਿੰਨ ਪਲੈਨਾਂ ਵਿਚ ਇਹ ਅਜੇ ਤਾਈਂ ਫੂਡ ਪ੍ਰਾਬਲਮ ਨੂੰ ਹੱਲ ਹੀ ਨਹੀਂ ਕਰ ਸਕੇ।

ਜਿਥੋਂ ਤਕ ਇਸ ਸੂਬੇ ਵਿਚ ਫੂਡ ਦੀ ਡਿਸਟਰੀਬਿਊਸ਼ਨ ਦੀ ਹਾਲਤ ਹੈ ਉਹ ਜਿਵੇਂ ਇਨ੍ਹਾਂ ਨੇ ਆਂਕੜੇ ਦਿੱਤੇ ਹਨ ਜੇ $62\frac{1}{2}$ ਲੱਖ ਟਨ ਅਨਾਜ ਦੀ ਮੁਨਾਸਿਬ ਵੰਡ ਕੀਤੀ ਜਾਵੇ ਤਾਂ ਪ੍ਰਤੀ ਜੀ 6-7 ਛਟਾਂਕ ਦਾ ਅਨਾਜ ਮਿਲ ਸਕਦਾ ਹੈ, ਪਰ ਇਹ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਐਸੀ ਗੰਦੀ ਪਾਲਿਸੀ ਅਪਨਾਈ ਹੈ ਜਿਸ ਨਾਲ ਸਾਰਾ ਹਿੰਦੁਸਤਾਨ ਭੁੱਖਾ ਮਰ ਰਿਹਾ ਹੈ। ਇਤਨਾ ਇਨ੍ਹਾਂ ਦਾ ਡਿਸਟਰੀਬਿਊਸ਼ਨ ਦੀ ਪਾਲਿਸੀ ਦੇ ਵਿਚ ਨੁਕਸ ਹੈ। ਨਾ ਕਿਸੇ ਨੂੰ ਕੋਈ ਮੁਨਾਸਿਬ ਕੀਮਤ ਤੇ ਕੋਈ ਜਿਨਸ ਹੀ ਮਿਲਦੀ ਹੈ ਅਤੇ ਨਾ ਹੀ ਕਿਸੇ ਦੀ ਕੋਈ ਲੋੜ ਹੀ ਪੂਰੀ ਹੁੰਦੀ ਹੈ। ਮੈਂ ਕਹਿੰਦਾ ਹਾਂ ਕਿ ਜੇ ਤੁਸੀਂ ਕਿਸੇ ਨੂੰ 6 ਕਿਲੋ ਕਣਕ ਦੇਣੀ ਹੈ ਅਤੇ ਇਹ ਪੂਰੀ ਨਹੀਂ ਦੇ ਸਕਦੇ ਤਾਂ ਤੁਹਾਨੂੰ ਚਾਹੀਦਾ ਹੈ ਕਿ 4 ਕਿਲੋ ਕਣਕ ਦੇ ਕੇ ਬਾਕੀ 2 ਕਿਲੋ ਚਾਵਲ ਦੇ ਦਿਉ ਕਮ ਅਜ਼ ਕਮ ਉਸ ਦੇ ਢਿਡ ਭਰਨ ਜਿਤਨਾ ਅਨਾਜ ਤਾਂ ਦਿਉ। ਇਹ ਮਹਿਜ਼ ਜ਼ਿਮੇਵਾਰੀ ਉਨ੍ਹਾਂ ਲੋਕਾਂ ਦੀ ਹੈ ਜਿਹੜੇ ਫੇਅਰ ਡਿਸਟਰੀਬਿਊਸ਼ਨ ਨਹੀਂ ਕਰਦੇ।

ਸਟੇਟ ਟਰੇਡਿੰਗ ਦਾ ਜਿਥੋਂ ਤਕ ਸਵਾਲ ਹੈ ਮੈਂ ਸਮਝਦਾ ਹਾਂ ਕਿ ਇਹ ਸਵਾਲ ਇਕ ਮਜ਼ਾਕ ਬਣ ਕੇ ਰਹਿ ਗਿਆ ਹੈ। ਉਹ ਇਹ ਜਸਟੀਫਾਈ ਨਹੀਂ ਕਰ ਸਕਦੇ ਕਿ ਉਨ੍ਹਾਂ ਸਟੇਟ ਟਰੇਡਿੰਗ ਰਾਹੀਂ ਕਿਸੇ ਕਿਸਮ ਦਾ ਲੋਕਾਂ ਦਾ ਭਲਾ ਕੀਤਾ ਹੈ। ਉਨ੍ਹਾਂ ਨੇ ਇਸ ਤਰ੍ਹਾਂ ਦੇ ਤਰੀਕੇ ਅਪਨਾਏ ਅਤੇ ਲੋਕਾਂ ਨੂੰ ਭੁੱਖਾ ਮਾਰਿਆ। ਇਸ ਇਲਜ਼ਾਮ ਤੋਂ ਸਾਹਮਣ ਬੈਠੇ ਸਾਥੀ ਕਿਵੇਂ ਵੀ ਬਚ ਨਹੀਂ ਸਕਦੇ। ਪਿਛਲੇ ਸਾਲ ਵਿਚ ਜਿਹੜੀ ਪੰਜਾਬ ਦੀ ਹਾਲਤ ਹੋਈ ਉਹ ਕਦੇ ਵੀ ਨਹੀਂ ਸੀ ਹੋਣੀ ਚਾਹੀਦੀ। ਅਜ ਜਦੋਂ ਕਿ ਇਹ ਮਤਾ ਸਾਡੇ ਸਾਹਮਣੇ ਆਇਆ ਹੈ ਮੇਰੀ ਪਾਰਟੀ ਹੁਣ ਤੱਕ ਸਟੇਟ ਟਰੇਡਿੰਗ ਦੇ ਹਮਾਇਤ ਕਰਦੀ ਰਹੀ ਹੈ। ਮੈਂ ਪਿਛਲੀਆਂ ਸਾਰੀਆਂ ਡੀਬੇਟਸ ਵੀ ਪੜ੍ਹਣ ਦੀ ਕੋਸ਼ਿਸ਼ ਕੀਤੀ ਹੈ। ਇਹ ਸਵਾਲ ਬਾਰ ਬਾਰ ਉਠਾਇਆ ਗਿਆ ਕਿ ਅਸੀਂ ਉਲਟੀ ਸਟੇਟ ਟਰੇਡਿੰਗ ਤੇ ਚਲ ਰਹੇ ਹਾਂ। ਸਾਨੂੰ ਇਸ ਨੂੰ ਠੀਕ ਤਰ੍ਹਾਂ ਅਪਨਾਉਣਾ ਚਾਹੀਦਾ ਹੈ। ਪਰ ਇਹ ਕਿਸੇ ਨਾ ਕਿਸੇ ਬਹਾਨੇ ਟਰੇਡਰਜ਼ ਨੂੰ ਹੀ ਛੋਟ ਦੇਂਦੇ ਰਹੇ ਅਤੇ ਅਜ ਉਹ ਸਾਨੂੰ ਹਵਾਲੇ ਦੇ ਦੇ ਸਮਝਾਉਂਦੇ ਹਨ। ਮੈਂ ਪੁਛਦਾ ਹਾਂ ਕਿ ਉਨ੍ਹਾਂ ਨੂੰ ਐਨੇ ਵਰ੍ਹੇ ਰਾਜ ਕਰਨ ਦਾ ਮੌਕਾ ਮਿਲਿਆ ਉਦੋਂ ਇਹ ਹਵਾਲੇ ਉਨ੍ਹਾਂ ਦੇ ਕਿਥੇ ਸੀ। ਅੱਜ ਜਦੋਂ ਉਹ ਹਵਾਲੇ ਦਿੰਦੇ ਹਨ ਉਨ੍ਹਾਂ ਦੀ ਆਖਿਰ ਇਖਲਾਕੀ ਪੁਜ਼ੀਸ਼ਨ ਹੈ ਕੀ? (ਤਾਲੀਆਂ) ਹਵਾਲੇ ਤਾਂ ਉਹ ਦੇਵੇ ਜੋ ਉਸ ਪਾਰਟੀ ਦੀ ਪਾਲਿਸੀ ਤੇ ਚਲੇ। ਉਹ ਦੀ ਬੇਹਤਰ ਇਖਲਾਕੀ ਪੁਜ਼ੀਸ਼ਨ ਹੈ ਜਿਸਦੀ ਕੋਈ ਆਪਣੀ ਕਨਸਟੈਂਟ ਪਾਲਿਸੀ ਹੋਵੇ, ਜਿਸ ਨੇ ਪਾਲਿਸੀ ਤੇ ਅਮਲ ਹੀ ਨਾਂ ਕਰਨਾ ਹੋਵੇ ਉਹ ਕਿਉਂ ਇਸ ਤਰ੍ਹਾਂ ਦੇ ਹਵਾਲੇ ਦੇਵੇ। ਹੋ ਸਕਦਾ ਹੈ ਕਿ ਇਸ ਦੇ ਵਿਚ ਵੀ ਇਨ੍ਹਾਂ ਦਾ ਕੋਈ ਹੋਰ ਮੋਟਿਵ ਨਾ ਹੋਵੇ। ਨਹੀਂ ਤਾਂ ਮੈਂ ਉਨ੍ਹਾਂ ਦੇ ਹਵਾਲਿਆਂ ਨੂੰ ਵੈਲਕਮ ਕਰਦਾ। ਅੱਜ ਇਹ ਦਿਵੇ ਦੁਧ ਬਣਕੇ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ। ਇਨ੍ਹਾਂ ਨੂੰ ਹੁਣ ਆਪੋਜ਼ੀਸ਼ਨ ਵਿਚ

ਬੈਠਣ ਦਾ ਮੌਕਾ ਮਿਲਿਆ ਹੈ ਉਰ ਪੁਰਾਣੀਆਂ ਗੱਲਾਂ ਭੁਲ ਕੇ ਕਦੇ ਤਾਂ ਆਪੋਜ਼ੀਸ਼ਨ ਵਾਲੀਆਂ ਗੱਲਾਂ ਕਰਨ। ਇਸ ਵੇਲੇ ਦਾ ਜਿਹੜਾ ਮਸਲਾ ਹੈ ਇਹ ਪਿਛਲੀਆਂ ਪਾਲਿਸੀਆਂ ਦੇ ਨਾਲ ਹੱਲ ਨਹੀਂ ਹੋ ਸਕਦਾ, ਭਾਵੇਂ ਇਨ੍ਹਾਂ ਨੇ ਰੈਜ਼ੋਲਿਊਸ਼ਨ ਵੀ ਫਰੇਮ ਕੀਤੇ ਹਨ, ਗਵਰਨਰ ਦੇ ਐਡਰੈਸਿਜ਼ ਵੀ ਲਿਆਂਦੇ ਹਨ, ਇਹ ਅੱਜ ਦੀ ਗੱਲ ਨਹੀਂ ਇਹ ਤਾਂ ਪਿਛਲੇ 10—15 ਸਾਲ ਤੋਂ ਇਸ ਤਰ੍ਹਾਂ ਹੀ ਹੁੰਦਾ ਆ ਰਿਹਾ ਹੈ। ਬਤੌਰੇ ਫਾਈਨੈਂਸ ਮਨਿਸਟਰ ਵੀ ਇਨ੍ਹਾਂ ਦੀਆਂ ਸਪੀਚਾਂ ਆਈਆਂ ਹਨ, ਪਰ ਜੋ ਗੱਲ ਇਹ ਅੱਜ ਕਹਿਣਾ ਚਾਹੁੰਦੇ ਹਨ, ਉਨ੍ਹਾਂ ਦਾ ਇਹ ਭਾਵ ਨਹੀਂ ਹੈ। ਸਾਨੂੰ ਇਹ ਗੱਲ ਕਹਿਣ ਵਿਚ ਕਦੇ ਵੀ ਇਨਕਾਰ ਨਹੀਂ ਹੋ ਸਕਦਾ ਕਿ ਜਿਹੜੀ ਪਿਛਲੇ ਸਾਲਾਂ ਤੋਂ ਕਾਂਗਰਸ ਦੀ ਪਾਲੀਸੀ ਚਲੀ ਆ ਰਹੀ ਹੈ। ਉਸ ਦੇ ਨਾਲ ਲੋਕ ਭੁਖੇ ਮਰ ਗਏ ਹਨ। ਇਨ੍ਹਾਂ ਨੇ ਕਿਹਾ ਹੈ.......

> "The new Government will be devoting its immediate and detailed attention first to the most important need for checking the ruling high prices all round. Steps will be taken by Government to purchase foodgrains along. with the traders. The latter will, however, first offer their stocks to Government and dispose of them otherwise only after Government has shown their inability to purchase those."

ਦਰਅਸਲ ਇਸ ਐਡਰੈਸ ਵਿਚ ਇਕ ਇਸ ਤਰ੍ਹਾਂ ਦੀ ਗੱਲ ਆਖੀ ਗਈ ਕਿ ਉਨ੍ਹਾਂ ਨੂੰ ਪਤਾ ਹੋ ਗਿਆ ਕਿ ਅਗੋਂ ਲਈ ਟਰੇਡਰਜ਼ ਨੂੰ ਫੂਡ ਗਰੇਨਜ਼ ਹਥ ਵਿਚ ਕਰਨ ਦੀ ਖਾਤਰ ਬੜੀਆਂ ਮੁਸ਼ਕਲਾਂ ਪੈਦਾ ਹੋਣਗੀਆਂ। ਸਰਕਾਰ ਦੀ ਇਸ ਨੀਤੀ ਦਾ ਅਸੀਂ ਸਮਰਥਨ ਕਰਦੇ ਹਾਂ ਉਹ ਸਰਪਲਸ ਸਟੋਰ ਤਿਆਰ ਕਰਨ ਲਗੇ ਹਨ ਤਾਂ ਜੋ ਸਬ-ਸਟੋਰਾਂ ਨੂੰ ਉਥੋਂ ਅਨਾਜ ਦਿਤਾ ਜਾ ਸਕੇ ਜਿਸ ਤਰ੍ਹਾਂ ਇਕ ਜੈਨਰੇਟਰ ਤੋਂ ਸਾਰੀ ਲਾਈਨ ਨੂੰ ਬਿਜਲੀ ਦਿਤੀ ਜਾਂਦੀ ਹੈ, ਇਸ ਤਰ੍ਹਾਂ ਇਸ ਸਟੋਰ ਸਹਾਈ ਹੋ ਸਕਦੇ ਹਨ। ਅਨਾਜ ਦੇ ਮੁਆਮਲੇ ਵਿਚ ਪਿਛਲੇ ਸਾਲਾਂ ਤੋਂ ਸਾਡਾ ਬਹੁਤ ਸਾਰਾ ਰੁਪਿਆ ਬਰਬਾਦ ਹੋਇਆ ਹੈ। ਇਹ ਬੜੀ ਚਗੀ ਗੱਲ ਹੋਵੇਗੀ ਕਿ ਸਰਪਲਸ ਸਟਾਕ ਸਾਰਾ ਸਰਕਾਰ ਖਰੀਦੇ ਭਾਵੇਂ ਦੁਕਾਨਦਾਰਾਂ ਨੂੰ ਵੀ ਸਟਾਕ ਕਰਨ ਦੀ ਇਜਾਜ਼ਤ ਹੋਵੇ ਪਰ ਇਕ ਖਾਸ ਮਿਕਦਾਰ ਤੱਕ ਜਿਵੇਂ ਕਿ 500 ਬੋਰੀ ਜਾਂ 400 ਬੋਰੀ। ਕਾਨੂੰਨ ਉਤਨੀ ਹੀ ਇਜਾਜ਼ਤ ਦੇਵੇ ਜਿਤਨੀ ਕਿ ਸਰਕਾਰ ਦੇ ਨੋਟਿਸ ਵਿਚ ਰਹੇ। ਇਹ ਨਹੀਂ ਕਿ ਇਸ ਤਰ੍ਹਾਂ ਦੇ ਕਾਨੂੰਨ ਛਾਪ ਦਿਤੇ ਜਾਣ ਕਿ ਜਿਤਨੇ ਮਰਜ਼ੀ ਉਹ ਕੋਠੇ ਭਰ ਲਵੇ, ਸਟਾਕਸ ਦਾ ਕੋਈ ਪਤਾ ਹੀ ਨਾ ਹੋਵੇ। ਭਾਵੇਂ ਲੱਖ ਇਸ ਤਰ੍ਹਾਂ ਦੇ ਮਤੇ ਆਉਣ ਪਰ ਜਦੋਂ ਤੱਕ ਸਚਾਈ ਤੋਂ ਕੰਮ ਨਹੀਂ ਲਿਆ ਜਾਵੇਗਾ ਇਹ ਕੰਮ ਠੀਕ ਤਰ੍ਹਾਂ ਨਹੀਂ ਚਲ ਸਕਦਾ। ਹਕੀਕਤ ਇਹ ਹੈ ਕਿ ਪੰਜਾਬ ਦੀ ਪੈਦਾਵਾਰ ਦਾ ਜੋ ਅੰਦਾਜ਼ਾ ਇਨ੍ਹਾਂ ਨੇ ਲੋਕਾਂ ਨੂੰ ਦਿਤਾ ਹੈ ਉਹ ਭੈੜੇ ਤੋਂ ਭੈੜਾ ਦਿੱਤਾ ਹੈ। ਜੇ ਮੌਜੂਦਾ ਸਰਕਾਰ ਵੀ ਪਿਛਲੀ ਪਾਲਿਸੀ ਤੇ ਚਲਦੀ ਰਹੀ ਤਾਂ ਇਸ ਦੇ ਨਤੀਜੇ ਵੀ ਭੈੜੇ ਹੀ ਨਿਕਲਣੇ ਹਨ, ਕਿਉਂਕਿ 2-4 ਦੇ ਨਫੇ ਟੋਟੇ ਨਾਲ ਲੱਖਾਂ ਤੇ ਹਿਸਾਬ ਨੇ ਚਲੇ ਜਾਣਾ ਹੈ। ਜੇ ਇਸ ਤਰ੍ਹਾਂ ਬੇਹਿਸਾਬੇ ਸਟਾਕ ਪਏ ਰਹੇ ਤਾਂ ਉਹੀ ਹਾਲ ਹੋਣਾ ਹੈ ਜੋ ਪਹਿਲਾਂ ਹੋਇਆ ਸੀ। ਇਸ ਤਰ੍ਹਾਂ ਉਨ੍ਹਾਂ ਨੂੰ ਲੋਕਾਂ ਨੇ ਮੁਆਫ ਨਹੀਂ ਕਰਨਾ, ਹੁਣ ਤੋਂ ਇਸ ਦਾ ਹੱਲ ਕਰਨਾ ਚਾਹੀਦਾ ਹੈ। ਪੰਜਾਬ ਦੀ ਕਣਕ ਦਾ ਟੋਟਲ ਪਰੋਡਕਸ਼ਨ ਦਾ ਅੰਦਾਜ਼ਾ ਇਹ ਹੈ ਕਿ 19–20 ਲੱਖ ਟਨ ਕਣਕ ਹੋ ਜਾਂਦੀ ਹੈ। ਇਹ ਦੇ ਵਿਚੋਂ 11 ਲੱਖ ਉਨ੍ਹਾਂ ਲੋਕਾਂ ਦਾ ਖਰਚ ਹੈ ਜੋ ਪੰਜਾਬ ਦੇ ਸ਼ਹਿਰਾਂ ਅਤੇ ਪਿੰਡਾਂ ਦੇ ਵਿਚ ਵਸਦੇ ਹਨ ਜੇ 2-4 ਲੱਖ ਟਨ ਹੋਰ ਸਰਪਲਸ ਖਰਚ ਲਈ ਲਾ ਦਈਏ ਤਾਂ ਘਟ ਤੋਂ ਘਟ 4 ਲੱਖ ਟਨ ਕਣਕ ਐਸੀਂ ਰਹਿ ਜਾਂਦੀ ਹੈ ਜਿਸ ਤੇ ਮੈਂ

[ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ]

ਸਰਕਾਰ ਦਾ ਕੰਟਰੋਲ ਕਰਨ ਲਈ ਕਹਾਂਗਾ। ਚਾਰ ਲੱਖ ਤੇ ਕੰਟਰੋਲ ਕਰ ਲਉ, ਡੇੜ੍ਹ ਲੱਖ ਰਹਿ ਜਾਵੇਗਾ। ਉਸ ਦੇ ਉਪਰ ਪਾਬੰਦੀ ਲਗਾ ਦਿਉ ਕਿ ਵਪਾਰੀ ਖਰੀਦ ਲੈਣ।

11.00 a. m.

ਉਨ੍ਹਾਂ ਨੂੰ ਰੁਪਿਆ ਦੋ ਰੁਪਏ ਮੁਨਾਫਾ ਮਿਲੇਗਾ। ਲੇਕਿਨ ਇਹ ਇਜਾਜ਼ਤ ਨਹੀਂ ਦਿਤੀ ਜਾਵੇਗੀ ਕਿ 60 ਰੁਪਏ ਕਿਸਾਨ ਤੋਂ ਲੈ ਕੇ ਸਵਾ ਸੌ ਰੁਪਏ ਕੁਇੰਟਲ ਵੇਚ ਲੈਣ, ਜਿਸ ਤਰ੍ਹਾਂ ਕਿ ਕਾਂਗਰਸ ਸਰਕਾਰ ਨੇ ਕੀਤਾ ਹੈ। ਭਾੜਾ, ਸਟੋਰੇਜ ਅਤੇ ਦੂਸਰੇ ਖਰਚ ਕਢ ਕੇ ਉਨ੍ਹਾਂ ਨੂੰ ਥੋੜਾ ਜਿਹਾ ਮੁਨਾਫਾ ਦਿਤਾ ਜਾਵੇਗਾ।

ਰੈਜ਼ੋਲੂਸ਼ਨ ਦਾ ਭਾਵ ਤਾਂ ਅਸਾਂ ਪਹਿਲੇ ਹੀ ਸਵੀਕਾਰ ਕੀਤਾ ਹੋਇਆ ਹੈ। ਜਨ ਸੰਘ ਨੇ, ਅਕਾਲੀ ਪਾਰਟੀ ਨੇ, ਕਮਿਊਨਿਸਟਾਂ ਨੇ ਅਤੇ ਰਿਪਬਲੀਕਨ ਪਾਰਟੀ ਵਾਲਿਆਂ ਸਭ ਨੇ ਇਸ ਦੇ ਭਾਵ ਨੂੰ ਸਵੀਕਾਰ ਕੀਤਾ ਹੋਇਆ ਹੈ। ਇਹ ਤਾਂ ਪਹਿਲੇ ਦਿਨ ਹੀ ਅਸਾਂ ਪਾਲਿਸੀ ਬਣਾ ਲਈ ਸੀ ਕਿ ਜੇਕਰ ਕੀਮਤਾਂ ਨੂੰ ਕੰਟਰੋਲ ਨਾ ਕੀਤਾ ਜਾਂ ਅੰਨ ਦੀ ਸਮੱਸਿਆ ਨਾ ਹੱਲ ਕੀਤੀ ਤਾਂ ਫਿਰ ਸਰਕਾਰ ਨੇ ਕੀ ਕੀਤਾ। ਹੁਣ ਇਨ੍ਹਾਂ ਨੂੰ ਚਾਹੀਦਾ ਹੈ ਕਿ ਸਾਡੀ ਮਦਦ ਕਰਕੇ ਕੇਂਦਰੀ ਸਰਕਾਰ ਕੋਲੋਂ ਸਾਡੀਆਂ ਦੋ ਤਿੰਨ ਗੱਲਾਂ ਮੰਨਵਾ ਦੇਣ। ਜਿਥੋਂ ਤੱਕ ਸਿੰਗਲ ਸਟੇਟ ਜ਼ੋਨ ਦਾ ਸਵਾਲ ਹੈ ਅਸੀਂ ਇਸ ਦੇ ਹੱਕ ਵਿਚ ਹਾਂ। ਜਿਨ੍ਹਾਂ ਸਟੇਟਾਂ ਵਿਚ ਥੁੜ ਹੈ ਅਸੀਂ ਉਨ੍ਹਾਂ ਦੀ ਮਦਦ ਆਪਣੇ ਸਰਪਲਸ ਅਨਾਜ ਨਾਲ ਕਰਨ ਨੂੰ ਤਿਆਰ ਹਾਂ। ਸਾਨੂੰ ਲਾਲਚ ਨਹੀਂ ਹੈ। ਅਸੀਂ ਹਿੰਦੁਸਤਾਨ ਦੇ ਕਿਸੇ ਹਿਸੇ ਨੂੰ ਭੁਖਿਆਂ ਮਰਦਿਆਂ ਨਹੀਂ ਵੇਖ ਸਕਦੇ। ਸੈਂਟਰ ਵਾਲੇ ਸਿੰਗਲ ਸਟੇਟ ਜ਼ੋਨ ਨਹੀਂ ਬਨਾਉਣ ਦਿੰਦੇ। ਪੰਜਾਬ ਸਰਕਾਰ ਤਾਂ ਡਟ ਕੇ ਕੋਸ਼ਿਸ਼ ਕਰੇਗੀ, ਕੇਂਦਰੀ ਸਰਕਾਰ ਕੋਲ ਜਾਵੇਗੀ। ਮੇਰੇ ਦੋਸਤ ਕਿਰਪਾ ਕਰਕੇ ਸੈਂਟਰ ਤੇ ਦਬਾ ਪਾਉਣ ਕਿ ਪੰਜਾਬ ਸਰਕਾਰ ਜਿਹੜੀਆਂ ਤਜਵੀਜ਼ਾਂ ਦੇਵੇ ਉਨ੍ਹਾਂ ਨੂੰ ਮੰਨ ਲਿਆ ਜਾਵੇ। ਤਜਵੀਜ਼ਾਂ ਅਸੀਂ ਉਹੋ ਕਰਾਂਗੇ ਜਿਹੜੀਆਂ ਕਿ ਤੁਸਾਂ ਕੀਤੀਆਂ ਹਨ। ਡਿਪਟੀ ਸਪੀਕਰ ਸਾਹਿਬ, ਸਰਦਾਰ ਦਰਬਾਰਾ ਸਿੰਘ ਕਾਂਗਰਸ ਹਾਈ ਕਮਾਂਡ ਦੇ ਮੈਂਬਰ ਹਨ। ਇਹ ਉਥੇ ਜਾ ਕੇ ਪਰੇਰਨਾ ਕਰਨ ਕਿ ਪੰਜਾਬ ਦੀ ਹਾਲਤ ਬੜੀ ਖਰਾਬ ਹੋ ਗਈ ਹੈ। ਇਸ ਵਾਰੀ ਇਨ੍ਹਾਂ ਦੀ ਸਜੈਸ਼ਨ ਮੰਨ ਲਉ। ਇਨ੍ਹਾਂ ਨੇ ਜਿਹੜੀਆਂ ਤਜਵੀਜ਼ਾਂ ਅਤੇ ਸੁਝਾਉ ਦਿੱਤੇ ਹਨ ਇਹ ਲਿਖੇ ਹੀ ਨਾ ਰਹਿ ਜਾਣ। ਇਨ੍ਹਾਂ ਨੂੰ ਖੁਲ੍ਹ ਕੇ ਸਾਡੀ ਮਦਦ ਕਰਨੀ ਚਾਹੀਦੀ ਹੈ ਤਾਂ ਜੋ ਲੋਕਾਂ ਦਾ ਭਲਾ ਹੋਵੇ। ਕਿਸਾਨ ਨੂੰ ਮੁਨਾਸਿਬ ਕੀਮਤ ਮਿਲੇ। ਪਤਾ ਨਹੀਂ ਸੈਂਟਰ ਵਿਚ ਕਿਹੜਾ ਆਰਥਿਕਵਾਦੀ ਬੈਠਾ ਹੋਇਆ ਸੀ ਜਿਸ ਨੇ ਕਣਕ ਦੀ ਕੀਮਤ ਸਾਢੇ 53 ਰੁਪਏ ਤੋਂ ਲੈ ਕੇ ਸਾਢੇ 57 ਰੁਪਏ ਫੀ ਕੁਇੰਟਲ ਬੰਨ੍ਹ ਦਿੱਤੀ। ਉਹ ਕਿਸ ਤਰ੍ਹਾਂ ਕਿਸਾਨ ਨੂੰ ਪੁਗ ਸਕਦੀ ਹੈ? ਸਾਡੀ ਸਰਕਾਰ ਸੈਂਟਰ ਨੂੰ ਕਹੇ ਕਿ ਇਹ ਕੀਮਤ ਸਾਡੇ ਕਿਸਾਨ ਨੂੰ ਨਹੀਂ ਪੁਗਦੀ। ਕਿਸਾਨ ਨੂੰ ਕੀਮਤ ਜ਼ਿਆਦਾ ਦੇਣੀ ਪਵੇਗੀ ਤਾਕਿ ਕਿਸਾਨ ਨੂੰ ਘਾਟਾ ਨਾ ਪਵੇ। ਅਸਾਂ ਕਣਕ ਬਾਹਰ ਭੇਜਣੀ ਹੈ ਇਸ ਲਈ ਇਹ ਕੇਸ ਲੈ ਕੇ ਸਾਡੀ ਸਰਕਾਰ ਨੂੰ ਸੈਂਟਰ ਦੇ ਪਾਸ ਜਾਣਾ ਚਾਹੀਦਾ ਹੈ। ਸਾਡੇ ਦੋਸਤ ਕਿਰਪਾ ਕਰਕੇ ਸਾਡੀ ਮਦਦ ਕਰਨ। ਸਾਡੇ ਆਪਣੇ ਕਿਸਾਨ ਨੇ ਭੁਖਾ ਨਹੀਂ ਮਰਨਾ। ਉਸ ਨੂੰ ਮੁਨਾਫਾ ਨਾ ਮਿਲੇ ਲੇਕਿਨ ਉਸ ਦੀ ਮਿਹਨਤ ਦੀ ਲਾਗਤ ਤਾਂ ਉਸ ਨੂੰ ਮਿਲਣੀ ਹੀ ਚਾਹੀਦੀ ਹੈ। ਇਸ ਗੱਲ ਵਿਚ ਵੀ ਸਾਨੂੰ ਉਨ੍ਹਾਂ ਦਾ ਸਹਿਯੋਗ ਚਾਹੀਦਾ ਹੈ ਮੈਂ ਉਨ੍ਹਾਂ ਦੇ ਸੁਝਾਉ ਨੂੰ ਬੜਾ ਵੈਲਕਮ ਕਰਦਾ ਹਾਂ। ਉਨ੍ਹਾਂ ਨੂੰ ਪਿਛਲੇ ਵੀਹਾਂ ਸਾਲਾਂ ਦਾ ਤਜਰਬਾ ਹੈ, ਫੂਡ ਮਿਨਿਸਟਰ ਰਹੇ ਹਨ, ਫਾਈਨੈਂਸ ਮਿਨਿਸਟਰ ਰਹੇ ਹਨ, ਉਹ ਸੈਂਟਰ ਨਾਲ ਇਸ ਗੱਲ ਨੂੰ ਟੇਕ ਅਪ ਕਰਨ।

ਹੁਣ ਸ਼ਾਇਦ ਉਨ੍ਹਾਂ ਨੂੰ ਖਿਆਲ ਆਇਆ ਹੈ ਕਿ ਇਨ੍ਹਾਂ ਗੱਲਾਂ ਦੇ ਨਾ ਕਰਨ ਕਰਕੇ ਹੀ ਉਨ੍ਹਾਂ ਨੂੰ ਉਧਰ ਬੈਠਣਾ ਪਿਆ ਹੈ । ਖੈਰ ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਉਨ੍ਹਾਂ ਨੇ ਹੁਣ ਇਹ ਮਹਿਸੂਸ ਕੀਤਾ ਹੈ । ਮੈਂ ਉਨ੍ਹਾਂ ਦੇ ਸੁਜੈਸ਼ਨ ਨੂੰ ਵੈਲਕੰਮ ਕਰਦਾ ਹਾਂ । ਮੇਰੀ ਪਾਰਟੀ ਤਾਂ ਪਿਛਲੇ 15 ਸਾਲਾਂ ਤੋਂ ਹੀ, ਜਦੋਂ ਤੋਂ ਅੰਨ ਦੀ ਥੁੜ ਦਾ ਸਵਾਲ ਸਾਡੇ ਦੇਸ਼ ਦੇ ਸਾਹਮਣੇ ਆਇਆ ਅਤੇ ਸਾਡੇ ਦੇਸ਼ ਨੂੰ ਅਮਰੀਕਾ ਦਾ ਪੀ੦ ਐਲ੦ 480 ਦਾ ਪਰੋਗਰਾਮ ਸਵੀਕਾਰ ਕਰਨਾ ਪਿਆ, ਉਸ ਵਕਤ ਤੋਂ ਹੀ ਮੇਰੀ ਪਾਰਟੀ ਇਹ ਕਹਿੰਦੀ ਰਹੀ ਹੈ ਕਿ ਇਸ ਮਸਲੇ ਦਾ ਹਲ ਇਸ ਤੋਂ ਬਿਨਾ ਹੋਰ ਕੋਈ ਨਹੀਂ ਹੈ । ਮੈਂ ਇਨ੍ਹਾਂ ਨਾਲ ਬਿਲਕੁਲ ਸਹਿਮਤ ਹਾਂ ਆਪ ਦੇ ਰਾਹੀਂ ਇੰਨੀ ਬੇਨਤੀ ਹੋਰ ਕਰਾਂਗਾ ਕਿ ਇਨ੍ਹਾਂ ਦੇ ਸੁਜੈਸ਼ਨ ਨੂੰ ਮੰਨ ਕੇ ਸਾਡੀ ਸਰਕਾਰ ਜੋ ਕਦਮ ਉਠਾਏ ਉਸ ਵਿਚ ਇਹ ਅਤੇ ਇਨ੍ਹਾਂ ਦੇ ਕੁਲੀਗ ਇਸ ਵਿਚ ਆਪਣਾ ਪੂਰਾ ਸਹਿਯੋਗ ਦੇਣ । ਖੁਰਾਕ ਦਾ ਸਵਾਲ ਬੜਾ ਇੰਪਾਰਟੈਂਟ ਸਵਾਲ ਹੈ । ਛੋਟਿਆਂ ਨੂੰ ਤਾਂ ਕੁਝ ਨਹੀਂ ਕਿਹਾ ਜਾ ਸਕਦਾ ਪਰ ਜਿਹੜੇ ਦੋ ਦੋ ਸੌ ਏਕੜ ਜ਼ਮੀਨ ਦੇ ਮਾਲਿਕ ਹਨ ਜਾਂ ਜਿਹੜੇ ਬੈਂਕਾਂ ਕੋਲੋਂ ਰੁਪਿਆ ਲੈਕੇ ਸਰਕਾਰ ਨੂੰ ਵੀ ਪਤਾ ਨਹੀਂ ਲਗਣ ਦਿੰਦੇ ਅਤੇ ਕਣਕ ਖਰੀਦ ਤਾਂ ਸਸਤੀ ਲੈਂਦੇ ਹਨ ਪਰ ਬਾਅਦ ਵਿਚ ਗਰੀਬਾਂ ਦਾ ਖੂਨ ਚੂਸਦੇ ਹਨ । ਸਾਡੀ ਜ਼ਿਦ ਤਾਂ ਉਨ੍ਹਾਂ ਨਾਲ ਹੈ, ਅਸਾਂ ਉਨ੍ਹਾਂ ਨੂੰ ਨਹੀਂ ਰਹਿਣ ਦੇਣਾ । ਉਨ੍ਹਾਂ ਨੇ 20 ਸਾਲ ਬੜੀਆਂ ਮੌਜਾਂ ਮਾਣੀਆਂ ਹਨ । ਹੁਣ ਉਨ੍ਹਾਂ ਨੂੰ ਮੌਜਾਂ ਨਹੀਂ ਮਾਣਨ ਦੇਣੀਆਂ ।

**ਸਰਦਾਰ ਦਰਬਾਰਾ ਸਿੰਘ** (ਨੂਰ ਮਹਿਲ) : ਜਿਹੜਾ ਮਤਾ ਪੰਡਤ ਮੋਹਨ ਲਾਲ ਜੀ ਨੇ ਪੇਸ਼ ਕੀਤਾ ਹੈ, ਇਹ ਇਸ ਕਰਕੇ ਪੇਸ਼ ਕੀਤਾ ਹੈ ਕਿ ਇਸ ਦੀ ਗੰਭੀਰਤਾ ਬਹੁਤ ਹੈ । ਨਾ ਕੇਵਲ ਸਾਡੇ ਸੂਬੇ ਵਿਚ ਹੀ ਬਲਕਿ ਸਾਰੇ ਦੇਸ਼ ਵਿਚ ਅੰਨ ਦਾ ਸੰਕਟ ਹੈ । ਇਸ ਸੰਕਟ ਨੂੰ ਦੂਰ ਕਰਨ ਲਈ ਮੁਖਤਲਿਫ ਸਾਧਨਾਂ ਨੂੰ ਅਪਨਾਉਣ ਦੀ ਲੋੜ ਹੈ, ਉਨ੍ਹਾਂ ਵਿਚੋਂ ਇਨ੍ਹਾਂ ਨੇ ਸੁਜੈਸਟ ਕੀਤਾ ਹੈ ਕਿ ਸਟੇਟ ਟਰੇਡਿੰਗ ਹੋਣੀ ਚਾਹੀਦੀ ਹੈ । ਜਦੋਂ ਅਸੀਂ ਸਟੇਟ ਟਰੇਡਿੰਗ ਕਹਿੰਦੇ ਹਾਂ ਤਾਂ ਉਸ ਦਾ ਮਤਲਬ ਪਾਰਸ਼ਲ ਨਹੀਂ ਬਲਕਿ ਕੰਪਲੀਟ ਸਟੇਟ ਟਰੇਡਿੰਗ ਹੈ। ਜੇ ਕਰ ਤੁਸੀਂ ਅੰਨ ਦਾ ਮਸਲਾ ਗੰਭੀਰ ਸਮਝਦੇ ਹੋ ਤਾਂ ਫਿਰ ਸਟੇਟ ਟਰੇਡਿੰਗ ਕਿਉਂ ਨਹੀਂ ਕਰਦੇ । ਇਹ ਕਹਿਣਾ ਕਿ ਇਹ ਛਡ ਦਿਉ, ਉਹ ਛਡ ਦਿਓ ਉਹ ਠੀਕ ਨਹੀਂ ਹੈ ਜੇ ਇਸ ਤਰ੍ਹਾਂ ਤਾਂ ਜਿਹੜਾ ਇਤਰਾਜ਼ ਤੁਸੀਂ ਗੌਰਮੈਂਟ ਤੇ ਕਰਦੇ ਰਹੇ ਹੋ ਉਹੋ ਇਤਰਾਜ਼ ਤੁਹਾਡੇ ਉਪਰ ਹੋਵੇਗਾ। ਇਹ ਗੱਲ ਸੋਚ ਸਮਝ ਕੇ ਫੈਸਲਾ ਕਰਨਾ । ਜਿਹੜਾ ਦੂਸ਼ਣ ਸਾਡੇ ਉਪਰ ਤੁਸੀਂ ਲਗਾਉਂਦੇ ਰਹੇ ਹੋ ਉਹੀ ਦੂਸ਼ਣ ਤੁਹਾਡੇ ਉਪਰ ਲਗੇਗਾ । ਸਰਦਾਰ ਹਰਕਿਸ਼ਨ ਸਿੰਘ ਸੁਰਜੀਤ ਨੇ ਬਹੁਤ ਬਾਤਾਂ ਕੀਤੀਆਂ ਹਨ । ਉਨ੍ਹਾਂ ਨੇ ਇਸੇ ਤਰ੍ਹਾਂ ਸਪੀਚ ਕੀਤੀ ਹੈ ਜਿਸ ਤਰ੍ਹਾਂ ਇਕ ਮਿਨਿਸਟਰ ਕਰਦਾ ਹੈ । ਸਾਡੇ ਮਤੇ ਦੀ ਉਨ੍ਹਾਂ ਨੇ ਪਰੋੜ੍ਹਤਾ ਵੀ ਕੀਤੀ ਹੈ ਉਸ ਦੀ ਸਪਿਰਿਟ ਨੂੰ ਵੀ ਅਪਨਾਯਾ ਹੈ । ਮੈਂ ਪਹਿਲੇ ਵੀ ਅਰਜ਼ ਕੀਤੀ ਸੀ ਕਿ ਮੇਰੀ ਪੁਰਾਣੀ ਸਰਕਾਰ ਨੂੰ ਕਰਿਟੀਸਾਈਜ਼ ਕਰਕੇ ਇਸ ਨੂੰ ਸਾਈਡ ਟਰੈਕ ਨਾ ਕਰੋ, ਹੁਣ ਤੁਹਾਡੀ ਜ਼ਿਮੇਵਾਰੀ ਹੈ ਤੁਹਾਨੂੰ ਕੰਸਟਰਕਟਿਵ ਗੱਲਾਂ ਕਰਨੀਆਂ ਪੈਣਗੀਆਂ । ਕੇਵਲ ਇਹੋ ਕਹੀ ਜਾਣਾ ਕਿ ਇਹ ਨਹੀਂ ਹੋਇਆ, ਉਹ ਨਹੀਂ ਹੋਇਆ, ਇਹ ਨੈਗੇਟਿਵ ਐਪਰੋਚ ਠੀਕ ਨਹੀਂ ਹੈ । ਕਲ ਨੂੰ ਤੁਸੀਂ ਕਹੋ ਕਿ ਚੂੰਕਿ ਇਨ੍ਹਾਂ ਨਹੀਂ ਕੀਤਾ ਇਸ ਲਈ ਅਸੀਂ ਵੀ ਨਹੀਂ ਕਰਦੇ ਇਹ ਤਾਂ ਕੋਈ ਵਜ੍ਹਾ ਨਹੀਂ ਹੈ । ਤੁਸੀਂ ਜ਼ੋਰ ਲਾਉ ਅਸੀਂ ਤੁਹਾਡੇ ਨਾਲ ਹਾਂ । ਅਸੀਂ ਵਰਕਿੰਗ ਕਮੇਟੀ ਦੇ ਸਾਹਮਣੇ ਸੁਝਾ ਰਖੇ ਸਨ ਪਰ ਕੁਝ ਊਣਤਾਈਆਂ ਹੋਣ ਕਰ ਕੇ ਉਹ ਆਲ ਇੰਡੀਆ ਪਾਲੀਸੀ ਦੇ ਮਾਤਹਿਤ ਮਨਜ਼ੂਰ ਨਹੀਂ ਹੋ ਸਕੇ । ਇਸ ਕਰ ਕੇ ਸਟੇਟ ਟਰੇਡਿੰਗ ਨਹੀਂ ਹੋ ਸਕੀ। ਇਹ ਗੱਲ ਮੋਹਨ

[ਸਰਦਾਰ ਦਰਬਾਰਾ ਸਿੰਘ]

ਲਾਲ ਜੀ ਨੇ ਬਤਾਈ ਹੈ । ਲੇਕਿਨ ਤੁਸੀਂ ਉਨ੍ਹਾਂ ਦੀ ਨੀਅਤ ਤੇ ਸ਼ਕ ਨਹੀਂ ਕਰ ਸਕਦੇ। ਉਨ੍ਹਾਂ ਨੇ ਆਪਣਾ ਪੂਰਾ ਜ਼ੋਰ ਲਗਾਇਆ । ਹਿੰਦ ਸਰਕਾਰ ਨੇ ਸਿੰਪੇਥੈਟਿਕ ਕੰਸਿਡਰੇਸ਼ਨ ਕੀਤੀ ਸੀ । ਤੁਸੀਂ ਅਗਲੀ ਫਸਲ ਤੇ ਤੋੜਾ ਪੂਰਾ ਨਹੀਂ ਕਰ ਸਕਦੇ । ਅੰਨ ਫਿਰ ਤੋੜੇ ਵਾਲੇ ਸੂਬਿਆਂ ਨੂੰ ਦੇਣਾ ਪਵੇਗਾ । ਆਲ ਇੰਡੀਆ ਪਾਲਿਸੀ ਦੇ ਮਾਤਹਿਤ ਖਸਾਰੇ ਵਾਲੇ ਸੂਬਿਆਂ ਦੇ ਲੋਕਾਂ ਦਾ ਪਾਲਣ ਪੋਸ਼ਨ ਕਰਨ ਲਈ ਅਨਾਜ ਦੇਣਾ ਪਵੇਗਾ । ਇਸ ਗੱਲ ਦਾ ਵੀ ਧਿਆਨ ਅਸਾਂ ਕਰਨਾ ਹੈ ।

ਇਸ ਲਈ ਸਟੇਟ ਟਰੇਡਿੰਗ ਦਾ ਜਿਹੜਾ ਮਸਲਾ ਅਜ ਸਾਡੇ ਸਾਹਮਣੇ ਆਇਆ ਹੈ ਇਸ ਵਿਚ ਕੀਮਤਾਂ ਨੂੰ ਘਟਾਉਣ ਦੇ ਨਾਲ ਨਾਲ ਜੇ ਕਰ ਬਾਹਰਲੇ ਸੂਬਿਆਂ ਨੂੰ ਅਨਾਜ ਭੇਜਣ ਬਾਰੇ, ਜਿਨ੍ਹਾਂ ਵਿਚ ਇਸ ਦਾ ਤੋੜਾ ਹੈ, ਖਸਾਰਾ ਹੈ, ਗੌਰ ਨਹੀਂ ਕਰਾਂਗੇ ਤਾਂ ਇਸ ਨਾਲ ਜਿਹੜੀ ਆਲ ਇੰਡੀਆਂ ਪਾਲਿਸੀ ਹੈ ਉਸ ਵਿਚ ਊਣਤਾਈਆਂ ਆਉਣਗੀਆਂ, ਤਰੁਟੀਆਂ ਆਉਣਗੀਆਂ ਔਰ ਇਸ ਦੇ ਨਾਲ ਕਿਸੇ ਸਟੇਜ ਉਤੇ, ਕਿਸੇ ਵਕਤ ਸਾਡੇ ਉਤੇ ਵੀ ਇਫੈਕਟ ਪੈ ਸਕਦਾ ਹੈ । ਇਸ ਚੀਜ਼ ਨੂੰ ਧਿਆਨ ਵਿਚ ਰਖਣਾ ਨਿਹਾਇਤ ਜ਼ਰੂਰੀ ਹੈ । ਠੀਕ ਹੈ ਕਿ ਤੁਹਾਡੇ ਵੱਲੋਂ ਇਸ ਗੱਲ ਦਾ ਜ਼ੋਰਦਾਰ ਆਰਗੂਮੈਂਟ ਦਿੱਤਾ ਜਾਂਦਾ ਹੈ ਕਿ ਪਿਛਲੇ ਸਮੇਂ ਵਿਚ ਜਿਹੜੀਆਂ ਜਿਨਸਾਂ ਦੀਆਂ ਕੀਮਤਾਂ ਵਧੀਆਂ ਹਨ ਉਨ੍ਹਾਂ ਦੇ ਕਾਰਨ ਅਸੀਂ ਉਸ ਪਾਸਿਓਂ ਉਠ ਕੇ ਇਸ ਪਾਸੇ ਬੈਠਾਏ ਗਏ ਹਾਂ ਲੇਕਿਨ ਮੈਂ ਇਹ ਗੱਲ ਬਿਲਾ ਕਿਸੇ ਝਿਜਕ ਦੇ ਕਹਿ ਸਕਦਾ ਹਾਂ ਕਿ ਜੇ ਤੁਹਾਡੀ ਇਸ ਮਸਲੇ ਉਤੇ ਲਿਊਕਵਾਰਮ ਔਰ ਇਨਡੀਸਾਈਸਿਵ ਪਾਲਿਸੀ ਰਹੀ ਤਾਂ ਜਲਦੀ ਹੀ ਤੁਹਾਨੂੰ ਵੀ ਇਧਰ ਆਉਣਾ ਪੈ ਜਾਵੇਗਾ (ਅੱਪੋਜ਼ੀਸ਼ਨ ਵੱਲੋਂ ਥੰਪਿੰਗ) ਪ੍ਰਾਈਸਿਜ਼ ਨੂੰ ਥਲੇ ਲਿਆਣ ਲਈ ਅਸੀਂ ਤੁਹਾਡੇ ਨਾਲ ਹਾਂ । ਇਸ ਵਿਚ ਕੋਈ ਸ਼ਕ ਵਾਲੀ ਗੱਲ ਨਹੀਂ ਲੇਕਿਨ ਆਪ ਦੀ ਜਾਣਕਾਰੀ ਵਾਸਤੇ ਮੈਂ ਅਰਜ਼ ਕਰਦਾ ਹਾਂ ਕਿ ਇਹ ਇਕ ਵਡਾ ਵਿਸ਼ੀਅਸ ਸਰਕਲ ਹੈ । ਕਨਜ਼ਿਊਮਰ ਔਰ ਪਰੋਡਿਊਸਰ ਦੇ ਦਰਮਿਆਨ ਜਿਹੜਾ ਪ੍ਰਾਈਸਿਜ਼ ਦਾ ਫ਼ਰਕ ਹੈ ਇਸ ਨੂੰ ਮਟਾਣਾ ਹੈ । ਪਰੋਡਿਊਸਰ ਆਪਣੀ ਜਿਨਸ ਦੀ ਵਧ ਤੋਂ ਵਧ ਕੀਮਤ ਚਾਹੁੰਦਾ ਹੈ— ਉਹ ਚਾਹੁੰਦਾ ਕਿ ਜਿਤਨੇ ਉਹ ਸਾਧਨ ਜੁਟਾਉਂਦਾ ਹੈ ਔਰ ਪਰੋਡਿਊਸ ਕਰਨ ਵਿਚ ਜਿਤਨੀ ਉਸ ਦੀ ਲਾਗਤ ਆਉਂਦੀ ਹੈ ਉਸ ਨੂੰ ਮੁਖ ਰਖਕੇ ਹੀ ਫੈਸਲਾ ਕੀਤਾ ਜਾਵੇ ਕਿ ਉਸ ਨੂੰ ਅਨਾਜ ਦੀ ਕੀ ਕੀਮਤ ਮਿਲਣੀ ਚਾਹੀਦੀ ਹੈ । ਜਿਵੇਂ ਆਪ ਨੇ ਫਰਮਾਇਆ ਕਿ ਸਰਕਾਰ ਨੇ $53\frac{1}{2}$ ਜਾਂ $57\frac{1}{2}$ ਰੁਪਏ ਜਿਹੜੀ ਕੀਮਤ ਫਿਕਸ ਕੀਤੀ ਸੀ ਇਹ ਥੋੜੀ ਸੀ ਕਿਉਂਕਿ ਉਸ ਨੂੰ ਬਾਜ਼ਾਰ ਵਿਚ ਹੁਣ ਜ਼ਿਆਦਾ ਭਾ ਦੇਣਾ ਪੈਂਦਾ ਹੈ । ਲੇਕਿਨ ਇਸ ਦੇ ਮੁਕਾਬਲੇ ਵਿਚ ਵਰਕਿੰਗ ਕਲਾਸ, ਲੇਬਰ ਔਰ ਜਿਹੜਾ ਨਾਨ ਪ੍ਰੋਡਿਊਸਰ ਹੈ ਉਹ ਚਾਹੁੰਦਾ ਹੈ ਕਿ ਉਸ ਨੂੰ ਘਟ ਤੋਂ ਘਟ ਭਾ ਉਤੇ ਚੀਜ਼ ਮਿਲੇ । ਇਹ ਵੀ ਠੀਕ ਹੈ ਕਿਉਂਕਿ ਮਹਿੰਗਾਈ ਹੈ ਪਰ ਉਸ ਦੀ ਕਮਾਈ ਦੇ ਸਾਧਨ ਤਾਂ ਉਹੀ ਹਨ । ਇਸ ਲਈ ਜ਼ਰੂਰੀ ਹੈ ਕਿ ਇਨ੍ਹਾਂ ਦੋਹਾਂ ਧਿਰਾਂ—ਪਰੋਡਿਊਸਰ ਔਰ ਕਨਜ਼ਿਊਮਰ ਦੀਆਂ ਜ਼ਰੂਰਤਾਂ ਨੂੰ ਮੁਖ ਰਖਕੇ ਹੀ ਫੈਸਲੇ ਕੀਤੇ ਜਾਣ ਔਰ ਐਸਾ ਇੰਤਜ਼ਾਮ ਕੀਤਾ ਜਾਵੇ ਕਿ ਪਰੋਡਿਊਸਰ ਨੂੰ ਵੀ ਤਸੱਲੀ ਰਹੇ ਔਰ ਕਨਜ਼ਿਊਮਰ ਨੂੰ ਵੀ ਜ਼ਿਆਦਾ ਭਾ ਤੇ ਚੀਜ਼ਾਂ ਨਾ ਮਿਲਣ ਬਲਕਿ ਸਸਤੇ ਭਾ ਤੇ ਮਿਲਣ । ਮੈਂ ਆਪ ਦੀ ਵਾਕਫੀਅਤ ਲਈ ਇਹ ਦਸਣਾ ਚਾਹੁੰਦਾ ਹਾਂ ਕਿ ਜਿਸ ਵਕਤ ਸਿੰਗਲ ਜ਼ੋਨ ਤੋੜਿਆ ਗਿਆ ਸੀ ਉਸ ਵੇਲੇ ਪੰਜਾਬ ਦੇ ਪ੍ਰੋਡਿਊਸਰਜ਼ ਨੇ ਇਸ ਮਕਸਦ ਲਈ ਪੂਰਾ ਦਬਾ ਪਾਇਆ ਕਿ ਇਸ ਜ਼ੋਨ ਨੂੰ ਤੋੜੋ ਤਾਕਿ ਅਸੀਂ ਉੱਤਰ ਪ੍ਰਦੇਸ਼ ਵਿਚ ਵੀ ਕਣਕ ਭੇਜ ਸਕੀਏ, ਕਿਉਂਕਿ ਇਸ ਤਰ੍ਹਾਂ ਸਾਨੂੰ ਪ੍ਰੋਡਿਊਸ ਦੀ ਕੀਮਤ ਜ਼ਿਆਦਾ ਮਿਲ ਸਕਦੀ ਹੈ । ਸੋ ਇਹ ਜ਼ੋਨ ਖੋਲ੍ਹ ਦਿੱਤਾ ਗਿਆ, ਸੋ ਉਸ ਦੇ ਨਤੀਜੇ ਦੇ ਤੌਰ ਤੇ ਕਈ ਮਾੜੇ ਅਸਰਾਤ ਹੋਏ ।

**ਕਾਮਰੇਡ ਜੰਗੀਰ ਸਿੰਘ ਜੋਗਾ** (ਮਾਨਸਾ) : ਆਨ ਏ ਪੁਆਇੰਟ ਆਫ ਆਰਡਰ, ਸਰ । ਕੀ ਸਰਦਾਰ ਦਰਬਾਰਾ ਸਿੰਘ ਜੀ ਕੋਈ ਅਜਿਹਾ ਮੈਮੋਰੈਂਡਮ ਹਾਊਸ ਵਿਚ ਪੇਸ਼ ਕਰ ਸਕਦੇ ਹਨ ਜਿਹੜਾ ਇਨ੍ਹਾਂ ਨੂੰ ਕਿਸਾਨਾਂ ਨੇ ਦਿੱਤਾ ਹੋਵੇ ਔਰ ਜਿਸ ਵਿਚ ਇਹ ਮੰਗ ਕੀਤੀ ਗਈ ਹੋਵੇ ਕਿ ਸਿੰਗਲ ਜ਼ੋਨ ਨੂੰ ਤੋੜ ਦਿਓ ?

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ । ਆਪ ਆਪਣੀ ਸਪੀਚ ਵਿਚ ਕਹਿ ਲੈਣਾ । (This is no Point of Order. The hon. Member may speak on this point in his speech.)

**ਸਰਦਾਰ ਦਰਬਾਰਾ ਸਿੰਘ** : ਕਮਿਊਨਿਸਟ ਕਿਸਾਨ ਦੀ ਤਾਰੀਫ਼ ਅਲਗ ਹੋਵੇ ਤਾਂ ਦੂਜੀ ਬਾਤ ਹੈ ਪਰ ਮੇਰੇ ਦੋਸਤ ਨੂੰ ਪਤਾ ਹੋਵੇਗਾ ਕਿ ਜਾਲੰਧਰ ਵਿਚ ਇਕ ਬਹੁਤ ਭਾਰੀ ਕਾਨਫਰੰਸ ਹੋਈ— ਫਾਰਮਰਜ਼ ਫੋਰਮ ਦੀ ਇਹ ਮੀਟਿੰਗ ਸੀ । ਉਸ ਵਿਚ ਸੈਂਟਰ ਦੇ ਖ਼ੁਰਾਕ ਮੰਤਰੀ ਵੀ ਗਏ ਔਰ ਉਨ੍ਹਾਂ ਦੇ ਸਾਹਮਣੇ ਜ਼ੋਰਦਾਰ ਲਫ਼ਜ਼ਾਂ ਵਿਚ ਇਹ ਮੰਗ ਕੀਤੀ ਗਈ ਕਿ ਚੂੰਕਿ ਸਾਨੂੰ ਪੰਜਾਬ ਵਿਚ ਫੂਡਗਰੇਨਜ਼ ਦੀਆਂ ਕੀਮਤਾਂ ਬਹੁਤ ਘਟ ਮਿਲਦੀਆਂ ਹਨ ਇਸ ਲਈ ਜ਼ੋਨ ਨੂੰ ਵਧਾ ਦਿੱਤਾ ਜਾਵੇ । ਸੋ ਕਹਿਣ ਦਾ ਮਤਲਬ ਇਹ ਹੈ ਕਿ ਪਰੈਜ਼ੈਂਟ ਪ੍ਰੋਪਰਾਈਟਰ ਦੇ ਹਿੱਤਾਂ ਦੀ ਰਾਖੀ ਕਰਨਾ ਵੀ ਨਿਹਾਇਤ ਜ਼ਰੂਰੀ ਹੈ । ਬਾਕੀ ਜਿਹੜੀ ਮੈਮੋਰੈਂਡਮ ਵਾਲੀ ਗੱਲ ਜੋਗਾ ਜੀ ਨੇ ਪੁਛੀ ਹੈ ਜੇ ਲੋੜ ਪਈ ਤਾਂ ਉਸ ਬਾਰੇ ਵੀ ਚਾਨਣਾ ਪਾ ਦਿੱਤਾ ਜਾਇਗਾ । ਪਰ ਸਾਰੀਆਂ ਚੀਜ਼ਾਂ ਦਾ ਬੰਧੇਜ ਕਰਨਾ ਲਾਜ਼ਮੀ ਹੈ ਔਰ ਉਸ ਲਈ ਸਾਧਨ ਅਪਣਾਉਣੇ ਚਾਹੀਦੇ ਹਨ ।

ਇਕ ਗੱਲ ਤਾਂ ਇਹ ਹੈ ਕਿ ਅਨਾਜ ਬਹੁਤ ਸਾਰਾ ਚੂਹੇ ਖਰਾਬ ਕਰ ਦਿੰਦੇ ਹਨ । ਸਟੋਰੇਜ ਵਿਚ, ਖੇਤਾਂ ਵਿਚ ਚੂਹੇ ਬਹੁਤ ਖਰਾਬੀ ਕਰਦੇ ਹਨ । ਉਸ ਦਾ ਏਕੂਮੂਲੇਟਿਵ ਈਫੈਕਟ ਪੈਂਦਾ ਹੈ । ਆਂਕੜੇ ਦਸਦੇ ਹਨ ਕਿ ਸਾਡੇ ਸੂਬੇ ਵਿਚ 9% ਅਨਾਜ ਚੂਹਿਆਂ ਕਰਕੇ ਨਾਸ ਹੁੰਦਾ ਹੈ । ਅਗਰ ਇਸ ਦਾ ਪ੍ਰਬੰਧ ਕਰ ਲਿਆ ਜਾਵੇ ਤਾਂ ਕਾਫ਼ੀ ਸਮਸਿਆ ਸੁਲਝ ਸਕਦੀ ਹੈ । ਕੋਆਪਰੇ-ਟਿਵ ਸਟੋਰਜ਼ ਪਿੰਡ ਪਿੰਡ ਵਿਚ ਖ਼ੋਲੇ ਜਾਣੇ ਚਾਹੀਦੇ ਹਨ । ਲੋਕਾਂ ਨੂੰ ਪਿੰਡਾਂ ਵਿਚ ਕਰਜ਼ੇ ਦਿਓ ਔਰ ਉਨ੍ਹਾਂ ਨੂੰ ਪਿੰਡਾਂ ਵਿਚ ਕੋਆਪਰੇਟਿਵ ਸਟੋਰ ਖੋਲਣ ਲਈ ਪਰੇਰੋ । ਤਾਂ ਕਿ ਜਿਸ ਵਕਤ ਉਥੇ ਅਨਾਜ ਦੀ ਲੋੜ ਪਵੇ ਨਜ਼ਦੀਕ ਤੋਂ ਨਜ਼ਦੀਕ ਔਰ ਘਟ ਤੋਂ ਘਟ ਕੀਮਤ ਤੇ ਲੋਕ ਖਰੀਦ ਸਕਣ । ਇਸੇ ਤਰ੍ਹਾਂ ਛੋਟੇ ਔਰ ਬੜੇ ਸ਼ਹਿਰਾਂ ਵਿਚ ਵੀ ਸਟੋਰੇਜ ਦੀਆਂ ਸਕੀਮਾਂ ਬਣਾਕੇ ਅੰਨ ਇਕੱਠਾ ਕਰੋ ਤਾਂਕਿ ਲੋਕਾਂ ਨੂੰ ਸਸਤੇ ਭਾ ਤੇ ਮਿਲੇ ਅਤੇ ਤਕਲੀਫ਼ ਨਾ ਹੋਵੇ । ਪਰੋਡਿਊਸਰ ਔਰ ਕਨਜ਼ਿਊਮਰ ਦੀ ਖਰਚ ਸ਼ਕਤੀ ਨੂੰ ਹਮੇਸ਼ਾਂ ਧਿਆਨ ਵਿਚ ਰਖਨਾ ਚਾਹੀਦਾ ਹੈ । ਪਰੋਡਿਊਸਰ ਦੀ ਜਿਹੜੀ ਜਿਨਸ ਹੈ ਉਸ ਦਾ ਭਾ ਉਸ ਦੇ ਸਾਧਨਾਂ ਨੂੰ ਮੁਖ ਰਖਕੇ ਰਿਮੂਨਰੇਟਿਵ ਨਿਸ਼ਚਿਤ ਕੀਤਾ ਜਾਣਾ ਚਾਹੀਦਾ ਹੈ ਔਰ ਇਸ ਦੇ ਨਾਲ ਹੀ ਜ਼ਰੂਰਤ ਹੈ ਕਿ ਜਿਹੜਾ ਵਰਕਰ ਔਰ ਨਾਨ-ਪਰੋਡਿਊਸਰ ਤਬਕਾ ਹੈ ਉਸ ਨੂੰ ਕੀਮਤਾਂ ਸਟੇਬਿਲਾਈਜ਼ ਕਰਨ ਦੀ ਖਾਤਰ ਸਬਸੀਡਾਈਜ਼ਡ ਰੇਟਸ ਉਤੇ ਅਨਾਜ ਮੁਹੱਯਾ ਕੀਤਾ ਜਾਵੇ । ਇਸ ਤੋਂ ਇਲਾਵਾ ਜਿਹੜਾ ਸਰਪਲਸ ਅਨਾਜ ਬਾਹਰੋਂ ਦੂਜੀਆਂ ਸਟੇਟਸ ਨੂੰ ਭੇਜਿਆ ਜਾਣਾ ਹੈ ਉਹ "ਸਟੇਟ ਟੂ ਸਟੇਟ" ਲੈਵਲ ਤੇ ਹੋਵੇ । ਇਸ ਵਿਚ ਤੁਸੀਂ ਸੈਂਟਰ ਦੀ ਸਰਕਾਰ ਨੂੰ ਕਹਿ ਸਕਦੇ ਹੋ ਕਿ ਜਿਹੜਾ ਮੁਨਾਫ਼ਾ ਉਨ੍ਹਾਂ ਨੇ ਲੈਣਾ ਹੈ ਤੁਹਾਨੂੰ ਵੀ ਉਸ ਵਿਚੋਂ ਹਿੱਸਾ ਮਿਲਣਾ ਚਾਹੀਦਾ ਹੈ । ਉਹ ਪੈਸਾ ਤੁਸੀਂ ਡਿਵੈਲਪਮੈਂਟ ਦੇ ਕੰਮ ਉਤੇ ਲਗਾ ਸਕਦੇ ਹੋ । ਉਸ ਦਾ ਦੂਸਰਾ ਆਲਟਰ-ਨੇਟਿਵ ਇਹ ਹੈ ਕਿ ਇਸੇ ਮੁਨਾਫ਼ੇ ਵਾਲੇ ਪੈਸੇ ਨਾਲ ਹੀ ਤੁਸੀਂ ਵਰਕਰਜ਼ ਔਰ ਨਾਨ ਪਰੋਡਿਊਸਰ ਨੂੰ ਆਪਣੀ ਸਟੇਟ ਵਿਚ ਸਬਸਿਡਾਈਜ਼ਡ ਰੇਟਸ ਉਤੇ ਅਨਾਜ ਦੇ ਸਕਦੇ ਹੋ ਤਾਂਕਿ ਉਨ੍ਹਾਂ ਨੂੰ ਵੀ ਜ਼ਿਆਦਾ ਭਾ ਨਾ ਦੇਣਾ ਪਵੇ ।

[ਸਰਦਾਰ ਦਰਬਾਰਾ ਸਿੰਘ]

ਖ਼ੁਰਾਕ ਮੰਤਰੀ ਜੀ ਨੇ ਬੜੇ ਜ਼ੋਰਦਾਰ ਸ਼ਬਦਾਂ ਵਿਚ ਸਟਾਕਿਸਟਾਂ ਨੂੰ ਕਿਹਾ ਸੀ ਕਿ ਜਿਤਨਾ ਵੀ ਤੁਹਾਡੇ ਪਾਸ ਸਟਾਕ ਹੈ ਉਹ 31 ਮਾਰਚ ਤਕ ਮੰਡੀਆਂ ਵਿਚ ਪੁਚਾ ਦਿਓ । ਮੇਰੀ ਅਰਜ਼ ਇਹ ਹੈ ਕਿ ਸ਼ਾਇਦ ਕਿਸਾਨ ਪਾਸ, ਜੋ ਪਿੰਡ ਵਿਚ ਬੈਠਾ ਹੈ, ਲੀਨ ਮੰਥਜ਼ ਵਾਸਤੇ ਆਪਣੀ ਲੋੜ ਲਈ ਕੁਝ ਸਟਾਕ ਹੋਵੇ ਲੇਕਿਨ ਜੇ ਬੇਨਾਮੀ ਸਟਾਕ ਟਰੇਡਰਜ਼ ਤੋਂ ਪੈਸੇ ਲੈ ਕੇ, ਉਸਨੇ ਆਪਣੇ ਪਾਸ ਰਖਿਆ ਹੋਇਆ ਹੋਵੇ ਇਸ ਚੀਜ਼ ਨੂੰ ਜ਼ਰੂਰ ਵੇਖ ਲੈਣਾ ਕਿਉਂਕਿ ਕਿਧਰੇ ਉਹ ਵਚਾਰਾ ਐਵੇਂ ਹੀ ਨਾ ਮਾਰਿਆ ਜਾਵੇ— ਮਾਲ ਟਰੇਡਰ ਦਾ ਹੋਵੇ ਔਰ ਪਕੜਿਆ ਉਹ ਜਾਵੇ । ਜਿਹੜਾ ਅਨਨੈਸੇਸਰੀ ਸਟਾਕ ਲੋਕਾਂ ਨੇ ਪਰਾਫੀਟੀਅਰਿੰਗ ਵਾਸਤੇ ਜਮ੍ਹਾਂ ਕੀਤਾ ਹੋਇਆ ਹੈ ਉਸ ਉਤੇ ਸਖ਼ਤੀ ਨਾਲ ਹੱਥ ਪਾਇਆ ਜਾਣਾ ਚਾਹੀਦਾ ਹੈ। (ਘੰਟੀ ਦੀ ਆਵਾਜ਼) ਅਸੀਂ ਚਾਹੁੰਦੇ ਹਾਂ ਕਿ ਕਿਸਾਨ ਦਾ ਵੀ ਹੱਥ ਸੌਖਾ ਹੋਵੇ, ਕਨਜ਼ਿਊਮਰ ਵੀ ਸੁਖ ਦਾ ਸਾਹ ਲਵੇ ਔਰ ਗੌਰਮਿੰਟ ਕੋਲ ਵੀ ਪੂਰਾ ਸਟਾਕ ਹੋਵੇ । ਪ੍ਰਾਈਸਿਜ਼ ਥੱਲੇ ਆਉਣ। ਇਨ੍ਹਾਂ ਚੀਜ਼ਾਂ ਵਾਸਤੇ, ਜਿਵੇਂ ਆਪ ਨੇ ਫਰਮਾਇਆ ਹੈ, ਤੁਹਾਡੀ ਇਨਟੈਨਸ਼ਨ ਬੜੀ ਕਲੀਅਰ ਹੈ, ਸਪਿਰਿਟ ਬੜੀ ਕਲੀਅਰ ਹੈ(ਵਿਘਨ)। ਇਥੇ ਫਾਈਨੈਂਸ ਸੈਕਰੇਟਰੀ ਦੇ ਮੈਮੋਰੈਂਡਮ ਔਰ ਗਵਰਨਰ ਸਾਹਿਬ ਦੇ ਐਡਰੈਸ ਵਿਚੋਂ ਪੜ੍ਹਕੇ ਗੱਲਾਂ ਸੁਣਾਈਆਂ ਗਈਆਂ । ਪਰ ਜਿਹੜਾ ਇਕ ਲਫ਼ਜ਼ ਹੈ ਉਸ ਨੂੰ ਕਢ ਕੇ ਰੈਵੋਲਿਊਸ਼ਨਰੀ ਸਟੈਪ ਲਿਆਉਣਾ ਚਾਹੁੰਦਾ ਹੈ । ਪਾਰਸ਼ਲ ਦਾ ਲਫ਼ਜ਼ ਵਿਚੋਂ ਕਢ ਛਡੋ । ਇਹ ਜਿਹੜਾ ਹਾਫ਼ ਹਾਰਟਿਡ ਮੇਈਯਰ ਹੈ ਇਹ ਤੁਹਾਨੂੰ ਕਿਧਰੇ ਨਹੀਂ ਲੈਜਾ ਸਕਦਾ । ਇਹ ਤੁਹਾਨੂੰ ਇਥੇ ਹੀ ਲੈ ਆਵੇਗਾ ਜਿਥੇ ਅਜ ਅਸੀਂ ਬੈਠੇ ਹਾਂ। (ਘੰਟੀ) ਮੈਂ ਸਿਰਫ਼ ਦੋ ਮਿਨਟ ਵਿਚ ਖਤਮ ਕਰਦਾ ਹਾਂ । ਪਰੋਡਿਊਸਰ ਬਾਰੇ ਸਰਦਾਰ ਉਜੱਲ ਸਿੰਘ ਜੀ ਦੀ ਕਮੇਟੀ ਬਣੀ ਸੀ ਜਿਹੜੇ ਹੁਣ ਮਦਰਾਸ ਦੇ ਗਵਰਨਰ ਹਨ । ਉਨ੍ਹਾਂ ਨੇ ਇਕ ਅੰਦਾਜ਼ਾ ਲਗਾਇਆ ਸੀ ਕਿ 22 ਰੁਪਏ 56 ਪੈਸੇ ਮਣ ਦੇ ਪਰੋਡਿਊਸਰ ਨੂੰ ਮਿਲਣੇ ਚਾਹੀਦੇ ਹਨ, ਪਰ ਹੁਣ ਸਾਧਨ ਹੋਰ ਮਹਿੰਗੇ ਹੋ ਗਏ ਹਨ । ਜਿਤਨੀ ਦੇਰ ਕਿਸਾਨ ਨੂੰ ਪੈਦਾਵਾਰ ਕਰਨ ਦੇ ਸਸਤੇ ਸਾਧਨ ਨਹੀਂ ਮਿਲਦੇ ਪਰੋ-ਡਿਊਸਰ ਅਜ ਦੀ ਕੀਮਤ ਉਤੇ ਹੀ ਪਰੋਡਿਊਸ ਕਰਦਾ ਰਹੇਗਾ ਜਿਸ ਦਾ ਨਤੀਜਾ ਇਹ ਹੋਵੇਗਾ ਕਿ ਕਨਜ਼ਿਊਮਰ ਨੂੰ ਜ਼ਿਆਦਾ ਕੀਮਤ ਦੇਣੀ ਪਵੇਗੀ । ਇਸ ਕਰਕੇ ਕਿਸਾਨ ਨੂੰ ਸਰਕਾਰ ਦੀ ਤਰਫ਼ੋਂ ਪੈਦਾਵਾਰ ਸਸਤੀ ਕਰਨ ਵਾਸਤੇ ਮੁਨਾਸਬ ਮੈਟੀਰੀਅਲ ਦਿੱਤਾ ਜਾਣਾ ਚਾਹੀਦਾ ਹੈ । ਇਸ ਦੇ ਨਾਲ ਹੀ ਤੁਹਾਨੂੰ ਕਰਾਪ ਪਲੈਨਿੰਗ ਕਰਨੀ ਪਵੇਗੀ । ਅਗਰ ਕਿਸਾਨ ਨੂੰ ਮੁਨਾਸਬ ਕੀਮਤ ਨਾ ਮਿਲੀ ਤਾਂ ਉਹ ਕਮਰਸ਼ਲ ਕਰਾਪਸ ਵੱਲ ਚਲਾ ਜਾਏਗਾ— ਇਸ ਨਾਲ ਅਨਾਜ ਦਾ ਤੋੜਾ ਹੋ ਜਾਵੇਗਾ ਔਰ ਕੀਮਤਾਂ ਵਧਦੀਆਂ ਜਾਣਗੀਆਂ । ਇਸ ਕਰਕੇ ਉਸ ਨੂੰ ਮੀਨਜ਼ ਆਫ਼ ਪਰੋਡਕਸ਼ਨ ਔਰ ਇੰਪਲੀਮੈਂਟਸ ਫ਼ੌਰੀ ਤੌਰ ਤੇ ਸਸਤੇ ਮਿਲਣੇ ਜ਼ਰੂਰੀ ਹਨ । ਜੇ ਤੁਸੀਂ ਉਨ੍ਹਾਂ ਨੂੰ ਵੇਲੇ ਸਿਰ ਉਨ੍ਹਾਂ ਦੀ ਜਰੂਰਤ ਦੀਆਂ ਚੀਜ਼ਾਂ ਸਸਤੇ ਭਾ ਤੇ ਨਹੀਂ ਦੇਵੋਗੇ ਤਾਂ ਉਹ ਪਰੋਡਕਸ਼ਨ ਕਿਵੇਂ ਵਧਾ ਸਕਣਗੇ ਅਤੇ ਸਸਤੇ ਭਾ ਤੇ ਕਿਵੇਂ ਦੇ ਸਕਣਗੇ ? ਇਸੇ ਤਰ੍ਹਾਂ ਕਿਸਾਨ ਤੇ ਜੋ ਟੈਕਸ ਹਨ ਉਹ ਸਾਰੇ ਇਕ ਥਾਂ ਕਰ ਦਿਉ । ਹਾਲੇ ਤਾਂ ਕਿਤੇ ਮਾਲੀਆ ਹੈ, ਕਿਤੇ ਸਰਚਾਰਜ ਹੈ, ਕਿਤੇ ਬੈਟਰਮੈਂਟ ਲੈਵੀ । ਇਨ੍ਹਾਂ ਸਭ ਨੂੰ ਇਕ ਕਰ ਦਿਉ ਤਾਂ ਜੋ ਉਸ ਨੂੰ ਪਤਾ ਲਗੇ ਕਿ ਉਸ ਨੇ ਕੀ ਦੇਣਾ ਹੈ । ਬੈਟਰਮੈਂਟ ਲੈਵੀ ਬਾਰੇ ਗੱਲ ਕੀਤੀ ਹੈ ਇਨ੍ਹਾਂ ਨੇ, ਦਰਬਾਰਾ ਸਿੰਘ ਕਮੇਟੀ ਦਾ ਵੀ ਜ਼ਿਕਰ ਕਰਦੇ ਹਨ । ਕਹਿੰਦੇ ਹਨ ਕਿ 33 ਕਰੋੜ ਰੁਪਿਆ ਮਾਫ਼ ਕਰ ਰਹੇ ਹਾਂ । ਠੀਕ ਹੈ ਜੋ ਮਰਜ਼ੀ ਹੈ ਕਰੋ ਪਰ ਐਟ ਦੀ ਕੌਸਟ ਆਫ਼ ਡਿਵੈਲਪ-ਮੈਂਟ ਨਾ ਹੋਵੇ, ਇਹ ਦੇਖ ਲੈਣਾ । ਇਸ ਵੇਲੇ ਮੈਂ ਇਤਨੀ ਅਰਜ਼ ਕਰਨੀ ਹੈ ਕਿ ਅਜ ਦੇ ਹਾਲਾਤ ਵਿਚ ਸਟੇਟ ਟਰੇਡਿੰਗ ਨਿਹਾਇਤ ਜ਼ਰੂਰੀ ਹੈ । ਅਗਰ ਪਹਿਲੀ ਸਰਕਾਰ ਨਹੀਂ ਕਰ

ਸਕੀ ਤਾਂ ਤੁਸੀਂ ਕਰ ਲਉ, ਅਸੀਂ ਪੂਰੀ ਪੂਰੀ ਕੋਅਪਰੇਸ਼ਨ ਦਿਆਂਗੇ, ਹਾਫ ਹਾਰਟਡ ਮੈਯਰਜ਼ ਨਾਲ ਨਾ ਤੇ ਕੰਮ ਹੀ ਚਲਣਾ ਹੈ ਤੇ ਨਾ ਹੀ ਉਸ ਲਈ ਅਸੀਂ ਕੋਅਪਰੇਸ਼ਨ ਦੇਣੀ ਹੈ। (ਤਾੜੀਆਂ) ਜਰਨੈਲ ਸਾਹਿਬ ਨੇ ਆਪਣੀ ਪਾਲੀਸੀ ਡਿਕਲੇਅਰ ਕੀਤੀ ਹੈ ਕਿ ਇਤਨੇ ਮਿਲੀਅਨ ਟਨ ਪਰੋਡਕਸ਼ਨ ਕਰਨੀ ਹੈ। ਬੜੀ ਚੰਗੀ ਗੱਲ ਹੈ, ਇਸ ਲਈ ਤੁਸੀਂ ਪਰੋਗਰਾਮ ਬਣਾਉ, ਸਾਥੋਂ ਪੁਛੋਗੇ ਤਾਂ ਅਸੀਂ ਤੁਹਾਨੂੰ ਕਨਸਟਰਕਟਿਵ ਪਰੋਪੋਜ਼ਲਜ਼ ਦਿਆਂਗੇ, ਤਾਂ ਜੋ ਸਟੇਟ ਵਧ ਤੋਂ ਵਧ ਤਰੱਕੀ ਕਰੇ। ਪੰਜਾਬ ਅਨਾਜ ਦੇ ਲਿਹਾਜ਼ ਨਾਲ ਮੁਲਕ ਦੀ ਗਰੇਨਰੀ ਹੈ, ਸਰਪਲਸ ਹੈ। ਇਸ ਨੇ ਦੂਜੇ ਸੂਬਿਆਂ ਨੂੰ ਅਨਾਜ ਦੇਣਾ ਹੈ। ਇਸ ਲਈ ਵਧ ਤੋਂ ਵਧ ਕੋਸ਼ਿਸ਼ ਕਰੇ।

ਪਹਿਲਾਂ ਪੰਜਾਬ ਵਿਚ ਕੋਈ 25-26 ਲੱਖ ਏਕੜ ਜ਼ਮੀਨ ਕੱਲਰ ਹੇਠ ਸੀ, ਹੁਣ ਵੀ 18-20 ਲੱਖ ਏਕੜ ਵਾਟਰ—ਲਾਗਡ ਹੈ। ਇਸ ਨੂੰ ਠੀਕ ਕਰਨ ਤੇ 50—55 ਕਰੋੜ ਰੁਪਿਆ ਖ਼ਰਚ ਕਰਨਾ ਪਵੇਗਾ। ਉਹ ਕਿਸਾਨ ਜਿਸ ਦੀ ਜ਼ਮੀਨ ਕੱਲਰ ਹੇਠ ਹੈ ਤੁਹਾਨੂੰ ਕੀ ਪਰੋਡਕਸ਼ਨ ਦੇ ਸਕਦਾ ਹੈ। ਉਸ ਦੀ ਮਦਦ ਕਰੋ। ਸਟੇਟ ਟਰੇਡਿੰਗ ਪੂਰੀ ਤਰ੍ਹਾਂ ਕਰੋ। ਇਨ੍ਹਾਂ ਸ਼ਬਦਾਂ ਨਾਲ ਮੈਂ ਉਸ ਰੈਜ਼ੋਲਿਊਸ਼ਨ ਦੀ ਤਾਈਦ ਕਰਦਾ ਹਾਂ ਜੋ ਪੰਡਤ ਮੋਹਨ ਲਾਲ ਜੀ ਨੇ ਮੂਵ ਕੀਤਾ ਹੈ। (ਤਾੜੀਆਂ)

**ਕਾਮਰੇਡ ਭਾਨ ਸਿੰਘ ਭੌਰਾ** : (ਭਦੌੜ—ਐਸ. ਸੀ.) ਡਿਪਟੀ ਸਪੀਕਰ ਸਾਹਿਬ, ਪੰਡਤ ਮੋਹਨ ਲਾਲ ਜੀ ਨੇ ਜੋ ਮਤਾ ਪੇਸ਼ ਕੀਤਾ ਹੈ ...... (ਵਿਘਨ) ਮੈਨੂੰ ਬੜੀ ਖੁਸ਼ੀ ਹੈ ਕਿ ਇਨ੍ਹਾਂ ਨੂੰ ਹੁਣ ਸੂਰਤ ਆ ਗਈ ਹੈ ਪਰ ਆਈ ਹੈ ਉਧਰ ਜਾ ਕੇ। (ਤਾੜੀਆਂ) (ਵਿਘਨ) ਜਿਹੜੀ ਗੱਲ ਅਸੀਂ ਉਥੋਂ ਕਿਹਾ ਕਰਦੇ ਸੀ ਉਸ ਨੂੰ ਇਨ੍ਹਾਂ ਨੇ ਉਸ ਵੇਲੇ ਨਹੀਂ ਸਮਝਿਆ ਹੁਣ ....।

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਚੇਅਰ ਨੂੰ ਐਡਰੈਸ ਕਰੋ ਉਨ੍ਹਾਂ ਨੂੰ ਡਾਇਰੈਕਟਲੀ ਨਾ ਐਡਰੈਸ ਕਰੋ। ਇਹ ਮਿਹਣੇ ਕਮਿਹਣੇ ਛੱਡੋ।(The hon. Member should addresss the Chair and should not address the other hon. Members directly. The hon. Members should not cast aspersions on each other.) (ਵਿਘਨ)

**ਕਾਮਰੇਡ ਭਾਨ ਸਿੰਘ ਭੌਰਾ** : ਮੈਂ ਇਨ੍ਹਾਂ ਨੂੰ ਆਪ ਦੇ ਜ਼ਰੀਏ ਕਹਿ ਰਿਹਾ ਹਾਂ ਕਿ ਇਹ ਇਨ੍ਹਾਂ ਨੇ ਬੜੀ ਚੰਗੀ ਗੱਲ ਕੀਤੀ ਹੈ ਜਿਸ ਲਈ ਕਿ ਕਮਿਊਨਿਸਟ ਪਾਰਟੀ ਬਹੁਤ ਦੇਰ ਤੋਂ ਜ਼ੋਰ ਲਾਉਂਦੀ ਆ ਰਹੀ ਸੀ। ਅਸੀਂ ਸਟੇਟ ਟਰੇਡਿੰਗ ਦੇ ਹਕ ਵਿਚ ਕਾਂਗਰਸ ਸਰਕਾਰ ਪਾਸ ਮੈਮੋਰੈਂਡਮ ਦਿੰਦੇ ਆਏ ਹਾਂ। ਤੁਹਾਨੂੰ ਯਾਦ ਹੋਵੇਗਾ ਕਿ 13 ਸਤੰਬਰ, 1963 ਨੂੰ ਸਾਰੇ ਹਿੰਦੁਸਤਾਨ ਦੇ ਲੋਕਾਂ ਨੇ 70 ਮਣ ਪੱਕੇ ਕਾਗਜ਼ ਤੇ ਆਪਣੇ ਦਸਤਖਤ ਕਰਕੇ ਇਨ੍ਹਾਂ ਦਾ ਧਿਆਨ ਸਟੇਟ ਟਰੇਡਿੰਗ ਦੀ ਜ਼ਰੂਰਤ ਦੇ ਵਲ ਦਿਵਾਇਆ ਸੀ (ਵਿਘਨ) ਇਨ੍ਹਾਂ ਨੂੰ ਦਸਣ ਲਈ ਕਿ ਲੋਕ ਭੁੱਖੇ ਮਰ ਰਹੇ ਹਨ, ਕੀਮਤਾਂ ਬਹੁਤ ਵਧ ਗਈਆਂ ਹਨ, ਇਨ੍ਹਾਂ ਨੂੰ ਚੈਕ ਕਰੋ ...

**ਸ਼੍ਰੀ ਡਿਪਟੀ ਸਪੀਕਰ** : ਭੌਰਾ ਸਾਹਿਬ, ਮੇਰੇ ਵਲ ਮੂੰਹ ਕਰੋ। (The Hon. Member should address the Chair.)

**ਕਾਮਰੇਡ ਭਾਨ ਸਿੰਘ ਭੌਰਾ** : ਪਰ ਇਨ੍ਹਾਂ ਦੇ ਕੰਨ ਤੇ ਜੂੰ ਨਾ ਰੀਂਘੀ। ਜਨਤਾ ਦੀ ਲਹਿਰ ਚਲਦੀ ਰਹੀ, ਮਜ਼ਦੂਰਾਂ ਭੁਖ ਹੜਤਾਲਾਂ ਕੀਤੀਆਂ ਪਰ ਉਦੋਂ ਇਨ੍ਹਾਂ ਨੂੰ ਸਾਡੀ ਗੱਲ ਕਿ ਸਟੇਟ ਟਰੇਡਿੰਗ ਹੋਣੀ ਚਾਹੀਦੀ ਹੈ, ਚੰਗੀ ਨਹੀਂ ਸੀ ਲਗਦੀ। ਅਸੀਂ ਦਿੱਲੀ ਅੰਦਰ ਭੁਖ ਹੜਤਾਲ

[ਕਾਮਰੇਡ ਭਾਨ ਸਿੰਘ ਭੌਰਾ]

ਕੀਤੀ । ਇਹ ਉਦੋਂ ਵਜ਼ੀਰ ਸਨ । ਇਹ ਸਾਡੇ ਪਾਸ ਆਏ ਕਿ ਭੁਖ ਹੜਤਾਲ ਨਾ ਕਰੋ । ਅਸੀਂ ਕਿਹਾ ਕਿ ਸਟੇਟ ਟਰੇਡਿੰਗ ਕਰੋ ਗਰੀਬਾਂ ਦੇ ਮਸਲੇ ਹਲ ਹੋ ਜਾਣਗੇ ਪਰ ਇਹ ਨਾ ਮੰਨੇ । ਸਰਦਾਰ ਦਰਬਾਰਾ ਸਿੰਘ ਜੀ ਨੇ ਕਿਹਾ ਅਸੀਂ ਹੱਕ ਵਿਚ ਹਾਂ । ਅਸੀਂ ਕਿਹਾ ਕਿ ਫਿਰ ਕੈਬਨਿਟ ਜਾਵੇ ਤੇ ਉਨ੍ਹਾਂ ਨੂੰ ਕਹੇ ਪਰ ਇਨ੍ਹਾਂ ਨੇ ਲੋਕਾਂ ਦੀ ਤਕਲੀਫ ਤੋਂ ਕਬੂਤਰ ਵਾਂਗ ਅਖਾਂ ਬੰਦ ਕਰ ਲਈਆਂ, ਉਥੇ ਕੋਈ ਗੱਲ ਨਾ ਕੀਤੀ । ਉਹ ਅਖਾਂ ਹੁਣ ਲੋਕਾਂ ਨੇ ਖੋਲ੍ਹ ਦਿੱਤੀਆਂ ਹਨ । ਹੁਣ ਕਹਿੰਦੇ ਹਨ ਕਿ ਸਟੇਟ ਟਰੇਡਿੰਗ ਲਾਜ਼ਮੀ ਹੈ ਜਦ ਕਿ ਕੀਮਤਾਂ ਹਦ ਤੋਂ ਵਧ ਗਈਆਂ ਹਨ । ਇਸ ਦੇ ਜ਼ਿੰਮੇਦਾਰ ਕੌਣ ਹਨ । ਇਹੀ ਲੋਕ ਹਨ ਜੋ ਇਨ੍ਹਾਂ ਦੇ ਵਧਾਉਣ ਵਿਚ ਸਹਾਈ ਹੋਏ........

**ਸ੍ਰੀ ਡਿਪਟੀ ਸਪੀਕਰ** : ਮੈਂ ਹਾਊਸ ਅਗੇ ਦਰਖਾਸਤ ਕਰਨੀ ਹੈ ਕਿ ਅਸੀਂ ਪਿਛਲੇ ਦੋ ਦਿਨਾਂ ਵਿਚ ਇਸ ਕਿਸਮ ਦੀਆਂ ਤਕਰੀਰਾਂ ਤੋਂ ਰਜ ਗਏ ਹਾਂ (ਤਾੜੀਆਂ) ਹੁਣ ਜੋ ਤਕਰੀਰਾਂ ਹੋਣ ਉਹ ਰੈਜ਼ੂਲੇਉਸ਼ਨ ਤੇ ਰੈਲੇਵੈਂਟ ਹੋਣ ਤਾਂ ਕਿ ਹਾਊਸ ਦੇ ਕੀਮਤੀ ਵਕਤ ਨੂੰ ਕੌਮ ਦੇ ਭਲੇ ਲਈ ਠੀਕ ਤਰ੍ਹਾਂ ਯੂਟੀਲਾਈਜ਼ ਕਰ ਸਕੀਏ । (I would request the House that we are fed up with the speeches being delivered in the House for the last two days (thumping). Now the speeches should be relevant to the Resolution so that the valuable time of the House be utilized for the nation in a better way.)

**ਕਾਮਰੇਡ ਭਾਨ ਸਿੰਘ ਭੌਰਾ** : ਡਿਪਟੀ ਸਪੀਕਰ ਸਾਹਿਬ, ਜੋ ਫੂਡ ਦਾ ਰੀਵਿਊ ਆਇਆ ਹੈ ਉਸ ਵਿਚ ਸੈਂਟਰਲ ਗਵਰਨਮੈਂਟ ਨੇ ਕਿਹਾ ਹੈ ਕਿ ਅਗਲੇ ਸਾਲ ਬੜੀ ਮੁਸ਼ਕਿਲ ਹੋਵੇਗੀ, ਹਾਲਤ ਖਰਾਬ ਹੋਵੇਗੀ । ਇਸ ਗੱਲ ਨੂੰ ਵੇਖਦੇ ਹੋਏ ਸਾਨੂੰ ਇਸ ਦਾ ਛੇਤੀ ਤੋਂ ਛੇਤੀ ਪ੍ਰਬੰਧ ਕਰਨਾ ਚਾਹੀਦਾ ਹੈ । ਇਹ ਉਸ ਤਰੀਕੇ ਨਾਲ ਨਹੀਂ ਹੋ ਸਕਦਾ ਜਿਸ ਤਰ੍ਹਾਂ ਕਾਂਗਰਸ ਨੇ ਕੀਤਾ ਸੀ । ਗਵਰਨਰੀ ਰਾਜ ਵਿਚ ਛਾਪੇ ਮਾਰੇ ਗਏ, ਕੁਝ ਵਡੇ ਵਡੇ ਵਪਾਰੀ ਪਕੜੇ ਗਏ । ਪਰ ਇਨ੍ਹਾਂ ਨੇ ਉਨ੍ਹਾਂ ਨੂੰ ਛਡ ਦਿਤਾ । ਇਸ ਤੋਂ ਉਲਟ ਅਸੀਂ ਦੇਖਿਆ ਜਿਸ ਬੰਦੇ ਪਾਸੋਂ 5 ਕਿਲੋ ਚਾਵਲ ਪੀਪੇ ਵਿਚੋਂ ਫੜ ਲਏ ਉਸ ਨੂੰ ਹਥਕੜੀ ਲਾ ਲਈ । ਜਿਨ੍ਹਾਂ ਕੋਲੋਂ ਬੋਰੀਆਂ ਦੀਆਂ ਬੋਰੀਆਂ ਫੜੀਆਂ ਗਈਆਂ ਉਨ੍ਹਾਂ ਨੂੰ ਕੁਝ ਨਹੀਂ ਕਿਹਾ । ਧੂਰੀ ਵਿਚ ਇਕ ਸੇਠ ਪਾਸੋਂ ਚੌਬਾਰੇ ਵਿਚੋਂ ਕਾਫ਼ੀ ਬੋਰੀਆਂ ਫੜੀਆਂ । ਉਹ ਜਾਕੇ ਹਸਪਤਾਲ ਵਿਚ ਦਾਖਲ ਹੋ ਗਿਆ । ਚਾਵਲ ਥਾਨੇ ਤਾਂ ਸੇਠ ਹਸਪਤਾਲ ਵਿਚ ਡਾਕਟਰ ਨੂੰ ਪੈਸਾ ਦੇ ਕੇ ਦਾਖਲ ਹੋ ਗਿਆ । ਉਹ ਬਾਹਰ ਹੀ ਰਿਹਾ । ਕਾਂਗਰਸ ਇਸ ਤਰ੍ਹਾਂ ਦੇ ਲੋਕਾਂ ਦੀ ਸਪੋਰਟ ਕਰਦੀ ਰਹੀ ਹੈ । (ਤਾੜੀਆਂ) ਕਿੰਨੇ ਕੇਸ ਹੋਏ, ਕਿੰਨਿਆਂ ਨੂੰ ਸਜ਼ਾ ਮਿਲੀ, ਸਭ ਕੁਝ ਰਿਕਾਰਡ ਤੇ ਹੈ । ਇਨਕਵਾਇਰੀ ਕੀਤੀ ਜਾਵੇ ਤਾਂ ਪਤਾ ਚਲੇਗਾ ਕਿ ਇਹੀ ਲੋਕ ਹਨ ਜੋ ਉਨ੍ਹਾਂ ਦੀਆਂ ਸਿਫਾਰਸ਼ਾਂ ਕਰਦੇ ਰਹੇ ਹਨ । ਜੈਨਰਲ ਇਲੈਕਸ਼ਨ ਵਿਚ ਫੈਸਲਾ ਕਰ ਦਿਤਾ ਕਿ ਇਨ੍ਹਾਂ ਕੰਮਾਂ ਲਈ ਕੌਣ ਜ਼ਿੰਮੇਵਾਰ ਹੈ । ਬਾਕੀਆਂ ਦਾ ਵੀ ਫੈਸਲਾ ਹੋ ਜਾਵੇਗਾ ਜਦ ਇਹ ਚੰਗਾ ਕੰਮ ਹੋਵੇਗਾ....।

**ਸ੍ਰੀ ਡਿਪਟੀ ਸਪੀਕਰ** : ਮੈਨੂੰ ਅਫਸੋਸ ਹੈ ਕਿ ਮੈਨੂੰ ਆਪ ਨੂੰ ਦੂਜੀ ਵੇਰ *interrupt* ਕਰਨਾ ਪਿਆ ਹੈ । ਇਸ ਤਰ੍ਹਾਂ ਕਿਸੇ ਮੈਂਬਰ ਨੂੰ *interrupt* ਕਰਦੇ ਹੋਏ ਮੈਨੂੰ ਖੁਸ਼ੀ ਨਹੀਂ ਹੁੰਦੀ, ਪਰ ਮੇਰੀ ਦਰਖਾਸਤ ਹੈ ਕਿ ਰੈਜ਼ੋਲਿਊਸ਼ਨ ਤੇ ਰੈਲੇਵੈਂਟ ਬੋਲੋ । ਟਾਈਮ ਬੜਾ ਕੀਮਤੀ ਹੈ, ਚੰਗੇ ਚੰਗੇ ਸੁਝਾਵ ਦਿਓ (ਵਿਘਨ) ( I am sory that I have to inter-

rupt the hon. Member for the second time. I do no feel happy while interrupting any hon. Member that way. But I request you to be relevant to the Resolution. The time is precious and useful suggestions should be given.) (*Interruption*)

**ਕਾਮਰੇਡ ਭਾਨ ਸਿੰਘ ਭੌਰਾ** : ਮੈਂ ਅਰਜ਼ ਕਰਦਾ ਹਾਂ ਕਿ ਸਟੇਟ ਟਰੇਡਿੰਗ ਤੇ ਬੋਲਣ ਲਈ ਇਹ ਜ਼ਰੂਰੀ ਹੈ ਕਿ ਇਹ ਦਸਿਆ ਜਾਵੇ ਕਿ ਕਮੀ ਕਿਵੇਂ ਰਹੀ। ਸਟੇਟ ਟਰੇਡਿੰਗ ਲਈ ਤਾਂ ਦਸਣਾ ਪਏਗਾ ਕਿ ਅਨਾਜ ਕਿਥੋਂ ਆਵੇਗਾ, ਕਿਵੇਂ ਜ਼ਿਆਦਾ ਪੈਦਾ ਹੋ ਸਕਦਾ ਹੈ। ਜ਼ਮੀਨ ਸੁਧਾਰ ਅਜੇ ਹੋਏ ਜਾਂ ਨਹੀਂ ਇਹ ਦੇਖਣਾ ਪਵੇਗਾ। ਪੈਪਸੂ ਵਿਚ 30 ਸਟੈਂਡਰਡ ਏਕੜ ਦਾ ਕਾਨੂੰਨ ਬਣਿਆ, ਪਰ ਪੰਜਾਬ ਵਿਚ ਅਜ ਤਕ 8 ਅਮੈਂਡਮੈਂਟਾਂ ਆ ਚੁਕੀਆਂ ਹਨ ਪਰ ਕਿਸਾਨਾਂ ਦੇ ਹਕ ਦੀ ਇਕ ਗੱਲ ਨਹੀਂ ਕੀਤੀ ਗਈ। ਅਜ ਤਕ ਵੀ ਹਲ-ਵਾਹ ਨੂੰ ਜ਼ਮੀਨ ਨਹੀਂ ਮਿਲੀ। ਹੇਰਾ ਫੇਰੀ ਕਰਕੇ ਇਨ੍ਹਾਂ ਬੈਂਚਾਂ ਵਾਲਿਆਂ ਹਜ਼ਾਰ ਹਜ਼ਾਰ, ਦੋ ਦੋ ਹਜ਼ਾਰ ਏਕੜ ਤਕ ਜ਼ਮੀਨ ਸਾਂਭੀ ਹੋਈ ਹੈ। (ਤਾੜੀਆਂ)

**ਸਰਦਾਰ ਜਾਗੀਰ ਸਿੰਘ ਦਰਦ** : On a Point of Order, Sir. ਸਪੀਕਰ ਸਾਹਿਬ, ਗੌਰਮਿੰਟ ਇਨ੍ਹਾਂ ਦੀ ਹੈ, ਜੋ ਮਰਜ਼ੀ ਕਰ ਲੈਣ.....

**ਸ੍ਰੀ ਡਿਪਟੀ ਸਪੀਕਰ** : ਇਹ ਪੁਆਇੰਟ ਆਫ ਆਰਡਰ ਤਾਂ ਨਹੀਂ ਪਰ ਜੋ ਤੁਸੀਂ ਦਸਣਾ ਚਾਹੁੰਦੇ ਹੋ ਉਹ ਮੈਂ ਦਸ ਚੁਕਿਆ ਹਾਂ। ਇਹ ਸਪੀਚਿਜ਼ ਆਪੋਜ਼ੀਸ਼ਨ ਦੇ ਹਿਸਾਬ ਨਾਲ ਹੀ ਕਰਦੇ ਜਾ ਰਹੇ ਹਨ। ਭੌਰਾ ਜੀ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਹ ਹੁਣ ਹੁਕਮਰਾਨ ਹਨ। (This is no Point of Order. I have already stated what the hon. Member wants to say. The hon. Member goes on delivering his speech in the style as if he is in the opposition. The hon. Member must know that now he is sitting on the Treasury Benches.)

**ਸ੍ਰੀ ਲਾਲ ਚੰਦ ਸਭਰਵਾਲ** : ਅਗਰ ਸਪੀਚ ਇਰੈਲੇਵੈਂਟ ਜਾਂ ਅਨਪਾਰਲੀਮੈਂਟਰੀ ਨਾ ਹੋਵੇ ਤਾਂ ਉਸ ਪਾਰਟੀ ਦੀਆਂ ਕਰਤੂਤਾਂ ਦਸਣੀਆਂ ਪੈਂਦੀਆਂ ਹਨ, ਉਹ ਅਲਾਓ ਕਰੋ, ਰੋਕੋ ਨਾ।

**ਕਾਮਰੇਡ ਭਾਨ ਸਿੰਘ ਭੌਰਾ** : ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਨੂੰ ਹੋਰ ਗੱਲਾਂ ਤੋਂ ਇਲਾਵਾ ਜ਼ਮੀਨੀ ਸੁਧਾਰ ਵੀ ਨਾਲ ਦੇ ਨਾਲ ਹੀ ਕਰਨੇ ਚਾਹੀਦੇ ਹਨ ਤਾਂ ਜੋ ਫੂਡ ਪ੍ਰੋਡਕਸ਼ਨ ਵਧ ਸਕੇ। ਜਿਥੋਂ ਤਕ ਰੀਮਨਰੇਟਿਵ ਪ੍ਰਾਈਸ ਦਾ ਸਬੰਧ ਹੈ ਅਤੇ ਪ੍ਰੋਡਿਊਸਰ ਅਤੇ ਕਨਜ਼ਿਊਮਰ ਦੀਆਂ ਪ੍ਰਾਈਸਿਜ਼ ਦਾ ਸਬੰਧ ਹੈ ਜਲਦੀ ਤੋਂ ਜਲਦੀ ਇਹ ਪਾਲਿਸੀ ਅਪਨਾਉਣੀ ਚਾਹੀਦੀ ਹੈ। ਸਟੇਟ ਟਰੇਡਿੰਗ ਰਾਹੀਂ ਤਾਂ ਕਿ ਕੀਮਤਾਂ ਵਧ ਨਾ ਹੋਣ ਅਤੇ ਕਿਸਾਨ ਨੂੰ ਵੀ ਨੁਕਸਾਨ ਨਾ ਹੋਵੇ। ਅਨਾਜ ਦੀ ਸਮਸਿਆ ਇਸ ਤਰ੍ਹਾਂ ਹਲ ਹੋ ਜਾਵੇ ਕਿ ਅਨਾਜ ਬਾਹਰ ਤੋਂ ਨਾ ਮਗਵਾਣਾ ਪਏ। ਮੈਂ ਸਮਝਦਾ ਹਾਂ ਕਿ ਸਟੇਟ ਟ੍ਰੇਡਿੰਗ ਵਿਚ ਠੀਕ ਅਤੇ ਮੁਨਾਸਿਬ ਭਾ ਦਿਤਾ ਜਾਵੇ। ਇਸ ਸਬੰਧ ਵਿਕ ਅਪੋਜ਼ੀਸ਼ਨ ਵਲੋਂ ਕੋਈ ਸੁਝਾਵ ਨਹੀਂ ਆਏ ਸਗੋਂ ਇਨ੍ਹਾਂ ਨੇ ਜਨ-ਸੰਘ ਅਤੇ ਸਾਡੇ ਵਿਚ ਕੋਈ ਫਰਕ ਪਾਣ ਦਾ ਯਤਨ ਕੀਤਾ ਹੈ। ਉਹ ਸ਼ਾਇਦ ਇਹ ਸਮਝਦੇ ਨੇ ਕਿ ਇਸ ਤਰ੍ਹਾਂ ਫਰਕ ਪਾਣ ਨਾਲ ਕੋਈ ਕੰਮ ਇਨ੍ਹਾਂ ਦਾ ਬਣ ਸਕਦਾ ਹੈ ਪਰ ਇਹ ਇਨ੍ਹਾਂ ਦਾ ਭੁਲੇਖਾ ਹੈ। ਸਾਡੇ ਵਿਚ ਅਤੇ ਜਨ ਸੰਘ ਵਿਚ ਕੋਈ ਫਰਕ ਅਤੇ ਕੋਈ ਪਾੜ ਨਹੀਂ, ਨਾ ਹੀ ਫਰੰਟ ਵਿਚ ਕੋਈ ਪਾੜ ਪਾ ਸਕਦਾ ਹੈ। (ਪ੍ਰਸ਼ੰਸਾ) ਜਦੋਂ ਅਸੀਂ ਲੋਕਾਂ ਦੇ ਭਲੇ ਲਈ ਅਤੇ ਸਾਂਝੇ ਮੁਫਾਦ ਲਈ ਇਕਠੇ ਹੋਏ ਹਾਂ ਤਾਂ ਕਿਸ ਤਰ੍ਹਾਂ ਵੱਖ ਹੋ ਸਕਦੇ ਹਾਂ ?

[ਕਾਮਰੇਡ ਭਾਨ ਸਿੰਘ ਭੌਰਾ]

ਡਿਪਟੀ ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਾਂ ਕਿ ਜਿਹੜਾ ਢਾਈ ਲੱਖ ਟਨ ਦਾ ਰੀਜ਼ਰਵ ਬਣਾਉਣ ਦਾ ਫੈਸਲਾ ਹੈ ਇਹ ਥੋੜਾ ਹੈ । ਇਸ ਨੂੰ ਛੇਤੀ ਤੋਂ ਛੇਤੀ ਚਾਰ ਜਾਂ ਪੰਜ ਲੱਖ ਤਕ ਵਧਾਣ ਦਾ ਫੈਸਲਾ ਕਰਨਾ ਚਾਹੀਦਾ ਹੈ ਤਾ ਕਿ ਪੂਰੇ ਤੌਰ ਤੇ ਅਸੀਂ ਖੁਰਾਕ ਦੇ ਮਸਲੇ ਨੂੰ ਹੱਲ ਕਰ ਸਕੀਏ । ਮੈਂ ਇਹ ਸਮਝਦਾ ਹਾਂ ਕਿ ਇਸ ਅੰਨ–ਸੰਕਟ ਦੀ ਜ਼ਿੰਮੇਦਾਰੀ ਬਲੈਕ ਮਨੀ ਅਤੇ ਬੈਂਕਾਂ ਵਿਚੋਂ ਲਏ ਗਏ ਕਰਜ਼ੇ ਨਾਲ ਖਰੀਦ ਕਰਕੇ ਸਟਾਕ ਜਮ੍ਹਾਂ ਕਰਨ ਵਾਲਿਆਂ ਅਤੇ ਹੇਰਾ ਫੇਰੀ ਕਰਨ ਵਾਲਿਆਂ ਤੇ ਹੈ। ਜਗੀਰਦਾਰਾਂ ਤੇ ਹੈ। ਛੋਟੇ ਕਿਸਾਨ ਦੀ ਨਹੀਂ। ਇਨ੍ਹਾਂ ਨੂੰ ਰਾਏ ਦੇਣ ਵਾਤੇ ਉਹ ਸੱਜਨ ਰਹੇ ਹਨ ਜਿਨ੍ਹਾਂ ਨੇ ਕਦੇ ਹਲ ਨਹੀਂ ਵਾਹਿਆ । ਇਨ੍ਹਾਂ ਦੀ ਫਾਰਮਰਜ਼ ਫੋਰਮ ਵਿਚ ਮੈਂ ਇਕਤੇ ਇਕਤੇ ਬੰਦੇ ਨੂੰ ਵੇਖਿਆ । ਇਕ ਵੀ ਨਹੀਂ ਸੀ ਜਿਸ ਨੇ ਹਲ ਕਦੇ ਹਥ ਵਿਚ ਲਿਆ ਹੋਵੇ । ਵਡੇ ਵਡੇ ਸਰਦਾਰ ਇਕਠੇ ਹੋ ਗਏ ਜਿਨ੍ਹਾਂ ਨੂੰ ਵਾਹੀ ਦਾ ਪਤਾ ਨਹੀਂ ਸੀ ਤੇ ਮਤੇ ਪਾਸ ਕਰ ਲਏ । ਇਨ੍ਹਾਂ ਦੀ ਗੱਲ ਮੰਨ ਕੇ ਸਰਕਾਰ ਨੇ ਫੈਸਲਾ ਕਰ ਦਿਤਾ ਕਿ 30% ਰੀਜ਼ਰਵ ਅਤੇ ਬਾਕੀ ਜਿਥੇ ਚਾਹੋ ਵੇਚ ਲਉ । ਯੂ. ਪੀ. ਦਾ ਜ਼ੋਨ ਮਿਲਾ ਲਿਆ ਅਤੇ ਕੀਮਤ ਵਧ ਵਟ ਲਈ । ਇਹ ਸਾਰੀ ਰਕਮ ਵੱਡੇ-ਵੱਡੇ ਵਪਾਰੀਆਂ ਪਾਸ ਚਲੀ ਗਈ । ਮੈਨੂੰ ਇਕ ਥਾਨੇਦਾਰ ਮਿਲਿਆ ਤਾਂ ਉਸ ਗੱਲ ਸੁਣਾਈ ਕਿ ਮੈਂ ਮੰਡੀ ਵਿਚ ਅਨਾਜ ਦੇ ਟਰੱਕ ਭਰੇ ਖੜੇ ਵੇਖੇ ਤਾਂ ਮੈਂ ਪੁਛਿਆ ਕਿ ਇਹ ਕਿਥੇ ਜਾ ਰਹੇ ਹਨ ? ਉਨ੍ਹਾਂ ਨੇ ਕਿਹਾ ਕਿ ਹੁਣੇ ਤੁਹਾਨੂੰ ਪਤਾ ਲਗ ਜਾਵੇਗਾ । ਇਕ ਪਾਸੇ ਸਰਕਾਰ ਨੇ ਐਲਾਨ ਕੀਤਾ ਕਿ ਕਣਕ ਯੂ. ਪੀ. ਵਿਚ ਨਹੀਂ ਜਾ ਸਕਦੀ ਹੈ ਤੇ ਦੂਜੇ ਪਾਸੇ ਉਹ ਟਰੱਕ ਯੂ.ਪੀ. ਵਿਚ ਚਲੇ ਗਏ ਤੇ ਲੱਖਾਂ ਰੁਪਏ ਵਪਾਰੀਆਂ ਨੇ ਕਮਾ ਲਏ । ਇਹ ਸਰਕਾਰ ਤਾਂ ਆਪ ਹੀ ਉਨ੍ਹਾਂ ਨੂੰ ਦੱਸ ਦਿੰਦੀ ਸੀ ਕਿ ਇਹ ਫੈਸਲਾ ਕਰਨ ਲਗੇ ਹਾਂ ਤਾਂ ਜੋ ਉਨ੍ਹਾਂ ਨੂੰ ਬਲੈਕ ਮਨੀ ਬਨਾਣ ਦਾ ਮੌਕਾ ਮਿਲ ਸਕੇ । ਇਹ ਸਭ ਕੁਝ ਇਨ੍ਹਾਂ ਸਾਹਮਣੇ ਬੈਠੇ ਵੀਰਾਂ ਦੀ ਸਰਕਾਰ ਨੇ ਕੀਤਾ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਭੌਰਾ ਸਾਹਿਬ, ਤੁਸੀਂ ਰੈਜ਼ੋਲਿਊਸ਼ਨ ਤੇ ਕੁਝ ਕਹਿਣਾ ਚਾਹੋ ਤਾਂ ਕਹੋ ਬਾਕੀ ਗੱਲਾਂ ਜਨਰਲ ਡੀਬੇਟ ਵੇਲੇ ਕਰ ਲੈਣੀਆਂ । ਤੁਹਾਨੂੰ ਪੂਰਾ ਮੌਕਾ ਦਿਤਾ ਜਾਵੇਗਾ । ਹੋਰ ਸਜਨਾਂ ਨੇ ਵੀ ਬੋਲਣਾ ਹੈ ਕਿਉਂਕਿ ਇਹ ਵਾਇਟਲ ਇਸ਼ੂ ਹੈ । ਇਸ ਲਈ ਇਧਰ ਉਧਰ ਸੱਟਾਂ ਨਾ ਮਾਰੋ । (I would request the hon. Member, Bhaura Sahib, to keep the Resolution in view if he wants to say anything in connection thereof and other matters can be discussed by him at the time of general discussion. The hon. Member will have the full opportunity to do so. Other Members also have to speak on this Vital issue. Therefore, the hon. Member should not hit others.)

**ਕਾਮਰੇਡ ਭਾਨ ਸਿੰਘ ਭੌਰਾ** : ਮੈਂ ਡਿਪਟੀ ਸਪੀਕਰ ਸਾਹਿਬ, ਸੱਟਾਂ ਕੀ ਮਾਰਨੀਆਂ ਨੇ । ਮੈਨੂੰ ਤਾਂ ਇਨ੍ਹਾਂ ਦੀ ਹਾਲਤ ਤੇ ਤਰਸ ਆਉਂਦਾ ਹੈ ਜਿਹੜੇ ਅਜ ਆਪੋਜ਼ੀਸ਼ਨ ਵਿਚ ਬੈਠੇ ਹਨ । ਸਰਦਾਰ ਦਰਬਾਰਾ ਸਿੰਘ ਹੋਰਾਂ ਕੁਝ ਸੁਝਾਵ ਦਿਤੇ ਪਰ ਉਸ ਨਾਲ (ifs) ਇਫਸ ਅਤੇ ਬਟਸ (buts) ਲਾ ਦਿਤੇ। ਮੈਂ ਉਨ੍ਹਾਂ ਨੂੰ ਕਹਾਂਗਾ ਕਿ ਇਫਸ ਅਤੇ ਬਟਸ ਦੀ ਥਾਂ ਤੇ ਪੂਰੀ ਸਪੋਰਟ ਦਿਉ ਜੇਕਰ ਨਹੀਂ ਤਾਂ ਫਿਰ ਉਹੀ ਹਾਲ ਹੈ ਕਿ ਖਾਂਦੇ ਦੀ ਦਾਹੜੀ ਕਿਉਂ ਹਿਲਦੀ ਹੈ । ਕਨਸਟ੍ਰਕਟਿਵ ਸੁਝਾਵ ਦਿਉ । ਇਹ ਕਹਿੰਦਾ ਹੋਇਆ ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ ।

**ਸਰਦਾਰ ਗੁਰਮੀਤ ਸਿੰਘ ਮੀਤ** (ਮਲੋਟ) : ਡਿਪਟੀ ਸਪੀਕਰ ਸਾਹਿਬ, ਅਜ ਖੁਸ਼ ਕਿਸਮਤੀ ਨਾਲ ਇਸ ਹਾਊਸ ਦੇ ਸਾਹਮਣੇ ਇਕ ਅਜਿਹੇ ਮਸਲੇ ਤੇ ਵਿਚਾਰ ਕਰਨ ਲਈ ਮਤਾ ਪੇਸ਼ ਕੀਤਾ ਗਿਆ ਹੈ ਜਿਹੜਾ ਨਾ ਕੇਵਲ ਪੰਜਾਬ ਦਾ ਸਗੋਂ ਸਾਰੇ ਦੇਸ਼ ਦਾ ਇਕ ਗੰਭੀਰ ਮਸਲਾ ਹੈ। ਇਹ ਇਸ ਸੂਬੇ ਦੇ ਕਿਸਾਨ ਦਾ ਗਰੋਅਰ ਅਤੇ ਪ੍ਰੋਡਿਊਸਰ ਦਾ, ਛੋਟੇ ਦੁਕਾਨਦਾਰ, ਮੁਲਾਜ਼ਮ ਅਤੇ ਗਰੀਬ ਦਾ ਮਸਲਾ ਹੈ। ਅਨਾਜ ਦਾ ਘਾਟਾ ਦੇਸ਼ ਲਈ ਇਕ ਅਜਿਹੀ ਪ੍ਰਾਬਲਮ ਬਣ ਗਈ ਹੈ ਜਿਸ ਦਾ ਸਾਹਮਣਾ ਅਸੀਂ ਆਪ ਕਰਨਾ ਹੈ। ਇਸ ਮਸਲੇ ਦੇ ਜਿੰਨੇ ਵੀ ਹੱਲ ਪਹਿਲਾਂ ਸੋਚੇ ਗਏ ਉਨ੍ਹਾਂ ਨੂੰ ਅਮਲ ਵਿਚ ਲਿਆਂਦਾ ਜਾ ਚੁਕਿਆ ਹੈ। ਸਾਡੀ ਜਿੰਨੀ ਜ਼ਮੀਨ ਸੀ ਉਸ ਨੂੰ ਕਲਟੀਵੇਬਲ ਬਣਾ ਦਿਤਾ ਗਿਆ ਹੈ ਹੁਣ ਹੋਰ ਕੋਈ ਜ਼ਮੀਨ ਨਹੀਂ ਰਹੀ ਜਿਹੜੀ ਕਲਟੀਵੇਬਲ ਬਣਾਈ ਜਾ ਸਕਦੀ ਹੋਵੇ। ਫਿਰ ਇਨਟੈਨਸਿਵ ਅਤੇ ਐਕਸਟੈਨਸਿਵ ਕਲਟੀਵੇਸ਼ਨ ਵੀ ਕਰ ਲਈ ਗਈ ਹੈ। ਹੁਣ ਤਾਂ ਇਕੋ ਹੀ ਰਾਹ ਰਹਿ ਗਿਆ ਹੈ ਕਿ ਮੁਨਾਸਿਬ ਡਿਸਟ੍ਰੀਬਿਯੂਸ਼ਨ ਕਰਕੇ ਇਸ ਸੰਕਟ ਦੇ ਦੌਰ ਨੂੰ ਖਤਮ ਕੀਤਾ ਜਾਵੇ। ਇਹ ਠੀਕ ਹੈ ਕਿ ਸਾਡੇ ਅੰਨ ਸੰਕਟ ਨੂੰ ਦੂਰ ਕਰਨ ਵਿਚ ਬਾਹਰਲੇ ਦੇਸ਼ਾਂ ਨੇ ਸਹਾਇਤਾ ਕੀਤੀ ਹੈ ਅਮਰੀਕਾ ਅਤੇ ਰੂਸ ਦੇ ਅਸੀਂ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਇਸ ਔਖੇ ਸਮੇਂ ਸਾਡੀ ਬਾਂਹ ਫੜੀ ਪਰ ਇਹ ਤਰੀਕਾ ਸਦਾ ਲਈ ਨਹੀਂ ਚਲਾਇਆ ਜਾ ਸਕਦਾ। ਜਦ ਤਕ ਅਸੀਂ ਕਿਸਾਨ ਨੂੰ ਉਸ ਦੀ ਮੇਹਨਤ ਦਾ ਪੂਰਾ ਇਵਜ਼ਾਨਾ ਨਹੀਂ ਦਿੰਦੇ ਅਤੇ ਗਰੀਬ ਨੂੰ ਠੀਕ ਅਤੇ ਮੁਨਾਸਿਬ ਭਾ ਤੇ ਅਨਾਜ ਸਪਲਾਈ ਨਹੀਂ ਕਰ ਸਕਦੇ ਇਹ ਮੁਸ਼ਕਲ ਦੂਰ ਨਹੀਂ ਹੋ ਸਕਦੀ।

ਜਿਥੋਂ ਤਕ ਸਟੇਟ ਟ੍ਰੇਡਿੰਗ ਦਾ ਸਬੰਧ ਹੈ ਇਹ ਲਫਜ਼ ਕਹਿ ਦੇਣਾ ਤਾਂ ਬਹੁਤ ਆਸਾਨ ਹੈ ਅਤੇ ਸਲੋਗਨ ਦੇ ਤੌਰ ਤੇ ਵੀ ਸਮੇਂ ਸਮੇਂ ਤੇ ਵੱਖ ਵੱਖ ਪਾਰਟੀਆਂ ਇਸ ਨੂੰ ਵਰਤਦੀਆਂ ਰਹੀਆਂ ਹਨ ਲੇਕਿਨ ਇਹ ਕਹਿਣ ਨਾਲ ਇਸ ਸਮੱਸਿਆ ਦਾ ਹਲ ਨਹੀਂ ਹੋ ਸਕਦਾ। ਇਹ ਠੀਕ ਹੈ ਕਿ ਇਹ ਇਕ ਆਲਰਾਊਂਡ ਔਕੜ ਹੈ ਇਸ ਲਈ ਇਸ ਦਾ ਹਲ ਬਹੁਤ ਜ਼ਰੂਰੀ ਅਤੇ ਫੌਰੀ ਤੌਰ ਤੇ ਲਭਣ ਦੀ ਲੋੜ ਹੈ।

ਡਿਪਟੀ ਸਪੀਕਰ ਸਾਹਿਬ, ਇਹ ਠੀਕ ਹੈ ਕਿ ਜਰਨੈਲ ਸਾਹਿਬ ਪਾਸ ਇਹ ਮਹਿਕਮਾ ਹੈ ਅਤੇ ਉਨ੍ਹਾਂ ਨੇ ਇਸ ਗੱਲ ਨੂੰ ਹਲ ਕਰਨ ਲਈ ਕੁਝ ਕਦਮ ਚੁਕੇ ਹਨ ਪਰ ਇਨ੍ਹਾਂ ਨੂੰ ਵੀ ਇਸ ਗੱਲ ਦਾ ਪੂਰਾ ਹਲ ਨਹੀਂ ਲਭਣਾ। ਕਿਉਂਕਿ ਜਦ ਤਕ ਕਿਸਾਨ ਨੂੰ ਪੂਰੀ ਤਰ੍ਹਾਂ ਨਾਲ ਐਨਕਰੇਜ ਨਹੀਂ ਕੀਤਾ ਜਾਂਦਾ ਅਤੇ ਉਸ ਦੀ ਜਿਨਸ ਦੀ ਪੂਰੀ ਤਰ੍ਹਾਂ ਨਾਲ ਮਾਰਕਟ ਨਹੀਂ ਹੁੰਦੀ ਇਸ ਸਮਸਿਆ ਦਾ ਹਲ ਨਹੀਂ ਲਭ ਸਕਦਾ। ਕਿਸਾਨਾਂ ਨੂੰ ਸਦਾ ਇਹ ਰੋਸ ਰਿਹਾ ਹੈ ਕਿ ਉਨ੍ਹਾਂ ਨੂੰ ਪੂਰੀ ਮੇਹਨਤ ਨਹੀਂ ਮਿਲਦੀ। ਕਾਸਟ ਆਫ ਪ੍ਰੋਡਿਊਸ ਜਿਥੇ 55 ਜਾਂ 56 ਰੁਪਏ ਕਵਿੰਟਲ ਆਉਂਦੀ ਹੈ ਉਥੇ ਉਸ ਨੂੰ ਪੂਰਾ ਇਵਜ਼ਾਨਾ ਨਹੀਂ ਦਿੱਤਾ ਜਾਂਦਾ। ਬੋਰਡ ਆਫ ਪੰਜਾਬ, ਇਕਨਾਮਿਕ ਇੰਕੁਆਇਰੀ ਦੀ ਰੀਪੋਰਟ ਮੇਰੇ ਪਾਸ ਹੈ ਉਨ੍ਹਾਂ ਨੇ ਇਸ ਪੱਖ ਵਿਚ ਕੰਮ ਕੀਤਾ ਅਤੇ ਕਿਹਾ ਕਿ 17—18 ਰੁਪਏ ਮਣ ਦਾ ਭਾ ਹੈ ਪਰ ਜਦ ਪਾਰਸ਼ਲ ਸਟੇਟ ਟ੍ਰੇਡਿੰਗ ਕੀਤੀ ਗਈ ਤਾਂ ਉਸ ਕਿਸਾਨ ਨੂੰ 13 ਰੁਪਏ ਦਿੰਦੇ ਰਹੇ। ਇਸ ਤਰ੍ਹਾਂ ਇਨ੍ਹਾਂ ਨੇ ਕਿਸਾਨ ਨੂੰ ਮਜਬੂਰ ਕਰ ਦਿੱਤਾ ਕਿ ਉਸ ਨੂੰ ਪੂਰਾ ਇਵਜ਼ਾਨਾ ਅਨਾਜ ਦਾ ਨਹੀਂ ਦਿਤਾ ਗਿਆ ਤੇ ਉਸ ਕਮਰਸ਼ਲ ਕਰਾਪ ਬੀਜਣ ਵਲ ਆਪਣੀ ਤਵੱਜੋ ਮੋੜ ਲਈ ਤੇ ਅਨਾਜ ਨੂੰ ਘਟ ਬੀਜਣਾ ਸ਼ੁਰੂ ਕਰ ਦਿਤਾ। ਇਸ ਲਈ ਸਟੇਟ ਟ੍ਰੇਡਿੰਗ ਦੇ ਸਬੰਧ ਵਿਚ ਅਨਾਜ ਦੀ ਡਿਸਟਰੀਬਿਊਸ਼ਨ ਦਾ ਪ੍ਰਬੰਧ ਅਤੇ ਪਰੋਕਿਊਰਮੈਂਟ ਦਾ ਪ੍ਰਬੰਧ ਕਰ ਕੇ ਸਪਲਾਈ ਦਾ ਢੰਗ ਕੱਢਣ ਦੀ ਲੋੜ ਹੈ।

[ਸਰਦਾਰ ਗੁਰਮੀਤ ਸਿੰਘ ਮੀਤ]

ਡਿਪਟੀ ਸਪੀਕਰ ਸਾਹਿਬ, ਦੂਜੀ ਬੇਨਤੀ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਜੇਕਰ ਤੁਸੀਂ ਚਾਹੁੰਦੇ ਹੋ ਕਿ ਕਿਸਾਨ ਵਧੇਰੇ ਅਨਾਜ ਪੈਦਾ ਕਰੇ ਤਾਂ ਪੈਦਾ ਕਰਨ ਲਈ ਲੋੜੀਂਦੇ ਸਾਧਨਾਂ-ਤੇਲ ਬੀਜ, ਟ੍ਰੈਕਟਰ, ਟ੍ਰੈਕਟਰਾਂ ਦੇ ਸਪੇਅਰ ਪਾਰਟਸ ਆਦਿ ਲਈ ਪ੍ਰਬੰਧ ਕਰਨਾ ਜ਼ਰੂਰੀ ਹੈ । ਪਰ ਹੈਰਾਨੀ ਦੀ ਗੱਲ ਹੈ, ਕਿ ਐਲ. ਐਸ. 320 ਕਾਟਨ ਦਾ ਅਮਰੀਕਨ ਬੀਜ ਪ੍ਰਾਈਵੇਟ ਦੁਕਾਨਦਾਰਾਂ ਪਾਸ ਵੇਚ ਦਿਤਾ ਗਿਆ ਅਤੇ ਕਿਸਾਨ ਨੂੰ ਨਹੀਂ ਦਿਤਾ ਗਿਆ ਜਿਸ ਨੂੰ ਹੁਣ ਮਹਿੰਗ ਭਾ ਤੇ ਖਰੀਦ ਕਰਨਾ ਪੈਂਦਾ ਹੈ । ਇਸੇ ਤਰ੍ਹਾਂ ਸਪੇਅਰ ਪਾਰਟਸ ਹਨ ਜਿਹੜੇ ਮਿਲਦੇ ਨਹੀਂ ਦੇਸੀ ਮਿਲਦੇ ਹਨ ਤਾਂ 20, 30 ਗੁਣਾਂ ਵਧ ਕੀਮਤਾਂ ਤੋਂ ਲੈਣੇ ਪੈਂਦੇ ਹਨ ਔਰ ਬਹੁਤ ਹਾਲਤਾਂ ਵਿਚ ਅਵੇਲੇਬਲ ਨਹੀਂ ਹੁੰਦੇ । ਫਿਰ ਬੈਲਾਂ ਦੀ ਕਮੀ ਜਿਹੜੀ $2\frac{1}{2}\%$ ਸੀ ਹੁਣ $18\%$ ਹੋ ਗਈ ਹੈ, ਨੌਜਵਾਨ ਤਬਕੇ ਨੂੰ ਟਰੇਨਿੰਗ ਦੇਣ ਦਾ ਕੋਈ ਪ੍ਰਬੰਧ ਨਹੀਂ ਤਾਂ ਉਹ ਮੈਕਾਨਾਈਜ਼ਡ ਫਾਰਮਿੰਗ ਦੇ ਢੰਗ ਵਰਤ ਸਕਣ, ਮੈਕਾਨਾਈਜ਼ੇਸ਼ਨ ਨਹੀਂ ਫਿਰ ਜੇਕਰ ਤੇਲ ਮਿਲਦਾ ਹੈ ਤਾਂ ਉਸ ਵਿਚ ਮਿਟੀ ਦਾ ਤੇਲ ਮਿਲਿਆ ਹੁੰਦਾ ਹੈ ਜਿਸ ਨਾਲ ਮਸ਼ੀਨ ਛੇਤੀ ਖਰਾਬ ਹੋ ਜਾਂਦੀ ਹੈ । ਇਸ ਲਈ ਐਕਸ਼ਨ ਕੀ ਕੀਤਾ ਹੈ । ਇਸ ਲਈ ਸਾਰੇ ਪ੍ਰਬੰਧ ਕਰਨੇ ਚਾਹੀਦੇ ਹਨ । ਮੈਂ ਕਿਸੇ ਨੂੰ ਡੀਫੈਂਡ ਜਾਂ ਉਫੈਂਡ ਨਹੀਂ ਕਰਦਾ ਮੈਂ ਇਕ ਕਿਸਾਨ ਘਰਾਣੇ ਵਿਚੋਂ ਹਾਂ ਅਤੇ ਕਾਂਗਰਸ ਦੀ ਹਕੂਮਤ ਵੇਲੇ ਵੀ ਇਹੀ ਇਤਰਾਜ਼ ਕਰਦਾ ਰਿਹਾ ਹਾਂ । ਡਿਪਟੀ ਸਪੀਕਰ ਸਾਹਿਬ, ਤੁਸੀਂ ਆਪ ਵੀ ਤਾਂ ਕਿਸਾਨ ਘਰਾਣੇ ਵਿਚੋਂ ਹੋ ਅਤੇ ਇਨ੍ਹਾਂ ਮੁਸ਼ਕਲਾਂ ਅਤੇ ਦਿਕਤਾਂ ਨੂੰ ਜਾਣਦੇ ਹੋ । ਮੈਂ ਇਹ ਗੱਲਾਂ ਜ਼ਰਨੈਲ ਸਾਹਿਬ ਨੂੰ ਉਸੇ ਟੋਨ ਵਿਚ ਕਹਿ ਰਿਹਾ ਹਾਂ ਜਿਸ ਵਿਚ ਕਾਂਗਰਸ ਦੇ ਬੈਂਚਾਂ ਤੇ ਬੈਠ ਕੇ ਕਾਂਗਰਸ ਦੀ ਹਕੂਮਤ ਵੇਲੇ ਕਿਹਾ ਕਰਦਾ ਸਾਂ ਅਤੇ ਹੁਣ ਵੀ ਇਸ ਗੱਲ ਤੇ ਜ਼ੋਰ ਦਿਆਂਗਾ ਕਿ ਕਿਸਾਨ ਨੂੰ ਰੀਲੀਫ ਦੇਣਾ ਚਾਹੀਦਾ ਹੈ । ਜੇਕਰ ਤੁਸੀਂ ਅਨਾਜ ਪੈਦਾ ਕਰਨ ਲਈ ਕਿਸਾਨ ਨੂੰ ਸਹੂਲਤਾਂ ਦਿਉ ਤਾਂ ਕਿਉਂ ਉਹ ਕੈਸ਼ ਕਰਾਪ ਵਲ ਜਾਵੇ ।

ਇਸ ਤੋਂ ਬਾਅਦ, ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂ ਕਿ ਕਿਸਾਨ ਨਾਲ ਇਕ ਹੋਰ ਵਧੀਕੀ ਹੁੰਦੀ ਚਲੀ ਆ ਰਹੀ ਹੈ ਅਤੇ ਅਜ ਤਕ ਕਿਸੇ ਨੇ ਇਸ ਪਾਸੇ ਧਿਆਨ ਨਹੀਂ ਦਿੱਤਾ । ਜੇਕਰ ਤੁਸੀਂ ਕਿਸਾਨ ਨੂੰ ਸਹੀ ਅਰਥਾਂ ਵਿਚ ਰੀਲੀਫ ਦੇਣਾ ਚਾਹੁੰਦੇ ਹੋ ਤਾਂ ਕਮਰਸ਼ਲ ਕਰਾਪਸ ਸੈਸ ਨੂੰ ਖਤਮ ਕਰ ਦਿਉ । ਇਹ ਕਮਰਸ਼ਲ ਕਰਾਪ ਸੈਸ ਇਸ ਲਈ ਲਗਾਇਆ ਗਿਆ ਸੀ ਕਿ ਪੰਜਾਬੀ ਅਤੇ ਕੁਰੂਕਸ਼ੇਤਰ ਯੂਨੀਵਰਸਟੀ ਨੂੰ ਕਾਇਮ ਕਰਨਾ ਸੀ ਪਰ ਹੁਣ ਤਾਂ ਇਨ੍ਹਾਂ ਯੂਨੀਵਰਸਟੀਆਂ ਨੂੰ ਬਣਿਆ ਕਿੰਨਾ ਚਿਰ ਹੋ ਗਿਆ ਹੈ । ਇਸ ਲਈ ਜਿਹੜਾ ਪੰਜ ਰੁਪਏ ਮਣ ਨਰਮੇ ਤੇ ਅਤੇ ਗੁੜ ਤੇ ਸੈਸ ਲਗਾਇਆ ਹੋਇਆ ਸੀ ਇਸ ਨੂੰ ਖਤਮ ਕਰ ਦੇਣਾ ਚਾਹੀਦਾ ਹੈ । ਇਸ ਨੂੰ ਹਟਾ ਦਿਉ ।

ਇਕ ਗੱਲ ਹੋਰ ਮੈਂ ਧਿਆਨ ਦਿਵਾਂਦਾ ਹਾਂ ਕਿ ਖਾਦ ਨਹੀਂ ਮਿਲ ਰਹੀ । ਨਾ ਅਮੋਨੀਅਮ ਸਲਫੇਟ, ਨਾ ਫਾਸਫੇਟ ਨਾ ਕਾਲੀ ਤੇ ਨਾ ਕੋਈ ਹੋਰ ਵਕਤ ਸਿਰ ਮਿਲਦੀ ਹੈ ਨਾ ਹੀ ਲੋਕਾਂ ਨੂੰ ਚੰਗੀ ਵੈਰਾਇਟੀ ਦਾ ਬੀਜ ਹੀ ਮਿਲਦਾ ਹੈ ਇਸ ਲਈ ਸਰਕਾਰ ਨੂੰ ਕੇਂਦਰੀ ਸਰਕਾਰ ਨਾਲ ਫੌਰੀ ਤੌਰ ਤੇ ਗੱਲ ਬਾਤ ਕਰਨੀ ਚਾਹੀਦੀ ਹੈ ਤਾਂ ਕਿ ਕਿਸਾਨ ਨੂੰ ਵਕਤ ਸਿਰ ਖਾਦ ਮਿਲ ਸਕੇ ।

**ਕਾਮਰੇਡ ਸਤਪਾਲ ਡਾਂਗ :** ਆਨ ਏ ਪੁਆਇੰਟ ਆਫ ਆਰਡਰ, ਸਰ । ਏਥੇ ਪਰਾਈਸਿਜ਼ ਦਾ ਮਸਲਾ ਡਿਸਕਸ ਹੋ ਰਿਹਾ ਹੈ ਮਗਰ ਰੈਜ਼ੋਲਿਊਸ਼ਨ ਵੇਖ ਲਿਆ ਜਾਵੇ ਕਿ ਇਸ ਵਿਚ ਕੀ ਹੈ। ਕਿ ਏਥੇ ਹੱਕ ਹੈ ਕਿ ਕੋਈ ਮੈਂਬਰ ਬਗੈਰ ਕਿਸੇ ਰੈਲੇਵੈਂਸੀ ਨੂੰ ਵੇਖਦਾ ਹੋਇਆ ਬੋਲਦਾ ਚਲਾ ਜਾਵੇ ?

**ਸਰਦਾਰ ਗੁਰਮੀਤ ਸਿੰਘ ਮੀਤ** : ਡਾਂਗ ਜੀ, ਮੈਂ ਬਿਲਕੁਲ ਰੈਲੇਵੈਂਟ ਹਾਂ। ਟਰੇਡਰਜ਼ ਦਾ ਅਤੇ ਫੂਡ ਗਰੇਨ ਪਰਾਈਸਿਜ਼ ਦਾ ਇਸ ਰੈਜ਼ੋਲਿਊਸ਼ਨ ਨਾਲ ਗਹਿਰਾ ਸਬੰਧ ਹੈ।

**ਕਾਮਰੇਡ ਸਤਪਾਲ ਡਾਂਗ** : ਪੁਆਇੰਟ ਆਫ ਆਰਡਰ, ਸਰ । ਇਹ ਐਕਸ ਮਨਿਸਟਰ ਹਨ, ਆਖਰ ਰੈਲੇਵੈਂਸੀ ਦੀ ਕੋਈ ਲਿਮਿਟ ਹੁੰਦੀ ਹੈ। ਫੇਰ ਇਹ ਕਮਰਸ਼ਲ ਕਰਾਪਸ ਟੈਕਸ ਵਗੈਰਾ ਲੈ ਆਉਣਗੇ.... ।

**ਸ੍ਰੀ ਡਿਪਟੀ ਸਪੀਕਰ** : ਆਨਰੇਬਲ ਮੈਂਬਰ ਇਕ ਦੂਸਰੇ ਦਾ ਟਾਈਮ ਪੁਆਇੰਟ ਆਫ ਆਰਡਰ ਅਤੇ ਉਸ ਦੇ ਜਵਾਬ ਵਿੱਚ ਜ਼ਾਇਆ ਨਾ ਕਰਨ । ਲੈਟ ਹਿਮ ਸਪੀਕ। (The hon. Members should not waste time in raising points of order and replying to them. Let him speak.)

**ਸਰਦਾਰ ਗੁਰਮੀਤ ਸਿੰਘ ਮੀਤ** : ਡਿਪਟੀ ਸਪੀਕਰ ਸਾਹਿਬ, ਜੇ ਮੈਂ ਕੋਈ ਵਧ-ਘਟ ਲਫਜ਼ ਕਹਾਂ ਜਿਸ ਦਾ ਇਸ ਮਤੇ ਨਾਲ ਸਬੰਧ ਨਾ ਹੋਵੇ ਅਤੇ ਜੇ ਇਹ ਸਾਬਤ ਕਰਨ ਕਿ ਮੈਂ ਅਜਿਹੇ ਕੋਈ ਸ਼ਬਦ ਆਖੇ ਹਨ ਤਾਂ ਮੈਂ ਅਸੈਂਬਲੀ ਵਿਚੋਂ ਅਸਤੀਫਾ ਦੇ ਦਿਆਂਗਾ । ਇਹ ਤਾਂ ਉਹੀ ਗੱਲ ਹੈ ਕਿ ਮਾਂ ਨਾਲੋਂ ਹੇਜਲੀ ਫਫੇ ਕੁਟਣ।

ਮੈਂ ਅਰਜ਼ ਕਰ ਰਿਹਾ ਸੀ ਕਿ ਅਸੀਂ ਪਿਛਲੇ 10 ਸਾਲਾਂ ਤੋਂ ਇਸ ਗੱਲ ਤੇ ਜ਼ੋਰ ਲਾਉਂਦੇ ਰਹੇ ਹਾਂ ਕਿ ਕਿਸਾਨ ਨੂੰ ਜਦੋਂ ਪਾਣੀ ਦਿਤਾ ਜਾਵੇ ਮੋਘੇ ਤੇ ਮੀਟਰ ਲਾ ਦਿਤਾ ਜਾਵੇ। ਮੈਂ ਸਮਝਦਾ ਹਾਂ ਕਿ ਇਹ ਇਕ ਡਿਸਕ੍ਰਿਮੀਨੇਸ਼ਨ ਹੈ ਜੋ ਕਿਸਾਨ ਦੀ ਦੂਰ ਹੋਣੀ ਚਾਹਦੀ ਹੈ। ਇਸ ਤਰ੍ਹਾਂ 1 ਲੱਖ ਕਿਉਸਿਕਸ ਪਾਣੀ ਦਾ ਆਬਿਆਨਾ ਕਿਸਾਨ ਤੇ ਵਾਧੂ ਪੈਂਦਾ ਹੈ। ਇਹ ਉਤਨਾ ਚਾਰਜ ਕਰਨ ਜਿਤਨੀ ਮਿਕਦਾਰ ਦਾ ਪਾਣੀ ਐਕਚੂਅਲੀ ਉਸ ਨੂੰ ਦਿਤਾ ਜਾਂਦਾ ਹੈ।

ਆਮ ਟਰੈਕਟਰਜ਼ ਜਿਹੜੇ ਕਿਸਾਨ ਲਈ ਮੁਫੀਦ ਹੋ ਸਕਦੇ ਹਨ ਉਹ 6,000/- ਤੋਂ 10,000/- ਰੁਪਏ ਤੱਕ ਦੇ ਮੁੱਲ ਦੇ ਮਿਲਦੇ ਹਨ......।

**श्री मनमोहन कालिया** : On a point of Order, Sir. डिप्टी स्पीकर साहिब, मैं यह अर्ज करना चाहता हूं कि हाऊस के सामने जो रैजोल्यूशन है, वह यह है :

> This House recommends that with a view to ensuring fair remunerative price to the producer, and fair distribution and availability at reasonable rates to the consumer, of all foodgrains, the Government should take immediate steps to resort to State-Trading in foodgrains.

मैं यह अर्ज करना चाहता हूं कि क्या इनको Food Crisis में State Trading, production of food grains and Methods to grow more, its distribution इन सब बातों पर बोलने की इजाजत है ?

**ਸ੍ਰੀ ਡਿਪਟੀ ਸਪੀਕਰ** : ਮੈਂ ਕਾਲੀਆ ਸਾਹਿਬ ਦਾ ਪੁਆਇੰਟ ਆਫ ਆਰਡਰ ਸੁਣ ਲਿਆ ਹੈ। ਜੇ ਉਹ ਰੈਜ਼ੋਲਿਊਸ਼ਨ ਵੇਖਣ ਤਾਂ ਉਨ੍ਹਾਂ ਨੂੰ ਪਤਾ ਲਗੇਗਾ ਕਿ ਏਥੇ ਇਹ ਵੀ ਹੈ ਕਿ fair remunerative price to the producer and fair distribution and availability at the reasonable rates to the consumer. ਇਸ ਦਾ ਮਤਲਬ ਹੀ ਇਹ ਹੈ ਕਿ remunerative price ਤਦ ਲੈ ਸਕੋਗੇ ਜੇ ਪਰੋਡਕਸ਼ਨ ਦੇ ਮੈਥਡ ਨੂੰ better ਬਣਾਉਣਗੇ। ਇਸਲਈ ਪ੍ਰੇਮ ਨਾਲ 2-4 ਮਿੰਟ ਇਨ੍ਹਾਂ ਦੀਆਂ ਗੱਲਾਂ ਸੁਣੋ। (I have heard the Point of Order of the hon. Member, Shri Manmohan Kalia. If he goes through the Resolution he will find that it is given therein that "Fair remunerative price to the producer and fair distribution and availability at the reasonable rates to the consumer." This only means, that you will be able to charge remunerative prices only when you introduce better methods of production. Therefore, listen to him quite patiently for two, three minutes only.)

**ਸਰਦਾਰ ਗੁਰਮੀਤ ਸਿੰਘ ਮੀਤ** : ਸ਼ਹਿਰੀਆਂ ਦੇ ਮਨਾਂ ਵਿਚ ਇਹ ਗੱਲ ਸਮਾ ਜਾਣੀ ਚਾਹੀਦੀ ਹੈ ਕਿ ਕਿਸਾਨ ਦੇ ਦੁਸ਼ਮਣ ਕਦੇ ਤਰੱਕੀ ਨਹੀਂ ਕਰ ਸਕਦੇ, ਸਾਨੂੰ ਕਿਸਾਨ ਨੂੰ ਵਧ ਤੋਂ ਵਧ ਸਹਾਇਤਾ ਦੇਣ ਵੱਲ ਲੱਗਣਾ ਚਾਹੀਦਾ ਹੈ । ਬਲਾਕ-ਵਾਈਜ਼ ਜਿਤਨੀਆਂ ਵੀ ਫੈਸਿਲਿਟੀਜ਼ ਅਸੀਂ ਦੇਣ ਯੋਗ ਹਾਂ ਉਹ ਵਧ-ਚੜ੍ਹ ਕੇ ਦੇਣੀਆਂ ਚਾਹੀਦੀਆਂ ਹਨ । ਐਗਰੀਕਲਚਰਲ ਇੰਮਪਲੀਮੈਂਟਸ ਦੇ ਨਾਲ ਨਾਲ ਪੈਸਟਸ ਖਤਮ ਕਰਨ ਲਈ ਅਤੇ ਬੂਟਿਆਂ ਦੀਆਂ ਕਿਸਮ ਕਿਸਮ ਦੀਆਂ ਬੀਮਾਰੀਆਂ ਤੋਂ ਬਚਾਉਣ ਵਾਲੀਆਂ ਦਵਾਈਆਂ ਦੀ ਵਰਤੋਂ ਲਈ ਬਲਾਕ ਵਾਈਜ਼ ਐਕਸਪਰਟਸ ਹੋਣੇ ਚਾਹੀਦੇ ਸਨ । ਇਸ ਸਬੰਧ ਵਿਚ ਪਿਛਲੀ ਮਨਿਸਟਰੀ ਵੇਲੇ ਬੜੇ ਤਜਰਬੇ ਕੀਤੇ ਗਏ ਜਿਹੜੇ ਬਹੁਤ ਕਾਮਿਆਬ ਸਾਬਤ ਹੋਏ । ਇਸਦੇ ਨਾਲ ਨਾਲ ਬਲਾਕ ਵਾਈਜ਼ੀ ਟਰੈਕਟਰ ਸਟੇਸ਼ਨ ਕਾਇਮ ਹੋਣ ਜਿਹੜੇ ਕਿਸਾਨ ਨੂੰ ਮੁਨਾਸਿਬ ਰੇਟ ਤੇ ਵਾਹੀ ਕਰਨ ਵਿਚ ਸਹਾਇਤਾ ਦੇਣ । ਪਾਣੀ ਦੀ ਸਹੂਲਤ ਲਈ ਵਧ ਤੋਂ ਵਧ ਟਿਊਬਵੈਲਜ਼ ਦੇ ਕੁਨੈਕਸ਼ਨ ਦਿੱਤੇ ਜਾਣ । ਜਦੋਂ ਵਾਹੀ ਲਈ ਪੂਰਾ ਸਾਮਾਨ ਕਿਸਾਨ ਨੂੰ ਵਕਤ ਸਿਰ ਨਹੀਂ ਮਿਲਦਾ ਤਾਂ ਜਿਹੜੀ ਮੁਆਇਸਚਰ ਉਸ ਨੂੰ ਵਾਹੀ ਵੇਲੇ ਮੇਨਟੇਨ ਕਰਕੇ ਬੀਜਣ ਲਈ ਚਾਹੀਦੀ ਸੀ ਉਹ ਨਹੀਂ ਰਹਿੰਦੀ ਇਕ ਦਿਨ ਵੀ ਜੇ ਵਾਹੀ ਦਾ ਲੰਘ ਜਾਵੇ ਤਾਂ ਅਗਲੇ ਦਿਨ ਮੁਆਇਸਚਰ ਹੀ ਨਹੀਂ ਰਹਿੰਦੀ ਅਤੇ ਸਾਰਾ ਕੁਝ ਕੀਤਾ ਜ਼ਾਇਆ ਜਾਂਦਾ ਹੈ । ਇਸ ਲਈ ਬਲਾਕ ਬਣਾਕੇ ਟਰੈਕਟਰ ਸਟੇਸ਼ਨਜ਼ ਦਾ ਪ੍ਰਬੰਧ ਜ਼ਰੂਰ ਹੋਣਾ ਚਾਹੀਦਾ ਹੈ ।

ਜਿਥੋਂ ਤਕ ਕਰਜ਼ੇ ਦਾ ਸਵਾਲ ਹੈ ਇਹ ਪੰਜਾਬ ਵਿਚ ਜਿਵੇਂ ਛੋਟੇ ਕਾਰਖਾਨੇਦਾਰਾਂ ਨੂੰਸਹੂਲਤਾਂ ਦਿਤੀਆਂ ਜਾਂਦੀਆਂ ਹਨ ਮਿਲਣਾ ਚਾਹੀਦਾ ਹੈ ਏਸੇ ਤਰ੍ਹਾਂ ਫਰਟੀਲਾਈਜ਼ਰ ਦੀ ਸਪਲਾਈ ਦਾ ਸਵਾਲ ਹੈ ਪੰਜਾਬ ਵਿਚ ਇਕੋ ਇਕ ਨੰਗਲ ਫਰਟੀਲਾਈਜ਼ਰ ਫੈਕਟਰੀ ਹੈ ਜਿਹੜੀ 3/4 ਲੱਖ ਟਨ ਖਾਦ ਸਪਲਾਈ ਕਰਦੀ ਹੈ ਪਰ ਸਾਨੂੰ ਘਟ ਤੋਂ ਘਟ 5—7 ਲੱਖ ਟਨ ਖਾਦ ਹਰ ਸਾਲ ਚਾਹੀਦੀ ਹੈ ਇਸ ਕਮੀ ਨੂੰ ਦੂਰ ਕਰਨ ਵਾਸਤੇ ਸਾਨੂੰ ਕਾਰਖਾਨੇਦਾਰਾਂ ਨੂੰ ਕਾਲ ਕਰਕੇ ਫੈਕਟਰੀਆਂ ਲਾਉਣ ਲਈ ਕਹਿਣਾ ਚਾਹੀਦਾ ਹੈ । ਐਸਾ ਇੰਤਜ਼ਾਮ ਵੀ ਹੋਵੇ ਕਿ ਕਿਸਾਨ ਨੂੰ ਖਾਦ ਸਸਤੇ ਤੋਂ ਸਸਤੇ ਰੇਟ ਤੇ ਮਿਲੇ । ਜਿਤਨੀ ਖਾਦ ਕਿਸਾਨ ਨੂੰ ਸਸਤੀ ਮਿਲੇਗੀ ਉਤਨੀ ਉਹ ਵਧ ਵਰਤੇਗਾ ਜਿਸ ਨਾਲ ਵਧ ਅਨਾਜ ਪੈਦਾ ਹੋਵੇਗਾ ।

ਆਖਿਰ ਵਿੱਚ ਕੁਝ ਗੱਲਾਂ ਅਨਾਜ ਦੇ ਨਿਰਖ ਮੁਤੱਅਲਿਕ ਵੀ ਅਰਜ਼ ਕਰਨੀਆਂ ਯੋਗ ਸਮਝਦਾ ਹਾਂ । ਸ਼ੁਰੂ ਸ਼ੁਰੂ ਵਿੱਚ ਅਨਾਜ ਦਾ ਭਾਉ ਜਦੋਂ 13—14/- ਰੁਪਏ ਮਣ ਹੁੰਦਾ ਸੀ, ਉਸ ਵੇਲੇ ਅਨਾਜ ਦੀ ਮੂਵਮੈਂਟ ਤੇ ਕੋਈ ਪਾਬੰਦੀ ਨਹੀਂ ਸੀ । ਪਰ ਜਦੋਂ ਡਾ: ਰਾਮ ਸੁਭਾਗ ਸਿੰਘ ਨੇ ਫੂਡ ਗਰੇਨਜ਼ ਦੇ ਜ਼ੋਨਜ਼ ਬਣਾਏ ਤਾਂ ਹਰ ਸਟੇਟ ਦਾ ਕੰਪੀਟੀਸ਼ਨ ਹੋ ਗਿਆ ਅਤੇ ਇਸ ਵਿੱਚ ਕਿਸਾਨ ਨੂੰ ਵੀ ਖਿਆਲ ਆਇਆ ਕਿ ਸਾਨੂੰ ਸਾਡੀ ਜਿਨਸ ਦਾ ਪੂਰਾ ਮੁਆਵਜ਼ਾ ਮਿਲਣਾ ਚਾਹੀਦਾ ਹੈ । ਅਜ ਹਾਲਤ ਇਹ ਹੈ ਕਿ ਪਾਬੰਦੀ ਇਸ ਢੰਗ ਨਾਲ ਫੂਡ ਗਰੇਨਜ਼ ਤੇ ਲਾਈ ਜਾਂਦੀ ਹੈ ਜਿਹੜੀ ਟਰੇਡਰ ਦੇ ਤਾਂ ਭਲੇ ਲਈ ਹੁੰਦੀ ਹੈ ਪਰ ਉਹ ਕਿਸਾਨ ਨੂੰ ਨੁਕਸਾਨ ਦੇਹ ਹੁੰਦੀ ਹੈ । ਇਹ ਸਿਲਸਲਾ ਖਤਮ ਹੋਣਾ ਚਾਹੀਦਾ ਹੈ । ਜਿਹੜਾ ਅਨਾਜ ਸਸਤੇ ਭਾਉ ਤੇ ਇਕ ਗਰੀਬ ਆਦਮੀ ਨੂੰ ਮਿਲਣਾ ਚਾਹੀਦਾ ਸੀ ਉਹ 125/-, 130/-ਰੁਪਏ ਮਣ ਦੇ ਭਾਉ ਤੇ ਲੈ ਕੇ ਖਾਂਦਾ ਹੈ । ਇਹੋ ਹਾਲ ਕਿਸਾਨ ਨਾਲ ਹੋ ਰਿਹਾ ਹੈ । ਜਿਤਨੀ ਉਸ ਦੀ ਮਿਹਨਤ ਹੈ, ਜਿਤਨਾ ਖਰਚ ਆਉਂਦਾ ਹੈ, ਉਸਨੂੰ ਉਤਨੇ ਪੈਸੇ ਵੀ ਨਹੀਂ ਮਿਲ ਰਹੇ । ਤੁਹਾਡਾ ਫਰਜ਼ ਹੈ ਕਿ ਕਿਸਾਨ ਨੂੰ ਮਜ਼ਬੂਤ ਕਰੋ । ਜਿਤਨਾ ਕਿਸਾਨ ਮਜ਼ਬੂਤ ਹੋਵੇਗਾ ਉਤਨਾ ਹੀ ਅਨਾਜ ਦੀ

ਪੈਦਾਵਾਰ ਵਿੱਚ ਵਾਧਾ ਹਵੇਗਾ । ਉਸ ਨੂੰ ਵਧ ਤੋਂ ਵਧ ਸਹੂਲਤਾਂ ਮਿਲਣ, ਮੁਨਾਸਿਬ ਕੀਮਤ ਤੇ ਉਸ ਦੀ ਜਿਨਸ ਖਰੀਦੀ ਜਾਵੇ । ਅਜ ਹੁੰਦਾ ਕੀ ਹੈ । ਟਰੇਡਰਜ਼ 60 ਰੁਪਏ ਮਣ ਅਨਾਜ ਲੈਂਦੇ ਹਨ ਅਤੇ 90 ਰੁਪਏ ਮਣ ਵੇਚਦੇ ਹਨ । 30 ਰੁਪਏ ਖੁਦ ਖਾਂਦੇ ਹਨ । ਇਸ ਵਿਚ ਸੁਧਾਰ ਹੋਣਾ ਚਾਹੀਦਾ ਹੈ, ਕਿਸਾਨ ਨੂੰ ਉਸ ਦੀ ਜਿਨਸ ਦੇ ਮੁਨਾਸਿਬ ਦਾਮ ਮਿਲਣ, ਇਸੇ ਵਿਚ ਪੰਜਾਬ ਦੀ ਤਰੱਕੀ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਰੈਜ਼ੋਲਿਊਸ਼ਨ ਦਾ ਸਮਰਥਨ ਕਰਦਾ ਹਾਂ ।

**ਸ੍ਰੀ ਲਾਲ ਚੰਦ ਸਭਰਵਾਲ** (ਜਾਲੰਧਰ, ਉਤਰ) : ਡਿਪਟੀ ਸਪੀਕਰ ਸਾਹਿਬ, ਮੇਰੇ ਦੋਸਤ ਸਰਦਾਰ ਗੁਰਮੀਤ ਸਿੰਘ ਨੇ ਜਿਤਨੀਆਂ ਵੀ ਗੱਲਾਂ ਕਹੀਆਂ ਹਨ, ਇਹ ਉਹੀ ਗੱਲਾਂ ਹਨ ਜਿਹੜੀਆਂ ਅੱਜ ਤੋਂ 7 ਸਾਲ ਪਹਿਲਾਂ ਕਹਿੰਦੇ ਰਹੇ ਹਨ । ਮੇਰੇ ਨਾਲ ਵੀ ਇਹ ਕੋਈ 5 ਸਾਲ ਰਹੇ ਹਨ । ਮੈਂ ਇਨ੍ਹਾਂ ਦੇ ਨਾਲ ਲਫਜ਼ ਬਲਫਜ਼ ਮੁਤਫਿਕ ਹਾਂ ਕਿ ਜੋ ਕੁਝ ਵੀ ਇਹ ਕਹਿੰਦੇ ਹਨ ਉਹ ਮੰਨਣੀਆਂ ਚਾਹੀਦੀਆਂ ਹਨ । ਇਨ੍ਹਾਂ ਦੀ 15-20 ਵਰ੍ਹੇ ਸਰਕਾਰ ਰਹੀ, ਪਰ ਇਹ ਨਾ ਮੰਨੀਆਂ ਗਈਆਂ । ਗੁਰਮੀਤ ਸਿੰਘ ਵਰਗੇ ਆਦਮੀਆਂ ਨੂੰ ਯਾ ਤਾਂ ਉਦੋਂ ਹੀ ਜਵਾਬ ਦੇ ਦੇਣਾ ਚਾਹੀਦਾ ਸੀ ਨਹੀਂ ਤਾਂ ਪਾਰਟੀ ਛੱਡ ਦੇਣੀ ਚਾਹੀਦੀ ਸੀ । ਜੇ ਉਦੋਂ ਨਹੀਂ ਛੱਡੀ ਗਈ ਤਾਂ ਹੁਣ ਜ਼ਰੂਰ ਛਡ ਦੇਣੀ ਚਾਹੀਦੀ ਹੈ । ਜਿਤਨੀਆਂ ਗੱਲਾਂ ਸਰਦਾਰ ਗੁਰਮੀਤ ਸਿੰਘ ਨੇ ਕੀਤੀਆਂ ਹਨ ਇਹ ਜ਼ਰੂਰ ਮੰਨੀਆਂ ਜਾਣੀਆਂ ਚਾਹੀਦੀਆਂ ਸਨ ਨਹੀਂ ਤਾਂ ਇਸ ਰੈਜ਼ੋਲਿਊਸ਼ਨ ਦੀ ਨੀਤੀ ਸਾਫ ਨਜ਼ਰ ਨਹੀਂ ਆਉਂਦੀ । ਜੇ ਨੀਅਤ ਸਾਫ ਹੁੰਦੀ ਤਾਂ ਇਹ ਕੰਪਲੀਟ ਸਟੇਟ ਟਰੇਡਿੰਗ ਜਾਂ ਇਸ ਤੋਂ ਅੱਗੇ ਕੁਝ ਹੋਰ ਵੀ ਲਿਖਦੇ (ਵਿਘਨ)

**Deputy Speaker** : No interruption please, let the hon'ble Member say what he wants to say.

**ਸ੍ਰੀ ਲਾਲ ਚੰਦ ਸਭਰਵਾਲ** : ਇਹਦੇ ਵਿਚ ਇਕ ਚੀਜ਼ ਹੋਰ ਇਹ ਹੈ, ਡਿਪਟੀ ਸਪੀਕਰ ਸਾਹਿਬ, ਕਿ ਇਸ ਨੀਤੀ ਤੇ ਸਾਰੇ ਕਾਂਗਰਸੀ ਆਪਸ ਵਿਚ ਪਾਟੇ ਬੈਠੇ ਹਨ । ਇਹ ਹਮੇਸ਼ਾ ਇਸਦੇ ਖਿਲਾਫ ਰਹੇ ਹਨ । ਉਹ ਮੰਨੇ ਹਨ ਕਿ ਉਹ ਸਟੇਟ ਟਰੇਡਿੰਗ ਦੇ ਖਿਲਾਫ ਰਹੇ ਹਨ । ਪਰ ਹੁਣ ਉਹ ਕਹਿੰਦੇ ਹਨ ਕਿ ਤੁਸੀਂ ਕੁਝ ਕਰੋ । ਜੇਕਰ ਮੋਹਨ ਲਾਲ ਹੋਰਾਂ ਦੀ ਗਲ ਜਿਹੜੀ ਕਿ ਪੰਜਾਬ ਦੀ ਭਲਾਈ ਲਈ ਸੀ, ਨਹੀਂ ਮੰਨੀ ਗਈ ਸੀ ਤਾਂ ਉਨ੍ਹਾਂ ਦੀ ਈਮਾਨਦਾਰੀ ਇਹ ਸੀ ਕਿ ਉਹ ਆਪਣੀਆਂ ਗੱਦੀਆਂ ਤੋਂ ਇਸਤੀਫਾ ਦੇ ਦਿੰਦੇ । ਸਰਦਾਰ ਦਰਬਾਰਾ ਸਿੰਘ ਵੀ ਮਿਨਿਸਟਰ ਸਨ, ਜੇਕਰ ਉਨ੍ਹਾਂ ਦੀ ਗੱਲ ਵੀ ਨਹੀਂ ਮੰਨੀ ਗਈ ਸੀ ਤਾਂ ਉਹ ਵੀ ਵਜ਼ਾਰਤ ਤੋਂ ਇਸਤੀਫਾ ਦੇ ਦਿੰਦੇ ਅਤੇ ਸੈਂਟਰ ਨਾਲ ਲੜਦੇ । ਪਰ ਇਨ੍ਹਾਂ ਦੀ ਗੱਲ ਤਾਂ ਗਊ ਦੇ ਜਾਏ ਵਾਲੀ ਹੈ ਇਥੇ ਤਾਂ ਬੜਕਾਂ ਮਾਰਦੇ ਹਨ ਪਰ ਹਾਈ ਕਮਾਂਡ ਦੇ ਸਾਹਮਣੇ ਜਾਕੇ ਮੋਕ ਵਾਹ ਦਿੰਦੇ ਹਨ । (*Hear, hear.*)

ਸਟੇਟ ਟਰੇਡਿੰਗ ਕੀ ਹੈ-ਪੰਡਤ ਜੀ ਨੇ ਇਸ ਦੀ ਡੇਫੀਨੀਸ਼ਨ ਨਹੀਂ ਦਿਤੀ । ਕਮਊਨਿਸਟ ਕੰਟਰੀਜ਼ ਜਿਹੜੀ ਥਿਊਰੀ ਨੂੰ ਫਾਲੋ ਕਰਦੇ ਹਨ, ਉਸ ਨੂੰ ਕਰਨ ਦੀ ਇਨ੍ਹਾਂ ਦੀ ਜੁਰਅਤ ਨਹੀਂ ਪੈਂਦੀ । ਉਹ ਗੱਲ ਕਰਨ ਤੋਂ ਝੇਪਦੇ ਹਨ । ਉਸ ਥਿਊਰੀ ਦੇ ਮੁਤਾਬਿਕ ਸਟੇਟ ਟਰੇਡਿੰਗ ਅਤੇ ਨੈਸ਼ਨੇਲਾਈਜ਼ੇਸ਼ਨ ਆਫ ਲੈਂਡ ਇਕੱਠੀ ਜਾਣੀ ਹੈ । ਪਰ ਅਜ ਉਸ ਗੱਲ ਵਾਸਤੇ ਇਨ੍ਹਾਂ ਦੀ ਹਿੰਮਤ ਨਹੀਂ ਪੈਂਦੀ । ਜਿਹੜੀ ਸ਼ਕਲ ਵਿਚ ਅਜ ਸਟੇਟ ਟਰੇਡਿੰਗ ਸਾਹਮਣੇ ਆ ਰਹੀ ਹੈ, ਇਨ੍ਹਾਂ ਨੇ ਕਿਹਾ ਹੈ ਕਿ ਉਹ ਕੰਪਲੀਟ ਹੋਣੀ ਚਾਹੀਦੀ ਹੈ । ਮੈਂ ਪੁਛਦਾ ਹਾਂ ਕਿ ਕੀ ਕੰਪਲੀਟ ਤੋਂ ਉਨ੍ਹਾਂ ਦੀ ਮੁਰਾਦ ਇਹ ਨਹੀਂ ਕਿ ਸਰਕਾਰ ਖਰੀਦੇ ਅਤੇ ਸਰਕਾਰ ਹੀ ਵੇਚੇ ਕੋਈ ਹੋਰ ਨਾ ਖਰੀਦ ਸਕਦਾ ਹੈ ਅਤੇ ਨਾ ਹੀ ਵੇਚ ਸਕਦਾ ਹੈ....

**ਚੌਧਰੀ ਸੁੰਦਰ ਸਿੰਘ** : ਇਹੋ ਹੈ ।

**ਸ਼੍ਰੀ ਲਾਲ ਚੰਦ ਸਭਰਵਾਲ** : ਚੌਧਰੀ ਸੁੰਦਰ ਸਿੰਘ ਕਹਿੰਦੇ ਹਨ ਕਿ ਹਾਂ ਇਹੋ ਹੈ । ਪਰ ਇਨ੍ਹਾਂ ਦੀ ਗਲ ਕਿਸੇ ਸੁਣੀ ਨਹੀਂ । ਮੈਂ ਅਰਜ਼ ਕਰਦਾ ਹਾਂ ਕਿ ਜਿੰਨੀ ਦੇਰ ਤਕ ਇਹ ਲੋਕ ਕੰਪਲੀਟ ਸਟੇਟ ਟਰੇਡਿੰਗ ਦੀ ਡੈਫੀਨੀਸ਼ਨ ਸਾਡੇ ਸਾਹਮਣੇ ਨਹੀਂ ਲਿਆਂਉਂਦੇ, ਉਸ ਵੇਲੇ ਤਕ ਸਾਡੇ ਮਨ ਵਿਚ ਸ਼ਕ ਹੀ ਰਹਿੰਦਾ ਹੈ ਕਿ ਕੇਵਲ ਪੋਜ਼ ਕਰਦੇ ਹਨ । ਈਮਾਨਦਾਰੀ ਨਾਲ ਗਲ ਨਹੀਂ ਕਰਦੇ । (ਤਾਲੀਆਂ) ਜਿਥੋਂ ਤਕ ਸਟੇਟ ਟਰੇਡਿੰਗ ਦਾ ਤਅਲਕ ਹੈ ਅਸੀਂ ਪਹਿਲੇ ਹੀ ਕਹਿ ਚੁਕੇ ਹਾਂ । ਜਨ ਸੰਘ ਪਹਿਲੇ ਹੀ ਕਹਿ ਚੁਕਾ ਹੈ ਕਿ ਜੇਕਰ ਸਟੇਟ ਟਰੇਡਿੰਗ ਨਾਲ ਕਿਸੇ ਤਰ੍ਹਾਂ ਪੰਜਾਬ ਬਚਦਾ ਹੈ, ਹਿੰਦੁਸਤਾਨ ਬਚਦਾ ਹੈ ਤਾਂ ਸਟੇਟ ਟਰੇਡਿੰਗ ਨੂੰ ਸਖਤੀ ਨਾਲ ਕੀਤਾ ਜਾਵੇ । ਜਨ ਸੰਘ ਇਸ ਦੇ ਹਕ ਵਿਚ ਹੈ । ਇਸਦੇ ਬਾਰੇ ਗਵਰਨਰ ਦੇ ਐਡਰਸ ਵਿਚ ਦਿਤਾ ਹੈ ਅਤੇ ਫਿਨਾਂਸ ਮਨਿਸਟਰ ਦੀ ਸਪੀਚ ਵਿਚ ਵੀ ਦਿਤਾ ਹੋਇਆ ਹੈ । ਜੇਕਰ ਇਹ ਸਫਾ 10-11 ਨੂੰ ਧਿਆਨ ਨਾਲ ਪੜ੍ਹਦੇ ਤਾਂ ਇਨ੍ਹਾਂ ਨੂੰ ਪਤਾ ਲਗ ਜਾਂਦਾ ਕਿ ਅਸੀਂ ਕੀ ਕਹਿੰਦੇ ਹਾਂ । ਇਨ੍ਹਾਂ ਦੀ ਆਪਣੀ ਪਾਰਟੀ ਰੈਟਰੋਗਰੈਸਿਵ ਹੈ । ਇਹ ਸਾਨੂੰ ਰੀਐਕਸ਼ਨਰੀ ਕਹਿੰਦੇ ਹਨ । ਸਾਡੀ ਪਾਰਟੀ ਦੇ ਆਲ ਇੰਡੀਆਂ ਮੈਨੀਫੈਸਟੋ ਵਿਚ ਇਹ ਗਲ ਚੰਗੀ ਤਰ੍ਹਾਂ ਲਿਖੀ ਹੋਈ ਹੈ ਕਿ ਖੁਰਾਕ ਦੀ ਉਪਜ ਨੂੰ ਵਧਾਉਣ ਲਈ ਅਤੇ ਉਸ ਦੀ ਬਿਹਤਰੀਨ ਡਿਸਟਰੀਬਿਊਸ਼ਨ ਲਈ ਜੋ ਵੀ ਕਦਮ ਉਠਾਇਆ ਜਾ ਸਕਦਾ ਹੈ । ਜਨ ਸੰਘ ਉਸ ਵਾਸਤੇ ਸਭ ਕੁਝ ਕਰਨ ਨੂੰ ਤਿਆਰ ਹੈ, ਪੂਰੀ ਕੁਆਪ੍ਰੇਸ਼ਨ ਦੇਣ ਨੂੰ ਤਿਆਰ ਹੈ । ਇਹ ਕਹਿੰਦੇ ਹਨ ਕਿ ਪ੍ਰਧਾਨ ਨੇ ਇਹ ਕਿਹਾ, ਸੈਕਰੇਟਰੀ ਨੇ ਇਹ ਕਿਹਾ; ਨਾ ਮਾਲੂਮ ਕਦੋਂ ਦੀਆਂ ਗੱਲਾਂ ਇਹ ਕਰਦੇ ਹਨ । ਸਟੇਟ ਟਰੇਡਿੰਗ ਲਈ ਇਹ ਗੱਲ ਜ਼ਰੂਰੀ ਹੈ ਕਿ ਮੈਕਸੀਮਮ ਪ੍ਰਾਈਸਿਜ਼ ਫਿਕਸਡ ਹੋਣੀਆਂ ਚਾਹੀਦੀਆਂ ਹਨ ਅਤੇ ਉਨ੍ਹਾਂ ਉਪਰ ਸਟਿਕ ਕੀਤਾ ਜਾਵੇ । ਕਾਂਗਰਸ ਸਰਕਾਰ 20 ਸਾਲ ਤਕ ਇਥੇ ਰਹੀ ਹੈ । ਇਨ੍ਹਾਂ ਨੇ ਜਿਹੜੀ ਪਾਲੀਸੀ ਅਪਣਾਈ ਹੈ ਉਸ ਨਾਲ ਲੋਕਾਂ ਦੀ ਬੜੀ ਖਸਤਾ ਹਾਲਤ ਹੋ ਗਈ ਹੈ । ਉਜੱਲ ਸਿੰਘ ਕਮੇਟੀ ਦੀ ਰਿਪੋਰਟ ਦਾ ਨਾਂ ਇਨ੍ਹਾਂ ਨੂੰ ਯਾਦ ਰਹਿ ਗਿਆ ਹੈ । ਪਰ 15 ਸਾਲਾਂ ਵਿਚ ਉਸ ਉਪਰ ਅਮਲ ਨਹੀਂ ਕਰ ਸਕੇ । ਇਨ੍ਹਾਂ ਦੀ ਜੁਰਅਤ ਨਹੀਂ ਪਈ ਕਿ ਕੀਮਤਾਂ ਫਿਕਸ ਕਰ ਸਕਣ । ਮੈਂ ਮੌਜੂਦਾ ਸਰਕਾਰ ਤੇ ਇਤਰਾਜ਼ ਨਹੀਂ ਕਰਾਂਗਾ । ਅਸੀਂ ਜਨ ਸੰਘ ਦੇ ਸਾਥੀ ਵੇਖਾਂਗੇ ਜੇਕਰ ਇਨ੍ਹਾਂ ਨੇ ਵੀ ਅਜਿਹਾ ਕੰਮ ਕੀਤਾ ਫਿਰ ਇਤਰਾਜ਼ ਕਰਾਂਗੇ ਕਾਂਗਰਸ ਸਰਕਾਰ ਦੇ ਖਿਲਾਫ ਜਦੋਂ ਅਸੀਂ ਸਟੇਟ ਟਰੇਡਿੰਗ ਦੇ ਸਬੰਧ ਵਿਚ ਇਤਰਾਜ਼ ਕਰਦੇ ਸਾਂ ਤਾਂ ਇਸ ਕਰਕੇ ਕਰਦੇ ਸਾਂ ਕਿ ਅਤੀ ਕੁਰਪਸ਼ਨ ਸੀ । ਉਨ੍ਹਾਂ ਨੇ ਫੂਡ ਦੇ ਮਾਮਲੇ ਵਿਚ ਆਦਮੀ ਲਗਾਏ ਹੋਏ ਸਨ ਜਿਹੜੇ ਹੇਰਾ ਫੇਰੀ ਕਰਕੇ ਜ਼ਿਮੀਂਦਾਰਾਂ ਤੋਂ ਵੀ ਖਾਂਦੇ ਸਨ, ਵਪਾਰੀਆਂ ਕੋਲੋਂ ਵੀ ਖਾਂਦੇ ਸਨ ਅਤੇ ਡਿਸਟਰੀਬਿਊਸ਼ਨ ਵਿਚ ਵੀ ਉਨ੍ਹਾਂ ਨੇ ਲੁਟ ਪਾਈ ਹੋਈ ਸੀ ਉਹ ਕੌਣ ਬੰਦੇ ਸਨ ਇਹ ਚੰਗੀ ਤਰ੍ਹਾਂ ਜਾਣਦੇ ਹਨ ਕਿ ਉਹ ਕੌਣ ਬੰਦੇ ਸਨ । ਇਸ ਕਰਕੇ ਅਸੀਂ ਕਹਿੰਦੇ ਸਾਂ ਕਿ ਜੇਕਰ ਕਾਂਗਰਸ ਸਰਕਾਰ ਸਟੇਟ ਟਰੇਡਿੰਗ ਕਰੇਗੀ ਤਾਂ ਉਹ ਕੁਰਪਸ਼ਨ ਨਾਲ ਭਰਪੂਰ ਹੋਵੇਗੀ । ਇਹੋ ਗੱਲ ਅਸੀਂ ਆਪਣੀ ਸਰਕਾਰ ਨੂੰ ਕਹਿੰਦੇ ਹਾਂ ਕਿ ਸਾਡੀ ਸਰਕਾਰ ਇਨ੍ਹਾਂ ਗੱਲਾਂ ਤੋਂ ਬਚਕੇ ਚੱਲੇ । ਮੈਂ ਆਪਣੇ ਵਜ਼ੀਰ ਫੌਜੀ ਜਰਨੈਲ ਨੂੰ ਕਹਾਂਗਾ ਕਿ ਤੁਸੀਂ ਇਨ੍ਹਾਂ ਚੀਜ਼ਾਂ ਤੋਂ ਬਚਕੇ ਚੱਲੋਗੇ ਤਾਂ ਅਸੀਂ ਤੁਹਾਡੇ ਨਾਲ ਹੋਵਾਂਗੇ । ਸਟੇਟ ਟਰੇਡਿੰਗ ਦੇ ਅੰਦਰ ਸਰਕਾਰ ਜ਼ਿਮੀਂਦਾਰਾਂ ਤੋਂ ਮੁਨਾਸਿਬ ਕੀਮਤ ਤੇ ਅਨਾਜ ਲਵੇ । ਚਾਹੇ ਦੁਕਾਨਦਾਰਾਂ ਦੀ ਮਾਰਫਤ ਖਰੀਦੇ, ਚਾਹੇ ਮੰਡੀਆਂ ਵਿਚੋਂ ਖਰੀਦੇ, ਬਿਹਤਰ ਹੈ ਕਿ ਉਹ ਜ਼ਿਮੀਦਾਰਾਂ ਤੋਂ ਲਵੇ । ਮੈਂ ਤਾਂ ਕਹਾਂਗਾ ਕਿ ਜ਼ਿਮੀਂਦਾਰ ਤੋਂ ਖਰੀਦ ਕੇ ਜੇ ਸਰਕਾਰ ਬਾਹਰਲੀ ਸਰਕਾਰ ਨੂੰ ਵੇਚਦੀ ਹੈ ਜਾਂ ਕਿਸੇ ਵਪਾਰੀ ਨੂੰ ਵੇਚਦੀ ਹੈ ਤਾਂ ਇਸ ਸੌਦੇ ਵਿਚ ਵੀ ਜਿਹੜਾ ਪ੍ਰਾਫਿਟ ਹੁੰਦਾ ਹੈ ਉਹ ਸਰਕਾਰ ਕੋਲ ਨਾ ਰਹਿਕੇ ਜ਼ਿਮੀਂਦਾਰ

ਨੂੰ ਜਾਣਾ ਚਾਹੀਦਾ ਹੈ । ਇਸ ਨਾਲ ਕਣਕ ਬੀਜਣ ਵਾਲੇ ਨੂੰ ਇੰਪੀਟੱਸ ਮਿਲੇਗਾ । ਜੇਕਰ ਜ਼ਿਮੀਂਦਾਰ ਕੋਲੋਂ 25 ਰੁਪਏ ਮਣ ਖਰੀਦਦੀ ਹੈ ਅਤੇ ਬਾਹਰਲੀ ਸਰਕਾਰ ਨੂੰ 50 ਰੁਪਏ ਮਣ ਵੇਚਦੀ ਹੈ ਤਾਂ ਪੰਜਾਬ ਸਰਕਾਰ ਨੂੰ ਅਪਣਾ ਖਰਚ ਕਢਕੇ ਪ੍ਰਾਫਿਟ ਆਪਣੇ ਕੋਲ ਨਹੀਂ ਰਖਣਾ ਚਾਹੀਦਾ ਹੈ। ਉਹ ਜ਼ਿਮੀਂਦਾਰ ਨੂੰ ਦੇਣਾ ਚਾਹੀਦਾ ਹੈ ਇਸ ਨਾਲ ਉਸ ਨੂੰ ਇੰਪੀਟਸ ਮਿਲੇਗਾ । ਡਿਸਟਰੀਬਿਊਸ਼ਨ ਫੇਅਰ ਹੋਣੀ ਚਾਹੀਦੀ ਹੈ ।ਡਿਪਟੀ ਸਪੀਕਰ ਸਾਹਿਬ, ਤੁਸੀਂ ਕਹੋਗੇ ਕਿ ਸਭਰਵਾਲ ਕਿਸ ਪਾਸੇ ਚਲ ਪਿਆ ਹੈ, ਇਹ ਗੱਲ ਮੈਂ ਆਪਣੀ ਸਰਕਾਰ ਨੂੰ ਅੱਗੇ ਲੈ ਜਾਣ ਵਾਸਤੇ ਕਹਿ ਰਿਹਾ ਹਾਂ । ਜਰਨੈਲ ਸਾਹਿਬ ਨੂੰ ਕਹਿ ਰਿਹਾ ਹਾਂ ਕਿ ਡਿਪੋ ਉਨ੍ਹਾਂ ਬੰਦਿਆਂ ਨੂੰ ਦਿਤੇ ਹੋਏ ਸਨ ਜਿਹੜੇ ਪੁਲੀਟੀਕਲ ਬੰਦੇ ਸਨ, ਉਨ੍ਹਾਂ ਨੂੰ ਡਿਪੋ ਮਿਲੇ ਸਨ ਜਿਨ੍ਹਾਂ ਨਾਲ ਕੁਰਪਸ਼ਨ ਕਰਨ ਲਈ ਪੁਲੀਟੀਕਲ ਬੰਦੇ ਮਿਲੇ ਹੋਏ ਸਨ । ਡਿਪੋ ਹੋਲਡਰਜ਼ ਕੋਲ 2, 2 ਸੌ 3, 3 ਸੌ ਜਾਅਲੀ ਰਾਸ਼ਨ ਕਾਰਡ ਬਣੇ ਹੋਏ ਹੁੰਦੇ ਸਨ, ਅਜਿਹੇ ਕਾਰਡ ਜਿਨ੍ਹਾਂ ਦਾ ਨਾ ਕੋਈ ਮਕਾਨ ਨਾ ਨਿਸ਼ਾਨ, ਬੋਗਸ ਕਾਰਡ । ਜਿਹੜਾ ਆਟਾ ਗ਼ਰੀਬਾਂ ਨੂੰ ਜਾਣਾ ਚਾਹੀਦਾ ਸੀ ਉਹਦੀ ਬਲੈਕ ਹੁੰਦੀ ਰਹੀ । ਲਗਾਤਾਰ ਇਹੋ ਪਰੋਸੀਜਰ ਚਲਦਾ ਰਿਹਾ । ਉਥੇ ਗਰੁਪ ਬਣੇ ਹੋਏ ਹੁੰਦੇ ਹਨ ਅਤੇ ਪੁਰਾਣੀ ਸਰਕਾਰ ਦਿਆਂ ਬੰਦਿਆਂ ਦੇ ਗਰੁਪਾਂ ਨੇ ਸਾਰੀ ਕੁਰਪਸ਼ਨ ਖੜ੍ਹੀ ਕੀਤੀ ਹੋਈ ਹੈ। ਜਰਨੈਲ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਬੰਦਿਆਂ ਦੇ ਡਿ ਸਖਤੀ ਨਾਲ ਚੈਕ ਕਰੋ ਅਤੇ ਡੀਫਾਲਟਰਜ਼ ਦਾ ਫੂਡ ਕੰਟਰੋਲ ਆਰਡਰ ਦੇ ਅੰਦਰ ਚਾਲਾਨ ਕਰੋ। ਜਿੰਨੇ ਡਿਪੋ ਪਹਿਲੇ ਦਿਤੇ ਹੋਏ ਹਨ ਉਹ ਸਾਰੇ ਦੇ ਸਾਰੇ ਕੈਂਸਲ ਕਰ ਦੇਣੇ ਚਾਹੀਦੇ ਹਨ। ਜਿਹੜੇ ਛੋਟੇ ਦੁਕਾਨਦਾਰ ਮਹੱਲਿਆਂ ਵਿਚ ਬੈਠੇ ਹੋਏ ਹਨ ਉਨ੍ਹਾਂ ਨੂੰ ਸੌ, ਸੌ, ਦੋ, ਦੋ ਸੌ ਕਾਰਡਾਂ ਦੀ ਡਿਸਟਰੀਬਿਊਸ਼ਨ ਲਈ ਅਨਾਜ ਦਿਤਾ ਜਾਣਾ ਚਾਹੀਦਾ ਹੈ । (ਇਸ ਸਮੇਂ ਮਾਨਯੋਗ ਸਪੀਕਰ ਨੇ ਕੁਰਸੀ ਸਭਾਲੀ) ਉਹ ਪਰਮਿਟ ਲੈਕੇ ਅਨਾਜ ਲਿਆਉਣ ਅਤੇ ਡਿਸਟਰੀਬਿਊਟ ਕਰਨ ।ਉਥੇ ਨਾ ਭੀੜ ਹੋਵੇਗੀ ਨਾ ਜ਼ਨਾਨੀਆਂ ਨੂੰ ਧੱਕੇ ਲਗਣਗੇ ਅਤੇ ਨਾ ਹੀ ਬਟੂਏ ਨਿਕਲਣਗੇ। ਮੈਂ ਨਾ ਖੰਡ ਦੀ ਕਿਲਤ ਮੰਨਦਾ ਹਾਂ ਅਤੇ ਨਾ ਹੀ ਮੈਦੇ ਅਤੇ ਸੂਜੀ ਦੀ ਕਿਲਤ ਮੰਨਦਾ ਹਾਂ । ਮੈਂ ਜਾਣਦਾ ਹਾਂ ਕਿ ਮੇਰੇ ਜਲੰਧਰ ਸ਼ਹਿਰ ਵਿਚ ਢਾਈ, ਤਿੰਨ ਸੌ ਹਲਵਾਈ ਹਨ ਪਰ ਖੰਡ ਦੇ, ਮੈਦੇ ਦੇ ਅਤੇ ਸੂਜੀ ਦੇ ਸਾਢੇ ਅੱਠ ਸੌ ਕਾਰਡ ਬਣੇ ਹੋਏ ਹਨ । ਇਸੇ ਤਰ੍ਹਾਂ 45 ਬੇਕਰੀਆਂ ਹਨ ਪਰ ਸਾਢੇ ਤਿੰਨ ਸੌ ਕਾਰਡ ਬੇਕਰੀਆਂ ਦੇ ਬਣੇ ਹੋਏ ਹਨ । ਇਹ ਕਾਰਡ ਉਨ੍ਹਾਂ ਲੋਕਾਂ ਨੇ ਬਣਵਾਏ ਹੋਏ ਹਨ ਜਿਹੜੇ ਕਿ ਰੂਲਿੰਗ ਪਾਰਟੀ ਨਾਲ ਸਬੰਧ ਰਖਦੇ ਸਨ । ਰੂਲਿੰਗ ਪਾਰਟੀ ਦੇ ਜਾਨਣ ਵਾਲੇ ਲੋਕ ਵਾਰਡ ਕਮੇਟੀਆਂ ਦੇ ਪ੍ਰੈਜ਼ੀਡੈਂਟ ਬਣੇ ਹੋਏ ਹਨ, ਸੈਕਰੇਟਰੀ ਬਣੇ ਹੋਏ ਹਨ । ਉਨ੍ਹਾਂ ਨੇ A. class, B. class ਅਤੇ C. class ਕਾਰਡ ਬਣਵਾਏ ਹੋਏ ਹਨ, ਉਹ ਲੋਕ ਇਨ੍ਹਾਂ ਚੀਜ਼ਾਂ ਦਾ ਕੋਟਾ ਲੈਕੇ ਬਲੈਕ ਕਰਦੇ ਹਨ ਅਤੇ ਆਮ ਜਨਤਾ ਸੂਜੀ ਨੂੰ ਤਰਸਦੀ ਰਹਿੰਦੀ ਹੈ । ਮੈਂ ਜਰਨੈਲ ਸਾਹਿਬ ਨੂੰ ਅਰਜ਼ ਕਰਾਂਗਾ ਕਿ ਸਖਤੀ ਨਾਲ ਕਦਮ ਚੁਕੋ ਅਤੇ ਇਹ ਜਿਹੜਾ ਬਲੈਕ ਦਾ ਚੱਕਰ ਚਲ ਰਿਹਾ ਹੈ ਇਸ ਨੂੰ ਖਤਮ ਕਰੋ । (ਵਿਘਨ) ਮੈਂ ਅਰਜ਼ ਕਰ ਰਿਹਾ ਹਾਂ ਕਿ ਜਿਹੜੀ ਕੁਰਪਸ਼ਨ ਰਾਸ਼ਨਿੰਗ ਵਿਚ ਫੈਲੀ ਹੋਈ ਹੈ ਇਸ ਦੀ ਜ਼ਿੰਮੇਵਾਰ ਮਹਿਜ਼ ਬੈਡ ਐਡਮਿਨਿਸਟਰੇਸ਼ਨ ਹੈ । ਜਿਹੜੇ ਕੋਆਪਰੇਟਿਵ ਸਟੋਰਜ਼ ਬਣੇ ਹੋਏ ਹਨ ਇਹ ਕੁਰਪਸ਼ਨ ਦੇ ਗੜ੍ਹ ਹਨ ।

ਜਿਤਨੇ ਵੀ ਕੋਆਪਰੇਟਿਵ ਸਟੋਰਜ਼ ਬਣੇ ਹੋਏ ਹਨ ਇਹ ਬਲੈਕ ਔਰ ਕੁਰਪਸ਼ਨ ਦੇ ਗੜ੍ਹ ਹਨ। ਹਜ਼ਾਰਾਂ ਮਣ ਦੀ ਵਿਥੇ ਬਲੈਕ ਹੁੰਦੀ ਹੈ । ਉਨ੍ਹਾਂ ਲੋਕਾਂ ਨੇ ਆਪਣੇ ਰਿਸ਼ਤੇਦਾਰਾਂ ਦੇ ਜਾਅਲੀ ਕਾਰਡ ਬਣਾਏ ਹੋਏ ਹਨ, ਖੰਡ, ਚੌਲ, ਮੈਦਾ, ਸੂਜੀ, ਆਟਾ ਸਭ ਬਲੈਕ ਵਿਚ ਜਾਂਦਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਵਿਚ ਜਿਤਨੇ ਵੀ ਕੋਆਪਰੇਟਿਵ ਸਟੋਰਜ਼ ਬਣੇ ਹੋਏ ਹਨ ਇਨ੍ਹਾਂ ਦੇ ਡਾਇਰੈਕਟਰਜ਼ ਕਾਂਗਰਸ ਸਰਕਾਰ ਦੇ ਨਾਮੀਨੇਟ ਕੀਤੇ ਹੋਏ ਹਨ, ਕਿਸੇ ਜਗ੍ਹਾ ਕੋਈ ਇਲੈਕਸ਼ਨ ਨਹੀਂ ਹੋਈ । ਚੇਅਰਮੈਨ ਡਿਪਟੀ ਕਮਿਸ਼ਨਰ ਚਲੇ ਆ

12—00 noon

[ਸ੍ਰੀ ਲਾਲ ਚੰਦ ਸਭਰਵਾਲ]

ਰਹੇ ਹਨ। ਡਾਇਰੈਕਟਰ ਉਹੀ ਸਾਲ੍ਹਾ ਸਾਲ ਦੇ ਪੁਰਾਣੇ ਹਨ ਜਿਨ੍ਹਾਂ ਦਾ ਬਲੈਕੀਆਂ ਨਾਲ ਸਬੰਧ ਹੈ। ਮੈਂਨੂੰ ਸਮਝ ਨਹੀਂ ਆਉਂਦੀ ਕਿ ਉਹ ਲੋਕ ਕੋਆਪਰੇਟਿਵ ਮੂਵਮੈਂਟ ਵਿਚ ਕੀ ਲੋਕਾਂ ਦਾ ਭਲਾ ਕਰ ਸਕਦੇ ਹਨ। ਅਜ ਜ਼ਰੂਰਤ ਹੈ ਕਿ ਇਨ੍ਹਾਂ ਕੋਆਪਰੇਟਿਵ ਸਟੋਰਜ਼ ਨੂੰ ਠੀਕ ਕਰਨ ਵਾਸਤੇ ਸਖਤ ਤੋਂ ਸਖਤ ਕਦਮ ਉਠਾਏ ਜਾਣ ਤਾਕਿ ਇਸ ਹੋ ਰਹੀ ਚੋਰ ਬਾਜ਼ਾਰੀ ਔਰ ਕੁਰਪਸ਼ਨ ਤੋਂ ਲੋਕਾਂ ਨੂੰ ਰਾਹਤ ਮਿਲੇ।

ਇਸ ਤੋਂ ਇਲਾਵਾ ਮੈਂ ਜਨਰੈਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਪਿੰਡਾਂ ਵਿਚ ਜਿਹੜਾ ਜ਼ਿਮੀਂਦਾਰ ਤਬਕਾ ਹੈ ਉਸ ਤੋਂ ਇਲਾਵਾ ਇਕ ਹੋਰ ਤਬਕਾ ਵੀ ਵਸਦਾ ਹੈ ਜਿਸਦੀ ਆਬਾਦੀ ਤਕਰੀਬਨ ਉਤਨੀ ਹੀ ਹੈ ਪਰ ਡਿਸਟਰੀਬਿਊਸ਼ਨ ਦਾ ਸਿਸਟਮ ਇਤਨਾਂ ਗ਼ਲਤ ਹੈ ਕਿ ਉਹ ਵਿਚਾਰੇ ਭੁਖੇ ਮਰ ਰਹੇ ਹਨ। ਉਨ੍ਹਾਂ ਨੂੰ ਤਹਿਸੀਲਦਾਰ, ਕਨਜ਼ਿਊਮਰ ਸਟੋਰਜ਼ ਦੇ ਮੈਨੇਜਰ ਔਰ ਸਿਵਲ ਸਪਲਾਈਜ਼ ਡਿਪਾਰਟਮੈਂਟ ਦੇ ਚੱਕਰ ਲਗਾਣੇ ਪੈਂਦੇ ਹਨ ਫੇਰ ਜਾਕੇ ਕਿਧਰੇ ਪਰਮਿਟ ਕਟਵਾਉਂਦੇ ਹਨ ਔਰ ਅਨਾਜ ਦੀ ਡਿਸਟਰੀਬਿਊਸ਼ਨ ਉਨ੍ਹਾਂ ਵਿਚ ਹੁੰਦੀ ਹੈ। ਮੈਂ ਸਮਝਦਾ ਹਾਂ ਕਿ ਇਹ ਕੰਮ ਸਿੱਧਾ ਤਹਿਸੀਲਦਾਰ ਜਾਂ ਪੰਚਾਇਤ ਸੰਮਤੀਆਂ ਦੇ ਸਪੁਰਦ ਕਰ ਦੇਣਾ ਚਾਹੀਦਾ ਹੈ ਤਾਕਿ ਉਹ ਸਮਤੀਆਂ ਕੋਲੋਂ ਆਪਣਾ ਕੋਟਾ ਲੈ ਜਾਕੇ ਸ਼ਾਂਤੀ ਨਾਲ ਅੱਗੇ ਲੋਕਾਂ ਨੂੰ ਦੇ ਸਕਣ ਔਰ ਸਿਵਲ ਸਪਲਾਈਜ਼ ਡਿਪਾਰਟਮੈਂਟ ਅਤੇ ਕਨਜ਼ਿਊਮਰ ਸਟੋਰਜ਼ ਦੇ ਜਨਰਲ ਮੈਨੇਜਰਜ਼ ਦੇ ਅੱਗੇ ਪਿਛੇ ਦੱਕਰ ਨਾ ਕਟਣੇ ਪੈਣ।

ਅਨਾਜ ਦਾ ਮਸਲਾ ਕੋਈ ਸੌਖਾ ਨਹੀਂ ਇਹ ਬੜਾ ਪੇਚੀਦਾ ਮਸਲਾ ਹੈ। ਬਗੈਰ ਜ਼ਿਮੀਂਦਾਰਾਂ ਨੂੰ ਇਮਪੀਟਸ ਦਿਤੇ ਇਸ ਦਾ ਹੱਲ ਨਹੀਂ ਹੋ ਸਕਦਾ, ਪ੍ਰੋਡਕਸ਼ਨ ਨਹੀਂ ਵਧਾਈ ਜਾ ਸਕਦੀ ਔਰ ਜਦ ਤਕ ਪ੍ਰੋਡਕਸ਼ਨ ਨਾ ਵਧੀ ਤਦ ਤਕ ਗਲ ਨਹੀਂ ਬਨਣੀ, ਪ੍ਰੋਡਕਸ਼ਨ ਨੂੰ ਵਧਾਉਣ ਵਾਸਤੇ ਆਪ ਦੀ ਰਾਹੀਂ ਮੈਂ ਜਰਨੈਲ ਸਾਹਿਬ ਔਰ ਐਗਰੀਕਲਚਰ ਮਿਨਿਸਟਰ ਸਾਹਿਬ ਨੂੰ ਦੋ ਚਾਰ ਸੁਝਾਵ ਦੇਣਾ ਚਾਹੁੰਦਾ ਹਾਂ, ਉਨ੍ਹਾਂ ਤੋਂ ਇਲਾਵਾ ਜਿਹੜੀਆਂ ਮੇਰੇ ਦੋਸਤ ਸਰਦਾਰ ਦਰਬਾਰਾ ਸਿੰਘ ਅਤੇ ਸਰਦਾਰ ਗੁਰਮੀਤ ਸਿੰਘ ਨੇ ਦਿੱਤੀਆਂ ਹਨ।

ਪਹਿਲੀ ਗੱਲ ਤਾਂ ਇਹ ਹੈ ਕਿ ਕਰੈਡਿਟ ਬੈਂਕ ਜਿਹੜੇ ਰੀਜ਼ਰਵ ਬੈਂਕ ਦੀ ਰਾਹੀਂ ਫੂਡ ਗਰੇਨਜ਼ ਦੇ ਵਪਾਰੀਆਂ ਨੂੰ ਕਰੈਡਿਟ ਦਿੰਦੇ ਹਨ ਉਹ ਬੰਦ ਕਰ ਦਿਤੇ ਜਾਣੇ ਚਾਹੀਦੇ ਹਨ ਕਿਉਂਕਿ ਉਹ ਉਸ ਦੇ ਨਾਲ ਅਨਾਜ ਦਾ ਸਟੋਰ ਤਾਂ ਕਰ ਲੈਂਦੇ ਹਨ ਮਗਰ ਬਾਅਦ ਵਿਚ ਉਹ ਅਨਾਜ ਪੰਜਾਬ ਨੂੰ ਲਭਦਾ ਹੀ ਨਹੀਂ।

ਫੇਰ ਇੰਪਰੂਵਮੈਂਟ ਟ੍ਰਸਟਸ ਜਿਹੜੀਆਂ ਸ਼ਹਿਰਾਂ ਵਿਚ ਬਣੀਆਂ ਹੋਈਆਂ ਹਨ ਇਨ੍ਹਾਂ ਨੂੰ ਇਥੋਂ ਬਿਲਕੁਲ ਚੁਕ ਦੇਣਾ ਚਾਹੀਦਾ ਹੈ। ਸ਼ਹਿਰਾਂ ਨੂੰ ਇਨ੍ਹਾਂ ਦਾ ਕੋਈ ਫਾਇਦਾ ਨਹੀਂ। ਜਿਹੜੇ ਕੰਮ ਇਨ੍ਹਾਂ ਦੇ ਸਪੁਰਦ ਕੀਤੇ ਹੋਏ ਹਨ ਉਹ ਲਾ ਦੇ ਮੁਤਾਬਿਕ ਖੁਦ ਮਿਊਨਸਪਲ ਕਮੇਟੀਆਂ ਵੀ ਸ਼ਹਿਰਾਂ ਵਿਚ ਕਰ ਸਕਦੀਆਂ ਹਨ। ਦਰ ਅਸਲ ਇਨ ਦੀਆਂ ਨਾਮਜ਼ਦਗੀਆਂ ਕਾਂਗਰਸ ਸਰਕਾਰ ਨੇ ਆਪਣੇ ਬੰਦਿਆਂ ਨੂੰ ਭਰਨ ਵਾਸਤੇ ਕੀਤੀਆਂ ਹੋਈਆਂ ਸਨ ਔਰ ਜਾਂਦੇ ਜਾਂਦੇ ਵੀ ਕਈ ਥਾਵਾਂ ਤੇ ਕਰ ਗਏ। ਇਨ੍ਹਾਂ ਨੂੰ ਮੌਜੂਦਾ ਸ਼ਕਲ ਵਿਚ ਤੋੜ ਦੇਣਾ ਚਾਹੀਦਾ ਹੈ ਔਰ ਬਜਾਏ ਸ਼ਹਿਰਾਂ ਦੇ ਪਿੰਡਾਂ ਵਿਚ ਕਾਇਮ ਕਰਨੀਆਂ ਚਾਹੀਦੀਆਂ ਹਨ ਤਾਕਿ ਉਥੇ ਕੋਈ ਇੰਪਰੂਵਮੈਂਟਸ ਕਰ ਸਕਣ, ਸੜਕਾਂ ਅਤੇ ਸਕੂਲਾਂ ਦੀਆਂ ਇਮਾਰਤਾਂ ਵਗੈਰਾ ਬਣਾ ਸਕਣ। ਐਸਾ ਕਰਨ ਨਾਲ ਸ਼ਹਿਰਾਂ ਦੀ ਆਬਾਦੀ ਦਾ ਵੀ ਕੁਝ ਹਿੱਸਾ ਪਿੰਡਾਂ ਵਿਚ ਮੁੜੇਗਾ ਔਰ ਇਥੇ ਜਿਹੜੀ ਰਾਸ਼ਨ ਕਾਰਡਾਂ ਵਗੈਰਾ ਬਨਾਉਣ ਦੀ ਤਕਲੀਫ ਹੈ ਉਹ ਘਟੇਗੀ।

ਕਿਸਾਨਾਂ ਨੂੰ ਚੀਪ ਟਰੈਕਟਰਜ਼, ਐਕਸ-ਪੋਰਟ ਰੇਟ ਉਤੇ ਸਪਲਾਈ ਹੋਣੇ ਚਾਹੀਦੇ ਹਨ ਬਗੈਰ ਐਕਸਾਈਜ਼ ਡਿਊਟੀ ਔਰ ਬਗੈਰ ਕਸਟਮਜ਼ ਡਿਊਟੀ ਦੇ । ਸੈਂਟਰ ਦੀ ਸਰਕਾਰ ਨੂੰ ਕੋਈ ਹੱਕ ਨਹੀਂ ਕਿ ਉਹ ਪੰਜਾਬ ਦੇ ਕਿਸਾਨ ਤੋਂ ਟਰੈਕਟਰਜ਼ ਉਤੇ ਐਕਸਾਈਜ਼ ਔਰ ਕਸਟਮਜ਼ ਡਿਊਟੀ ਵੀ ਮੰਗੇ ਔਰ ਨਾਲ ਹੀ ਕਹੇ ਕਿ ਦੂਜੀਆਂ ਸਟੇਟਸ ਵਾਸਤੇ ਅਨਾਜ ਦਿਓ । ਪੰਜਾਬ ਗੌਰਮੈਂਟ ਨੂੰ ਸੈਂਟਰ ਦੇ ਨਾਲ ਜ਼ਬਰਦਸਤ ਔਰ ਜ਼ੋਰਦਾਰ ਤਰੀਕੇ ਨਾਲ ਇਸ ਪੁਆਇੰਟ ਨੂੰ ਲੈਣਾ ਚਾਹੀਦਾ ਹੈ ਕਿ ਸਾਡੇ ਜ਼ਿਮੀਂਦਾਰ ਨੂੰ ਛੋਟੇ ਤੋਂ ਛੋਟਾ ਔਰ ਸਸਤੇ ਤੋਂ ਸਸਤਾ ਐਕਸ-ਪੋਰਟ ਰੇਟ ਉਤੇ ਟਰੈਕਟਰ ਮਿਲੇ ਤਾਕਿ ਉਸ ਨੂੰ ਜ਼ਿਆਦਾ ਅੰਨ ਪੈਦਾ ਕਰਨ ਲਈ ਸਰਕਾਰੀ ਤੌਰ ਤੇ ਇਨਸੈਨਟਿਵ ਦਿੱਤਾ ਜਾਵੇ ।

ਟਰੈਕਟਰਜ਼ ਦੇ ਨਾਲ ਹੀ ਨਾਲ ਟਰੈਕਟਰ ਪਾਰਟਸ ਦਾ ਹੋਣਾ ਹੀ ਨਿਹਾਇਤ ਜ਼ਰੂਰੀ ਹੈ । ਉਹ ਕਿਸਾਨਾਂ ਨੂੰ ਐਸੀ ਮਸ਼ੀਨਰੀ ਦੇ ਰਾਹੀਂ ਵੇਚਣੇ ਚਾਹੀਦੇ ਹਨ ਜਿਹੜੀ ਉਨ੍ਹਾਂ ਨੂੰ ਨਜ਼ਦੀਕ ਹੀ ਅਵੇਲੇਬਲ ਹੋਵੇ ਔਰ ਜ਼ਿਆਦਾ ਖੱਜਲ ਖਵਾਰੀ ਨਾ ਹੋਵੇ ਅਤੇ ਸਸਤੇ ਭਾ ਉਤੇ ਮਿਲਣ । ਇਸ ਵਕਤ ਪਤਾ ਨਹੀਂ ਕਿਤਨੀ ਦਿੱਕਤ ਹੈ, ਉਹ ਜ਼ਿਮੀਂਦਾਰ ਵਿਚਾਰਾ ਕਿਸ ਭਾ ਉਤੇ ਖਰੀਦਦਾ ਹੈ । ਮੇਰਾ ਸੁਝਾਵ ਹੈ ਕਿ ਗੌਰਮਿੰਟ ਟਰੈਕਟਰ ਪਾਰਟਸ ਦੀ ਡਿਸਟਰੀਬਿਊਸ਼ਨ ਸਮਿਤੀ ਵਾਈਜ਼ ਕਰੇ ਔਰ ਇਹ ਵੀ ਉਨ੍ਹਾਂ ਨੂੰ ਐਕਸ-ਪੋਰੇਟ ਰੇਟ ਉਤੇ ਮਿਲਣੇ ਚਾਹੀਦੇ ਹਨ ।

ਜ਼ਿਮੀਂਦਾਰ ਦੀ ਇਕ ਹੋਰ ਵਡੀ ਤਕਲੀਫ਼ ਇਹ ਹੈ ਕਿ ਜਿਸ ਵੇਲੇ ਉਸ ਦੇ ਟਰੈਕਟਰ ਵਿਚ ਕੋਈ ਨੁਕਸ ਪੈ ਜਾਂਦਾ ਹੈ ਤਾਂ ਉਸ ਨੂੰ ਸ਼ਹਿਰ ਵੱਲ ਭਜਣਾ ਪੈਂਦਾ ਹੈ । ਇਸ ਵਿਚ ਨਾ ਸਿਰਫ਼ ਉਸ ਦਾ ਕੀਮਤੀ ਵਕਤ ਜ਼ਾਇਆ ਹੁੰਦਾ ਹੈ ਬਲਕਿ ਛੋਟੇ ਜਿਹੇ ਨੁਕਸ ਵਾਸਤੇ ਵੀ ਦੁਕਾਨਦਾਰ ਨੂੰ ਮੂੰਹ ਮੰਗੀ ਮਜ਼ਦੂਰੀ ਦੇਣੀ ਪੈਂਦੀ ਹੈ । ਜ਼ਰੂਰੀ ਹੈ ਕਿ ਜ਼ਿਮੀਂਦਾਰਾਂ ਨੂੰ ਟਰੈਕਟਰਜ਼ ਵਿਚ ਪਏ ਨੁਕਸਾਂ ਨੂੰ ਦੂਰ ਕਰਨ ਲਈ ਸਰਕਾਰੀ ਤੌਰ ਤੇ ਮਕੈਨਿਕਸ ਮੁਹੱਯਾ ਕੀਤੇ ਜਾਣ । ਇਹ ਵੀ ਸਮਿਤੀ ਵਾਈਜ਼ ਹੋਣੇ ਚਾਹੀਦੇ ਹਨ ਜਿਨ੍ਹਾਂ ਦੀ ਇਹ ਡਿਊਟੀ ਹੋਣੀ ਚਾਹੀਦੀ ਹੈ ਕਿ ਜਿਸ ਵਕਤ ਵੀ ਕਿਸੇ ਟਰੈਕਟਰ ਵਿਚ ਖਰਾਬੀ ਪੈਦਾ ਹੋਵੇ ਉਸੇ ਵਕਤ ਫੌਰਨ ਜਾਕੇ ਸਰਕਾਰੀ ਤੌਰ ਤੇ ਠੀਕ ਕਰਨ ।

ਸਾਨੂੰ ਇਸ ਦੇ ਨਾਲ ਹੀ ਸਸਤੇ ਫਰਟੇਲਾਈਜ਼ਰ ਵਾਲੇ ਪਾਸੇ ਵੀ ਫੌਰੀ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ । ਨੰਗਲ ਫੈਕਟਰੀ ਗੌਰਮਿੰਟ ਆਫ ਇੰਡੀਆ ਦੀ ਹੈ । ਜਿਥੇ ਸਾਨੂੰ ਉਥੋਂ ਸਸਤਾ ਫਰਟੇਲਾਈਜ਼ਰ ਹਾਸਲ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਨਾਲ ਹੀ ਜੇਕਰ ਪੰਜਾਬ ਗੌਰਮੈਂਟ ਆਪਣੀ ਫਰਟੇਲਾਈਜ਼ਰ ਫੈਕਟਰੀ ਖੋਲ੍ਹਣ ਬਾਰੇ ਇਨਸਿਸਟ ਕਰੇ ਤਾਂ ਅਸੀਂ ਆਪਣੇ ਜ਼ਿਮੀਂਦਾਰ ਭਰਾਵਾਂ ਨੂੰ ਆਸਾਨੀ ਨਾਲ ਸਸਤੇ ਰੇਟ ਤੇ ਫ਼ਰਟੇਲਾਈਜ਼ਰ ਸਪਲਾਈ ਕਰ ਸਕਾਂਗੇ । ਪਰ ਜਿਤਨੀ ਦੇਰ ਇਹ ਅਰੇਂਜਮੈਂਟ ਨਹੀਂ ਹੁੰਦਾ ਉਤਨੀ ਦੇਰ ਤਕ ਜ਼ਿਮੀਂਦਾਰ ਨੂੰ ਸਸਤੇ ਅਤੇ ਸਬਸਿਡਾਈਜ਼ਡ ਭਾ ਤੇ ਇਹ ਸਪਲਾਈ ਕਰਨ ਦਾ ਫੌਰਨ ਪ੍ਰਬੰਧ ਕਰਨਾ ਚਾਹੀਦਾ ਹੈ । ਇਸ ਸਬੰਧ ਵਿਚ ਦੂਜੀ ਗੱਲ ਇਹ ਵੀ ਕਹਿਣੀ ਚਾਹੁੰਦਾ ਹਾਂ ਕਿ ਫਰਟੇਲਾਈਜ਼ਰ ਦੀ ਤਕਸੀਮ ਡਿਪੂਆਂ ਦੀ ਮਾਰਫ਼ਤ ਨਹੀਂ ਹੋਣੀ ਚਾਹੀਦੀ । ਡਿਪੂ ਵਾਲੇ ਸਾਰੇ ਦਾ ਸਾਰਾ ਹੀ ਬਲੈਕ ਵਿਚ ਦੇ ਦਿੰਦੇ ਹਨ । ਜਦ ਜ਼ਿਮੀਂਦਾਰ-ਛੋਟਾ ਜ਼ਿਮੀਂਦਾਰ ਉਹ ਲੈਣ ਜਾਂਦਾ ਹੈ, ਉਸ ਨੂੰ ਕਿਹਾ ਜਾਂਦਾ ਹੈ ਕਿ ਮੁਕ ਗਿਆ ਹੈ । ਦਰ ਅਸਲ ਡਿਪੂ ਵਾਲੇ ਕੀ ਕਰਦੇ ਹਨ ? 40—40, 50—50, ਕੁਇੰਟਲ ਇਕ ਵਡੇ ਵਡੇ ਜ਼ਿਮੀਂਦਾਰ ਨੂੰ ਦੇ ਦਿੰਦੇ ਹਨ ਔਰ ਬਾਅਦ ਵਿਚ ਉਨ੍ਹਾਂ ਨਾਲ ਮਿਲਕੇ ਬਲੈਕ ਵਿਚ ਵੇਚਦੇ ਹਨ । ਕਿਸਾਨ ਜ਼ਿਮੀਂਦਾਰ ਮੇਰੇ ਪਾਸ ਆਕੇ ਮੈਨੂੰ ਕਹਿੰਦੇ ਹਨ ਕਿ ਸਾਡੇ ਨਾਲ ਡਿਪੂ ਤੇ ਚਲੋ ਔਰ ਸਾਨੂੰ ਫਰਟੇਲਾਈਜ਼ਰ ਲੈ ਦਿਓ ਪਰ ਉਥੇ ਮਿਲਦਾ ਹੀ ਕੁਝ ਨਹੀਂ । ਮੈਂ ਸਮਝਦਾ ਹਾਂ ਕਿ

[ਸ੍ਰੀ ਲਾਲ ਚੰਦ ਸਭਰਵਾਲ]
ਫਰਟੇਲਾਈਜ਼ਰ ਵੀ ਸਮਿਤੀਆਂ ਦੀ ਮਾਰਫਤ ਡਿਸਟਰੀਬਿਊਟ ਹੋਣਾ ਚਾਹੀਦਾ ਹੈ। ਇਹ ਉਨ੍ਹਾਂ ਦੀ ਡਿਊਟੀ ਹੋਣੀ ਚਾਹੀਦੀ ਹੈ ਕਿ ਉਹ ਇਕ ਇਕ ਕਿਸਾਨ ਦੀ ਜ਼ਰੂਰਤ ਨੂੰ ਅਸੈਸ ਕਰਕੇ ਸਾਰਾ ਐਸਟੀਮੇਟ ਬਨਾਉਣ ਔਰ ਫੇਅਰ ਡਿਸਟਰੀਬਿਊਸ਼ਨ ਕਰਨ।

ਇਸ ਤੋਂ ਇਲਾਵਾ ਥੋੜਾ ਜਿਹਾ ਕੈਸ਼ ਕਰਾਪਸ ਬਾਰੇ ਵੀ ਜ਼ਿਕਰ ਕਰਨਾ ਚਾਹੁੰਦਾ ਹਾਂ। ਪਾਪੀ ਹੈਡ ਬਾਹਰਲੀਆਂ ਸਟੇਟਸ ਵਿਚੋਂ ਸਹਾਰਨਪੁਰ ਵਿਚੋਂ ਆਕੇ ਵਿਕਦਾ ਹੈ ਪਰ ਸਾਡੀ ਸਟੇਟ ਵਿਚ ਇਸ ਨੂੰ ਬੰਦ ਕਿਉਂ ਕੀਤਾ ਹੋਇਆ ਹੈ ? ਕੀ ਇਸੇ ਲਈ ਕਿ ਇਥੇ ਦੇ ਲੋਕਾਂ ਨੂੰ ਸਮਗਲਰ ਔਰ ਕ੍ਰਿਮੀਨਲਜ਼ ਬਣਾਇਆ ਜਾਵੇ ? ਲੱਖਾਂ ਮਣ ਟਰੱਕਾਂ ਵਿਚ ਭਰ ਭਰ ਕੇ ਆਉਂਦਾ ਹੈ, ਕੌਣ ਲੋਕ ਸਮਗਲਿੰਗ ਕਰਦੇ ਹਨ ਇਸ ਬਾਰੇ ਮੈਂ ਆਪਣੇ ਮੂੰਹੋਂ ਇਸ ਵਿਚ ਕੁਝ ਨਹੀਂ ਕਹਿਣਾ ਚਾਹੁੰਦਾ। ਇਸ ਬਾਰੇ ਮੇਰੇ ਕਾਂਗਰਸੀ ਦੋਸਤ ਆਪ ਹੀ ਜਾਣਦੇ ਹਨ ਕਿ ਇਹ ਉਨ੍ਹਾਂ ਦੀ ਪਾਰਟੀ ਦੇ ਲੋਕ ਹਨ ਜਾਂ ਸਾਡੇ। (ਵਿਘਨ) ਗੁਰਮੀਤ ਜੀ, ਤੁਸੀਂ ਵੀ ਜਾਣਦੇ ਹੋ, ਮੈਂ ਵੀ ਜਾਣਦਾ ਹਾਂ। ਇਸ ਤਰ੍ਹਾਂ ਦੂਜੀਆਂ ਸਟੇਟਸ ਵਿਚ ਪਾਪੀ ਹੈਡਜ਼ ਦੀ ਖੇਤੀ ਦੀ ਇਜਾਜ਼ਤ ਔਰ ਪੰਜਾਬ ਵਿਚ ਮਨਾਹੀ ਕਰਕੇ ਸਾਡੇ ਜ਼ਿਮੀਂਦਾਰ ਭਰਾਵਾਂ ਨੂੰ ਲੰਮਾਂ ਪਾ ਦਿਤਾ ਹੈ। ਸਾਡੀ ਸਟੇਟ ਦੇ ਲੋਕਾਂ ਨੂੰ ਸਮਗਲਰ ਔਰ ਕ੍ਰਿਮੀਨਲ ਬਣਾ ਦਿੱਤਾ ਹੈ। ਇਹ ਚੀਜ਼ ਪੈਦਾ ਹੋਣੀ ਚਾਹੀਦੀ ਹੈ ਔਰ ਪੰਜਾਬ ਵਿਚ ਵੀ ਇਸ ਦੀ ਪੈਦਾਵਾਰ ਤੇ ਰੋਕ ਨੂੰ ਖੋਲ੍ਹ ਦੇਣਾ ਚਾਹੀਦਾ ਹੈ। ਦੋ ਕਨਾਲ ਪਾਪੀ ਹੈਡ ਦੀ ਉਤਨੀ ਹੀ ਕੀਮਤ ਮਿਲਦੀ ਹੈ ਜਿਤਨੀ ਦੋ ਕਨਾਲ ਵਿਚ ਪੈਦਾ ਹੋਈ ਕਣਕ ਦੀ।

ਇਸੇ ਤਰ੍ਹਾਂ ਤਮਾਕੂ ਦੀ ਫਸਲ ਵੀ ਪੰਜਾਬ ਵਿਚੋਂ ਖ਼ਤਮ ਕਰ ਦਿਤੀ ਗਈ। ਸੈਂਟਰਲ ਐਕਸਾਈਜ਼ ਵਾਲਿਆਂ ਦੀਆਂ ਇਤਨੀਆਂ ਦਿੱਕਤਾਂ ਹਨ ਕਿ ਉਨ੍ਹਾਂ ਨੂੰ ਕੋਈ ਪੂਰਾ ਹੀ ਨਹੀਂ ਕਰ ਸਕਦਾ। ਤਮਾਕੂ ਦੀ ਬਾਹਰੋਂ ਇਮਪੋਰਟ ਤਾਂ ਕੀਤੀ ਜਾਂਦੀ ਹੈ ਪਰ ਸਾਡੇ ਪੰਜਾਬ ਦੇ ਜ਼ਿਮੀਂਦਾਰ ਨੂੰ ਇਸ ਦੀ ਫਸਲ ਤੋਂ ਵੀ ਵੰਚਿਤ ਕਰ ਦਿਤਾ। ਦੋ ਕਨਾਲ ਤਮਾਕੂ ਜਾਂ ਦੋ ਕਨਾਲ ਕਮਾਦ ਅਤੇ ਕਣਕ ਦੀ ਇਕੋ ਜਿਹੀ ਪ੍ਰਾਈਸ ਹੁੰਦੀ ਹੈ। ਇਸ ਬਾਰੇ ਵੀ ਗੰਭੀਰਤਾ ਨਾਲ ਸੋਚ ਕਰਨ ਦੀ ਜ਼ਰੂਰਤ ਹੈ।

ਪੰਜਾਬ ਵਿਚ ਐਗਰੀਕਲਚਰ ਯੂਨੀਵਰਸਟੀ ਬਣੀ। ਬੜੇ ਇੰਜਨੀਅਰ ਭੇਜੇ, ਟਰੇਨਿੰਗ ਔਰ ਰੀਸਰਚ ਲਈ, ਮਗਰ ਫ਼ਾਇਦਾ ਕੁਝ ਨਹੀਂ ਹੋਇਆ। ਐਗਰੀਕਲਚਰ ਬਾਰੇ ਰੇਡੀਓ ਉਤੇ ਵੀ ਬੜੀਆਂ ਆਨਾਊਨਸਮੈਂਟਸ ਕੀਤੀਆਂ ਜਾਂਦੀਆਂ ਹਨ। ਪਰ ਫਾਇਦਾ ਕੋਈ ਨਹੀਂ। ਹਰ ਬਲਾਕ ਵਿਚ ਐਗਰੀਕਲਚਰ ਇੰਜੀਨੀਅਰ ਔਰ ਐਕਸਪਰਟ ਅਟੈਚ ਹੋਣੇ ਚਾਹੀਦੇ ਹਨ ਤਾਕਿ ਲੋਕਾਂ ਨੂੰ ਮੌਕੇ ਉਤੇ ਸਲਾਹ ਮਸ਼ਵਰਾ, ਗਾਈਡੈਂਸ ਵਗੈਰਾ ਦੇ ਸਕਣ। ਤਦ ਹੀ ਇਨਟੇਨਸਿਵ ਪ੍ਰੋਡਕਸ਼ਨ ਹੋ ਸਕਦੀ ਹੈ ਅਗਰ ਐਨ ਮੌਕੇ ਉਤੇ ਉਨ੍ਹਾਂ ਨੂੰ ਦਸਿਆ ਜਾਵੇ ਕਿ ਕਿਹੜੀ ਚੀਜ਼ ਕਿਸ ਵੇਲੇ ਕਰਨੀ ਜ਼ਰੂਰੀ ਹੈ। ਸਾਨੂੰ ਅਜਿਹੇ ਮੱਠ ਖੜੇ ਕਰਨ ਦੀ ਕੋਈ ਜ਼ਰੂਰਤ ਨਹੀਂ ਜਿਸ ਦਾ ਕਿਸਾਨਾਂ ਕੋਲ ਕੋਈ ਸਿੱਧਾ ਫਾਇਦਾ ਨਾ ਪੁਜੇ।

ਇਸ ਤੋਂ ਇਲਾਵਾ "ਮੈਡੀਸਨ ਡਿਪੂ" ਹਰ ਸਮਿਤੀ ਦੇ ਨਾਲ ਹੋਣਾ ਚਾਹੀਦਾ ਹੈ। ਉਥੋਂ ਫਸਲਾਂ ਨੂੰ ਠੀਕ ਰੱਖਣ ਲਈ, ਉਨ੍ਹਾਂ ਉਤੇ ਸਪਰੇ ਕਰਨ ਦੀ ਹਰ ਦਵਾਈ ਸਸਤੇ ਔਰ ਸਬਸੀ-ਡਾਈਜ਼ਡ ਰੇਟ ਉਤੇ ਕਿਸਾਨਾਂ ਨੂੰ ਮਿਲਣੀ ਚਾਹੀਦੀ ਹੈ। ਸਪਰੇ ਕਰਨ ਵਾਲੇ ਬੰਦੇ ਵੀ ਸਰਕਾਰ ਵਲੋਂ ਆਪ ਲਗਾਏ ਜਾਣੇ ਚਾਹੀਦੇ ਹਨ ਤਾਕਿ ਜਿਹੜੇ ਅਣਜਾਣ ਜਿਮੀਂਦਾਰ ਉਨ੍ਹਾਂ ਦਵਾਈਆਂ ਦਾ ਗਲਤੀ ਨਾਲ ਗਲਤ ਇਸਤੇਮਾਲ ਕਰ ਲੈਂਦੇ ਹਨ, ਜਿਨ੍ਹਾਂ ਨਾਲ ਕੋਈ ਮੌਤ ਵੀ ਹੋ ਜਾਂਦੀ ਹੈ, ਉਸ ਤੋਂ ਬਚਾਉ ਕੀਤਾ ਜਾ ਸਕੇ।

ਇਨ੍ਹਾਂ ਸਾਰੀਆਂ ਚੀਜ਼ਾਂ ਤੋਂ ਬਚਣ ਦਾ ਇਕ ਤਰੀਕਾ ਹੈ ਕਿ ਸਮਿਤੀ ਨੂੰ ਬੇਸ ਬਣਾ ਕੇ ਦਵਾਈਆਂ ਅਤੇ ਐਕਸਪਰਟਸ ਦਾ ਇੰਤਜ਼ਾਮ ਸਰਕਾਰ ਦੀ ਤਰਫੋਂ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਜ਼ਿਮੀਂਦਾਰਾਂ ਤੋਂ ਵਧ ਕੀਮਤ ਚਾਰਜ ਨਹੀਂ ਕੀਤੀ ਜਾ ਸਕੇਗੀ।

ਇਕ ਗਲ ਟਿਊਬਵੈਲਜ਼ ਬਾਰੇ ਅਰਜ਼ ਕਰਨੀ ਹੈ। ਇਕ ਜ਼ਿਮੀਂਦਾਰ ਤੋਂ 28,000-30,000 ਰੁਪਿਆ ਵਸੂਲ ਕੀਤਾ ਜਾਂਦਾ ਹੈ ਉਸਦਾ ਕੰਮ ਫਿਰ ਵੀ ਨਹੀਂ ਹੁੰਦਾ। ਕਦੇ ਲਗਾਉਣ ਵਾਲਾ ਨਹੀਂ ਲਭਦਾ, ਕਦੇ ਹੋਰ ਗਲ ਹੋ ਜਾਂਦੀ ਹੈ। ਇਸ ਦੇ ਮੁਕਾਬਲੇ ਪੰਪਿੰਗ ਸੈਟਸ ਸਸਤੇ ਹਨ ਪਰ ਸਰਕਾਰ ਵਲੋਂ ਉਨ੍ਹਾਂ ਦਾ ਕੋਈ ਇੰਤਜ਼ਾਮ ਨਹੀਂ ਹੈ। ਮੈਂ ਕਹਾਂਗਾ ਕਿ ਇਸ ਦੇ ਲਈ ਵੀ ਸਮਿਤੀਆਂ ਨਾਲ ਇਕ ਆਦਮੀ ਅਟੈਚ ਹੋਣਾ ਚਾਹੀਦਾ ਹੈ। ਜ਼ਿਮੀਂਦਾਰ ਨੂੰ ਮਾਲ ਬਲੈਕ ਵਿਚੋਂ ਮਿਲਦਾ ਹੈ। ਚਾਦਰ ਬਲੈਕ ਵਿਚੋਂ ਮਿਲਦੀ ਹੈ, ਸਭ ਕੁਝ ਬਲੈਕ ਵਿਚ ਮਿਲਦਾ ਹੈ। ਇਸ ਦੇ ਇਲਾਜ ਲਈ ਅਤੇ ਜ਼ਿਮੀਂਦਾਰ ਨੂੰ ਸਹੂਲਤ ਦਿਵਾਉਣ ਲਈ ਸਮਿਤੀਆਂ ਦੇ ਨਾਲ ਡਿਪੋ ਹੋਣੇ ਚਾਹੀਦੇ ਹਨ ਜਿਥੇ ਕਿਸਾਨ ਨੂੰ ਇਹ ਚੀਜ਼ਾਂ ਮਿਲ ਸਕਣ।

ਇਕ ਗਲ ਮੈਂ ਯੂਨੀਵਰਸਿਟੀ ਬਾਰੇ ਕਹਿਣੀ ਹੈ ਕਿ ਇਹ ਉਨ੍ਹਾਂ ਕਿਸਾਨਾਂ ਨੂੰ ਜ਼ਮੀਂਦਾਰਾਂ ਨੂੰ ਟ੍ਰੇਨਿੰਗ ਦੇਵੇ ਜੋ ਆਪ ਕੰਮ ਕਰਦੇ ਹਨ ਭਾਵੇਂ ਉਹ ਅਣਪੜ੍ਹ ਹੀ ਹੋਣ। ਉਨ੍ਹਾਂ ਨੂੰ ਕਿਸੇ ਸਾਇੰਟੇਫਿਕ ਥਯੂਰੀ ਦਸਣ ਦੀ ਲੋੜ ਨਹੀਂ। ਉਨ੍ਹਾਂ ਕਿਸਾਨਾਂ ਅਤੇ ਉਨ੍ਹਾਂ ਦੇ ਅਣਪੜ੍ਹ ਬਚਿਆਂ ਨੂੰ ਕੈਂਪ ਵਿਚ ਮਹੀਨਾ ਡੇਢ੍ਹ ਮਹੀਨਾ ਰਖਕੇ ਉਨ੍ਹਾਂ ਨੂੰ ਨਵੇਂ ਢੰਗ ਤਰੀਕੇ ਸਿਖਾਏ ਜਾਣ। ਇਸ ਦੇ ਨਾਲ ਹੀ ਮੈਂ ਕਹਾਂਗਾ ਕਿ ਖੇਤੀ ਬਾੜੀ ਦੇ ਢੰਗ ਤਰੀਕੇ ਬਾਹਰਲੇ ਦੇਸ਼ਾਂ ਵਿਚ, ਅਮਰੀਕਾ, ਜਾਪਾਨ ਆਦਿ ਵਿਚ ਸਿਖਣ ਲਈ ਅਤੇ ਦੇਖਣ ਲਈ ਉਨ੍ਹਾਂ ਜ਼ਮੀਦਾਰਾਂ ਨੂੰ ਨਾ ਭੇਜਿਆ ਜਾਵੇ ਜਿਨ੍ਹਾਂ ਆਪ ਹਲ ਨਹੀਂ ਲਗਾਉਣਾ ਸਗੋਂ ਉਨ੍ਹਾਂ ਅਣਪੜ੍ਹ ਕਿਸਾਨਾਂ ਅਤੇ ਉਨ੍ਹਾਂ ਦੇ ਬਚਿਆ ਨੂੰ ਭੇਜਿਆ ਜਾਵੇ ਜਿਨ੍ਹਾਂ ਮੁੜਕੇ ਆਪਣੇ ਬਾਪ ਦੇ ਨਾਲ ਹਥੀਂ ਕੰਮ ਕਰਾਉਣਾ ਹੈ। ਇਸ ਤਰ੍ਹਾਂ ਕਰਨ ਨਾਲ ਖੇਤੀਕਾਰ ਨੂੰ ਫਾਇਦਾ ਹੋ ਸਕਦਾ ਹੈ ਵਰਨਾ ਸਾਰੀਆਂ ਕਾਗਜ਼ੀ ਥਿਉਰੀਆਂ ਰਹਿ ਜਾਣਗੀਆਂ।

ਇਕ ਗਲ ਮੈਂ ਸ਼ੂਗਰ ਮਿਲਜ਼ ਬਾਰੇ ਅਰਜ਼ ਕਰਨੀ ਹੈ। ਜ਼ਮੀਂਦਾਰ ਇਨ੍ਹਾਂ ਤੋਂ ਤੰਗ ਹਨ। ਬਹੁਤ ਬਹੁਤ ਦੇਰ ਉਨ੍ਹਾਂ ਨੂੰ ਬੈਠੇ ਰਹਿਣਾ ਪੈਂਦਾ ਹੈ। ਜੋ ਪੁਰਾਣੇ ਅਹੁਦੇਦਾਰ ਬਣੇ ਬੈਠੇ ਹਨ ਉਨ੍ਹਾਂ ਲੋਕਾਂ ਨੇ ਹਜ਼ਾਰਾਂ ਰੁਪਏ ਦਾ ਗਬਨ ਕੀਤਾ ਹੈ, ਮੈਲ ਐਡਮਨਿਸਟਰੇਸ਼ਨ ਤੇ ਹੋਰ ਧਾਂਧਲੀ ਕੀਤੀ ਹੈ। ਉਹ ਸੋਸਾਇਟੀਆਂ ਬੋਗਸ ਹਨ ਉਨ੍ਹਾਂ ਦੇ ਡਾਇਰੈਕਟਰ ਬੋਗਸ ਹਨ। ਸਰਕਾਰ ਨੂੰ ਇਨ੍ਹਾਂ ਮਿਲਾਂ ਨੂੰ ਖੁਦ ਆਪਣੇ ਕੰਟਰੋਲ ਵਿਚ ਲੈਕੇ ਚਲਾਉਣਾ ਚਾਹੀਦਾ ਹੈ। ਤਾਂ ਹੀ ਪਰੋਡਕਸ਼ਨ ਵਧੇਗੀ ਅਤੇ ਜ਼ਿਮੀਂਦਾਰਾਂ ਦੀਆਂ ਤਕਲੀਫਾਂ ਦੂਰ ਹੋਣਗੀਆਂ।

ਇਕ ਗਲ ਸਰਪਲਸ ਲੈਂਡ ਬਾਰੇ ਵੀ ਕਹਿਣੀ ਹੈ। ਮੈਂ ਆਪਣੇ ਦੋਸਤ ਸਰਦਾਰ ਗੁਰਮੀਤ ਸਿੰਘ ਜੀ ਨੂੰ ਕਹਾਂਗਾ ਕਿ ਜੋ ਸਰਪਲਸ ਲੈਂਡ ਸੀ ਉਹ ਲਈ ਨਹੀਂ ਗਈ ਅਤੇ ਸ਼ਡੂਲਡ ਕਾਸਟਸ ਅਤੇ ਲੈਂਡਲੈਸ ਟੈਨੈਂਟਸ ਨੂੰ ਦਿਤੀ ਨਹੀਂ ਗਈ। ਇਸ ਵਿਚ ਹੇਰਾਫੇਰੀ ਹੋਈ ਹੈ। ਇਸ ਦਾ ਸਾਡੇ ਸਾਰੇ ਦੋਸਤਾਂ ਨੂੰ ਪਤਾ ਹੋਵੇਗਾ, ਖਾਸ ਕਰ ਸ਼ਡੂਲਡ ਕਾਸਟ ਦੋਸਤਾਂ ਨੂੰ ਪਤਾ ਹੋਵੇਗਾ। ਮੈਂ ਵਜ਼ੀਰ ਸਾਹਬ ਨੂੰ ਕਹਾਂਗਾ ਕਿ ਇਸ ਸਿਲਸਲੇ ਵਿਚ ਜੋ ਕਾਨੂੰਨ ਹੈ ਉਸ ਦੀ ਸਖਤੀ ਨਾਲ ਪਾਬੰਦੀ ਕੀਤੀ ਜਾਵੇ, (ਤਾੜੀਆਂ) ਅਮਲ ਕੀਤਾ ਜਾਵੇ। ਇਹ ਜ਼ਮੀਨ ਸਿਰਫ ਉਨ੍ਹਾਂ ਸ਼ਡੂਲਡ ਕਾਸ੍ਟਸ ਦੇ ਲੋਕਾਂ ਦੇ ਘਰ ਨ੍ਹਾ ਰਹੇ ਜੋ ਉਸ ਵੇਲੇ ਸਰਕਾਰ ਵਿਚ ਸਨ, ਇਹ ਸਭ ਹਰੀਜਨਾਂ ਵਿਚ ਵੰਡੀ ਜਾਵੇ ਤਾ ਕਿ ਸਾਰੇ ਲੈਂਡਲੈਸ ਲੋਕ ਖੇਤੀ ਕਰਨ ਯੋਗ ਹੋ ਸਕਣ। ਜ਼ਮੀਨ ਸਖਤੀ ਨਾਲ ਲਈ ਜਾਵੇ, ਹੇਰਾਫੇਰੀ ਨਹੀਂ ਚਲਣ ਦੇਣੀ ਚਾਹੀਦੀ

[ਸ਼੍ਰੀ ਲਾਲ ਚੰਦ ਸਭਰਵਾਲ]

ਸਟੋਰਜ਼ ਬਾਰੇ ਅਰਜ਼ ਹੈ ਕਿ ਕੋਆਪਰੇਟਿਵ ਸਟੋਰਾਂ ਤੇ ਪੁਲੀਟੀਕਲ ਪੁਲਜ਼ ਵਾਲੇ ਲੋਕਾਂ ਨੇ ਕਬਜ਼ਾ ਕੀਤਾ ਹੋਇਆ ਹੈ, ਆਮ ਜ਼ਿਮੀਂਦਾਰ ਨੂੰ ਉਸ ਤੋਂ ਕੋਈ ਫਾਇਦਾ ਨਹੀਂ ਹੈ। ਅਗਰ ਕੋਆਪਰੇਟਿਵ ਸਟੋਰ ਬਣਾਏ ਹਨ ਤਾਂ ਇਹ ਕੋਆਪਰੇਟਿਵ ਦੀ ਬਜਾਏ ਪੰਚਾਇਤਾਂ ਨੂੰ ਦਿਤੇ ਜਾਣ, ਉਨ੍ਹਾਂ ਨੂੰ ਗਰਾਂਟਸ ਦਿਉ ਇਸ ਮਤਲਬ ਲਈ ਤਾਕਿ ਪੰਚਾਇਤਾਂ ਸਟੋਰ ਬਣਵਾ ਸਕਣ। ਇਨ੍ਹਾਂ ਤੋਂ ਇਲਾਵਾ ਸਰਕਾਰ ਨੂੰ ਵੀ ਸਟੋਰ ਬਣਾਉਣੇ ਚਾਹੀਦੇ ਹਨ ਕਿਉਂਕਿ ਸਟੋਰ ਜੋ ਹਨ ਉਹ ਕਾਫੀ ਨਹੀਂ ਹਨ। ਜ਼ਮੀਂਦਾਰ ਜਾਂ ਵਪਾਰੀ ਨੂੰ ਅਨਾਜ ਰਖਣ ਲਈ ਜਗ੍ਹਾ ਨਹੀਂ ਮਿਲਦੀ। ਅਗਰ ਸਟੇਟ ਟ੍ਰੇਡਿੰਗ ਕਰਨੀ ਹੈ ਤਾਂ ਉਸ ਲਈ ਤਾਂ ਹੋਰ ਵੀ ਸਟੋਰਾਂ ਦੀ ਲੋੜ ਪਏਗੀ ਜੋ ਕਿ ਸਮਿਤੀਆਂ ਅਤੇ ਸਰਕਾਰ ਨੂੰ ਹੋਰ ਬਣਾਉਣੇ ਚਾਹੀਦੇ ਹਨ।

ਸਟੇਟ ਟ੍ਰੇਡਿੰਗ ਬਾਰੇ ਮੈਂ ਇਹ ਗੱਲ ਕਰਾਂਗਾ ਕਿ ਸਰਕਾਰ ਨੂੰ ਇਹ ਸੂਬੇ ਵਿਚ ਤਦ ਤਕ ਨਹੀਂ ਕਰਨੀ ਚਾਹੀਦੀ ਜਦ ਤਕ ਕਿ ਸਰਕਾਰ ਕੁਰਪਸ਼ਨ ਨੂੰ ਸੂਬੇ ਵਿਚੋਂ ਖ਼ਤਮ ਨਹੀਂ ਕਰ ਲੈਂਦੀ (ਤਾੜੀਆਂ) ਵਰਨਾ ਜੋ ਪੁਰਾਣੀ ਕੁਰਪਸ਼ਨ ਚਲੀ ਆ ਰਹੀ ਹੈ ਇਹ ਸੂਬੇ ਵਿਚ ਉਹ ਲਾਗੂ ਕੀਤੀ ਗਈ ਹਰ ਸਕੀਮ ਨੂੰ ਫੇਲ ਕਰ ਦੇਵੇਗੀ। ਸੋ ਮੈਂ ਸਰਕਾਰ ਨੂੰ ਕਹਾਂਗਾ ਕਿ ਅਗਰ ਕੰਪਲੀਟ ਸਟੇਟ ਟ੍ਰੇਡਿੰਗ ਲਾਗੂ ਕਰਨੀ ਹੈ ਤਾਂ ਸਰਕਾਰ ਨੂੰ ਉਸ ਦੀ ਤਿਆਰੀ ਕਰਨੀ ਪਵੇਗੀ, ਕੁਰਪਸ਼ਨ ਐਲੀਮੀਨੇਟ ਕਰਨੀ ਪਵੇਗੀ। ਜੋ ਤਜਵੀਜ਼ਾਂ ਬਜਟ ਸਪੀਚ ਦੇ ਸਫੇ ਤੇ ਦਿਤੀਆਂ ਹਨ ਉਨ੍ਹਾਂ ਤੇ ਅਮਲ ਕਰਨ ਦੇ ਬਾਅਦ ਇਸ ਤੇ ਅਮਲ ਕਰਨਾ ਚਾਹੀਦਾ ਹੈ। (ਘੰਟੀ) ਆਪ ਦਾ ਸ਼ੁਕਰੀਆ।

**ਗਿਆਨੀ ਬਖ਼ਤਾਵਰ ਸਿੰਘ** ਰਾਏ (ਗੁਰੂ ਹਰ ਸਹਾਇ) : ਸਪੀਕਰ ਸਾਹਿਬ, ਜੋ ਮਤਾ ਹਾਊਸ ਵਿਚ ਪੇਸ਼ ਹੈ ਮੈਂ ਉਸ ਦੇ ਹਕ ਵਿਚ ਕਹਿਣ ਲਈ ਖੜਾ ਹੋਇਆ ਹਾਂ। ਸਪੀਕਰ ਸਾਹਿਬ, ਹਰ ਮੈਂਬਰ ਨੂੰ ਮਤਾ ਰਖਣ ਦੀ ਇਜਾਜ਼ਤ ਹੁੰਦੀ ਹੈ ਚਾਹੇ ਇਧਰ ਦੇ ਬੈਂਚਾਂ ਤੇ ਬੈਠਾ ਹੋਵੇ ਤੇ ਚਾਹੇ ਉਧਰ ਦੇ ਬੈਚਾਂ ਤੇ। ਸਪੀਕਰ ਸਾਹਿਬ, ਮਤਾ ਆਇਆ ਅਤੇ ਇਸ ਤੇ ਸਪੀਚਾਂ ਹੋਈਆਂ। ਮੈਨੂੰ ਦੁਖ ਹੋਇਆ ਕਿ ਦੋਸਤਾਂ ਨੇ ਬੋਲਦੇ ਹੋਏ ਹਾਊਸ ਦਾ ਕੀਮਤੀ ਵਕਤ ਜ਼ਾਇਆ ਕਰਨ ਦੀ ਕੋਸ਼ਿਸ਼ ਕੀਤੀ। (ਵਿਘਨ) ਸਾਨੂੰ ਇਸ ਟਾਈਮ ਵਿਚ ਸੂਬੇ ਦੀ ਭਲਾਈ ਲਈ ਚੰਗੇ ਸੁਝਾਉ ਦੇਣੇ ਚਾਹੀਦੇ ਹਨ ਜਿਸ ਨਾਲ ਸੂਬੇ ਅੰਦਰ ਗਰੀਬ ਅਤੇ ਛੋਟੇ ਕਿਸਾਨ ਤੇ ਮਜ਼ਦੂਰ ਦਾ ਭਲਾ ਹੋਵੇ। ਵਡਾ ਜੋ ਜਾਗੀਰਦਾਰ ਜਾਂ ਜ਼ਿਮੀਂਦਾਰ ਹੈ ਉਹ ਵੀ ਮੁਲਕ ਲਈ ਵਧ ਚੜ੍ਹਕੇ ਅਨਾਜ ਪੈਦਾ ਕਰ ਸਕੇ। ਇਹ ਮਤਾ ਪੰਡਤ ਮੋਹਨ ਲਾਲ ਜੀ ਵਲੋਂ ਦਾਸ ਦੇ ਜ਼ਰੀਏ ਆਇਆ ਹੈ, ਇਕ ਮਤਾ ਕਾਮਰੇਡ ਫੁੱਮਣ ਸਿੰਘ ਵਲੋਂ ਆਇਆ। ਸਭਰਵਾਲ ਸਾਹਿਬ ਪਿਛਲੀ ਦਫਾ ਦੇ ਚੰਗੇ ਲੈਜਿਸਲੇਟਰ ਹਨ ਪਰ ਇਨ੍ਹਾਂ ਨੇ ਸਾਰੀ ਸਪੀਚ ਵਿਚ ਕੋਈ ਸੁਝਾਓ ਨਹੀਂ ਦਿਤਾ ਕਿ ਪੰਜਾਬ ਵਿਚ ਅਨਾਜ ਦੀ ਪੈਦਾਵਾਰ ਕਿਵੇਂ ਵਧ ਸਕਦੀ ਹੈ, ਖੇਤੀ ਕਰਨ ਵਾਲੇ ਨੂੰ ਬਹੁਤ ਅੰਨ ਪੈਦਾ ਕਰਨ ਲਈ ਕਿਵੇਂ ਉਤਸ਼ਾਹ ਦੇਣਾ ਹੈ। ਸਿਵਾਏ ਗੁਰਮੀਤ ਜੀ ਦੇ ਜਿਨ੍ਹਾਂ ਦੇ ਸੁਝਾਵਾਂ ਦੀ ਮੈਂ ਤਾਈਦ ਕਰਦਾ ਹਾਂ ਹੋਰ ਕਿਸੇ ਦੋਸਤ ਨੇ ਕੋਈ ਚੰਗਾ ਸੁਝਾਓ ਨਹੀ ਦਿਤਾ।

**ਸਰਦਾਰ ਗੁਰਚਰਨ ਸਿੰਘ** : On a point of clarification, Sir. (ਵਿਘਨ) ਮੈਂ ਪੁਛਦਾ ਹਾਂ ਇਹ ਦੋਵਾਂ ਮਤਿਆਂ ਵਿਚੋਂ ਪੰਡਤ ਜੀ ਵਾਲੇ ਤੇ ਬੋਲ ਰਹੇ ਹਨ ਜਾਂ ਕਾਮਰੇਡ ਫੁੱਮਣ ਸਿੰਘ ਵਾਲੇ ਤੇ ਬੋਲ ਰਹੇ ਹਨ। (ਵਿਘਨ)

**ਗਿਆਨੀ ਬਖ਼ਤਾਵਰ ਸਿੰਘ** : ਮੈਂ ਹੈਰਾਨ ਹਾਂ ਕਿ ਅਕਾਲੀ ਬੈਂਚਾਂ ਤੇ ਚੀਫ ਮਨਿਸਟਰ ਸਾਹਿਬ ਵੀ ਬੈਠੇ ਹਨ, ਉਹ ਦੇਖ ਰਹੇ ਹਨ ਕਿ ਇਹ ਮੈਂਬਰ ਹਾਊਸ ਨੂੰ ਪਰੇਸ਼ਾਨੀ ਵਿਚ ਡਾਲ ਰਿਹਾ ਹੈ। ਬਹੁਤ ਉਚੀ ਬੋਲਦਾ ਹੈ। ਭਲਾ ਇਸ ਤਰ੍ਹਾਂ ਦੇ ਪੁਆਇੰਟ ਕਰਕੇ ਹਾਊਸ ਦਾ

ਵਕਤ ਕਿਉਂ ਜ਼ਾਇਆ ਕਰ ਰਿਹਾ ਹੈ ? ਮੈਂ ਪੰਡਤ ਮੋਹਨ ਲਾਲ ਜੀ ਦੇ ਮਤੇ ਤੇ ਬੋਲ ਰਿਹਾ ਹਾਂ । (ਤੌੜੀਆਂ) ਪੰਜਾਬ ਸਰਕਾਰ ਨੇ ਇਸ ਗਲ ਦਾ ਇੰਤਜ਼ਾਮ ਕਰਨਾ ਹੈ ਕਿ ਕਿਸ ਤਰਾਂ ਸੂਬੇ ਦੇ ਵਿਚ ਅਨਾਜ ਨੂੰ ਆਪਣੇ ਕੰਟਰੋਲ ਵਿਚ ਲੈਕੇ ਲੋਕਾਂ ਨੂੰ ਠੀਕ ਤਰ੍ਹਾਂ ਵੰਡਣਾ ਹੈ, ਸਾਰਾ ਸਾਲ ਦੇਣਾ ਹੈ ।

ਸਪੀਕਰ ਸਾਹਿਬ, ਮੈਂ ਇਸ ਮਾਮਲੇ ਨੂੰ ਵਧੇਰੇ ਵਿਸਥਾਰ ਨਾਲ ਦਸਣਾ ਚਾਹੁੰਦਾ ਹਾਂ ਪਰ ਕਿਉਂਕਿ ਵਕਤ ਨਹੀਂ ਇਸ ਲਈ ਵਧੇਰੇ ਵਿਸਥਾਰ ਨਾਲ ਕਲ੍ਹ ਕਹਿ ਲਵਾਂਗਾ । (ਵਿਘਨ)

**ਸ਼੍ਰੀ ਸਪੀਕਰ** : ਤੁਸੀਂ ਜਿੰਨਾ ਬੋਲਣਾ ਚਾਹੁੰਦੇ ਹੋ ਬੋਲ ਸਕਦੇ ਹੋ, । (The Hon. Member may go on speaking for as much time as he wants.)

**ਗਿਆਨੀ ਬਖਤਾਵਰ ਸਿੰਘ ਰਾਏ** : ਸਪੀਕਰ ਸਾਹਿਬ, ਮੈਂ ਤੁਹਾਡਾ ਧਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਹੋਰ ਸਮਾਂ ਦਿਤਾ ਹੈ । ਹੁਣ ਚੀਫ ਮਨਿਸਟਰ ਸਾਹਿਬ ਵੀ ਆ ਗਏ ਹਨ ਜੇਕਰ ਜਰਨੈਲ ਸਾਹਿਬ ਵੀ ਆ ਜਾਣ ਤਾਂ ਬਹੁਤ ਚੰਗਾ ਹੋਵੇ । ਸਾਨੂੰ ਕਿਤੇ ਵਿਤਕਰੇ ਵਿਚ ਨਹੀਂ ਪੈਣਾ ਚਾਹੀਦਾ ਅਤੇ ਉਸਾਰੂ ਕੰਮ ਵਲ ਧਿਆਨ ਦੇਣਾ ਚਾਹੀਦਾ ਹੈ। ਅਜ ਦੀ ਸਰਕਾਰ ਇਹ ਕਹਿੰਦੀ ਹੈ ਕਿ ਤੁਸਾਂ ਕੁਝ ਨਹੀਂ ਕੀਤਾ ਕਾਂਗਰਸ ਨੇ ਕੁਝ ਨਹੀਂ ਕੀਤਾ । ਮੈਂ ਕਹਿੰਦਾ ਹਾਂ ਕਿ ਤੁਸਾਂ ਜਦ ਤੋਂ ਸਰਕਾਰ ਸੰਭਾਲੀ, ਤੁਹਾਡੇ ਇਕ ਦਮਗਜੇ ਨਾਲ ਭਾ ਅਨਾਜ ਦੇ ਗਿਰਨੇ ਸ਼ੁਰੂ ਹੋ ਗਏ ਲੇਕਿਨ ਵਪਾਰੀ ਵੀ ਤੁਹਾਡੇ ਇਨ੍ਹਾਂ ਸ਼ਬਦਾਂ ਨੂੰ ਜਾਣਦੇ ਸਨ ਅਤੇ ਉਨ੍ਹਾਂ ਨੂੰ ਤੁਹਾਡੀ ਰਵਸ਼ ਦਾ ਪਤਾ ਲਗ ਗਿਆ ਸੀ । ਮੈਂ ਦੂਰ ਨਹੀਂ ਜਾਂਦਾ, ਤੁਹਾਨੂੰ ਪਤਾ ਹੀ ਹੈ ਕਿ ਇਕ ਆਦਮੀ ਭਠਿਆਰੀ ਪਾਸ ਗਿਆ ਤੇ ਉਹ ਕਹਿਣ ਲਗੀ ਕਿ ਝੋਕ ਦੇ ਝੁਡੂ ਝੋਕ (ਹਾਸਾ) ਉਹ ਅਗ ਬਾਲ ਰਿਹਾ ਸੀ ਉਹ ਹੈਰਾਨ ਸੀ ਕਿ ਇਸ ਨੂੰ ਇਹ ਪਤਾ ਕਿਵੇਂ ਲਗਾ । ਇਸੇ ਤਰ੍ਹਾਂ ਮਸ਼ੀਨਰੀ ਇਸ ਸਰਕਾਰ ਦੀ ਹੈ । ਇਸ ਨੂੰ ਸਾਰੇ ਵਪਾਰੀ ਤਬਕੇ ਨੇ ਅਤੇ ਬਾਕੀਆਂ ਨੇ ਸਮਝ ਲਿਆ ਹੈ ਅਤੇ ਭਠਿਆਰੀ ਵਾਂਗ ਬੁਝ ਲਿਆ ਹੈ ਕਿ ਇਹ ਨਿਰੀਆਂ ਡੀਂਗਾਂ ਹੀ ਮਾਰਨੀਆਂ ਜਾਣਦੇ ਹਨ । ਜਦ ਜਰਨੈਲ ਸਾਹਿਬ ਨੇ ਆਉਂਦੇ ਹੀ ਦਮਗਜਾ ਮਾਰਿਆ ਕਿ ਅਨਾਜ ਦੀ ਕੀਮਤ ਘਟ ਕਰੋ ਅਤੇ ਸਟਾਕ ਬਾਹਰ ਲਿਆਉ ਨਹੀਂ ਤਾਂ ਸਟਾਕ ਲੈ ਲਏ ਜਾਣਗੇ ਤਾਂ ਵਪਾਰੀਆਂ ਦੇ ਕਾਲਜੇ ਕੰਬ ਗਏ ਪਰ ਬਾਅਦ ਵਿਚ ਪਤਾ ਲਗਾ ਕਿ ਇਹ ਤਾਂ ਨਿਰੀਆਂ ਸਪੀਚਾਂ ਹੀ ਕਰਦੇ ਹਨ । ਮੈਨੂੰ ਜਰਨੈਲ ਸਾਹਿਬ ਦੀਆਂ ਸਪੀਚਾਂ ਦੀਆਂ ਕਟਿੰਗਜ਼ ਇਥੇ ਪੇਸ਼ ਕਰਨ ਦੀ ਲੋੜ ਨਹੀਂ ਅਜ ਆਖਰੀ ਤਾਰੀਖ ਹੈ ਜਿਹੜੀ ਇਨ੍ਹਾਂ ਨੇ ਵਪਾਰੀਆਂ ਨੂੰ ਦਿਤੀ ਸੀ ਫਿਰ ਕਿਉਂ ਨਹੀਂ ਅਜ ਕਦਮ ਚੁਕਦੇ । ਕਿਸੇ ਆਰਡਰ ਰਾਹੀਂ ਕਿਉਂ ਨਹੀਂ ਅੰਦਰ ਸਟਾਕ ਕੀਤੇ ਅਨਾਜ ਨੂੰ ਬਾਹਰ ਲਿਆਂਦੇ । ਜੇ ਕਰ ਇਨ੍ਹਾਂ ਪਾਸ ਇਨਫਰਮੇਸ਼ਨ ਨਹੀਂ ਤਾਂ ਮੈਂ ਦਸਣ ਨੂੰ ਤਿਆਰ ਹਾਂ ਕਿ ਸਟਾਕ ਕਿਥੇ ਕਿਥੇ ਮੌਜੂਦ ਪਿਆ ਹੈ । ਫਿਰੋਜ਼ਪੁਰ ਦੀ ਕੁਆਪ੍ਰੇਟਿਵ ਸੁਸਾਇਟੀ ਨੇ ਜਿੰਨਾ ਮਾਲ ਲੁਟਿਆ ਹੈ ਉਸ ਸਾਰੇ ਇਲਾਕੇ ਨੂੰ ਪਤਾ ਹੈ ਕਿ ਜਿਨਸਾਂ ਦਾ ਬਹੁਤ ਵਡਾ ਜ਼ਖੀਰਾ ਉਨ੍ਹਾਂ ਪਾਸ ਮੌਜੂਦ ਹੈ । ਕਿਉਂ ਨਹੀਂ ਛਾਪੇ ਮਾਰਕੇ ਅਨਾਜ ਕਢ ਲਿਆ ਜਾਂਦਾ, ਇਥੇ ਹਾਊਸ ਵਿਚ ਫੜਾਂ ਮਾਰਦੇ ਹੋ । (ਵਿਘਨ) (ਵਿਰੋਧੀ ਪੱਖ ਵਲੋਂ ਪ੍ਰਸ਼ੰਸਾ) ।

ਇਹ ਜ਼ਖੀਰੇ ਜੋ ਪਏ ਹਨ ਇਹ ਇਸ ਸੁਸਾਇਟੀ ਨੇ ਮਈ ਜੂਨ ਦੇ ਮਹੀਨੇ ਵਿਚ ਲਏ ਜਦ ਕਿ ਕਿਸਾਨ ਮੰਡੀ ਵਿਚ ਕਣਕ ਲਿਆਇਆ ਇਸ ਖਿਆਲ ਨਾਲ ਕਿ ਕਿਸੇ ਨੇ ਲੜਕੀ ਦੀ ਸ਼ਾਦੀ ਕਰਨੀ ਸੀ ਕਿਸੇ ਨੇ ਹੋਰ ਕੋਈ ਘਰ ਦਾ ਕਾਰਜ ਸਿਰੇ ਚੜ੍ਹਾਨਾ ਸੀ, ਉਸ ਨੇ ਕਣਕ ਮੰਡੀ ਵਿਚ ਸੁਟ ਦਿਤੀ ਕਿ ਸਰਕਾਰ ਖਰੀਦੇਗੀ ਪਰ ਸਰਕਾਰੀ ਅਮਲੇ ਨੇ ਕੀ ਕੀਤਾ

[ਗਿਆਨੀ ਬਖ਼ਤਾਵਰ ਸਿੰਘ ਰਾਏ]

ਇਨ੍ਹਾਂ ਦਾ 150 ਰੁਪਏ ਲੈਣ ਵਾਲਾ ਕਲਰਕ ਦੁਕਾਨਦਾਰ ਅਤੇ ਆੜ੍ਹਤੀ ਨਾਲ ਮਿਲ ਗਿਆ, ਹਿਸਾ ਪੱਤੀ ਰਖ ਲਈ। ਕਿਸਾਨ ਨੂੰ ਦਬਕਾਇਆ ਅਤੇ ਦਲਾਲੀ ਤੇ ਕਰਕੇ ਇਸ਼ਾਰੇ ਆਪਸ ਵਿਚ ਕਰ ਲਏ ਕਿ ਇਸ ਕਿਸਾਨ ਦੀ ਢੇਰੀ ਨਹੀਂ ਚੁਕਣੀ ਅਤੇ ਕੀਮਤ 45 ਤੋਂ ਉਪਰ ਨਹੀਂ ਜਾਣ ਦੇਣੀ। ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਚੀਫ ਮਨਿਸਟਰ ਅਤੇ ਸਪੈਰੋ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਚੰਗੀ ਤੋਂ ਚੰਗੀ ਕਣਕ 45 ਰੁਪਏ ਤੋਂ ਉਸ ਗਰੀਬ ਕਿਸਾਨ ਦੀ ਚੁਕ ਲਈ ਗਈ ਅਤੇ ਇਸ ਸੁਸਾਇਟੀ ਪਾਸ ਆ ਗਈ। ਇਹ ਮਿਊਨਿਸਪਲ ਕਮੇਟੀ ਦੀ ਹਦ ਤੋਂ ਬਾਹਰ ਹੈ। ਫਿਰ ਇਥੋਂ ਗਡੀਆਂ ਭਰ ਕੇ ਦੂਜੇ ਸੂਬਿਆਂ ਵਿਚ ਜਾਂਦੀਆਂ ਰਹੀਆਂ ਤੇ ਅਜ ਇਸ ਇਲਾਕੇ ਵਿਚ ਜਲਾਲਾਬਾਦ ਫਾਜ਼ਿਲਕਾ ਵਿਚ ਜਿਥੇ ਕਿ ਪਿਛੇ ਪਾਕਿਸਤਾਨ ਨਾਲ ਲੜਾਈ ਹੋਈ ਸੀ ਕੀ ਹਾਲਤ ਹੈ। ਇਸ ਸਬੰਧੀ ਸਰਦਾਰ ਫੁਮਣ ਸਿੰਘ ਵਲੋਂ ਵੀ ਮਤਾ ਆਇਆ ਹੈ ਅਤੇ ਸਰਕਾਰ ਦੀ ਤਵਜੋ ਦਿਲਾਈ ਗਈ ਹੈ ਕਿ ਅਜ ਕਲ ਦੇ ਅਨਾਜ ਸਪਲਾਈ ਕਰਨ ਦੇ ਡਿਪੂਆਂ ਦੀ ਅਲਾਟਮੈਂਟ ਨੂੰ ਬੰਦ ਕਰਕੇ ਕਨਜ਼ਿਊਮਰ ਨੂੰ ਕਾਰਡਾਂ ਅਨੁਸਾਰ ਅਨਾਜ ਦਿਤਾ ਜਾਵੇ ਪਰ ਇਸ ਪਾਸੇ ਜਰਨੈਲ ਸਾਹਿਬ ਨੇ ਕੋਈ ਧਿਆਨ ਨਹੀਂ ਦਿਤਾ। ਫਿਰੋਜ਼ਪੁਰ ਦੇ ਇਸ ਤਰ੍ਹਾਂ ਦੇ ਡਿਪੂਆਂ ਵਿਚ ਇਹ ਹਾਲਤ ਹੈ ਕਿ ਇਨ੍ਹਾਂ ਵਿਚੋਂ ਪੰਜ ਪੰਜ ਸਾਲ ਪੁਰਾਣੀ ਕਣਕ ਹੁਣ ਕਢੀ ਜਾ ਰਹੀ ਹੈ ਕਿਉਂਕਿ ਨਵੀਂ ਫਸਲ ਆ ਰਹੀ ਹੈ ਇਸ ਲਈ ਕਿਤੇ ਇਹ ਗਲ ਸੜ ਨਾ ਜਾਵੇ। ਇਥੇ ਇਸ ਤਰ੍ਹਾਂ ਜ਼ਖੀਰਾ ਬਾਜ਼ੀ ਹੁੰਦੀ ਰਹੀ ਹੈ ਪਰ ਇਸ ਪਾਸੇ ਸਰਕਾਰ ਨੇ ਧਿਆਨ ਨਹੀਂ ਦਿਤਾ।

ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਨੇ ਆਪਣੀ ਪਾਲੀਸੀ ਤਾਂ ਕੋਈ ਬਨਾਣੀ ਨਹੀਂ, ਪਾਲੀਸੀ ਤਾਂ ਹਿੰਦ ਸਰਕਾਰ ਨੇ ਬਣਾਉਣੀ ਹੈ ਅਤੇ ਉਨ੍ਹਾਂ ਦੀ ਪਾਲੀਸੀ ਬਾਰੇ ਸਾਨੂੰ ਪਤਾ ਹੀ ਹੈ (ਵਿਘਨ) ਇਨ੍ਹਾਂ ਨੇ ਕੀ ਕਰਨਾ ਹੈ। ਜਦ ਬਚਾ ਪਹਿਲੀ ਵਾਰੀ ਪੜ੍ਹਨਾ ਲਿਖਣਾ ਸਿਖਦਾ ਹੈ ਜਾਂ ਪਹਿਲੀ ਵਾਰੀ ਬੋਲਦਾ ਹੈ ਤਾਂ ਚੰਗੇ ਅਖਰ ਨਹੀਂ ਲਿਖਦਾ ਅਤੇ ਨਾ ਹੀ ਬੋਲ ਸਕਦਾ ਹੈ। ਇਸ ਦਾ ਕਾਰਨ ਇਨ੍ਹਾਂ ਦੀ ਨਾ ਤਜਰਬੇਕਾਰੀ ਹੈ। ਚੀਫ ਮਨਿਸਟਰ ਸਾਹਿਬ, ਫੂਡ ਮਨਿਸਟਰ ਤੇ ਡਾਇਰੈਕਟਰਾਂ ਦਾ ਦਿਲੀ ਵਿਚ ਹੁਣ ਚਕਰ ਲਗੇਗਾ, ਮੀਟਿੰਗਾਂ ਕਰਨਗੇ ਅਤੇ ਹਰ ਸੂਬੇ ਤੋਂ ਚੀਫ ਮਨਿਸਟਰ ਆਉਣਗੇ। ਉਥੇ ਇਸ ਗਲ ਤੇ ਜ਼ੋਰ ਦੇਣਾ ਚਾਹੀਦਾ ਹੈ ਕਿ ਹਰ ਸੂਬਾ ਜੋ ਪੈਸੇ ਦਿੰਦਾ ਹੈ ਕਣਕ ਆਪਣੀ ਲੋੜ ਮੁਤਾਬਿਕ ਖਰੀਦ ਕੇ ਰਖ ਲਏ। (ਪ੍ਰਸ਼ੰਸਾ) ਕਿੰਨੀ ਹੈਰਾਨੀ ਦੀ ਗਲ ਹੈ ਕਿ ਕਣਕ ਪੰਜਾਬ ਵਿਚ ਪੈਦਾ ਹੁੰਦੀ ਹੈ ਅਤੇ ਪੰਜਾਬ ਦੀ ਕਣਕ ਕਲਕਤਾ, ਉੜੀਸਾ ਅਤੇ ਮਦਰਾਸ ਨੂੰ ਚਲੀ ਜਾਂਦੀ ਹੈ ਅਤੇ ਪੰਜਾਬ ਦੇ ਘਰਾਂ ਵਿਚ ਆਟਾ ਅਮਰੀਕਾ ਦੀ ਕਣਕ ਦਾ ਆਉਂਦਾ ਹੈ। ਇਸ ਤੋਂ ਵਡੀ ਸ਼ਰਮ ਦੀ ਗਲ ਹੋਰ ਕੀ ਹੋ ਸਕਦੀ ਹੈ?

ਜਿਥੇ ਤਕ ਡੀਫੈਂਸ ਦਾ ਤੁਅੱਲਕ ਹੈ ਅਸੀਂ ਇਸ ਗਲ ਨੂੰ ਚੰਗੀ ਤਰ੍ਹਾਂ ਸਮਝਦੇ ਹਾਂ। ਜ਼ੋਨ ਬਨਾਣ ਨਾਲ ਇਸ ਦਾ ਹਲ ਨਹੀਂ ਹੋ ਸਕਦਾ। ਜ਼ੋਨ ਬਨਾਣ ਨਾਲ ਸੂਬੇ ਨੂੰ ਕੋਈ ਲਾਭ ਨਹੀਂ ਹੋ ਸਕਦਾ ਕਿਉਂਕਿ ਅਨਾਜ ਦਾ ਜ਼ਖੀਰਾ ਤਾਂ ਸਰਮਾਏਦਾਰਾਂ ਪਾਸ ਹੈ ਗਰੀਬ ਪਾਸ ਨਹੀਂ ਅਤੇ ਹਿੰਦ ਸਰਕਾਰ ਨੇ ਤਾਂ ਇਸ ਗਲ ਤੇ ਜ਼ੋਰ ਦੇਣਾ ਹੈ ਕਿ ਜ਼ੋਨ ਰਹਿਣ ਜਿਸ ਦੀ ਅਸੀਂ ਮੁਖ਼ਾਲਫਿਤ ਕਰਨੀ ਹੈ।

ਇਕ ਗਲ, ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਾਂ ਕਿ ਗੈਰ ਮੁਲਕਾਂ ਨੂੰ ਇਸ ਗਲ ਦਾ ਪਤਾ ਹੈ ਕਿ ਲੜਾਈ ਨਾਲ ਇਸ ਦੇਸ਼ ਨੂੰ ਨਹੀਂ ਜਿਤਿਆ ਜਾ ਸਕਦਾ ਇਸ ਲਈ ਉਨ੍ਹਾਂ ਨੇ ਹੋਰ ਚਾਲਾਂ ਇਥੇ ਸ਼ੁਰੂ ਕਰ ਦਿਤੀਆਂ ਹਨ। ਅਮਰੀਕਾ ਦੇ ਬੱਚੇ ਅਤੇ ਬੱਚੀਆਂ ਗੋਰੀਆਂ

ਟਿਰੇ ਸਾਡੇ ਪਿੰਡਾਂ ਵਿਚ ਫਿਰਦੀਆਂ ਹਨ । ਉਨ੍ਹਾਂ ਨੇ ਇਹ ਇਤੇ ਸਾਡੇ ਕਿਸਾਨਾਂ ਵਿਚ ਕੰਮ ਕਰਨ ਦੇ ਬਹਾਨੇ ਭੇਜ ਦਿਤੀਆਂ ਹਨ । ਜਿਨ੍ਹਾਂ ਵਿਚੋਂ ਕਈ ਅਮਰੀਕੀ ਨੌਜਵਾਨਾਂ ਨੇ ਦਾਹੜੀਆਂ ਵਧਾ ਲਈਆਂ ਹਨ । ਇਸ ਪਾਸੇ ਪੰਜਾਬ ਸਰਕਾਰ ਨੂੰ ਮੁਹਤਾਤ ਰਹਿਣਾ ਚਾਹੀਦਾ ਹੈ । ਅਖਬਾਰਾਂ ਵਿਚ ਸਾਰਿਆਂ ਪੜ੍ਹਿਆ ਹੈ ਕਿ ਕਿਤੇ ਅਮਰੀਕਨ ਬੱਚੀ ਨੇ ਬਾਸੀ ਰੋਟੀ ਤੇ ਮਖਣ ਖਾ ਕੇ ਬਹੁਤ ਖੁਸ਼ ਹੋਈ ਤੇ ਕਿਹਾ ਕਿ ਇਹ ਖਾਣਾ ਤਾਂ ਮੈਨੂੰ ਪਹਿਲੀ ਵਾਰੀ ਨਸੀਬ ਹੋਇਆ ਹੈ । ਇਸ ਲਈ ਮੈਂ ਇਹ ਸਮਝਦਾ ਹਾਂ ਕਿ ਉਨ੍ਹਾਂ ਦੀ ਨੀਅਤ ਤੇ ਸ਼ਕ ਕਰਨ ਦੀ ਗੁੰਜਾਇਸ਼ ਹੈ ਕਿ ਕਿਤੇ ਸਾਡੀ ਫੂਡ ਪ੍ਰਾਬਲਮ ਦੀ ਕਮਜ਼ੋਰੀ ਨੂੰ ਹੋਰ ਖਰਾਬ ਨਾ ਕਰ ਦਿਤਾ ਜਾਵੇ । ਜੇਕਰ ਬਾਹਰੋਂ ਕਣਕ ਮੰਗਵਾਣੀ ਹੀ ਹੈ ਤਾਂ ਉਹ ਸੂਬੇ ਮੰਗਾਉਣ ਜਿਨ੍ਹਾਂ ਵਿਚ ਅਨਾਜ ਦੀ ਕਮੀ ਹੈ ਪਰ ਇਹ ਨਹੀਂ ਕਿ ਪੰਜਾਬ ਦੀ ਕਣਕ ਦੂਜੇ ਸੂਬਿਆਂ ਨੂੰ ਅਤੇ ਅਮਰੀਕਾ ਦੀ ਕਣਕ ਪੰਜਾਬ ਵਿਕ ਲਿਆਂਦੀ ਜਾਵੇ । ( ਵਿਘਨ )

**ਸ੍ਰੀ ਸਪੀਕਰ** : ਤੁਸੀਂ ਮੱਕੀ ਦੀ ਰੋਟੀ ਤੇ ਮੱਖਣ ਖਾਣ ਵਾਲਿਆਂ ਤੇ ਸ਼ਕ ਨਾ ਕਰੋ । ਵਾਕਈ ਮਖਣ ਤੇ ਸਾਗ ਸਵਾਦੀ ਹੁੰਦਾ ਹੈ । ਇਸ ਤਰ੍ਹਾਂ ਦੀਆਂ ਗਲਾਂ ਨਾ ਕਹੋ । (The hon. Member should not underrate those persons who take maize bread and butter as their food. Butter and 'Sag' are really tasty. The hon. Member should not bring in such things in his speech.)

**ਗਿਆਨੀ ਬਖ਼ਤਾਵਰ ਸਿੰਘ** ਰਾਏ : ਸਪੀਕਰ ਸਾਹਿਬ, ਮਾਫ ਕਰਨਾ ਮੈਂ ਜਜ਼ਬਾਤ ਵਿਚ ਅਤੇ ਆਪਣੇ ਖ਼ਿਆਲ ਵਿਚ ਬਹੁਤ ਦੂਰ ਚਲਾ ਗਿਆ ਸਾਂ ।

ਮੈਂ ਹੁਣ ਇਹ ਦਸਣਾ ਚਾਹੁੰਦਾ ਹਾਂ ਕਿ ਸਟੇਟ ਟ੍ਰੇਡਿੰਗ ਕਿਸ ਤਰ੍ਹਾਂ ਹੋਵੇ ਅਤੇ ਕੀ ਕੀਮਤ ਮੁਕਰਰ ਕੀਤੀ ਜਾਵੇ ਅਤੇ ਜਿਹੜਾ ਕਿਸਾਨ ਕਣਕ ਪੈਦਾ ਕਰਦਾ ਹੈ ਉਸ ਨੂੰ ਇਕ ਮਣ ਕਣਕ ਪੈਦਾ ਕਰਨ ਤੇ ਕੀ ਖਰਚ ਕਰਨਾ ਪੈਂਦਾ ਹੈ ।

ਮੈਂ ਅਰਜ਼ ਕਰਾਂ ਕਿ ਕਿਸਾਨ ਨੂੰ ਜਿਤਨੀ ਮਿਹਨਤ ਕਰਨੀ ਪੈਂਦੀ ਹੈ ਉਸ ਦਾ ਉਤਨਾ ਮੁਲ ਵੀ ਉਸ ਨੂੰ ਨਹੀਂ ਮਿਲਦਾ । ਜੇ ਕਿਸਾਨ ਟਿਊਬ ਵੈਲ ਨਾਲ ਖੇਤੀ ਕਰਦਾ ਹੈ ਜਾਂ ਉਹ ਖੂਹ ਨਾਲ ਪਾਣੀ ਦੇ ਕੇ ਖੇਤੀ ਕਰਦਾ ਹੈ ਤਾਂ ਵੇਖੋ ਉਸ ਦਾ ਕੀ ਖ਼ਰਚਾ ਆਉਂਦਾ ਹੈ । ਇਹ ਹਿਸਾਬ ਲਾਉ ਕਿ ਇਕ ਏਕੜ ਵਿਚੋਂ ਉਸ ਨੂੰ ਕਣਕ **ਕਿਤਨੀ** ਮਿਲਦੀ ਹੈ ਅਤੇ 100 ਰੁਪਏ ਕੁਇੰਟਲ ਉਸ ਦਾ ਮੁਲ ਵੀ ਕਰ ਦਿਉ ਤਾਂ ਕੀ ਉਸ ਨੂੰ ਉਸ ਦੀ ਮਿਹਨਤ ਦਾ ਮੁਲ ਮਿਲ ਜਾਂਦਾ ਹੈ । ਪਰ ਏਥੇ ਆਰਾਮ ਨਾਲ ਜਿਨ੍ਹਾਂ ਨੂੰ ਸਭ ਕੁਝ ਮਿਲ ਜਾਂਦਾ ਹੈ ਉਹ ਦਸੋ ਜੇ ਕਿਤੇ ਉਨ੍ਹਾਂ ਨੂੰ ਕਣਕ ਉਗਾਉਣੀ ਤੇ ਕਟਣੀ ਪੈ ਜਾਵੇ ਤਾਂ ਕੀ ਉਹ ਅਨਾਜ ਪੈਦਾ ਕਰ ਲੈਣਗੇ । ਅਜ ਇਹ ਸੁਖਾਲੇ ਬੈਠੇ ਅੰਦਾਜ਼ੇ ਲਗਾਉਂਦੇ ਹਨ । ਇਨ੍ਹਾਂ ਨੂੰ ਨਹੀਂ ਪਤਾ ਕਿ ਕਿਸ ਤਰ੍ਹਾਂ ਗਰੀਬ ਕਿਸਾਨ ਪੈਦਾਵਾਰ ਕਰਦਾ ਹੈ। ਮਾਰਕਿਟ ਦੀ ਇਹ ਹਾਲਤ ਹੁੰਦੀ ਹੈ ਕਿ 15—20 ਦਿਨ ਦੇ ਅੰਦਰ ਅੰਦਰ 46 ਤੋਂ ਉਠ ਕੇ 92 ਰੁਪਏ ਕੁਇੰਟਲ ਤਕ ਪਹੁੰਚ ਜਾਂਦੀ ਹੈ । ਮੈਂ ਸਮਝਦਾ ਹਾਂ ਕਿ ਸਾਰੀ ਜ਼ਿੰਮੇਵਾਰੀ ਇਸ ਸਰਕਾਰ ਦੀ ਹੈ । 8 ਅਪਰੈਲ ਨੂੰ ਹਿੰਦੁਸਤਾਨ ਦੇ ਫੂਡ ਮਨਿਸਟਰ ਇਕਠੇ ਹੋ ਰਹੇ ਹਨ । ਅਸੀਂ ਹਰ ਸਾਲ 70 ਕਰੋੜ ਰੁਪਿਆ ਬਾਹਰਲੇ ਮੁਲਕਾਂ ਤੋਂ ਅਨਾਜ ਮੰਗਵਾਉਣ ਤੇ ਜ਼ਾਇਆ ਕਰ ਦਿੰਦੇ ਹਾਂ । ਸਭ ਤੋਂ ਪਹਿਲੀ ਜ਼ਰੂਰਤ ਇਸ ਗਲ ਦੀ ਹੈ ਕਿ ਇਸ ਜ਼ਾਇਆ ਹੋ ਰਹੇ ਪੈਸੇ ਨੂੰ ਜਲਦੀ ਤੋਂ ਜਲਦੀ ਬਚਾਇਆ ਜਾਵੇ । ਗਿਲ ਸਾਹਿਬ, ਇਹ ਬੜੀ ਜ਼ਿੰਮੇਵਾਰੀ ਦਾ ਕੰਮ ਹੈ, ਇਹ ਤੁਹਾਡੇ ਤੋਂ ਜੇ ਜ਼ਰਾ ਕੁ ਸੁਸਤੀ ਹੋ ਗਈ ਇਹ

[ਗਿਆਨੀ ਬਖਤਾਵਰ ਸਿੰਘ ਰਾਏ]

ਜ਼ਿੰਮੇਵਾਰੀ ਨਹੀਂ ਸਾਂਭੀ ਜਾਣੀ। ਕਾਮਰੇਡ ਰਾਮ ਕਿਸ਼ਨ ਨੇ ਜਦੋਂ ਛੋਟੇ ਛੋਟੇ ਫੈਕਟਰੀਆਂ ਵਾਲਿਆਂ ਨੂੰ ਖਿਚਿਆ ਤਾਂ ਉਨ੍ਹਾਂ ਨੂੰ ਵਜ਼ਾਰਤ ਸੰਭਾਲਣੀ ਮੁਸ਼ਕਲ ਹੋ ਗਈ ਸੀ। ਅਸੀਂ ਵੇਖਾਂਗੇ ਕਿਸੇ ਦੇ ਗਲੇ ਤੇ ਹਥ ਰੱਖ ਕੇ ਤੁਸੀਂ ਕਿਵੇਂ ਵਜ਼ਾਰਤ ਚਲਾਉਂਦੇ ਹੋ। (ਸ਼ੋਰ)

**ਸ੍ਰੀ ਸਪੀਕਰ** : ਗਿਆਨੀ ਜੀ, ਜੇ ਤੁਹਾਡੇ ਪਾਸ ਕੋਈ ਕੰਕਰੀਟ ਸੁਜੈਸ਼ਨਜ਼ ਹਨ ਉਹ ਦਿਉ। ਇਸ ਤਰ੍ਹਾਂ ਉਨ੍ਹਾਂ ਦੀਆਂ ਗਲਾਂ ਨਾ ਕਰੋ ਜੋ ਹਾਉਸ ਵਿਚ ਆਕੇ ਜਵਾਬ ਦੇਣ ਦੇ ਕਾਬਲ ਨਹੀਂ ਹਨ। (The hon. Member should give concrete suggestion if he has any. He Should not refer to those persons who cannot give reply to his points in the House.)

**ਗਿਆਨੀ ਬਖਤਾਵਰ ਸਿੰਘ** ਰਾਏ : ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਸ ਮਨਿਸਟਰੀ ਵਿਚ ਹੋਰ ਵੀ ਮਨਿਸਟਰ ਬੈਠੇ ਹਨ, ਕੋਈ ਇਤਨਾ ਉਤਾਵਲਾ ਨਹੀਂ। ਪਰ ਇਹ ਜ਼ਿੰਮੇਵਾਰੀ ਤੁਹਾਡੇ ਤੇ ਆਉਂਦੀ ਹੈ ਕਿ ਜਦੋਂ ਤੁਸੀਂ ਕੋਈ ਗਲ ਕਹਿ ਦਿਦੇ ਹੋ ਪਰ ਉਹ ਹੁੰਦੀ ਨਹੀਂ। ਇਹ ਤੁਹਾਡੇ ਵਿਚ ਨੁਕਸ ਹੈ, ਜਾਂ ਕਹੋ, ਕਿ ਤੁਹਾਡੀ ਮਸ਼ੀਨਰੀ ਵਿਚ ਨੁਕਸ ਹੈ। ਮੈਂ ਇਸ ਤਰ੍ਹਾਂ ਦੀਆਂ ਗਲਾਂ ਬੜੇ ਦੁਖੀ ਹਿਰਦੇ ਨਾਲ ਕਰ ਰਿਹਾ ਹਾਂ। ਹਰ ਆਦਮੀ ਨੂੰ ਸਸਤੇ ਭਾਉ ਤੇ ਅਨਾਜ ਮਿਲੇ ਅਤੇ ਚੀਜ਼ਾਂ ਦੀਆਂ ਕੀਮਤਾਂ ਵਿਚ ਘਾਟਾ ਹੋਵੇ, ਇਹ ਹਰ ਆਦਮੀ ਦੀ ਮੰਗ ਹੈ। ਜੇ ਇਹ ਘਟ ਨਾ ਹੋਈਆਂ ਤਾਂ ਮੈਂ ਕਹਾਂਗਾ ਕਿ ਤੁਸੀਂ ਅਤੇ ਤੁਹਾਡੀ ਸਰਕਾਰ, ਗਿਲ ਸਾਹਿਬ, ਜ਼ਿੰਮੇਵਾਰ ਹੋਵੇਗੀ।

## STATEMENT BY THE CHIEF MINISTER

### REGARDING DISSOLUTION OF THE COMMITTEE OF THREE LEGISLATORS

**Chief Minister** (Sardar Gurnam Singh): Mr. Speaker, Sir, Shri Prabodh Chandra, a senior member of the Congress Legislative Party made the following allegations against S. Lachhman Singh Gill, Minister for P. W. D & Education: —

(a) That he is a black listed contractor in C. P. W. D.

(b) That he misappropriated certain sum in connection with the Shiromani Gurdwara Parbandhak Committee Funds;

(c) That he accepted Rs. 10,000 for converting a JHATKA shop into a HALAL shop.

Immediately on hearing these allegations and in spite of the fact that they had nothing to do with the work of S. Lachhman Singh Gill as a Minister or a Legislator of this House, I considered it proper to appoint a Three Man Committee of the Legislators of this House to go into those allegations because I thought that a Minister of my Cabinet should be above suspicion like Ceaser's wife. Though all the time I know that the allegations were frivolous. I, however, want to give opportunity to Shri Prabodh Chandra to give proof in their support.

I have now received a note from Shri Prabodh Chandra in which he says that "This Committee is not acceptable to me as it contains two members of the Government party and one from Opposition".

Since the allegations were made in the House I thought it was the privilege of this House to go into them. In this view of the matter Shri Probodh Chandra's claim to have outside agency to go into these allegations is wholy untenable. I presume from his letter that he is not prepared to go before this Committee to support his case. Presumably there is no substance in it. I, therefore, feel that in the circumstances no useful purpose would be served by this Committee. I have no other option except to dissolve it. I further hope that no Hon'ble Member of this House much less a senior member should bring frivolous allegations against any other member without any substance in them.

---

## STATEMENT BY THE CHIEF MINISTER REGARDING APPOINTMENT OF THE STATE VIGILANCE COMMITTEE

(ii) I want to take the House into confidence about the appointment of another Committee which is going to be notified soon. The Committee, we are appointing is (I am telling you what type of Committee we are going to constitute):

1. The Committee may be called the Punjab State Vigilance Committee (hereinafter referred to as the 'Committee').

2. (1) The Committee shall, unless otherwise directed by the State Government from time to time, consist of five members of the State Legislature to be appointed by the State Government by Notification in the Official Gazette.

(2) The State Government shall appoint one of the members of the Committee to act as Chairman thereof and in the absence of the Chairman from any meeting of the Committee the members present shall choose one from amongst themselves to act as Chairman.

(3) The State Government may at any time abolish the Committee or re-constitute the same in such manner as it may think fit.

3. (1) The Committee shall have jurisdiction and power to undertake, *suo moto* or on the receipt of a complaint from any person, an enquiry into any allegation of corruption or abuse of power or influence against a person who is or has been a Minister or a member of the State Legislature.

*Explanation*: —The expression 'Minister' shall include a State Minister, Deputy Minister, Chief Parliamentary Secretary and Parliamentary Secretary.

(2) The Committee may take cognizance of anonymous and pseudonymous complaints.

4. While holding an enquiry referred to in paragraph 3, the Committee may collect evidence and may authorise any member of the Committee or any member of the staff provided to it for this purpose, and may also call for any information, report, document or file from any department of the State Government or any Government Undertaking.

5. After the Committee has completed the enquiry, it shall send its report to the State Government in the Vigilance Department for such action as the State Government may think fit.

[Chief Minister]

6. (1) For carrying out its functions, the Committee may be provided by the State Government with such staff, including legal advisers and technical officers, as the State Government may think fit.

(2) The members of the staff provided to the Committee shall perform such duties as the Committee or the Chairman thereof may require them to perform.

(3) The staff provided to the Committee shall be under the control and supervision of the Secretary to Government in the Vigilance Department.

7. (1) The Headquarter of the Committee shall be at Chandigarh.

(2) The Committee shall meet at such time and at such place or places as the Chairman may decide.

8. Two members of the Committee shall form quorum.

9. Subject to the provision of this notification the Committee shall observe such procedure for carrying out its functions as it may think fit.

10. The appointment of the members of the State Legislature on the Committee is in their *ex-officio* capacity and they will only draw Travelling and Daily Allowances for attending the meetings of the Committee or for performing any function as members of the Committee in accordance with the provisions of the Punjab Legislative Assembly (Allowances of Members) Act, 1942, or the Punjab Legislative Council (Allowances of Members) Act 1952, as the case may be.

11. The Secretary, Punjab Legislative Assembly or the Secretary, Punjab Legislative Council, as the case may be ,shall be the controlling officer authorised to countersign the Travelling Allowance Bills of the members of the Committee.

This is another Committee and we wanted to take the House into confidence about the appointment of this Committee and I think it is a very important one.

**ਸ੍ਰੀ ਸਪੀਕਰ:** ਮੇਰਾ ਖਿਆਲ ਹੈ ਕਿ ਹਾਊਸ ਇਸ ਚੀਜ਼ ਤੇ ਐਗਰੀ ਕਰਦਾ ਹੈ ਕਿ ਇਕ ਅਜਿਹੀ ਕਮੇਟੀ ਬਣਾ ਦਿਤੀ ਜਾਏ ਤਾਂ ਜੋ ਤਮਾਮ ਸ਼ਿਕਾਇਤਾਂ ਦੀ ਇਨਕੁਆਇਰੀ ਕੀਤੀ ਜਾ ਸਕੇ । (I think the House agrees to it that such a Committee be formed so that all the complaints be enquired into by it.)

**Chief Minister (Sardar Gurnam Singh)**: Sir, this is a Committee appointed by the Government which consists of legislators.

———

## OBSERVATIONS BY THE SPEAKER

**ਸ੍ਰੀ ਸਪੀਕਰ** : ਮੈਂ ਇਕ ਹੋਰ ਗਲ ਲੀਡਰ ਆਫ ਦੀ ਹਾਊਸ ਨੇ ਜਿਹੜੀ ਅਨਾਊਂਸਮੈਂਟ ਕੀਤੀ ਹੈ ਉਸ ਦੇ ਸਬੰਧ ਵਿਚ ਵੀ ਅਤੇ ਸਾਰੇ ਮੈਂਬਰਾਂ ਦੀ ਯਾਦਦਹਾਨੀ ਲਈ ਵੀ ਕਹਿੰਦਾ ਹਾਂ ਕਿ ਉਹ ਹਾਊਸ ਦੇ ਵਿਚ ਜਿਹੜੇ ਵੀ ਐਲੀਗੇਸ਼ਨਜ਼ ਇਕ ਦੂਸਰੇ ਦੇ ਖਿਲਾਫ ਲਾਉਣਾ ਚਾਹੁੰਦੇ ਹੋਣ, ਬਿਹਤਰ ਹੈ ਕਿ ਉਹ ਪਹਿਲੇ ਮੇਰੇ ਨਾਲ ਆ ਕੇ ਡਿਸਕਸ ਕਰ ਲਿਆ ਕਰਨ, ਤਾਂ ਜੋ ਇਹ ਗੱਲ ਨਾ ਹੋਵੇ ਕਿ ਹਾਊਸ ਨੂੰ ਕਿਸੇ ਕਮੇਟੀ ਵਿਚ ਜਾ ਕੇ ਉਸ ਮੈਂਬਰ ਦੇ ਖਿਲਾਫ ਐਕਸ਼ਨ ਲੈਣ ਦੀ ਲੋੜ ਪਵੇ। ਦੋਨੋਂ ਸਾਈਡਾਂ ਨੂੰ ਮੈਂ ਬੇਨਤੀ ਕਰਾਂਗਾ ਕਿ ਐਸੇ ਐਲੀਗੇਸ਼ਨਾਂ ਦੇ ਬਾਰੇ ਵਿਚ ਜੇਕਰ ਉਹ ਮੇਰੇ ਨਾਲ ਆ ਕੇ ਗੱਲ ਕਰ ਲਿਆ ਕਰਨ ਤਾਂ ਜ਼ਿਆਦਾ ਅੱਛਾ ਹੋਵੇਗਾ ਅਤੇ ਫਿਰ ਆ ਕੇ ਹਾਊਸ ਵਿਚ ਕਹਿਣ, ਨਹੀਂ ਤਾਂ ਉਹ ਬਾਹਰ ਕਹਿ ਲਿਆ ਕਰਨ। ਜਿਨ੍ਹਾਂ ਐਲੀਗੇਸ਼ਨਾਂ ਪਿਛੇ ਕੋਈ ਸਬਸਟਾਂਸ ਨਾ ਹੋਵੇ ਉਹ ਹਾਊਸ ਵਿਚ ਨਾ ਕਿਹਾ ਕਰਨ ਤਾਂਕਿ ਹਾਊਸ ਇਜ਼ਤ ਨਾਲ ਚਲ ਸਕੇ। (I want to say one thing more regarding the announcement made by the Leader of the House and for the information of all the hon. Members that it would be better if all those Hon'ble Members who level allegations against one another in the House, come to my Chamber and discuss those allegations with me beforehand lest the House should have to take action against the member concerned through a Committee of the House. I request the hon. Members of both sides to first discuss such allegations with me and then make those allegations in the House. Otherwise they should make such allegations outside the House. Allegations without any substance should not be made in the House and only then the proceedings of the House can be conducted in a dignified manner).

---

## RESOLUTION REGARDING STATE TRADING IN FOOD-GRAINS (DISCUSSION RESUMED)

**Mr. Speaker** : I think Tikka Jagtar Singh wanted to say something.

**ਟਿੱਕਾ ਜਗਤਾਰ ਸਿੰਘ** (ਅਨੰਦਪੁਰ) : ਸ੍ਰੀਮਾਨ ਜੀ, ਮੈਂ ਕਈਆਂ ਦਿਨਾਂ ਤੋਂ ਹਾਊਸ ਵਿਚ ਸਪੀਚਾਂ ਸੁਣ ਰਿਹਾ ਹਾਂ, ਗੋ ਮੈਂ ਨਵਾਂ ਆਦਮੀ ਹਾਂ ਪਰ ਇਸ ਨਤੀਜੇ ਤੇ ਪੁੱਜਾ ਹਾਂ ਕਿ ਸਰਕਾਰ ਚਾਹੇ ਕਿਸੇ ਕੰਸਟਰਕਟਿਵ ਕੰਮ ਨੂੰ ਕਰਨ ਲਈ ਕੋਈ ਵੀ ਤਜਵੀਜ਼ ਰਖਦੀ ਹੈ ਤਾਂ ਵੀ ਆਪੋਜ਼ੀਸ਼ਨ ਵਲੋਂ ਉਲਟੀਆਂ ਗਲਾਂ ਕਰਕੇ ਯੂਨਾਈਟਿਡ ਫਰੰਟ ਦਿਆਂ ਮੈਂਬਰਾਂ ਵਿਚ ਤਫਰਕਾਤ ਪਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਕਈ ਸਜਣ ਇਸ ਵਿਸ਼ੇ ਤੇ ਬੋਲੇ ਹਨ। ਸਾਡੇ ਸਾਹਮਣੇ ਮਸਲਾ ਅਜ ਸਟੇਟ ਟਰੇਡਿੰਗ ਦਾ ਹੈ। ਲੇਕਿਨ ਬੋਲਣ ਵਾਲੇ ਸਜਣਾਂ ਨੇ ਉਪਜ ਨੂੰ ਜ਼ਿਆਦਾ ਕਰਨ ਦੇ ਸਾਧਨ ਅਤੇ ਦੂਸਰੇ ਸਾਧਨਾਂ ਤੇ ਰੋਸ਼ਨੀ ਵੀ ਪਾਈ ਹੈ ਜਿਨ੍ਹਾਂ ਦਾ ਸਟੇਟ ਟਰੇਡਿੰਗ ਨਾਲ ਤਅਲੁਕ ਤਾਂ ਜ਼ਰੂਰ ਹੈ ਪਰ ਸਿੱਧਾ ਤਅਲੁਕ ਨਹੀਂ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਆਪ ਸਾਰੇ ਮੈਂਬਰਾਂ ਨੂੰ ਕਹੋ ਕਿ ਜਿਹੜਾ ਮਸਲਾ ਹਾਊਸ ਦੇ ਸਾਹਮਣੇ ਪੇਸ਼ ਹੈ, ਉਸੇ ਉਪਰ ਬੋਲਣ ਅਤੇ, ਉਸੇ ਤੇ ਹੀ ਜ਼ਿਆਦਾ ਸਮਾਂ ਦੇਣ, ਦੂਸਰੀਆਂ ਗੱਲਾਂ ਨਾ ਕਰਨ ਤਾਂ ਜੋ ਮੈਂਬਰਾਂ ਦਾ ਟਾਈਮ ਫਜ਼ੂਲ ਨਾ ਜਾਏ।

**ਸਰਦਾਰ ਗੁਰਮੀਤ ਸਿੰਘ ਮੀਤ** : On a point of order, Sir. ਇਹ ਸਬਜੈਕਟ ਬੜਾ ਵਾਈਡ ਹੈ। ਕਿਸਾਨ ਨੂੰ ਸਹੂਲਤਾਂ ਦੇਣੀਆਂ ਜਾਂ ਪਰਾਈਸਿਜ਼ ਫਿਕਸ ਕਰਨੀਆਂ

[ਸਰਦਾਰ ਗੁਰਮੀਤ ਸਿੰਘ ਮੀਤ]

ਵੀ ਇਸ ਦੇ ਸਕੋਪ ਵਿਚ ਆਉਂਦਾ ਹੈ। ਮੈਂਬਰਜ਼ ਨੇ ਆਪਣੇ ਵਿਚਾਰ ਇਸ ਉਪਰ ਰਖੇ ਹਨ। ਪਰ ਜਿਹੜੇ ਮੈਂਬਰ ਸਾਹਿਬ ਹੁਣੇ ਬੋਲੇ ਹਨ ਇਹ ਕਿਸ ਕਪੈਸਟੀ ਵਿਚ ਬੋਲੇ ਹਨ, ਕੀ ਇਹ ਐਡਵਾਈਜ਼ਰ ਲਗੇ ਹੋਏ ਹਨ ? ਜੇਕਰ ਇਨ੍ਹਾਂ ਦੀ ਅਜਿਹੀ ਕੋਈ ਅਪਾਇੰਟਮੈਂਟ ਹੋਈ ਹੈ ਤਾਂ ਹਾਊਸ ਨੂੰ ਮਿਹਰਬਾਨੀ ਕਰਕੇ ਦਸ ਦਿਤੀ ਜਾਵੇ। (ਹਾਸਾ)

**ਮੁਖ ਮੰਤਰੀ :** ਤੁਸੀਂ ਸਾਰੇ ਸਾਡੇ ਐਡਵਾਈਜ਼ਰਜ਼ ਹੋ।

**Mr. Speaker :** He is a worker.

**ਸ੍ਰੀ ਬਿਸ਼ੰਬਰ ਨਾਥ ਮੱਕੜ** (ਮੁਕੇਰੀਆਂ) : ਸਪੀਕਰ ਸਾਹਿਬ, ਪੰਡਤ ਮੋਹਨ ਲਾਲ ਜੀ ਨੇ ਅਜ ਹਾਊਸ ਵਿਚ ਪ੍ਰਸਤਾਵ ਪੇਸ਼ ਕੀਤਾ ਹੈ ਕਿ ਫੂਡ ਗਰੇਨਜ਼ ਦੀ ਸਟੇਟ ਟਰੇਡਿੰਗ ਹੋਣੀ ਚਾਹੀਦੀ ਹੈ। ਜਿਥੋਂ ਤਕ ਇਸ ਮਤੇ ਦੀ ਸਪਿਰਿਟ ਦਾ ਸਬੰਧ ਹੈ, ਮੈਂ ਸਮਝਦਾ ਹਾਂ ਕਿ ਇਹ ਬੜੀ ਚੰਗੀ ਹੈ। ਲੇਕਿਨ ਇਨ੍ਹਾਂ ਹਾਲਤਾਂ ਵਿਚ ਜਦ ਕਿ ਫਸਲ ਪਕਣ ਵਿਚ ਅਤੇ ਮੰਡੀਆਂ ਵਿਚ ਆਉਣ ਵਿਚ ਬਹੁਤ ਥੋੜ੍ਹੇ ਦਿਨ ਰਹਿ ਗਏ ਹਨ, ਇਸ ਵੇਲੇ ਇਹ ਗੱਲ ਸੋਚਣੀ ਕਿ ਕੰਪਲੀਟ ਸਟੇਟ ਟਰੇਡਿੰਗ ਹੋ ਜਾਏ, ਮੈਂ ਸਮਝਦਾ ਹਾਂ ਕਿ ਜਚਦੀ ਨਹੀਂ ਹੈ। ਕਿਉਂ ਜੋ ਮੈਂ ਮਹਿਸੂਸ ਕਰਦਾ ਹਾਂ ਕਿ ਗੌਰਮਿੰਟ ਦੇ ਪਾਸ ਐਨੇ ਗੁਦਾਮ ਨਹੀਂ ਹਨ, ਸਟੋਰੇਜ ਕਪੈਸਿਟੀ ਐਨੀ ਨਹੀਂ ਹੈ ਕਿ ਕੰਪਲੀਟ ਸਟੇਟ ਟਰੇਡਿੰਗ ਕੀਤੀ ਜਾ ਸਕੇ। ਉਨ੍ਹਾਂ ਦੀ ਸਰਕਾਰ ਨੇ ਪਹਿਲੇ ਇਸ ਗੱਲ ਦਾ ਕੋਈ ਪ੍ਰਬੰਧ ਨਹੀਂ ਕੀਤਾ ਹੋਇਆ। ਇਸ ਲਈ ਅਜ ਇਹ ਗਲ ਸੋਚਣੀ ਕਿ ਕੰਪਲੀਟ ਸਟੇਟ ਟਰੇਡਿੰਗ ਹੋ ਜਾਵੇ ਬੜੀ ਮੁਸ਼ਕਿਲ ਗੱਲ ਮਲੂਮ ਹੁੰਦੀ ਹੈ। ਇਸ ਦਾ ਮਕਸਦ ਕੇਵਲ ਐਨਾ ਹੀ ਹੈ ਕਿ ਜ਼ਿਮੀਂਦਾਰ ਨੂੰ ਅਨਾਜ ਦਾ ਠੀਕ ਭਾਅ ਦਿਤਾ ਜਾਵੇ ਅਤੇ ਖਾਣ ਵਾਲਿਆਂ ਨੂੰ ਵੀ ਕਣਕ ਠੀਕ ਰੇਟ ਉਪਰ ਮਿਲੇ। ਚੁਨਾਂਚਿ ਇਸ ਮਕਸਦ ਨੂੰ ਪਾਰਸ਼ਲ ਸਟੇਟ ਟਰੇਡਿੰਗ ਨਾਲ ਵੀ ਪੂਰਾ ਕੀਤਾ ਜਾ ਸਕਦਾ ਹੈ। ਉਹ ਇਸ ਤਰ੍ਹਾਂ ਹੋ ਸਕਦਾ ਹੈ ਕਿ ਗੌਰਮਿੰਟ ਕੋਲ ਜਿਹੜੇ ਸਾਧਨ ਹਨ ਉਨ੍ਹਾਂ ਦੇ ਅਨੁਸਾਰ ਉੱਨੀ ਕਣਕ ਖਰੀਦ ਲਵੇ ਅਤੇ ਬਾਕੀ ਦੀ ਕਣਕ ਪੱਕਾ ਆੜ੍ਹਤੀ ਐਸੋਸੀਏਸ਼ਨ ਦੇ ਰਾਹੀਂ ਖਰੀਦੀ ਜਾਵੇ। ਪੱਕਾ ਆੜ੍ਹਤੀ ਐਸੋਸੀਏਸ਼ਨ ਨੂੰ ਇਹ ਦਸ ਦਿਤਾ ਜਾਵੇ ਕਿ ਕਣਕ ਖਰੀਦਣ ਵਿਚ ਅਤੇ ਵੇਚਣ ਵਿਚ ਤਿੰਨ ਚਾਰ ਰੁਪਏ ਦੇ ਮੁਨਾਸਿਬ ਮਾਰਜਿਨ ਤੋਂ ਜ਼ਿਆਦਾ ਮਾਰਜਨ ਨਹੀਂ ਹੋਣਾ ਚਾਹੀਦਾ, ਜਿਵੇਂ ਕਿ 1948 ਵਿਚ ਹੁੰਦਾ ਸੀ। ਸਟੋਰੇਜ ਚਾਰਜਿਜ਼ ਉਨ੍ਹਾਂ ਨੂੰ ਦਿਤੇ ਜਾਣ। ਸਪੀਕਰ ਸਾਹਿਬ, ਗਰਜ਼ ਫਲ ਖਾਣ ਨਾਲ ਹੋਣੀ ਚਾਹੀਦੀ ਹੈ ਦਰਖਤ ਗਿਣਨ ਨਾਲ ਨਹੀਂ। ਇਸ ਦਾ ਮਕਸਦ ਇਹ ਹੈ ਕਿ ਜਨਤਾ ਨੂੰ ਠੀਕ ਭਾਅ ਤੇ ਕਣਕ ਮਿਲੇ ਅਤੇ ਜ਼ਿਮੀਂਦਾਰ ਨੂੰ ਠੀਕ ਲਾਗਤ ਮਿਲ ਜਾਵੇ। ਮੈਂ ਮਹਿਸੂਸ ਕਰਦਾ ਹਾਂ ਕਿ ਇਨ੍ਹਾਂ ਹਾਲਾਤ ਵਿਚ ਮੁਕੰਮਲ ਸਟੇਟ ਟਰੇਡਿੰਗ ਬੜੀ ਮੁਸ਼ਕਲ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਨ੍ਹਾਂ ਹਾਲਾਤ ਵਿਚ ਕੰਪਲੀਟ ਸਟੇਟ ਟਰੇਡਿੰਗ ਬੜੀ ਮੁਸ਼ਕਿਲ ਹੈ ਕਿਉਂਕਿ ਇਸ ਵਿਚ ਕਈ ਔਕੜਾਂ ਪੇਸ਼ ਆਉਣਗੀਆਂ ਕਿਉਂਕਿ ਜਿਥੇ ਸਟੋਰੇਜ ਦੀ ਤਕਲੀਫ ਹੋਵੇਗੀ, ਰਾਸ਼ਨ ਕਾਰਡ ਹੋਰ ਬਣਾਉਣੇ ਪੈਣਗੇ ਅਤੇ ਵਾਧੂ ਇੰਸਪੈਕਟਰ ਰਖਣੇ ਪੈਣਗੇ, ਜਿਸ ਨਾਲ ਗੌਰਮਿੰਟ ਉਤੇ ਬਹੁਤ ਭਾਰੀ ਬੋਝ ਪਵੇਗਾ ਮਗਰ ਯਕਦਮ, ਇਸੇ ਵਕਤ ਫਟਾਫਟ ਐਸੇ ਹਾਲਾਤ ਨਹੀਂ ਆ ਸਕਦੇ।

ਪੰਡਿਤ ਮੋਹਨ ਲਾਲ ਜੀ ਅਤੇ ਸਰਦਾਰ ਦਰਬਾਰਾ ਸਿੰਘ ਸਾਹਿਬ ਨੇ ਫਰਮਾਇਆ ਹੈ ਕਿ ਸੰਨ 1959 ਤੋਂ ਪਾਰਸ਼ਲ ਸਟੇਟ ਟਰੇਡਿੰਗ ਕੀਤੀ ਸੀ ਲੇਕਿਨ ਮੈਂ ਸਮਝਦਾ ਹਾਂ ਕਿ ਉਹ ਤਜਰਬਾ ਸਫਲ ਨਹੀਂ ਹੋਇਆ। ਉਸ ਦੇ ਕਾਰਨ ਕੀ ਸਨ ? ਕੁਰੱਪਸ਼ਨ ਤਾਂ ਹੈ ਹੀ---- ਉਹ ਤਾਂ ਇਨ੍ਹਾਂ ਦੀ ਰਗ ਰਗ ਵਿਚ ਭਰੀ ਹੋਈ ਹੈ, ਜੋ ਮੈਂ ਸਮਝਦਾ ਹਾਂ ਉਸ ਦਾ ਸਭ ਤੋਂ ਬੜਾ

ਕਾਰਨ ਇਹ ਸੀ ਕਿ ਉਸ ਗੌਰਮਿੰਟ ਨੇ ਇਸ ਪਾਰਸ਼ਲ ਸਟੇਟ ਟਰੇਡਿੰਗ ਨੂੰ ਸਹੀ ਤੌਰ ਤੇ ਹੈਂਡਲ ਨਹੀਂ ਕੀਤਾ। ਇਹ ਕਿਤਨੇ ਅਫਸੋਸ ਦੀ ਗੱਲ ਹੈ ਕਿ ਇਨ੍ਹਾਂ ਦੇ ਰਾਜ ਵਿਚ 65 ਰੁਪਏ ਕੁਇੰਟਲ ਕਣਕ ਖਰੀਦੀ ਹੋਈ ਪੰਜਾਬ ਦੇ ਸਰਪਲਸ ਸੂਬੇ ਵਿਚ 125 ਰੁਪਏ ਕੁਇੰਟਲ ਵਿਕਾਈ ਗਈ। ਅਜ ਇਨ੍ਹਾਂ ਵੱਲੋਂ ਟਰੈਯਰੀ ਬੈਂਚਿਜ਼ ਤੇ ਉਲਾਂਭਾ ਦਿੱਤਾ ਗਿਆ ਹੈ ਜਦ ਕਿ ਉਹ ਖੁਦ ਇਸ ਗੱਲ ਲਈ ਮੁਜਿਰਮ ਹਨ। ਉਨਾਂ ਨੇ 65 ਰੁਪਏ ਕਣਕ ਖਰੀਦ ਕੇ 125 ਰੁਪਏ ਵਿਕਾਈ ਕਿਉਂਕਿ ਉਹ ਸਟੇਟ ਟਰੇਡਿੰਗ ਸਫਲ ਨਹੀਂ ਸਨ ਬਣਾ ਸਕੇ। ਅਗਰ ਉਹ ਕਣਕ ਖਰੀਦ ਕੇ ਵਪਾਰੀਆਂ ਦੇ ਨਾਲ ਤੁਅਲਕਾਤ ਪੈਦਾ ਕਰਕੇ ਵਪਾਰੀਆਂ ਦੇ ਰਾਹੀਂ ਕੁਝ ਸਟਾਕ ਵਖਰਾ ਰਖਵਾ ਲੈਂਦੇ ਔਰ ਵਪਾਰੀਆਂ ਉਤੇ ਹੀ ਬਿਲਕੁਲ ਨਾ ਛਡ ਦਿੰਦੇ ਕਿ ਜਿਸ ਤਰ੍ਹਾਂ ਚਾਹੁਣ ਉਹ ਕਣਕ ਨੂੰ ਵੇਚ ਲੈਣ ਔਰ ਜਿਥੇ ਮਰਜ਼ੀ ਭੇਜ ਲੈਣ, ਤਾਂ ਹਾਲਤ ਇਹ ਨਾ ਹੁੰਦੀ। ਦਰ ਅਸਲ ਗੱਲ ਇਹ ਹੈ ਕਿ ਇਨ੍ਹਾਂ ਪਾਸ ਠੀਕ ਫਿਗਰਜ਼ ਵੀ ਨਹੀਂ ਸਨ ਕਿ ਪੰਜਾਬ ਵਿਚ ਕਿਤਨੀ ਰੀਜ਼ਰਵ ਸਟਾਕ ਦੀ ਕਣਕ ਹੈ ਔਰ ਕਿਤਨਾ ਰੀਜ਼ਰਵ ਸਟਾਕ ਚਾਹੀਦਾ ਹੈ ਆਪਣੀਆਂ ਜ਼ਰੂਰਤਾਂ ਪੂਰੀਆਂ ਕਰਨ ਲਈ ਤਾਕਿ 65 ਰੁਪਏ ਭਾ ਦੀ ਕਣਕ ਲੋਕਾਂ ਨੂੰ 125 ਰੁਪਏ ਨਾ ਖਰੀਦਣੀ ਪੈਂਦੀ। ਇਸ ਲਈ ਮੈਂ ਅੱਜ ਦੀ ਗੌਰਮਿੰਟ ਨੂੰ ਕਹਾਂਗਾ ਕਿ ਪਾਰਸ਼ਲ ਸਟੇਟ ਟਰੇਡਿੰਗ ਕਰਦੇ ਵੇਲੇ ਇਸ ਗੱਲ ਨੂੰ ਨੋਟ ਕਰਨ ਕਿ ਜਿਸ ਵੇਲੇ ਨਵੀਂ ਕਣਕ ਨਿਕਲੇ ਜ਼ਮੀਂਦਾਰ ਲੋਕ ਕਿਤਨੀ ਕਣਕ ਆਪਣੇ ਪਾਸ ਰਖ ਲੈਂਦੇ ਹਨ, ਕਿਤਨਾ ਸਟਾਕ ਐਮਪਲਾਈਜ਼ ਅਤੇ ਦੂਜੇ ਲੋਕ ਆਪਣੇ ਸਾਲ ਦੇ ਸਟਾਕ ਲਈ ਖਾਣ ਲਈ ਰਖਦੇ ਹਨ ਔਰ ਬਾਕੀ ਲੋਕਾਂ ਵਾਸਤੇ ਕਿਤਨੇ ਸਟਾਕ ਦੇ ਰੱਖਣ ਦੀ ਲੋੜ ਹੈ। ਇਹ ਸਾਰਾ ਹਿਸਾਬ ਲਗਾ ਕੇ ਉਸ ਤੋਂ ਬਾਅਦ ਬਾਕੀ ਜਿਹੜੀ ਕਣਕ ਸੂਬੇ ਵਿਚ ਸਰਪਲਸ ਬਚੇ ਉਹ ਪੱਕੇ ਆੜ੍ਹਤੀਆਂ ਦੀ ਐਸੋਸੀਏਸ਼ਨ ਦੁਆਰਾ ਸਟੋਰ ਕਰਵਾ ਲਈ ਜਾਵੇ ਅਤੇ ਇਹ ਫੈਸਲਾ ਕੀਤਾ ਜਾਵੇ ਕਿ ਇਕ ਨਿਸ਼ਚਿੱਤ ਪੱਧਰ ਤੋਂ ਜ਼ਿਆਦਾ ਉਹ ਵੇਚ ਨਾ ਸਕਣ ਤਾਂ ਮੈਂ ਸਮਝਦਾ ਹਾਂ ਕਿ ਪੰਡਿਤ ਮੋਹਨ ਲਾਲ ਜੀ ਦਾ ਇਹ ਭਾਵ ਕਿ ਠੀਕ ਭਾ ਤੇ ਕਣਕ ਖਰੀਦੀ ਜਾਵੇ ਔਰ ਠੀਕ ਭਾ ਤੇ ਕਣਕ ਜਨਤਾ ਨੂੰ ਮਿਲੇ, ਉਹ ਪੂਰਾ ਹੋ ਜਾਂਦਾ ਹੈ। ਜ਼ਿਆਦਾ ਨਾ ਕਹਿੰਦਾ ਹੋਇਆ ਸਿਰਫ ਇਤਨਾ ਹੀ ਸੁਝਾਵ ਦਿਆਂਗਾ ਕਿ ਜਿਥੇ ਕਣਕ ਠੀਕ ਭਾ ਉਤੇ ਖਰੀਦੀ ਜਾਏ, ਠੀਕ ਭਾ ਉਤੇ ਪਬਲਿਕ ਨੂੰ ਮਿਲੇ ਉਸੇ ਦੇ ਨਾਲ ਹੀ ਨਾਲ ਇਸ ਗੱਲ ਵੱਲ ਵੀ ਪੂਰਾ ਧਿਆਨ ਦਿੱਤਾ ਜਾਵੇ ਕਿ ਅਨਾਜ ਦੀ ਪੈਦਾਵਾਰ ਨੂੰ ਵਧਾਇਆ ਜਾ ਸਕਦਾ ਹੈ ਇਸ ਬਾਰੇ ਸਾਰੇ ਸਾਧਨਾਂ ਵਲ ਫੌਰੀ ਧਿਆਨ ਦੇਣਾ ਚਾਹੀਦਾ ਹੈ। ਇਸ ਤੋਂ ਇਲਾਵਾ ਜੋ ਕੁਝ ਮੇਰੇ ਮਿੱਤਰ ਗੁਰਮੀਤ ਸਿੰਘ ਜੀ ਨੇ ਸੁਝਾਵ ਦਿੱਤੇ ਹਨ, ਮੈਂ ਉਨ੍ਹਾਂ ਦੇ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ। (ਥੰਪਿੰਗ)

**ਸਰਦਾਰ ਅਮਰ ਸਿੰਘ ਦੁਸਾਂਝ** (ਫਿਲੌਰ): ਚੇਅਰਮੈਨ ਸਾਹਿਬ, ਮੈਂ ਆਪ ਦੇ ਰਾਹੀਂ ਇਸ ਅਹਿਮ ਮਸਲੇ ਦੇ ਸਬੰਧ ਵਿਚ, ਜਿਹੜਾ ਹਾਊਸ ਵਿਚ ਪੇਸ਼ ਕੀਤਾ ਗਿਆ ਹੈ, ਕੁਛ ਗੁਜ਼ਾਰਸ਼ਾਤ ਕਰਨੀ ਚਾਹੁੰਦਾ ਹਾਂ। ਸਵਰਗੀਆ ਸ਼੍ਰੀਮਤੀ ਸਰੋਜਨੀ ਨਾਇਡੂ ਜੀ ਨੇ ਕਿਹਾ ਸੀ ਕਿ "ਰੀਅਲ ਇੰਡੀਆ ਲਿਵਜ਼ ਇਨ ਦਾ ਵਿਲੇਜਿਜ਼" ਯਾਨੀ ਅਸਲ ਹਿੰਦੁਸਤਾਨ ਪਿੰਡਾਂ ਵਿਚ ਵਸਦਾ ਹੈ। ਇਹ ਮਸਲਾ ਕਿਸੇ ਇਕ ਪਾਰਟੀ ਜਾਂ ਧੜੇ ਦਾ ਮਸਲਾ ਨਹੀਂ। ਬਿਲਾ ਤਮੀਜ਼ ਮਜ਼ਹਬ-ਓ ਮਿਲੱਤ ਸਾਨੂੰ ਸੋਚਣਾ ਪਵੇਗਾ ਕਿ ਅਸਲ ਹਿੰਦੁਸਤਾਨ ਜੋ ਹੈ ਉਸ ਦੀ ਕੀ ਹਾਲਤ ਹੈ? ਹਿੰਦੁਸਤਾਨ ਦੀਆਂ ਦੋ ਤਸਵੀਰਾਂ ਹਨ। ਇਕ ਤਸਵੀਰ ਉਹ ਹੈ ਜੋ ਬੜੀ ਲਿਸ਼ਕੀ ਪੁਸ਼ਕੀ ਹੈ ਔਰ ਸ਼ਹਿਰਾਂ ਵਿਚ ਰਹਿੰਦੀ ਹੈ ਔਰ ਦੂਸਰੀ ਉਹ ਤਸਵੀਰ ਹੈ ਜਿਨ੍ਹਾਂ ਦੇ ਹੱਥ ਵਿਚ ਧੁਦੱਲ ਹੈ ਔਰ ਉਨ੍ਹਾਂ ਦੀ ਕਸਮ ਪੁਰਸ਼ੀ ਉਤੇ ਹਰ ਇਕ ਹਿੰਦੁਸਤਾਨੀ ਹੰਝੂ ਵਗਾਏ ਬਿਨਾਂ ਨਹੀਂ ਰਹਿ ਸੱਕਦਾ। ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਦੀਆਂ ਦੋ ਸਿਫ਼ਤਾਂ ਹਨ, ਦੋ ਵਿਸ਼ੇਸ਼ਤਾਵਾਂ ਹਨ,

[ਸ. ਅਮਰ ਸਿੰਘ ਦੁਸਾਂਝ]
ਦੋ ਗੁਣ ਹਨ ਜਿਨ੍ਹਾਂ ਕਰਕੇ ਪੰਜਾਬ ਨੂੰ ਆਪਣਾ ਗਰਵ ਹੈ, ਆਪਣਾ ਸਥਾਨ ਹੈ ਔਰ ਦੇਸ਼ ਵਿਚ ਅਪਣੀ ਇਕ ਮਾਨਯੋਗ ਜਗ੍ਹਾ ਹੈ ਔਰ ਉਹ ਹਨ, "ਅੰਨ ਅਤੇ ਜਨ" । ਪੰਜਾਬ ਇਹ ਦੋਵੇਂ ਚੀਜ਼ਾਂ ਸਾਰੇ ਹਿੰਦੁਸਤਾਨ ਨੂੰ ਦਿੰਦਾ ਹੈ । ਇਹ ਬਾਜ਼ੂ ਏ ਸ਼ਮਸ਼ੀਰ ਜ਼ਨ ਭੀ ਹੈ ਔਰ ਅਨਾਜ ਦਾ ਭੰਡਾਰ ਭੀ । ਇਸ ਲਈ ਅਸਾਂ ਇਹ ਵੇਖਣਾ ਹੈ ਕਿ ਪੰਜਾਬ ਵਿਚ ਕਿਸਾਨ ਨੂੰ ਕਿਨ੍ਹਾਂ ਚੀਜ਼ਾਂ ਦਾ ਔਰ ਕਿਸ ਤਰ੍ਹਾਂ ਇਨਸੈਂਟਿਵ ਮਿਲ ਸਕਦਾ ਹੈ ਜਿਸ ਦੇ ਨਾਲ ਹਿੰਦੁਸਤਾਨ ਦੇ ਖੁਰਾਕ ਦੇ ਮਸਲੇ ਨੂੰ ਹੱਲ ਕੀਤਾ ਜਾ ਸਕੇ ।

ਮੈਂ ਮੁਤਹਿੱਦਾ ਮੁਹਾਜ਼ ਦੇ ਸੱਜਣਾਂ ਵੱਲੋਂ ਹੋਈਆਂ ਤਕਰੀਰਾਂ ਸੁਣੀਆਂ ਹਨ ਔਰ ਉਨ੍ਹਾਂ ਵਿਚ ਸੈਲਫ਼ ਕੰਟਰਾਡਿਕਸ਼ਨ ਨੁਮਾਯਾਂ ਅਤੇ ਉਜਾਗਰ ਰੂਪ ਵਿਚ ਸਾਹਮਣੇ ਆਈ ਹੈ । ਮੇਰੇ ਮੁਹਤਰਿਮ ਦੋਸਤ ਸਰਦਾਰ ਹਰਕਿਸ਼ਨ ਸਿੰਘ ਸੁਰਜੀਤ ਨੇ ਕੁਝ ਹੋਰ ਬਾਤ ਕਹੀ ਔਰ ਉਨ੍ਹਾਂ ਹੀ ਬੈਂਚਿਜ਼ ਉਤੇ ਬੈਠੇ ਮੱਕੜ ਸਾਹਿਬ ਅਤੇ ਹੋਰਨਾਂ ਮਿਤੱਰਾਂ ਨੇ ਕੁਝ ਹੋਰ ਬਾਤ ਕਹੀ । ਇਸ ਲਈ ਮੈਂ ਸਮਝਦਾ ਹਾਂ ਕਿ ਇਨ੍ਹਾਂ ਦੇ ਆਪਣੇ ਵਿਚਾਰਾਂ ਵਿਚ ਸੈਲਫ਼ ਕੰਟਰਾਡਿਕਸ਼ਨ ਹੈ ਮੈਂ ਫਟ ਦਾ ਲਫ਼ਜ਼ ਇਸਤੇਮਾਲ ਨਹੀਂ ਕਰਦਾ । ਲੇਕਿਨ ਇਕ ਗੱਲ ਮੰਨਣੀ ਪਵੇਗੀ ਕਿ ਇਸ ਪੁਆਇੰਟ ਉਤੇ ਤੁਹਾਡੇ ਵਿਚ ਖਿੰਤਸ਼ਾਰ ਹੈ, ਕਨਫਿਊਜ਼ਨ ਹੈ । ਇਹ ਇਨਕਲਾਬੀ ਕਦਮ ਉਤਨੀ ਦੇਰ ਤਕ ਨਹੀਂ ਚੁਕਿਆ ਜਾ ਸਕਦਾ ਜਿਤਨੀ ਦੇਰ ਜ਼ਿਹਨ ਸਾਫ ਨਾ ਹੋਣ (ਆਪੋਜ਼ੀਸ਼ਨ ਵੱਲੋਂ ਪ੍ਰਸ਼ੰਸਾ)

ਮੈਂ ਪੰਡਿਤ ਮੋਹਨ ਲਾਲ ਜੀ ਵਲੋਂ, ਜਿਹੜੇ ਕਿ ਇਕ ਜਹਾਂਦੀਦਾ ਪੁਰਾਣੇ ਤਜਰਬਾਕਾਰ ਪਾਰਲੀਮੈਂਟੇਰੀਅਨ ਹਨ, ਜਿਹੜਾ ਰੈਜ਼ੋਲਿਊਸ਼ਨ ਪੇਸ਼ ਕੀਤਾ ਗਿਆ ਹੈ ਉਸ ਲਈ ਉਨ੍ਹਾਂ ਨੂੰ ਮੁਬਾਰਕਬਾਦ ਪੇਸ਼ ਕਰਦਾ ਹਾਂ ਕਿ ਉਨ੍ਹਾਂ ਨੇ ਇਕ ਇਨਕਲਾਬੀ ਮਸਲਾ, ਜਿਸ ਉਤੇ ਪੰਜਾਬ ਦੇ ਪਿੰਡਾਂ ਦੇ ਲੋਕਾਂ ਦੇ ਮੁਸਤਕਬਿਲ ਦਾ ਇਨਹਿਸਾਰ ਹੈ, ਹਾਊਸ ਸਾਹਮਣੇ ਪੇਸ਼ ਕੀਤਾ ਹੈ । ਮੇਰੇ ਦੋਸਤਾਂ ਨੇ ਬੜੀਆਂ ਗੱਲਾਂ ਕੀਤੀਆਂ ਹਨ ਪਰ ਮੈਂ ਜਨਸੰਘ ਦਾ ਐਲਾਨ ਨਾਮਾ ਵੀ ਪੜ੍ਹਿਆ ਹੈ ਜਿਸ ਦੇ ਵਿਚ ਸਾਫ਼ ਔਰ ਸਪਸ਼ਟ ਸ਼ਬਦਾਂ ਵਿਚ ਲਿਖਿਆ ਹੈ ਕਿ ਜਨਸੰਘ ਪ੍ਰਾਈਵੇਟ ਤਜਾਰਤ ਨੂੰ ਖਤਮ ਨਹੀਂ ਹੋਣ ਦੇਵੇਗਾ । ਜਿਸ ਦੇ ਨਾਲ ਵੀ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਦੀ ਤਕਰੀਰ ਇਹ ਸੰਕੇਤ ਕਰਦੀ ਹੈ ਕਿ 500 ਜਾਂ ਇਸ ਤੋਂ ਜ਼ਿਆਦਾ ਬੋਰੀਆਂ ਕਿਸੇ ਨੂੰ ਸਟੋਰ ਨਹੀਂ ਕਰਨ ਦਿਆਂਗੇ । ਇਸ ਦੇ ਮੁਕਾਬਲੇ ਵਿਚ ਸਾਡੇ ਵੱਲੋਂ ਜਿਹੜਾ ਰੈਜ਼ੋਲਿਊਸ਼ਨ ਪੇਸ਼ ਕੀਤਾ ਗਿਆ ਹੈ ਉਸ ਵਿਚ ਕੋਈ ਰੀਜ਼ਰਵੇਸ਼ਨ ਨਹੀਂ ਹੈ । ਅਸੀਂ ਡੰਕੇ ਦੀ ਚੋਟ ਨਾਲ ਕਹਿੰਦੇ ਹਾਂ ਕਿ ਕੰਪਲੀਟ ਸਟੇਟ ਟਰੇਡਿੰਗ ਹੀ ਇਸ ਮਸਲੇ ਦਾ ਹੱਲ ਹੈ । ਬਗੈਰ ਮੁਕੰਮਲ ਸਟੇਟ ਟਰੇਡਿੰਗ ਦੇ ਇਸ ਮਸਲੇ ਦਾ ਕੋਈ ਹੋਰ ਹੱਲ ਹੋ ਹੀ ਨਹੀਂ ਸਕਦਾ, ਜੁਜ਼ਵੀ ਸਟੇਟ ਟਰੇਡਿੰਗ ਕੋਈ ਹੱਲ ਨਹੀਂ ਇਸ ਦਾ ਥੋੜਾ ਜਿਹਾ ਤਜਰਬਾ ਸਾਡੀ ਸਟੇਟ ਵਿਚ ਹੋ ਚੁਕਿਆ ਹੋਇਆ ਹੈ ਜਿਹੜਾ ਕਿ ਕਾਮਯਾਬ ਨਹੀਂ ਹੋਇਆ । ਅੱਜ ਜਿਹੜਾ ਕਿਹਾ ਜਾਂਦਾ ਹੈ ਕਿ ਪੰਜਾਬ ਵਿਚ ਖੁਰਾਕ ਦੀ ਹਾਲਤ ਪਤਲੀ ਹੈ ਇਹ ਉਸੇ ਦਾ ਨਤੀਜਾ ਹੈ । ਇਸ ਦਾ ਕਾਰਨ ਕੀ ਹੈ ? ਜਿਸ ਵਕਤ ਜ਼ਮੀਂਦਾਰ ਦੀ ਜਿਨਸ ਮਾਰਕਿਟ ਵਿਚ ਜਾਂਦੀ ਹੈ ਤਾਂ ਉਥੇ ਇਕ ਮਿਡਲ ਮੈਨ ਬੈਠਾ ਹੈ ਜਿਸ ਨੂੰ ਪੰਜਾਬੀ ਵਿਚ ਵਿਚੋਲਾ ਕਹਿੰਦੇ ਹਨ । ਉਸ ਦੀ ਤਾਰੀਫ਼ ਇਹ ਹੈ ਕਿ ਨਾ ਉਹ ਜਿਨਸ ਪੈਦਾ ਕਰਦਾ ਹੈ, ਨਾ ਮਿਹਨਤ ਕਰਦਾ ਹੈ । ਲੇਕਿਨ ਉਹ ਕਿਸਾਨ ਦਾ ਲਹੂ ਚੂਸ ਰਿਹਾ ਹੈ ਉਹ ਮੁਨਾਫ਼ਾਖੋਰ ਹੈ ਜ਼ਖੀਰਾਅੰਦੋਜ਼ ਹੈ (ਵਿਘਨ) ਮੇਰੇ ਅਕਾਲੀ ਭਰਾ ਪਿੰਡਾਂ ਦੇ ਨੁਮਾਇੰਦੇ ਬਣ ਕੇ ਆਏ ਹਨ ਪਰ, ਮੇਰਾ ਖਿਆਲ ਹੈ ਕਿ ਇਨ੍ਹਾਂ ਸੱਜਣਾਂ ਨੇ ਇਸ ਮਸਲੇ ਦਾ ਮੁਤਾਲਿਆ ਕਰਨ ਦਾ ਯਤਨ ਨਹੀਂ ਕੀਤਾ । ਮੈਂ ਸਮਝਦਾ ਹਾਂ ਕਿ ਇਹ ਇਕ ਬੜਾ ਗੰਭੀਰ

ਮਸਲਾ ਹੈ ਔਰ ਇਸ ਉਤੇ ਗੰਭੀਰਤਾ ਨਾਲ ਹੀ ਵਿਚਾਰ ਹੋਣਾ ਚਾਹੀਦਾ ਹੈ । ਇਸ ਵਿਚ ਜਿਹੜਾ ਵਿਚੋਲਾ ਹੈ, ਮਿਡਲਮੈਨ ਹੈ, ਇਸ ਨੂੰ ਖਤਮ ਕਰ ਦੇਣਾ ਚਾਹੀਦਾ ਹੈ । ਅਗਰ ਉਸ ਨੂੰ ਖਤਮ ਨਾ ਕੀਤਾ ਗਿਆ ਤਾਂ ਜ਼ਮੀਂਦਾਰ ਨੂੰ ਉਸ ਦੀ ਜਿਨਸ ਦਾ ਮੁਨਾਸਿਬ ਭਾਅ ਨਹੀਂ ਮਿਲ ਸਕੇਗਾ । ਇਕ ਇਹ ਗਲ ਵੀ ਕਹੀ ਗਈ ਕਿ ਸਟੋਰ ਕਰਨ ਲਈ ਜਗ੍ਹਾ ਨਹੀਂ ਹੈ । ਮੈਂ

1—00 P.M.

ਸਰਕਾਰੀ ਬੈਂਚਾਂ ਤੇ ਬੈਠੇ ਦੋਸਤਾਂ ਦੀ ਵਾਕਫੀ ਲਈ ਇਹ ਅਰਜ਼ ਕਰਾਂਗਾ ਕਿ ਆਫੀਸ਼ਲ ਸਟੋਰੇਜ ਵਿਚ ਇਕ ਲਖ ਮਣ ਅਨਾਜ ਰਖਣ ਦਾ ਪ੍ਰਬੰਧ ਪਹਿਲਾਂ ਹੀ ਹੈ । ਇਸ ਤੋਂ ਇਲਾਵਾ ਵੇਅਰਹਾਊਸਿੰਗ ਏਜੈਂਸੀ ਦਾ ਲਾਭ ਉਠਾਇਆ ਜਾ ਸਕਦਾ ਹੈ । ਮੇਰੇ ਫਾਜ਼ਲ ਦੋਸਤ ਜੋ ਇਸ ਵੇਲੇ ਚੇਅਰਮੈਨ ਹਨ ਨੇ ਕਿਹਾ ਅਤੇ ਆਪਣੇ ਦਿਲ ਦੀ ਕਹੀ ਕਿ ਸਟੇਟ ਟਰੇਡਿੰਗ ਉਨੀ ਦੇਰ ਤਾਈਂ ਨਹੀਂ ਹੋ ਸਕਦੀ ਜਦ ਤਕ ਕਿ ਲੈਂਡ ਨੈਸ਼ਨੇਲਾਈਜ਼ ਨਾ ਕਰ ਦਿਤੀ ਜਾਵੇ । ਕਾਸ਼ ਕਿ ਉਹ ਇਹ ਕਹਿੰਦੇ ਕਿ ਕਾਰਖਾਨੇ ਨੈਸ਼ਨੇਲਾਈਜ ਕਰ ਦਿਤੇ ਜਾਣ (ਤਾੜੀਆਂ) ਮਗਰ ਕਾਰਖਾਨਿਆਂ ਦੀ ਨੈਸ਼ਨੇਲਾਈਜੇਸ਼ਨ ਉਨ੍ਹਾਂ ਨੂੰ ਨਹੀਂ ਸੁਝਦੀ, ਜ਼ਮੀਂਦਾਰ ਨੂੰ ਖਤਮ ਕਰਨ ਦੀ ਹਰ ਸਕੀਮ ਉਨ੍ਹਾਂ ਦੇ ਦਿਮਾਗ ਵਿਚੋਂ ਨਿਕਲਦੀ ਹੈ ਜਿਸ ਨਾਲ ਪੰਜਾਬ ਦੇ ਛੋਟੇ ਤੇ ਵਡੇ ਜ਼ਮੀਂਦਾਰਾਂ ਦੀ ਹਸਤੀ ਤੇ ਹੋਂਦ ਖਤਮ ਕਰ ਦਿਤੀ ਜਾਵੇ । ਇਕ ਦੂਜੇ ਸੱਜਨ ਨੇ ਕਿਹਾ ਕਿ ਉਸ ਵਕਤ ਤਕ ਸਟੇਟ ਟਰੇਡਿੰਗ ਮੁਮਕਿਨ ਨਹੀਂ ਜਦ ਤਕ ਕਿ ਕੁਰੱਪਸ਼ਨ ਦੀ ਐਲੀਮੀਨੇਸ਼ਨ ਨਹੀਂ ਹੋ ਜਾਂਦੀ । ਮੈਂ ਸਮਝਦਾ ਹਾਂ ਕਿ ਇਹ ਢਕਵੰਜ ਹਨ ਜਿਨ੍ਹਾਂ ਨਾਲ ਕਿ ਇਕ ਇਨਕਲਾਬੀ ਸਕੀਮ ਨੂੰ ਲਾਗੂ ਕਰਨ ਵਿਚ ਟਾਲ ਮਟੋਲ ਕੀਤੀ ਜਾ ਰਹੀ ਹੈ । ਜੋ ਕਮਯੂਨਿਸਟ ਸੱਜਨ ਹਨ ਭਾਵੇਂ ਸਜੇ ਪਾਸੇ ਵਾਲੇ ਹਨ ਜਾਂ ਖੱਬੇ ਪਾਸੇ ਵਾਲੇ ਉਹ ਇਸ ਗੱਲ ਦਾ ਪਰਚਾਰ ਕਰਦੇ ਰਹੇ ਹਨ ਅਤੇ ਇਹ ਉਨ੍ਹਾਂ ਦੀ ਪਾਲੀਸੀ ਹੈ ਅਤੇ ਉਹ ਡਟਕੇ ਕਹਿੰਦੇ ਰਹੇ ਹਨ ਕਿ ਅਸੀਂ ਸਟੇਟ ਟਰੇਡਿੰਗ ਦੇ ਹੱਕ ਵਿਚ ਹਾਂ.....

**ਇਕ ਆਵਾਜ਼** : ਹੁਣ ਵੀ ਕਹਿੰਦੇ ਹਾਂ ।

**ਸਰਦਾਰ ਅਮਰ ਸਿੰਘ ਦੁਸਾਂਝ** : ਪਰ ਇਹ ਦੇਖ ਕੇ ਨਦਾਮਤ ਆਉਂਦੀ ਹੈ ਕਿ ਹੁਣ ਉਹ ਇਹ ਗੱਲ ਖੁਲ੍ਹ ਕੇ ਕਰਨ ਵਿਚ ਸੰਗ ਪਰਤੀਤ ਕਰ ਰਹੇ ਹਨ । (ਤਾੜੀਆਂ) ਇਸ ਮਸਲੇ ਤੇ ਸਾਡੀ ਪਾਰਟੀ ਨੇ ਵਿਚਾਰ ਕੀਤਾ ਅਤੇ ਫੈਸਲਾ ਕਰਕੇ ਇਹ ਰੈਜ਼ੋਲਿਊਸ਼ਨ ਲਿਆਂਦਾ ਅਤੇ ਆਸ ਰਖਦੇ ਹਾਂ ਕਿ ਹੰਸ ਤੇ ਕੱਵੇ ਅਡ ਅਡ ਹੋ ਜਾਣਗੇ । (ਤਾੜੀਆਂ) (ਵਿਘਨ)

Sardar Gurcharan Singh : On a point of clarification Sir.

(ਵਿਘਨ)

**ਸਰਦਾਰ ਅਮਰ ਸਿੰਘ ਦੁਸਾਂਝ** : ਚੇਅਰਮੈਨ ਸਾਹਿਬ, ਇਸ ਮਸਲੇ ਨੂੰ ਮਿਹਣਿਆਂ ਨਾਲ ਟਾਲਿਆ ਨਹੀਂ ਜਾ ਸਕਦਾ । ਲੋਕਾਂ ਤੁਹਾਡਾ ਪਰੋਗਰਾਮ ਤੇ ਰਿਕਾਰਡ ਦੇਖਣਾ ਹੈ । ਅਜ ਜ਼ਮੀਂਦਾਰ ਜਾਗ ਚੁਕਿਆ ਹੈ ਅਤੇ ਉਹ ਸਿਰਫ ਲਫਜ਼ੀ ਹੇਰਾ ਫੇਰੀ ਨਾਲ ਪ੍ਰਸੰਨ ਨਹੀਂ ਹੋ ਸਕਦਾ । (ਤਾੜੀਆਂ) ਦੂਜੇ ਕੁਝ ਸੱਜਨ ਕਹਿੰਦੇ ਹਨ ਕਿ ਸੁਝਾਵ ਰਖੋ । ਮੈਂ ਸਮਝਦਾ ਹਾਂ ਕਿ ਕਨਜ਼ਿਊਮਰ ਨੂੰ ਰੀਜ਼ਨੇਬਲ ਪਰਾਈਸ ਤੇ ਹਰ ਚੀਜ਼ ਮਿਲਣੀ ਚਾਹੀਦੀ ਹੈ ਪਰ ਨਾਲ ਦੀ ਨਾਲ ਵਾਹੀ ਬੀਜੀ ਕਰਨ ਵਾਲੇ ਕਿਸਾਨ ਨੂੰ ਵੀ ਆਪਣੀ ਉਪਜ ਦਾ ਠੀਕ ਭਾਅ ਮਿਲਣਾ ਚਾਹੀਦਾ ਹੈ । ਇਸ ਦਾ ਇਕ ਤਰੀਕਾ ਤਾਂ ਉਹ ਹੈ ਜੋ ਇੰਗਲੈਂਡ ਵਿਚ ਹੈ ਯਾਨੀ ਸਰਕਾਰ ਕਿਸਾਨ ਦੀ ਉਪਜ ਨੂੰ ਸਬਸੀਡਾਈਜ਼ ਕਰੇ ਜਾਂ ਅਗਰ ਇਸ ਤਰ੍ਹਾਂ ਨਹੀਂ ਕਰਨਾ ਤਾਂ ਖਪਤਕਾਰ ਨੂੰ ਸਸਤੇ ਭਾ ਸਰਕਾਰ ਅਨਾਜ ਸਪਲਾਈ ਕਰੇ ਅਤੇ ਉਸ ਨੂੰ ਸਬਸੀਡਾਈਜ਼ ਕਰੇ । ਅਗਰ ਪੰਜਾਬ ਇਸ ਤਰ੍ਹਾਂ ਕਰੇਗਾ ਤਾਂ ਇਸ ਸੂਬੇ ਦੀ ਸਭ ਜਗ੍ਹਾ ਸ਼ੋਭਾ ਹੋਵੇਗੀ । ਅਸੀਂ ਸਮਝਦੇ ਹਾਂ ਕਿ ਅੰਨ ਦਾ

[ਸਰਦਾਰ ਅਮਰ ਸਿੰਘ ਦੁਸਾਂਝ]
ਮਾਮਲਾ ਇਕ ਕੌਮੀ ਤੇ ਸਭ ਦਾ ਸਾਂਝਾ ਮਸਲਾ ਹੈ ਅਤੇ ਅਸੀਂ ਚਾਹੁੰਦੇ ਹਾਂ ਕਿ ਇਹ ਸਕੀਮ ਸਿਰੇ ਚੜ੍ਹ ਜਾਵੇ ਤੇ ਇਸ ਦਾ ਹੱਲ ਨਿਕਲ ਆਵੇ ਪਰ ਮੈਂ ਦੋਹਰਾਕੇ ਕਹਿੰਦਾ ਹਾਂ ਕਿ ਤੁਹਾਡੀਆਂ ਸਫ਼ਾਂ ਵਿਚ ਅਜਿਹੇ ਸੱਜਨ ਬੈਠੇ ਹਨ ਜੋ ਵਪਾਰੀ ਜਾਂ ਵਚੋਲਾ ਕਲਾਸ ਦੇ ਨੁਮਾਇੰਦੇ ਬਣਕੇ ਬੈਠੇ ਹਨ। ਇਕ ਐਕਸਪਲਾਇਟਰ ਕਲਾਸ ਹੈ, ਦੂਜੀ ਐਕਸਪਲੌਇਟਿਡ ਕਲਾਸ ਹੈ। ਇਨ੍ਹਾਂ ਦੋਵਾਂ ਦੇ ਨੁਮਾਇੰਦੇ ਤੁਹਾਡੇ ਵਲ ਬੈਠੇ ਹਨ। ਇਹ ਦੋ ਤਲਵਾਰਾਂ ਇਕ ਮਿਆਨ ਵਿਚ ਹਨ, ਜੋ ਰਹਿ ਨਹੀਂ ਸਕਦੀਆਂ। (ਤਾੜੀਆਂ) (ਵਿਘਨ) ਚੇਅਰਮੈਨ ਸਾਹਿਬ, ਕਾਮਰੇਡ ਦਲੀਪ ਸਿੰਘ ਟਪਿਆਲਾ ਇਕ ਅਗਾਂਹ ਵਧੂ ਸਜਨ ਹਨ ਪਰ ਜਿਨ੍ਹਾਂ ਬੈਂਚਾਂ ਤੇ ਉਹ ਬੈਠੇ ਹਨ, ਉਨ੍ਹਾਂ ਦੇ ਨਾਲ ਉਨ੍ਹਾਂ ਦੇ ਰਸਤੇ ਵਿਚ ਹਾਇਲ ਹੋਣ ਵਾਲੇ ਵੀ ਬੈਠੇ ਹਨ। ਇਸ ਦੇ ਇਸ ਪਾਸੇ ਵਾਲੇ ਸਾਫ ਕਹਿੰਦੇ ਹਾਂ ਕਿ ਇਸ ਮਸਲੇ ਦੇ ਹਲ ਵਿਚ ਪੂਰਾ ਪੂਰਾ ਸਹਿਯੋਗ ਦਿਆਂਗੇ ਕਿਉਂਕਿ ਅਸੀਂ ਮਹਿਸੂਸ ਕਰਦੇ ਹਾਂ ਕਿ ਜ਼ਮੀਂਦਾਰ ਜੋ ਦੇਸ਼ ਦੀ ਰੀੜ੍ਹ ਦੀ ਹੱਡੀ ਹੈ, ਅਗਰ ਉਸ ਨੂੰ ਉਪਰ ਨਾ ਉਠਾਇਆ ਗਿਆ ਤਾਂ ਸਾਡਾ ਸਾਰਿਆਂ ਦਾ ਮੁਸਤਕਬਿਲ ਤਾਰੀਕ ਹੈ। ਅਜ 14—15 ਸਾਲ ਤੋਂ ਅਮਰੀਕਾ ਤੋਂ ਮੰਗਾ ਮੰਗਾਕੇ ਅਸੀਂ ਕਣਕ ਖਾ ਰਹੇ ਹਾਂ। ਇਸ ਤੋਂ ਬਚਣ ਲਈ ਜ਼ਮੀਂਦਾਰ ਨੂੰ ਇਨਸੈਂਟਿਵਜ਼ ਦੇਣ ਦੀ ਲੋੜ ਹੈ। ਪੰਜਾਬ ਦਾ ਕਿਸਾਨ ਜਿਸ ਨੇ ਪਾਕਿਸਤਾਨ ਤੇ ਹਿੰਦੋਸਤਾਨ ਦੀ ਜੰਗ ਵਿਚ ਅਗੇ ਵਧ ਕੇ ਕੁਰਬਾਨੀਆਂ ਕੀਤੀਆਂ ਖੁਰਾਕ ਦੇ ਮਸਲੇ ਦੇ ਹੱਲ ਵਿਚ ਵੀ ਮੁਲਕ ਦੀ ਮਦਦ ਕਰ ਰਿਹਾ ਹੈ। ਉਸ ਕਿਸਾਨ ਦੇ ਹਿਤਾਂ ਦਾ ਤਕਾਜ਼ਾ ਹੈ ਕਿ ਇਥੇ ਸਟੇਟ ਟ੍ਰੇਡਿੰਗ ਕੰਪਲੀਟ ਤੇ ਫੌਰਨ ਨਾਫਜ਼ ਕੀਤੀ ਜਾਵੇ (ਤਾੜੀਆਂ) ਜਿਥੇ ਤਾਂਈਂ ਇਹ ਕਿਹਾ ਜਾਂਦਾ ਹੈ ਕਿ ਹਿੰਦ ਸਰਕਾਰ ਨਹੀਂ ਮੰਨੇਗੀ ਉਸ ਲਈ ਸਾਡੀ ਪਾਰਟੀ ਆਪ ਦੇ ਪਹਿਲੂ ਬਪਹਿਲੂ ਜ਼ੋਰ ਲਗਾਏਗੀ (ਤਾੜੀਆਂ) ਮਗਰ ਮੈਨੂੰ ਪਤਾ ਹੈ, ਮੈਂ ਐਕਿਊਜ਼ ਨਹੀਂ ਕਰਦਾ, ਲੈਕਿਨ ਇਹ ਸਹੀ ਹੈ ਕਿ ਜਦ ਤਕ ਤੁਸੀਂ ਪੂਰੀ ਤਰ੍ਹਾਂ ਸਪਸ਼ਟ ਹੋਕੇ ਇਸ ਬਾਰੇ ਪਾਲੀਸੀ ਨਹੀਂ ਬਣਾਉਂਦੇ ਉਦੋਂ ਤਕ ਤੁਹਾਡੀ ਨਾਂ ਇਸ ਮਾਮਲੇ ਦੇ ਹਲ ਵਿਚ ਰੁਚੀ ਹੋ ਸਕਦੀ ਹੈ ਤੇ ਨਾ ਉਤਸ਼ਾਹ। ਇਹ ਪੰਜਾਬ ਦੇ ਕਿਸਾਨ ਦਾ ਮਸਲਾ ਹੈ, ਗ਼ਰੀਬ ਦੀ ਰੋਟੀ ਦਾ ਮਸਲਾ ਹੈ ਜਿਨ੍ਹਾਂ ਬਾਰੇ ਇਕਬਾਲ ਨੇ ਕਿਹਾ ਸੀ:

> ਉਠੋ ਮੇਰੀ ਦੁਨੀਆ ਕੇ ਗਰੀਬੋਂ ਕੋ ਜਗਾ ਦੋ,
> ਕਾਂਖੇ ਉਮਰਾ ਕੇ ਦਰੋ ਦੀਵਾਰ ਹਿਲਾ ਦੋ,
> ਜਿਸ ਖੇਤ ਸੇ ਦਹਿਕਾਂ ਕੋ ਮੁਯੱਸਰ ਨਾ ਹੋ ਰੋਟੀ,
> ਉਸ ਖੇਤ ਕੇ ਹਰ ਖੋਸ਼ਾਏ ਗੰਦਮ ਕੋ ਜਲਾ ਦੋ। (ਤਾੜੀਆਂ)

ਅਜ ਪੰਜਾਬ ਦਾ ਕਿਸਾਨ ਇਨ੍ਹਾਂ ਵਿਚੋਲਿਆਂ ਥਲੇ ਦਬਿਆ ਹੋਇਆ ਹੈ। (ਵਿਘਨ) ਮੈਂ ਇਸ ਤੋਂ ਜ਼ਿਆਦਾ ਨਹੀਂ ਕਹਿਣਾ ਚਾਹੁੰਦਾ ਕਿ ਇਕ ਪਾਸੇ ਇਹ ਨੁਮਾਇੰਦੇ ਵਪਾਰੀਆਂ ਦੇ ਹਿਤਾਂ ਦੀ ਨੁਮਾਇੰਦਗੀ ਕਰ ਰਹੇ ਹਨ। ਦੂਜੇ ਪਾਸੇ ਉਹ ਸਜਣ ਬੈਠੇ ਹਨ ਜੋ ਕਿਸਾਨਾਂ ਦੇ ਹਿਤਾਂ ਦੇ ਦਾਵੇਦਾਰ ਹਨ। ਇਨ੍ਹਾਂ ਦਾ ਕਿਸ ਤਰ੍ਹਾਂ ਇਤਫਾਕ ਹੋ ਸਕਦਾ ਹੈ ਇਹ ਆਉਣ ਵਾਲਾ ਜ਼ਮਾਨਾ ਹੀ ਦਸੇਗਾ। ਬਹਰਕੈਫ ਅਸੀਂ complete ਸਟੇਟ ਟ੍ਰੇਡਿੰਗ ਦੇ ਹੱਕ ਵਿਚ ਆਵਾਜ਼ ਉਠਾਉਂਦੇ ਹਾਂ ਕਿਉਂਕਿ ਇਸ ਵਿਚ ਕਿਸਾਨ ਦਾ ਭਲਾ ਹੈ। (ਤਾੜੀਆਂ)

**ਸਰਦਾਰ ਗੁਰਚਰਨ ਸਿੰਘ** (ਬਾਘਾ ਪੁਰਾਣਾ) : ਚੇਅਰਮੈਨ ਸਾਹਿਬ, ਇਹ ਜੋ ਅਨਾਜ ਸਟੇਟ ਟ੍ਰੇਡਿੰਗ ਬਾਰੇ ਪੰਡਤ ਮੋਹਨ ਲਾਲ ਜੀ ਨੇ ਮਤਾ ਪੇਸ਼ ਕੀਤਾ ਹੈ, ਇਸ ਤੇ ਇਧਰੋਂ ਤੇ ਉਧਰੋਂ ਕਾਫੀ ਤਕਰੀਰਾਂ ਹੋਈਆਂ ਹਨ। ਇਹ ਬੜਾ serious ਮਸਲਾ ਹੈ ਤੇ ਇਸ ਬਾਰੇ ਕਾਫੀ

constructive ਸੁਝਾਓ ਦਿਤੇ ਜਾ ਸਕਦੇ ਹਨ । ਪਰ ਦੁਖ ਦੀ ਗਲ ਹੈ ਕਿ ਇਸ ਨੂੰ ਇਸ ਤਰ੍ਹਾਂ ਪੇਸ਼ ਕੀਤਾ ਗਿਆ ਹੈ ਕਿ ਕਿਸੇ ਤਰ੍ਹਾਂ ਸਾਡੇ ਵਿਚ ਵਿਰਲ ਪੈਣ । ਜਨਸੰਘੀ ਨੂੰ ਕਮਿਊਨਿਸਟ ਵਿਰੁਧ ਤੇ ਕਮਿਊਨਿਸਟ ਨੂੰ ਅਕਾਲੀ ਵਿਰੁਧ ਲੜਾਉਣ ਦਾ ਯਤਨ ਕੀਤਾ ਜਾ ਰਿਹਾ ਹੈ । (ਵਿਘਨ)

ਰੈਜ਼ੋਲਿਊਸ਼ਨ ਭਾਵੇਂ ਆਪੋਜ਼ੀਸ਼ਨ ਪਾਰਟੀ ਦਾ ਹੋਵੇ ਅਸੀਂ ਉਸ ਦੇ ਹਕ ਵਿਚ ਹੋ ਸਕਦੇ ਹਾਂ ਜੇਕਰ ਉਸ ਵਿਚ ਚੰਗੀਆਂ ਗੱਲਾਂ ਹੋਣ । ਅਸੀਂ ਉਸ ਨੂੰ ਮੰਨਣ ਨੂੰ ਤਿਆਰ ਹਾਂ । ਜੇਕਰ ਤੁਸੀਂ ਕੋਈ ਕਨਸਟ੍ਰਕਟਿਵ ਰਾਏ ਦਿਉ ਤਾਂ ਅਸੀਂ ਹਰ ਵਕਤ ਉਸ ਨੂੰ ਮੰਨਣ ਨੂੰ ਤਿਆਰ ਹਾਂ । ਪਰ ਇਥੇ ਚੇਅਰਮੈਨ ਸਾਹਿਬ, ਕੀ ਹੁੰਦਾ ਹੈ ਤੁਸੀਂ ਆਪ ਹੀ ਵੇਖਦੇ ਹੋ ਕਿ ਅਸਲੀ ਵਿਸ਼ੇ ਨੂੰ ਛਡ ਕੇ ਪ੍ਰਬੋਧ ਜੀ ਵਲੋਂ ਕੀ ਕੁਝ ਕਿਹਾ ਗਿਆ ਗਿਲ ਸਾਹਿਬ ਬਾਰੇ ।

ਮੈਂ ਸਮਝਦਾ ਹਾਂ ਕਿ ਦੁਸਾਂਝ ਜੀ ਦਾ ਜਿਥੇ ਤਕ ਸਬੰਧ ਹੈ ਇਹ ਤਾ ਦੋਹਾਂ ਪਾਸਿਆਂ ਦੇ ਹਨ ਕਿਉਂਕਿ ਇਨ੍ਹਾਂ ਦਾ ਨਾਮ ਈ ਦੁਸਾਂਝ ਹੈ ਇਸ ਲਈ ਇਹ ਕੋਈ ਗੱਲ ਕਰਨ, ਗਿਲਾ ਨਹੀਂ ਕਰਨਾ ਚਾਹੀਦਾ । (ਪ੍ਰਸ਼ੰਸਾ)

ਜਿਥੇ ਤਕ ਸਟੇਟ ਟ੍ਰੇਡਿੰਗ ਦਾ ਮਸਲਾ ਹੈ ਜਿਸ ਨੂੰ ਇਥੇ ਉਠਾਇਆ ਗਿਆ ਹੈ ਇਹ ਕਿਉਂ ਕਰਨੀ ਪੈਂਦੀ ਹੈ ਇਸ ਲਈ ਕਿ ਜੇਕਰ ਮੁਲਕ ਵਿਚ ਅਨਾਜ ਨਾ ਹੋਵੇ ਅਤੇ ਜਿਨ੍ਹਾਂ ਅਨਾਜ ਹੋਵੇ ਉਸ ਦੀ ਸਹੀ ਤਰੀਕੇ ਨਾਲ ਡਿਸਟ੍ਰੀਬਿਊਸ਼ਨ ਕਰ ਦਿਤੀ ਜਾਵੇ । ਇਸ ਨੂੰ ਸਟੇਟ ਟ੍ਰੇਡਿੰਗ ਕਰਨਾ ਜਾਂ ਕਹਿਣਾ ਚਾਹੀਦਾ ਹੈ । ਇਹ ਬੀਮਾਰੀ ਕਿਥੋਂ ਉਠੀ ਹੈ, ਇਸ ਗੱਲ ਨੂੰ ਸੋਚਣਾ ਚਾਹੀਦਾ ਹੈ ਅਤੇ ਫਿਰ ਉਸ ਨੂੰ ਦੂਰ ਕਰਨ ਦੇ ਸਾਧਨ ਸੋਚਣੇ ਚਾਹੀਦੇ ਹਨ ਕਿ ਲੋਕਾਂ ਨੂੰ ਅਨਾਜ ਘਟ ਮਿਲੇ ਅਤੇ ਪਸ਼ੂ ਵੀ ਮਰਦੇ ਜਾਣ । ਇਸ ਮਸਲੇ ਦੀ ਗੰਭੀਰਤਾ ਨੂੰ ਸੋਚਣਾ ਚਾਹੀਦਾ ਹੈ । ਚੇਅਰਮੈਨ ਸਾਹਿਬ ਇਸ ਦੇ ਦੋ ਤਰੀਕੇ ਹਨ । ਇਕ ਤਾਂ ਇਹ ਕਿ ਅਸੀਂ ਇਨਟੈਨਸਿਵ ਖਤੀ ਕਰੀਏ ਅਤੇ ਦੂਜਾ ਇਹ ਕਿ ਐਕਸਟੈਨਸਿਵ ਖੇਤੀ ਕੀਤੀ ਜਾਵੇ । ਮੈਂ ਸਮਝਦਾ ਹਾਂ ਕਿ ਅਸੀਂ ਇਨ੍ਹਾਂ ਦੋਹਾਂ ਸਾਧਨਾਂ ਨੂੰ ਐਗਜ਼ਾਸਟ ਕਰ ਬੈਠੇ ਹਾਂ । ਜਿਥੇ ਤਕ ਐਕਸਟੈਨਸਿਵ ਖੇਤ ਦਾ ਸਬੰਧ ਹੈ ਇਸ ਸੂਬੇ ਦੀ ਸਰਕਾਰ ਨੇ ਅਤੇ ਕਿਸਾਨ ਨੇ ਪੂਰੀ ਕੋਸ਼ਿਸ਼ ਕਰ ਲਈ ਹੈ ਕਿ ਜਿੰਨੀ ਵੀ ਜ਼ਮੀਨ ਮਿਲ ਸਕਦੀ ਸੀ ਉਹ ਵਾਹੀ ਹੇਠ ਕਰ ਲਈ ਹੈ ਅਤੇ ਇਹ ਕੋਸ਼ਿਸ਼ ਕੀਤੀ ਹੈ ਕਿ ਕੋਈ ਜ਼ਮੀਨ ਬੰਜਰ ਨਾ ਰਹੇ । ਜ਼ਿਆਦਾ ਟੁਕੜਿਆਂ ਤੋਂ ਇਕ ਇਕ ਦੋ ਦੋ ਟੁਕੜੇ ਬਣਵਾਏ ਗਏ ।

ਇਨਟੈਨਸਿਵ ਖੇਤੀ ਲਈ ਖਾਦ ਵਧੇਰੇ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਹੈ ਪਰ ਜ਼ਿਮੀਂਦਾਰ ਵਿਚ ਕੁਵਤ ਨਹੀਂ ਕਿ ਉਹ ਇਸ ਨੂੰ ਵਰਤ ਸਕੇ । ਇਹ ਹੋਰ ਮਕਰੂਜ਼ ਹੋ ਗਏ ਹਨ ਖੇਤੀ ਵਿਚ ਹੀ ਸਭ ਕੁਝ ਲਗਾ ਦਿਤਾ ਹੈ ! ਭਾਖੜਾ ਡੈਮ ਦੀਆਂ ਜਿੰਨੀਆਂ ਸਕੀਮਾਂ ਬਣੀਆਂ ਹਨ ਇਹ ਵੀ ਪੈਦਾਵਾਰ ਵਧਾਣ ਦਾ ਹੀ ਇਕ ਵਡਾ ਯਤਨ ਹੈ ਪਰ ਬਾਵਜੂਦ ਇਨ੍ਹਾਂ ਸਾਰੀਆਂ ਗੱਲਾਂ ਦੇ ਕਿਸਾਨ ਨੂੰ ਰੀਲੀਫ ਨਹੀਂ ਮਿਲ ਰਿਹਾ । ਘਟ ਪੈਦਾਵਾਰ ਹੁੰਦੀ ਹੈ ਲੋਕਾਂ ਨੂੰ ਤਕਲੀਫ ਹੈ ਕਿ ਭਾ ਅਨਾਜ ਦਾ ਚੜ੍ਹਦਾ ਹੀ ਤੁਰਿਆ ਜਾ ਰਿਹਾ ਹੈ । ਮੈਂ ਸਮਝਦਾ ਹਾਂ ਕਿ ਇਸ ਸਬੰਧ ਵਿਚ ਸੁਜੈਸ਼ਨਜ਼ ਦੇਣੀਆਂ ਚਾਹੀਦੀਆਂ ਹਨ । ਪਰ ਇਥੇ ਇਹ ਕਿਹਾ ਜਾਂਦਾ ਹੈ ਕਿ 10 ਆਦਮੀ ਜਨਸੰਘ ਦੇ ਹਨ ਇਸ ਲਈ ਇਹ ਸਟੇਟ ਟ੍ਰੇਡਿੰਗ ਦੇ ਖਿਲਾਫ ਹਨ ਪਰ ਇਹ ਗੱਲ ਗਲਤ ਹੈ । ਕੀ ਜਨ ਸੰਘ ਤੋਂ ਇਲਾਵਾ ਕੋਈ ਹੋਰ ਕਾਂਗਰਸੀ ਹਿੰਦੂ ਆੜ੍ਹਤ ਦੀ ਦੁਕਾਨ ਨਹੀਂ ਕਰਦਾ ਜਾਂ ਹੋਰ ਕੋਈ ਹੱਟੀ ਨਹੀਂ ਕਰਦਾ? ਮੈਂ ਤਾਂ ਇਹ ਇਨ੍ਹਾਂ ਤੋਂ ਪੁਛਦਾ ਹਾਂ ਕਿ

[श्री बलरामजी दास टंडन]

किया जा रहा है। (घंटी) इस तरह से करोड़ों रुपया बरबाद किए गये ह और इसका नतीजा क्या होता था कि टैक्स का भार लोगों पर और बढ़ जाता रहा है और देश की एकानौमी को बिगाड़ कर रख दिया गया है। आज अगर नई सरकार आई है तो इसने तहैया कर लिया है कि इस तरह के सारे खर्चों को बंद कर देना है और हकूमत के नज़ाम को ठीक करना है । (प्रशंसा) इसने तहैया किया हुआ है कि जो भी फालतू महकमे हैं हमने उनको खत्म करना है। हमने ऐसे अफसरान के मुतअल्लिक भी लिस्टें तैयार करनी हैं जिनका खाहमखाह इस सरकार के ऐक्सचैकर पर बोझ है। कमिशनर्ज़ की तादाद में अगर कमी की जाये तो यह कितनी हो। आई. ए. एस. और आई. पी. एस. अफसरान ऐसे कितने हैं जो हमने कम करने हैं। यहां पर ऐडमिनिस्ट्रेशन में टाप हैवी स्टाफ भरा पड़ा है और इस तरह की बातों को सरकार ने बिलकुल देखा ही नहीं। इन सारी की सारी फ़जूल खर्चियों को खत्म किया जायेगा। पिछले 20 साल के अंदर इन्होंने अपनी पार्टी को करदार में लाने के लिये अवाम की आवाज़ की कोई परवाह ना करते हुए कारनामे किये। जो लोग इस तरह से पिछले 20 साल से इन लोगों की पालिसी के मुताबिक पिसते आये हमने उन लोगों को राहत देनी है । हमने उनको इनके लगाये हुए टैक्सों से भी निजात दिलानी है। आज हम उनको उस लैवल पर लाकर खड़ा करा चाहते हैं, जहां वह अपने आपको सही शब्दों में आज़ाद समझें। सरकार ने जो काम अपने ज़िम्मे लिये हैं इन को थोड़े से शब्दों में गवर्नर साहिब ने इस छोटे से ऐड्रेस में लिखा है। मैं उम्मीद करता हूँ कि आने वाले दौर के अंदर जनता की इमदाद करते हुए हम पंजाब को आगे ले जाने की कोशिश करेंगे । हमने पैदावार को बढ़ाना है, ऐडमिनिस्ट्रेशन को क्लीन और साफ देना है । इस सरकार ने तहैया किया हुआ है कि वह इसे नहायत अच्छे ढंग से चलाये। इन शब्दों के साथ मैं यह रैज़ोल्यूशन हाऊस के अंदर पेश करता हूँ कि हम एक होकर बधाई देंगे ।

## POINTS OF ORDER REGARDING THE SUPPLY OF BUDGET DOCUMENTS AND REPORTS ETC. IN THE HINDI/PUNJABI LANGUAGES

**ਸਰਦਾਰ ਜੰਗੀਰ ਸਿੰਘ ਵਗੂਵਾਲੀਆ**: ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਸਾਡੇ ਸਾਹਮਣੇ ਬੜੇ ਵੱਡੇ ਅੰਗਰੇਜ਼ੀ ਦੇ ਪੋਥੇ ਰੱਖੇ ਹੋਏ ਹਨ, ਇਹ ਸਾਡੇ ਕਿਸੇ ਕੰਮ ਦੇ ਨਹੀਂ ਹਨ। ਇਹ ਇਕ ਰਿਕਸ਼ਾ ਦਾ ਬੋਝ ਹੈ, ਇਹ ਸਾਡੇ ਕਿਸੇ ਕੰਮ ਨਹੀਂ। ਪੈਪਸੂ ਵਿੱਚ ਇਹ ਸਾਰੀ ਚੀਜ਼ ਪੰਜਾਬੀ ਦੇ ਵਿੱਚ ਹੁੰਦੀ ਸੀ, ਪਹਿਲਾਂ ਉਹ ਵੀ ਸਾਨੂੰ ਅੰਗਰੇਜ਼ੀ ਵਿੱਚ ਦੇਣ ਲੱਗੇ ਸੀ ਪਰ ਜਦੋਂ ਅਸੀਂ ਲੈਣ ਤੋਂ ਜਵਾਬ ਦੇ ਦਿੱਤਾ ਤਾਂ ਪੰਜਾਬੀ ਵਿੱਚ ਸਾਰੀ ਚੀਜ਼ ਸਾਨੂੰ ਮਿਲਦੀ ਰਹੀ। ਅਸੀਂ ਇਤਨੇ ਦਿਨਾਂ ਦੇ ਬਹਿਸ ਸੁਣ ਰਹੇ ਹਾਂ ਸਾਨੂੰ ਇਸ ਦਾ ਕੋਈ ਲਾਭ ਨਹੀਂ। ਅਸੀਂ ਚਾਹੁੰਦੇ ਹਾਂ ਕਿ ਤੁਸੀਂ ਇਸ ਵਿਧਾਨ ਦੇ ਵਿੱਚ ਕੋਈ ਤਬਦੀਲੀ ਕਰੋ ਜਾਂ ਇਨ੍ਹਾਂ ਇਲੈਕਸ਼ਨਾਂ ਦੇ ਰੂਲਜ਼ ਦੇ ਵਿੱਚ ਕੋਈ ਤਬਦੀਲੀ ਕਰੋ ਕਿ ਅੰਗਰੇਜ਼ੀ ਪੜ੍ਹੇ ਤੋਂ ਬਿਨਾਂ ਏਥੇ ਕੋਈ ਨਾ ਆਵੇ। ਐਡਾ ਵੱਡਾ ਮਹਿਕਮਾ ਹੈ, ਇਤਨੀਆਂ ਤਨਖਾਹਾਂ ਲੈਂਦੇ ਹਨ, ਪਰ ਪੰਜਾਬੀ ਵਿੱਚ ਇਹ ਸਾਨੂੰ ਕਾਗਜ਼ ਵੀ ਨਹੀਂ ਦੇ ਸਕਦੇ। ਇਕ ਗੱਲ ਹੋਰ ਜੇ ਮੈਂ ਕਹਿ ਦਿਆਂ ਕਿ ਪੈਪਸੂ ਵਿੱਚ ਸਾਨੂੰ ਸਵਾਲਾਂ ਦੀ ਕਾਪੀ ਇਕ ਦਿਨ ਪਹਿਲਾਂ

ਮਿਲਦੀ ਸੀ, ਅਸੀਂ ਸਪਲੀਮੈਂਟਰੀ ਵੀ ਤਿਆਰ ਕਰ ਲਿਆ ਕਰਦੇ ਸੀ ਇਹ ਸਾਨੂੰ ਦਿਨ ਦੇ ਦਿਨ ਦਿੱਤੀ ਜਾਂਦੀ ਹੈ । ਸਾਡੇ ਹਕੂਕ ਤੋਂ ਸਾਨੂੰ ਬਿਲਕੁਲ ਹੀ ਸੱਖਣੇ ਰਖਿਆ ਜਾ ਰਿਹਾ ਹੈ। ਮੈਂ ਅਰਜ਼ ਕਰਦਾ ਹਾਂ......

**ਸ੍ਰੀ ਡਿਪਟੀ ਸਪੀਕਰ** : ਜੱਥੇਦਾਰ ਜੀ, ਸਾਨੂੰ ਹਾਊਸ ਦੀ ਜਨਰਲ ਉਪੀਨੀਅਨ ਦਾ ਖਿਆਲ ਰਖਣਾ ਪੈਂਦਾ ਹੈ। ਇਸ ਹਾਊਸ ਤੋਂ ਪਹਿਲੇ ਹਾਊਸ ਵਿੱਚ ਵੀ ਇਹ ਅੰਗਰੇਜ਼ੀ ਦੇ ਵਿੱਚ ਰਖਿਆ ਜਾਂਦਾ ਰਿਹਾ ਹੈ। ਜੇ ਸਾਰਾ ਹਾਊਸ ਐਗਰੀ ਕਰੇ ਤਾਂ ਅੰਗਰੇਜ਼ੀ ਦੇ ਵਿੱਚ ਛਪਵਾਉਣਾ ਹੀ ਬੰਦ ਕਰ ਦਿਆਂਗੇ । (Jathedar Ji, the general opinion of the House has to be kept in view. English version was supplied to the hon. Members in the House prior to this Assembly. If the whole House agrees, its printing in English will be discontinued.)

**ਸਰਦਾਰ ਜੰਗੀਰ ਸਿੰਘ ਫਗੂਵਾਲੀਆ** : ਏਥੇ ਬਜਟ ਵੀ ਅੰਗਰੇਜ਼ੀ ਵਿੱਚ ਹੈ, ਸਾਰੇ ਕਾਗਜ਼ ਅੰਗਰੇਜ਼ੀ ਵਿੱਚ ਹਨ, ਅਸੀਂ ਸਾਰੇ ਪੰਜਾਬੀ, ਪੰਜਾਬੀ ਕਰਦੇ ਆਏ ਹਾਂ। ਮੈਂ ਸਮਝਦਾ ਹਾਂ ਕਿ ਇਹ ਮਹਿਕਮਾ ਇਕ ਮਖੌਲ ਹੈ ......

**ਸ੍ਰੀ ਡਿਪਟੀ ਸਪੀਕਰ** : ਜੱਥੇਦਾਰ ਜੀ, ਜਿਸ ਤਰ੍ਹਾਂ ਕਹੋਗੇ, ਉਸੇ ਤਰ੍ਹਾਂ ਹੀ ਹੋਇਆ ਕਰੇਗਾ। ਮੈਂ ਹਾਊਸ ਅੱਗੇ ਇਹ ਵਿਚਾਰ ਰਖ ਰਿਹਾ ਸੀ ਕਿ ਸਾਰੇ ਮੈਂਬਰਾਂ ਦੀ ਰਾਏ ਲੈ ਲਈ ਜਾਵੇ ਕਿ ਆਇਆ ਇਹ ਕੇਵਲ ਪੰਜਾਬੀ ਵਿੱਚ ਹੀ ਛਪਾਇਆ ਜਾਵੇ। ਸਾਡੇ ਲਈ ਇਹ ਇਕ ਮੁਖ ਕੰਮ ਹੈ ਜਦੋਂ ਕਿ ਅਸੀਂ ਇਕ ਇਕ ਪੈਸਾ ਤਕ ਬਚਾਉਣਾ ਚਾਹੁੰਦੇ ਹਾਂ। ਅਸੀਂ ਕਿਉਂ ਫਾਲਤੂ ਖਰਚ ਉਨ੍ਹਾਂ ਕਾਗਜ਼ਾਂ ਦਾ ਕਰੀਏ ਜਿਨ੍ਹਾਂ ਦੀ ਕਿ ਹਾਊਸ ਨੂੰ ਲੋੜ ਹੀ ਨਹੀਂ । ਜੇ ਤੁਸੀਂ ਇਹ ਰਾਏ ਦਿੰਦੇ ਹੋ ਕਿ ਸਾਰਾ ਕੁਝ ਪੰਜਾਬੀ ਵਿੱਚ ਹੋਵੇ ਅਸੀਂ ਕਲ ਤੋਂ ਹੀ ਪੰਜਾਬੀ ਵਿੱਚ ਸਾਰਾ ਕੁਝ ਛਪਾਉਣਾ ਸ਼ੁਰੂ ਕਰ ਦੇਵਾਂਗੇ । (Jathedar Ji, we will do as desired by you. I was going to put a proposal before the Members of the House for their opinion as to whether these documents should be printed in Punjabi only. It is our primary duty especially when we are out to save every penny. Why should we incur unnecessary expenditure on a material which is not required by the House. If you are of the opinion that every thing in the House should be done in Punjabi language, we would start printing them in Punjabi right from tomorrow.)

(ਇਸ ਸਮੇਂ ਬਹੁਤ ਸਾਰੇ ਮੈਂਬਰਾਂ ਵਲੋਂ ਠੀਕ ਹੈ, ਠੀਕ ਹੈ ਦੀਆਂ ਆਵਾਜ਼ਾਂ ਆਈਆਂ) (ਵਿਘਨ, ਸ਼ੋਰ)

**Mr. Deputy Speaker** : One at a time please.

**ਸਰਦਾਰ ਜੰਗੀਰ ਸਿੰਘ ਫਗੂਵਾਲੀਆ** : ਸਾਨੂੰ ਹਾਊਸ ਵਿੱਚ ਨਾ ਕੋਈ ਅਜੰਡਾ ਪੰਜਾਬੀ ਵਿੱਚ ਮਿਲਦਾ ਹੈ ਅਤੇ ਨਾ ਹੀ ਹੋਰ ਕੋਈ ਕਾਗਜ਼।

**ਡਿਪਟੀ ਸਪੀਕਰ** : ਜੱਥੇਦਾਰ ਜੀ, ਮੈਂ ਇਹ ਵਿਚਾਰ ਕੀਤੀ ਹੈ ਕਿ ਇਸ ਸਬੰਧ ਵਿੱਚ ਪਹਿਲਾਂ ਸਪੀਕਰ ਸਾਹਿਬ ਅਤੇ ਸੈਕਟਰੀ ਸਾਹਿਬ ਨਾਲ ਵਿਚਾਰ ਕਰ ਲਈ ਜਾਵੇ। ਇਹ ਮੀਟਿੰਗ ਵਿੱਚ ਜਿਸ ਤਰ੍ਹਾਂ ਦਾ ਕੋਈ ਫੈਸਲਾ ਹੋਵੇਗਾ ਉਹ ਹਾਊਸ ਵਿੱਚ ਲਿਆਂਦਾ ਜਾਵੇਗਾ। (Jathedar Ji, I am of the opinion that this proposal should be discussed first by the hon. Speaker and the Secretary and whatever decision is arrived at by them in the meeting would be brought before the House.)

**ਚੌਧਰੀ ਬਲਬੀਰ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਆਪਣੀ ਰਾਏ ਦਿੰਦਾ ਹਾਂ ਕਿ ਹਿੰਦੀ ਵਿੱਚ ਛਾਪਣ ਦਾ ਜ਼ਰੂਰ ਪ੍ਰਬੰਧ ਹੋਣਾ ਚਾਹੀਦਾ ਹੈ। (ਵਿਘਨ)

**ਡਿਪਟੀ ਸਪੀਕਰ** : ਸਾਰੇ ਨਾ ਬੋਲੋ ਇਕ ਇਕ ਜਣਾ ਬੋਲੋ। (The hon. Members should speak one at a time.)

**श्री बलरामजी दास टंडन** : On a point of Order, Sir. मैं हाऊस का ध्यान एक बात की तरफ लाना चाहता हूँ कि एक मैंबर साहिब ने हाऊस का ध्यान इस तरफ दिलाने की कोशिश की है कि उसे पंजाबी में हाऊस की रिपोर्टस वगैरा मिलें। इसका मतलब यह नहीं है कि एक मैंबर के ध्यान दिलाने पर चलता हुआ प्रोसीजर यकदम खत्म कर दिया जाये। हाऊस में जिस ढंग से कारवाई हो रही है इसके लिये एक बाकायदा तौर पर सैट प्रोसीजर है। आप पहले अलग विचार कर लें इसके बाद अगर कोई फैसला हो वह हाऊस के नोटिस में ला सकते हैं। एक मैंबर के ध्यान दिलाने से किसी सैट प्रोसीजर में कोई तबदीली नहीं होनी चाहिए।

**ਸ੍ਰੀ ਡਿਪਟੀ ਸਪੀਕਰ:** ਮੈਂ ਬਲਰਾਮਜੀ ਦਾਸ ਟੰਡਨ ਦਾ ਪੁਆਇੰਟ ਆਫ ਆਰਡਰ ਨੋਟ ਕਰ ਲਿਆ ਹੈ। ਕਿਸੇ ਫੈਸਲੇ ਦੀ ਅਪਰੂਵਲ ਤੋਂ ਬਾਅਦ ਇਥੇ ਸਟੇਟਮੈਂਟ ਦਿੱਤਾ ਜਾਏਗਾ ਕੀ ਦੇਣਾ ਹੈ ਕੀ ਨਹੀਂ। ਉਨ੍ਹਾਂ ਦੀ ਗਲ ਠੀਕ ਹੈ ਸੈਕਟਰੀ ਸਾਹਿਬ ਨੋਟ ਕਰਨ। (I have noted the point of order raised by Shri Balramji Dass Tandon. After the decision is approved a statement in this regard will be made in the House as to the language in which all the documents are to be supplied. It depends upon the decision. The Secretary may please take note of it.)

---

## DISCUSSION ON GOVERNOR'S ADDRESS

*(Resumption)*

**ਕਾਮਰੇਡ ਜੰਗੀਰ ਸਿੰਘ ਜੋਗਾ** (ਮਾਨਸਾ) : ਸਪੀਕਰ ਸਾਹਿਬ, ਜਿਹੜਾ ਮਤਾ ਅੱਜ ਮੇਰੇ ਸਾਥੀ ਸ੍ਰੀ ਬਲਰਾਮਜੀ ਦਾਸ ਟੰਡਨ ਨੇ ਰਖਿਆ ਹੈ ਮੈਂ ਇਸ ਦੀ ਤਾਈਦ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਜਿਹੜਾ ਕੀ ਸਾਨੂੰ ਅੱਜ ਟੁਟਾ ਫੁਟਾ ਲੰਗੜਾ ਪੰਜਾਬ ਮਿਲਿਆ ਹੈ, ਉਸ ਵਿੱਚ ਇਹ ਪਹਿਲਾ ਐਡਰੈਸ ਹੈ ਜੋ ਗਵਰਨਰ ਸਾਹਿਬ ਨੇ ਪੜ੍ਹਿਆ ਹੈ। ਇਸ ਦੇ ਵਿੱਚ ਕਈ ਨੁਕਤੇ ਉਠਾਏ ਗਏ ਹਨ ਜਿਨ੍ਹਾਂ ਦੇ ਮੁਤਅੱਲਿਕ ਮੈਂ ਅਧਰਲੇ ਅਤੇ ਦੂਸਰੇ ਪਾਸੇ ਬੈਠੇ ਸਾਥੀਆਂ ਨੂੰ ਕਹਿਣਾ ਚਾਹੁੰਦਾ ਹਾਂ। ਲਗਾਤਾਰ ਪੰਜਾਬੀਆਂ ਨਾਲ 20 ਸਾਲ ਪਹਿਲਾਂ ਤੋਂ ਅਨਿਆਏ ਕੀਤਾ ਗਿਆ। ਇਹ ਉਸ ਨੀਤੀ ਦਾ ਨਤੀਜਾ ਹੈ ਜਿਹੜਾ ਜਨਤਾ ਨੇ ਉਨ੍ਹਾਂ ਨੂੰ ਓਧਰ ਬੈਠਣ ਤੇ ਮਜਬੂਰ ਕੀਤਾ ਹੈ, ਅੱਜ ਲੋਕਾਂ

ਨੇ ਉਨ੍ਹਾਂ ਦੀ ਰਾਏ ਦੇ ਖਿਲਾਫ ਵੋਟ ਪਾਏ ਹਨ। ਫੇਰ ਵੀ ਜਿਹੜਾ ਇਹ ਟੁੱਟਾ ਫੁੱਟਾ ਪੰਜਾਬੀਆਂ ਨੂੰ ਪੰਜਾਬ ਮਿਲਿਆ ਹੈ ਇਸ ਦੇ ਮੁਤਅੱਲਿਕ ਬੜੀਆਂ ਆਸ਼ਾਜਨਕ ਗੱਲਾਂ ਗਵਰਨਰ ਸਾਹਿਬ ਨੇ ਆਪਣੇ ਇਸ ਐਡਰੈਸ ਦੇ ਵਿੱਚ ਕੀਤੀਆਂ ਹਨ।

ਸਭ ਤੋਂ ਪਹਿਲੀ ਗੱਲ ਤਾਂ ਇਹ ਹੈ ਕਿ 10—11 ਸਾਲ ਤੋਂ 5 ਏਕੜ ਦਾ ਮਾਲੀਆ ਮੁਆਫ ਕਰਨ ਬਾਰੇ ਪੰਜਾਬ ਦੀ ਅਸੈਂਬਲੀ ਨੇ ਇਕ ਮਤਾ ਪਾਸ ਕੀਤਾ ਸੀ। 10 ਸਾਲ ਤੋਂ ਇਹ ਮਤਾ ਪਾਸ ਹੋਇਆ ਰਿਹਾ ਪਰ ਉਸ ਵੇਲੇ ਦੀ ਸਰਕਾਰ ਨੇ ਇਨ੍ਹਾਂ ਗਰੀਬਾਂ ਨੂੰ ਖੂੰਜੇ ਲਾਈ ਰਖਿਆ। ਗਰੀਬ ਕਿਸਾਨ ਨੂੰ ਕਿਸੇ ਕਿਸਮ ਦੀ ਰੀਲੀਫ ਨਹੀਂ ਦਿੱਤੀ । ਹੁਣ ਨਵੀਂ ਸਰਕਾਰ ਨੇ 5 ਏਕੜ ਤਕ ਮਾਲੀਆ ਮਾਫ ਕੀਤਾ ਹੈ ਇਹ ਚੰਗਾ ਕਦਮ ਹੈ। ਕਿਸਾਨ ਲਗਾਤਾਰ ਪਿਛਲੇ ਕਿੰਨਿਆਂ ਸਾਲਾਂ ਤੋਂ agitation ਕਰਦਾ ਆਇਆ ਹੈ ਕਿ ਮਾਲੀਆ ਬਿਲਕੁਲ ਮੁਆਫ ਹੋਣਾ ਚਾਹੀਦਾ ਹੈ ਅਤੇ ਇਨਕਮ ਟੈਕਸ ਦੀ ਬੇਸਿਜ਼ ਤੇ ਲਗਣਾ ਚਾਹੀਦਾ ਹੈ ਜਿਸ ਪ੍ਰਕਾਰ ਮਦਰਾਸ ਅਤੇ ਉੜੀਸਾ ਨੇ ਕੀਤਾ ਹੈ। ਮੈਂ ਸਰਕਾਰ ਨੂੰ ਅਰਜ਼ ਕਰਾਂਗਾ ਕਿ ਮਾਲੀਆ ਬਿਲਕੁਲ ਮਾਫ ਕਰਕੇ ਇਨਕਮ ਟੈਕਸ ਦੇ ਅਸੂਲ ਉਪਰ ਲਾਇਆ ਜਾਣਾ ਚਾਹੀਦਾ ਹੈ। ਮੈਨੂੰ ਆਸ਼ਾ ਹੈ ਕਿ ਸਾਡੀ ਸਰਕਾਰ ਇਸ ਪਾਸੇ ਜ਼ਰੂਰ ਕਦਮ ਉਠਾਏਗੀ।

ਪ੍ਰੋਫੈਸ਼ਨਲ ਟੈਕਸ ਆਮ ਤੌਰ ਤੇ ਗਰੀਬ ਆਦਮੀਆਂ, ਜਿਹੜੇ ਜੁਤੀਆਂ ਸੀਣ ਵਾਲੇ ਹੁੰਦੇ ਸਨ, ਕਪੜੇ ਰੰਗਣ ਵਾਲੇ ਜਾਂ ਹੋਰ ਛੋਟੇ ਮੋਟੇ ਕੰਮ ਕਰਨ ਵਾਲੇ ਸਨ ਉਨ੍ਹਾਂ ਉਪਰ ਲਗਦਾ ਸੀ। ਉਨ੍ਹਾਂ ਤੋਂ ਇਹ ਬੋਝ ਦੂਰ ਕੀਤਾ ਹੈ, ਇਹ ਕਦਮ ਵੀ ਨਵੀਂ ਸਰਕਾਰ ਦਾ ਸ਼ਲਾਘਾਯੋਗ ਹੈ । ਹਾਊਸ ਟੈਕਸ ਅਤੇ ਪ੍ਰਾਪਰਟੀ ਟੈਕਸ ਨੂੰ ਇਕ ਕਰਨ ਵਿੱਚ ਵੀ ਸ਼ਲਾਘਾਯੋਗ ਕੰਮ ਕੀਤਾ ਹੈ ਪਰ ਲੋਕਾਂ ਨੂੰ ਖਦਸ਼ਾ ਹੈ ਕਿ ਇਸ ਤਰ੍ਹਾਂ ਕਰਨ ਨਾਲ ਟੈਕਸ ਨਾ ਵਧ ਜਾਵੇ। ਉਨ੍ਹਾਂ ਲੋਕਾਂ ਦਾ ਖਦਸ਼ਾ ਦੂਰ ਹੋਣਾ ਚਾਹੀਦਾ ਹੈ। ਸਰਕਾਰ ਵੇਖੇ ਕਿ ਟੈਕਸ ਦੀ ਹੱਦ ਨੂੰ ਨਾ ਵਧਾਇਆ ਜਾਵੇ ਅਤੇ ਹਾਊਸ ਟੈਕਸ ਤੇ ਪ੍ਰਾਪਰਟੀ ਟੈਕਸ ਨੂੰ ਇਕੱਠਾ ਕਰਨ ਵਿੱਚ ਗਰੀਬ ਲੋਕਾਂ ਨੂੰ ਰੀਲੀਫ ਮਿਲੇ।

ਜਿੱਥੋਂ ਤਕ ਕੀਮਤਾਂ ਦੇ ਵਧਣ ਦਾ ਸਵਾਲ ਹੈ, ਮੈਂ ਸਮਝਦਾ ਹਾਂ ਕਿ ਕਾਂਗਰਸ ਸਰਕਾਰ ਨੇ ਸਾਡੇ ਦੇਸ਼ ਨਾਲ ਗੱਦਾਰੀ ਕੀਤੀ ਹੈ। ਹਿੰਦੁਸਤਾਨ, ਖਾਸ ਕਰਕੇ ਪੰਜਾਬ ਇਕ ਖੇਤੀ ਬਾੜੀ ਦਾ ਦੇਸ਼ ਸੀ, ਇਥੇ ਹੋਰ ਕੋਈ ਇੰਡਸਟਰੀ ਨਹੀਂ ਸੀ। ਖੇਤੀ ਨੂੰ ਤਰੱਕੀ ਦੇਣ ਲਈ ਕਾਂਗਰਸ ਸਰਕਾਰ ਨੇ ਪਿਛਲੇ 20 ਸਾਲਾਂ ਵਿੱਚ ਕੋਈ ਕਦਮ ਨਹੀਂ ਉਠਾਇਆ । ਮਰਜਰ ਦੇ ਵੇਲੇ ਸਾਂਝੀ ਵਜ਼ਾਰਤ ਨੇ ਪੈਪਸੂ ਟੈਨੈਂਸੀ ਐਕਟ ਪਾਸ ਕੀਤਾ ਸੀ। ਪੈਪਸੂ ਦੇ ਟੈਨੈਂਟਸ ਵਾਸਤੇ ਉਸ ਨੂੰ ਪਾਸ ਕੀਤਾ ਗਿਆ ਸੀ ਲੇਕਿਨ ਕਾਂਗਰਸ ਗੌਰਮਿੰਟ ਨੇ, ਪਜਾਬ ਦੀ ਸਰਕਾਰ ਨੇ ਉਸ ਨੂੰ ਲਤਾੜਿਆ। ਸਰਦਾਰ ਪ੍ਰਤਾਪ ਸਿੰਘ ਨੇ ਉਸ ਵਿੱਚ 8 ਤਰਮੀਮਾਂ ਲਿਆਂਦੀਆਂ। ਉਸ ਐਕਟ ਦੀ ਜਾਨ ਕਢ ਕੇ ਉਸ ਨੂੰ ਨਾਕਾਰਾ ਬਣਾ ਕੇ ਰਖ ਦਿੱਤਾ। (ਵਿਘਨ) ਅੱਜ ਸਰਦਾਰ ਗਿਆਨ ਸਿੰਘ ਰਾੜੇਵਾਲਾ ਸਾਹਮਣੇ ਆਪੋਜ਼ੀਸ਼ਨ ਬੈਂਚਾਂ ਉਪਰ ਬੈਠੇ ਹਨ, ਉਹ ਪੈਪਸੂ ਟੈਨੈਂਸੀ ਐਕਟ ਲਿਆਏ ਸਨ। ਅੱਜ ਪੈਪਸੂ ਟੈਨੈਂਸੀ ਐਕਟ ਪੰਜਾਬ ਵਿੱਚ ਵੀ ਲਾਗੂ ਹੋਣਾ ਚਾਹੀਦਾ ਹੈ। ਲੇਕਿਨ ਮੇਰੇ ਭਾਈ ਜਿਹੜੇ ਸਾਹਮਣੇ ਬੈਂਚਾਂ ਤੇ ਬੈਠੇ ਹਨ, ਜਿਨ੍ਹਾਂ ਦੇ ਹੱਥ ਹਕੂਮਤ ਦੀ ਵਾਗ ਡੋਰ ਸੀ, ਉਨ੍ਹਾਂ ਦਾ ਹੌਸਲਾ ਨਹੀਂ ਪਿਆ ਕਿ ਪੰਜਾਬ ਅਤੇ ਪੈਪਸੂ ਟੈਨੈਂਸੀ ਐਕਟ ਇਕੱਠਾ ਬਣਾ ਦਿੱਤਾ ਜਾਵੇ। ਗਰੀਬ ਮੁਜ਼ਾਰਿਆਂ ਅਤੇ ਗਰੀਬ ਹਰੀਜਨਾਂ ਨੂੰ ਜ਼ਮੀਨਾਂ ਨਹੀਂ ਮਿਲੀਆਂ। ਪੰਜਾਬ ਦੇ ਲੈਂਡ ਲਾਰਡਜ਼ ਨੇ ਜ਼ਮੀਨਾਂ ਆਪਣੇ ਪਰੀਵਾਰ ਵਿੱਚ ਹੀ ਤਕਸੀਮ

[ਕਾਮਰੇਡ ਜੰਗੀਰ ਸਿੰਘ ਜੋਗਾ]

ਕਰ ਲਈਆਂ। ਗਵਰਨਰ ਸਾਹਿਬ ਦੇ ਐਡਰੈਸ ਵਿੱਚ ਜ਼ਮੀਨ ਸੁਧਾਰ ਦਾ ਜ਼ਿਕਰ ਆਉਣਾ ਚਾਹੀਦਾ ਸੀ । ਜਿੱਥੋਂ ਤਕ ਕੀਮਤਾਂ ਨੂੰ ਕੰਟਰੋਲ ਕਰਨ ਦਾ ਸਵਾਲ ਹੈ ਪੰਜਾਬ ਸਰਕਾਰ ਦੀ ਨੀਤੀ ਰਹੀ ਹੈ ਕਿ ਤਾਜਰ ਨੂੰ ਖੁਸ਼ ਰਖਿਆ ਜਾਵੇ। ਤਾਜਰ ਮੁਨਾਫਾ ਕਮਾਉਂਦਾ ਰਹੇ ਅਤੇ ਨਤੀਜਾ ਇਹ ਹੋਇਆ ਕਿ ਸ਼ਹਿਰਾਂ ਵਿੱਚ ਵੱਡੇ ਵੱਡੇ ਸਟਾਕਿਸਟਸ ਹਨ, ਵੱਡੀਆਂ ਵੱਡੀਆਂ ਬਿਲਡਿੰਗਾਂ ਹਨ, ਬੜੇ ਬੜੇ ਬੈਂਕ ਹਨ ਜਿਨ੍ਹਾਂ ਵਿੱਚ ਕਰੋੜਾਂ ਰੁਪਏ ਪਏ ਹੋਏ ਹੁੰਦੇ ਹਨ। ਦੂਸਰੇ ਪਾਸੇ ਪਿੰਡਾਂ ਵਿੱਚ ਚਲੇ ਜਾਉ ਤਾਂ ਤੁਹਾਨੂੰ ਰੋਟੀ ਤੋਂ ਆਤਰ ਲੋਕ ਮਿਲਣਗੇ, ਖਾਣ ਨੂੰ ਉਨ੍ਹਾਂ ਨੂੰ ਦਾਣਾ ਨਹੀਂ ਮਿਲਦਾ, ਪਿੰਡੇ ਤੇ ਉਨ੍ਹਾਂ ਦੇ ਕਪੜੇ ਨਹੀਂ ਮਿਲਦੇ। ਇਹ ਪਿਛਲੀ ਗੌਰਮਿੰਟ ਦੀ ਨਾਅਹਿਲੀਅਤ ਦਾ ਸਬੂਤ ਹੈ । ਕਿਸਾਨ ਨੇ 60 ਰੁਪਏ ਕਣਕ ਵੇਚੀ ਪਰ ਖਾਣ ਵਾਲਿਆਂ ਨੂੰ 120 ਰੁਪਏ ਨਹੀਂ ਮਿਲੀ। ਕਣਕ ਸਾਰੀ ਦੀ ਸਾਰੀ ਯੂ.ਪੀ. ਵਿੱਚ ਚਲੀ ਗਈ। ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿੱਚ ਜ਼ਿਕਰ ਕੀਤਾ ਹੈ ਕਿ ਕੀਮਤਾਂ ਨੂੰ ਰੋਕਣ ਦਾ ਯਤਨ ਕੀਤਾ ਜਾਵੇਗਾ ਅਤੇ ਇਸ ਵਾਸਤੇ ਸਟੇਟ ਟ੍ਰੇਡਿੰਗ ਕਰਨ ਲਈ ਕਦਮ ਉਠਾਉਣ ਦਾ ਜ਼ਿਕਰ ਹੈ, ਇਹ ਤਦ ਹੀ ਹੋ ਸਕਦਾ ਹੈ ਜੇਕਰ ਸੈਂਟਰਲ ਗਵਰਨਮੈਂਟ ਬੈਂਕਾਂ ਨੂੰ ਨੈਸ਼ਨਲਾਈਜ਼ ਕਰੇ। ਲੇਕਿਨ ਸੈਂਟਰਲ ਸਰਕਾਰ ਇਸ ਕਦਮ ਨੂੰ ਚੁਕਣ ਨੂੰ ਤਿਆਰ ਨਹੀਂ ਹੈ। ਕੀਮਤਾਂ ਨੂੰ ਸਥਿਰ ਕਰਨ ਲਈ ਚਾਹੇ ਕਿੰਨੀ ਕੋਸ਼ਿਸ਼ ਕਰੋ, ਇਹ ਉਸ ਵਕਤ ਤਕ ਨਹੀਂ ਹੋ ਸਕਦੀਆਂ, ਜਦੋਂ ਤਕ ਬੈਂਕਾਂ ਨੂੰ ਨੈਸ਼ਨਲਾਈਜ ਨਹੀਂ ਕਰੋਗੇ । ਇਹ ਸਵਾਲ ਇਕ ਦੂਸਰੇ ਨਾਲ ਜੁੜਿਆ ਹੋਇਆ ਹੈ। ਤਾਜਰਾਂ ਨੂੰ ਖੁਲ੍ਹੀ ਛੁਟੀ ਦਿੱਤੀ ਰਖੀ ਹੈ ਇਸ ਸਰਕਾਰ ਨੇ । ਗਵਰਨਰ ਸਾਹਿਬ ਨੇ ਕੀਮਤਾਂ ਨੂੰ ਰੋਕਣ ਲਈ ਸੁਝਾਵ ਦਿੱਤੇ ਹਨ। ਇੰਨਾ ਅਨਾਜ ਖਰੀਦਣ ਨਾਲ ਕੀਮਤਾਂ ਕੰਟਰੋਲ ਵਿੱਚ ਨਹੀਂ ਰਹਿ ਸਕਣਗੀਆਂ । ਇਹ ਮਿਕਦਾਰ ਅੰਨ ਦੀਆਂ ਕੀਮਤਾਂ ਨੂੰ ਸਥਿਰ ਨਹੀਂ ਰਖ ਸਕੇਗੀ। ਇਸ ਨਾਲੋਂ ਬਹੁਤ ਜ਼ਿਆਦਾ ਮਿਕਦਾਰ ਕਣਕ ਦੀ ਖਰੀਦ ਕੇ ਰਖਣੀ ਚਾਹੀਦੀ ਹੈ। ਗੌਰਮਿੰਟ ਕਾਨੂੰਨ ਪਾਸ ਕਰੇ ਕਿ ਤਾਜਰ ਜੇਕਰ ਚਾਹੇ ਤਾਂ ਗੌਰਮਿੰਟ ਕੋਲ ਹੀ ਅੰਨ ਫਰੋਖਤ ਕਰੇ, ਹੋਰ ਕਿਸੇ ਕੋਲ ਵੀ ਕਰਨਾ ਹੋਵੇ ਤਾਂ ਵੀ ਗੌਰਮਿੰਟ ਦੀ ਇਜਾਜ਼ਤ ਨਾਲ ਕਰੇ। ਹੁਣ ਹਾਲਤ ਇਹ ਹੋਈ ਹੈ ਕਿ ਸੈਂਟਰ ਨੇ ਅਮਰੀਕਨ ਕਣਕ ਦੇਣ ਤੋਂ ਇਨਕਾਰ ਕਰ ਦਿੱਤਾ ਹੈ। ਸਾਡੀ ਸਰਕਾਰ ਨੂੰ ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ। ਪੰਜਾਬ ਸਰਕਾਰ ਆਪਣਾ ਅਨਾਜ ਬਾਹਰ ਭੇਜਣਾ ਬੰਦ ਕਰ ਦੇਵੇ। ਜੇ ਕਰ ਉਹ ਸਾਡੀ ਮੁਸੀਬਤ ਦੇ ਵੇਲੇ ਕੰਮ ਨਹੀਂ ਆਉਂਦੇ ਤਾਂ ਸਾਨੂੰ ਵੀ ਆਪਣੀ ਜ਼ਰੂਰਤ ਲਈ ਅਨਾਜ ਰਖ ਕੇ ਕੇਵਲ ਫਾਲਤੂ ਅਨਾਜ ਹੀ ਭੇਜਣਾ ਚਾਹੀਦਾ ਹੈ। ਇਸ ਬਾਰੇ ਸਾਡੀ ਵਾਜ਼ੇਹ ਪਾਲਿਸੀ ਹੋਣੀ ਚਾਹੀਦੀ ਹੈ ।

ਕਣਕ ਦੇ ਕੁਝ ਸਟੋਰਜ਼ ਅਜਿਹੇ ਹਨ, ਜਿਨ੍ਹਾਂ ਦਾ ਸਰਕਾਰ ਨੂੰ ਪਤਾ ਹੁੰਦਾ ਹੈ। ਹੁਣ ਫਸਲ ਆਉਣ ਵਿੱਚ ਮਹੀਨਾ ਡੇਢ ਮਹੀਨਾ ਰਹਿ ਗਿਆ ਹੈ ਇਸ ਲਈ ਉਹ ਸਾਰੇ ਭੰਡਾਰ ਮੰਡੀਆਂ ਵਿੱਚ ਆਉਣੇ ਚਾਹੀਦੇ ਹਨ ਜਿਹੜੇ ਛੁਪੇ ਹੋਏ ਭੰਡਾਰ ਹਨ। ਜਿਨ੍ਹਾਂ ਦਾ ਸਰਕਾਰ ਨੂੰ ਪਤਾ ਨਹੀਂ ਹੈ ਉਨ੍ਹਾਂ ਨੂੰ ਛਾਪੇ ਮਾਰ ਮਾਰ ਕੇ ਮੰਡੀਆਂ ਵਿੱਚ ਲਿਆਂਦਾ ਜਾਣਾ ਚਾਹੀਦਾ ਹੈ ਤਾਂ ਜੋ ਗ਼ਰੀਬ ਆਦਮੀ ਨੂੰ ਰੀਲੀਫ ਮਿਲੇ ।

ਅਗਲੀ ਮੇਰੀ ਅਰਜ਼ ਇਹ ਹੈ ਕਿ ਕਾਂਗਰਸ ਸਰਕਾਰ ਦੇ 20 ਸਾਲਾਂ ਦੇ ਰੈਜੀਮ ਵਿੱਚ ਅਸੈਂਬਲੀ ਵਿੱਚ 3, 4 ਦਫਾ ਟੈਕਨੀਕਲ ਹੈਂਡਜ਼ ਦੀ ਤਨਖਾਹ ਵਧਾਉਣ ਲਈ ਬਿਲ ਲਿਆਉਣ ਦੀ ਕੋਸ਼ਿਸ਼ ਕੀਤੀ ਗਈ ਪਰ ਉਹ ਬਿਲ ਵਾਪਸ ਹੁੰਦਾ ਰਿਹਾ। ਕਾਰਣ ਇਹ ਸਨ ਕਿ ਜਿੰਨ੍ਹਾਂ ਆਦਮੀਆਂ

ਨੇ agitation ਕੀਤੇ ਜਾਂ ਜਿਨ੍ਹਾਂ ਮਹਿਕਮਿਆਂ ਕੋਲ ਤਾਕਤ ਸੀ ਉਨ੍ਹਾਂ ਦੀਆਂ ਤਨਖਾਹਾਂ ਵਧਾ ਦਿੱਤੀਆਂ ਗਈਆਂ। ਹੜਤਾਲਾਂ ਕਰਨ ਵਾਲਿਆਂ ਦੀਆਂ ਤਨਖਾਹਾਂ ਵਧਾ ਦਿੱਤੀਆਂ ਗਈਆਂ, ਡਾਕਟਰਜ਼ ਨੇ ਹੜਤਾਲ ਕੀਤੀ ਉਨ੍ਹਾਂ ਵਲ ਧਿਆਨ ਦਿੱਤਾ ਗਿਆ, ਟੀਚਰਜ਼ ਨੇ ਹੜਤਾਲ ਕੀਤੀ ਉਨ੍ਹਾਂ ਵਲ ਧਿਆਨ ਦਿੱਤਾ। I.C.S. ਅਫ਼ਸਰ ਬਜਟ ਬਨਾਉਣ ਵਾਲੇ ਸਨ, ਕਾਂਗਰਸੀਆਂ ਨੂੰ ਨਾ ਬਜਟ ਦਾ ਪਤਾ ਸੀ ਨਾ ਹੀ ਉਨ੍ਹਾਂ ਨੇ ਇਸ ਪਾਸੇ ਧਿਆਨ ਦਿੱਤਾ, ਉਨ੍ਹਾਂ ਨੇ ਆਪਣੀਆਂ ਤਨਖਾਹਾਂ ਤਿੰਨ ਵਾਰ ਵਧਾ ਲਈਆਂ। ਜਿਹੜੇ ਲੋਕ ਸਾਡੇ ਦੇਸ਼ ਦੇ ਬਨਾਉਣ ਵਾਲੇ ਹਨ, ਜਿਨ੍ਹਾਂ ਉਪਰ ਦੇਸ਼ ਦੀ ਤਰੱਕੀ ਅਤੇ ਵਿਸਥਾਰ ਨਿਰਭਰ ਹੈ, ਜਿਨ੍ਹਾਂ ਨੂੰ ਤੁਸੀਂ ਇੰਜੀਨੀਅਰ ਕਹਿੰਦੇ ਹੋ, ਉਨ੍ਹਾਂ ਵਲ ਕੋਈ ਧਿਆਨ ਨਹੀਂ ਦਿੱਤਾ ਗਿਆ। ਪਿਛਲੇ ਵੀਹਾਂ ਸਾਲਾਂ ਤੋਂ ਜਦੋਂ ਤੋਂ ਅੰਗਰੇਜ਼ ਦਾ ਰਾਜ ਖਤਮ ਹੋਇਆ ਹੈ, ਇਨ੍ਹਾਂ ਵਲ ਕਿਸੇ ਨੇ ਨਿਗਾਹ ਨਹੀਂ ਕੀਤੀ। ਅੱਜ ਜਿਹੜਾ ਟੈਕਨੀਕਲ ਹੈਂਡਜ਼ ਦਾ ਐਟੀਚੂਡ ਹੈ ਜੇਕਰ ਉਨ੍ਹਾਂ ਨੇ ਹੜਤਾਲ ਕੀਤੀ ਤਾਂ ਸਾਡੇ ਪ੍ਰੋਜੈਕਟਸ—ਪੌਂਗ ਡੈਮ, ਭਾਖੜਾ ਡੈਮ, ਆਦਿ ਜਿਨ੍ਹਾਂ ਉਪਰ ਦੇਸ਼ ਦਾ ਅਰਬਾਂ ਰੁਪਿਆਂ ਲਗ ਰਿਹਾ ਹੈ ਠਪ ਹੋ ਜਾਣਗੇ। ਇਸ ਲਈ ਇਸ ਗੱਲ ਵਲ ਫੌਰਨ ਧਿਆਨ ਦੇਣ ਦੀ ਲੋੜ ਹੈ।

ਅਗਲੀ ਗੱਲ ਇਹ ਹੈ ਕਿ ਜਦੋਂ ਵੀ ਕੋਈ ਛਾਂਟੀ ਹੁੰਦੀ ਹੈ ਉਦੋਂ ਗਰੀਬ ਲੋਕਾਂ ਨੂੰ ਹੀ ਬੇਕਾਰ ਕਰ ਦਿੱਤਾ ਜਾਂਦਾ ਹੈ। ਗਰੀਬ ਲੋਕਾਂ ਨੂੰ ਪਹਿਲੇ ਹੀ ਕੰਮ ਨਹੀਂ ਮਿਲਦਾ। ਜਿਹੜੇ ਪਹਿਲੇ ਹੀ ਮਰੇ ਹੁੰਦੇ ਹਨ, ਉਨ੍ਹਾਂ ਨੂੰ ਹੋਰ ਨਾ ਮਾਰੋ।

ਗਵਰਨਰ ਸਾਹਿਬ ਦੇ ਐਡਰੈਸ ਵਿੱਚ ਮਲਾਜ਼ਮਾਂ ਨੂੰ ਰਿਲੀਫ਼ ਦੇਣ ਦੀ ਗੱਲ ਕਹੀ ਗਈ ਹੈ। ਇਹ ਬੜੇ ਦੁੱਖ ਦੀ ਗੱਲ ਹੈ ਕਿ ਕਦੇ ਐਗਰੀਕਲਚਰ ਵਿੱਚ ਕੰਮ ਕਰਨ ਵਾਲੇ, ਕਦੇ ਟੈਕਨੀ-ਕਲ, ਕਦੇ ਟੀਚਰ ਔਰ ਕਦੇ ਦੂਸਰੇ ਸਰਕਾਰੀ ਐਂਪਲਾਈਜ਼ ਹੜਤਾਲਾਂ ਕਰਨੀਆਂ ਸ਼ੁਰੂ ਕਰ ਦਿੰਦੇ ਹਨ। ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਕੋਈ ਖਾਸ ਕਦਮ ਸਾਰੇ ਹੀ ਸਰਕਾਰੀ ਮੁਲਾਜ਼ਮਾਂ ਵਾਸਤੇ ਚੁਕਣਾ ਚਾਹੀਦਾ ਹੈ ਔਰ ਅਜਿਹਾ ਪ੍ਰਬੰਧ ਕਰਨਾ ਚਾਹੀਦਾ ਹੈ ਕਿ ਛੋਟੇ ਤੋਂ ਲੈ ਕੇ ਵੱਡੇ ਮੁਲਾਜ਼ਮ ਸਭ ਨੂੰ ਰਿਲੀਫ਼ ਦਿੱਤੀ ਜਾ ਸਕੇ। ਉਹ ਸਾਰੇ ਦੇ ਸਾਰੇ ਸੰਤੁਸ਼ਟ ਹੋਣ ਅਤੇ ਸਰਕਾਰ ਦਾ ਕੰਮ ਵੀ ਖੁਸ਼-ਅਸਲੂਬੀ ਨਾਲ ਚਲੇ।

ਇਸ ਤੋਂ ਅਲਾਵਾ ਇਕ ਹੋਰ ਅਰਜ਼ ਕਰਨੀ ਚਾਹੁੰਦਾ ਹਾਂ। ਬਹੁਤ ਦਿਨਾਂ ਤੋਂ ਕਾਂਗਰਸ ਗੌਰਮੈਂਟ ਦੇ ਸਮੇਂ ਵਿੱਚ ਮੁਖਤਲਿਫ਼ ਪਾਰਟੀਆਂ ਵਲੋਂ ਹੜਤਾਲਾਂ ਹੁੰਦੀਆਂ ਆਈਆਂ ਹਨ, ਲੋਕ ਜਦੋ ਜਹਿਦ ਕਰਦੇ ਆਏ ਹਨ—ਕਦੀ ਕਾਰਖਾਨੇ ਵਾਲਿਆਂ ਨੇ, ਕਦੀ ਟੀਚਰਾਂ ਨੇ ਅਤੇ ਕਦੀ ਪਟ-ਵਾਰੀਆਂ ਆਦਿ ਨੇ। ਉਨ੍ਹਾਂ ਵਿੱਚੋਂ ਬਹੁਤ ਸਾਰੇ ਆਦਮੀ ਕਾਂਗਰਸ ਦੀ ਗੌਰਮੈਂਟ ਸਸਪੈਂਡ ਕਰਦੀ ਰਹੀ, ਕਿਸੇ ਦੀਆਂ ਸਰਵਿਸਿਜ਼ ਟਰਮੀਨੇਟ ਕਰ ਦਿੱਤੀਆਂ ਜਿਹੜੇ ਕਿ ਐਜੀਟੇਸ਼ਨਾਂ ਦੇ ਆਗੂ ਸਨ। ਮੈਂ ਸਮਝਦਾ ਹਾਂ ਕਿ ਚੰਗਾ ਹੁੰਦਾ ਜੇਕਰ ਸਾਡੇ ਸੂਬੇ ਦੀ ਨਵੀਂ ਅਵਾਮੀ ਸਰਕਾਰ ਉਨ੍ਹਾਂ ਸਾਰਿਆਂ ਨੂੰ ਬਹਾਲ ਕਰ ਦਿੰਦੀ ਜਿਨ੍ਹਾਂ ਦੀਆਂ ਸਰਵਿਸਜ਼ ਟਰਮੀਨੇਟ ਕੀਤੀਆਂ ਗਈਆਂ ਅਤੇ ਜਿਨ੍ਹਾਂ ਨੂੰ ਸਸਪੈਂਡ ਕੀਤਾ ਗਿਆ। ਮਦਰਾਸ ਔਰ ਬੰਗਾਲ ਦੀਆਂ ਨਵੀਆਂ ਸਰਕਾਰਾਂ ਨੇ ਅਜਿਹੇ ਜਿਹੜੇ ਆਦਮੀਆਂ ਨੂੰ ਨਜ਼ਰਬੰਦ ਕੀਤਾ ਗਿਆ ਸੀ ਜਾਂ ਗਿਰਫਤਾਰ ਕੀਤਾ ਗਿਆ ਸੀ ਆਂਦਿਆਂ ਹੀ ਛੱਡ ਦਿੱਤਾ ਪਰ ਐਸਾ ਮਾਲੂਮ ਹੁੰਦਾ ਹੈ ਕਿ ਸਾਡੇ ਅਜੇ ਵੀ ਨੌਕਰਸ਼ਾਹੀ ਦਾ ਗਲਬਾ ਹੈ। ਮੈਂ ਸਮਝਦਾ ਹਾਂ ਕਿ ਇਨ੍ਹਾਂ ਹੜਤਾਲਾਂ ਵਗੈਰਾ ਕਰਕੇ ਜਿਨ੍ਹਾਂ ਉੱਤੇ ਕੇਸ ਚਲਾਏ ਜਾ ਰਹੇ ਹਨ ਉਨ੍ਹਾਂ ਦੇ ਮੁਕਦਮੇ ਵਾਪਸ ਲੈ

[ਕਾਮਰੇਡ ਜੰਗੀਰ ਸਿੰਘ ਜੋਗਾ]

ਲਏ ਜਾਣੇ ਜਾਹੀਦੇ ਹਨ ਔਰ ਜਿਨ੍ਹਾਂ ਦੀਆਂ ਸਰਵਿਸਿਜ਼ ਟਰਮੀਨੇਟ ਕੀਤੀਆਂ ਗਈਆਂ ਸਨ ਉਨ੍ਹਾਂ ਨੂੰ ਬਹਾਲ ਕੀਤਾ ਜਾਣਾ ਚਾਹੀਦਾ ਹੈ। (ਘੰਟੀ)

**ਸ਼੍ਰੀ ਡਿਪਟੀ ਸਪੀਕਰ** : ਜੋਗਾ ਜੀ, ਹੁਣ ਵਾਈਂਡ ਅਪ ਕਰੋ । (The hon. Member Comrade Jangir Singh Joga may please wind up now.)

**ਕਾਮਰੇਡ ਜੰਗੀਰ ਸਿੰਘ ਜੋਗਾ** : ਡਿਪਟੀ ਸਪੀਕਰ ਸਾਹਿਬ, ਮੈਂ ਅਜੇ ਬੋਲਿਆ ਕੀ ਹੈ, ਜੋ ਵਾਈਂਡ ਅਪ ਕਰਾਂ? ਭਾਵੇਂ ਮੈਨੂੰ ਹਾਊਸ ਵਿੱਚੋਂ ਬਾਹਰ ਕਢ ਦਿਉ ਮੈਂ ਵਾਈਂਡ ਅਪ ਨਹੀਂ ਕਰਦਾ। ਮੈਂ ਅਜੇ 15 ਮਿੰਟ ਵੀ ਨਹੀਂ ਬੋਲਿਆ ਤੁਸੀਂ ਮੈਨੂੰ ਕਿਹੜੇ ਰੂਲ ਮੁਤਾਬਿਕ ਰੋਕਦੇ ਹੋ ?

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਮੁਤੱਲਕਾ ਰੂਲ ਪੜ੍ਹੋ ਉਸ ਦੇ ਅਨੁਸਾਰ ਜਿਹੜਾ ਧੰਨਵਾਦ ਦਾ ਮਤਾ ਪੇਸ਼ ਕਰੇ ਉਸ ਨੂੰ ਖੁਲ੍ਹਾ ਸਮਾ ਮਿਲਦਾ ਹੈ ਔਰ ਜਿਹੜਾ ਉਸ ਦੀ ਤਾਈਦ ਕਰਦਾ ਹੈ ਉਸ ਨੂੰ 15 ਮਿੰਟ। ਤੁਸੀਂ 5 ਮਿੰਟ ਹੋਰ ਬੋਲ ਲਉ। ( The hon. Member may please refer to the relevant Rule according to which the mover of the Motion of Thanks may get ample time to speak whereas the Member seconding the motion gets 15 minutes to give his views. The hon. Member may speak for 5 minutes more.)

**ਕਾਮਰੇਡ ਜੰਗੀਰ ਸਿੰਘ ਜੋਗਾ** : ਮੈਨੂੰ ਖੜੇ ਹੋਇਆਂ ਪੰਜ ਮਿੰਟ ਵੀ ਨਹੀਂ ਹੋਏ।

**ਸ਼੍ਰੀ ਡਿਪਟੀ ਸਪੀਕਰ** : ਤੁਹਾਨੂੰ ਜੋਸ਼ ਜੋਸ਼ ਵਿੱਚ ਟਾਈਮ ਦਾ ਪਤਾ ਨਹੀਂ ਲੱਗਾ। ਹੁਣ ਆਪਣੀ ਸਪੀਚ ਨੂੰ ਬਹੁਤ ਲੰਬਾ ਨਾ ਕਰੋ। (The hon. Member was unmindful of time in the zeal and momentum of his speech. Anyhow, he should not prolong his speech now.)

**ਕਾਮਰੇਡ ਜੰਗੀਰ ਸਿੰਘ ਜੋਗਾ** : ਮੈਂ ਲੰਬਿਆਂ ਨਹੀਂ ਕਰਾਂਗਾ ਸਿਰਫ਼ ਪੁਆਇੰਟਸ ਹੀ ਅਰਜ਼ ਕਰਦਾ ਹਾਂ। ਜਦ ਪਿੱਛੇ ਜੁਡੀਸ਼ਰੀ ਨੂੰ ਅਗਜ਼ੈਕਟਿਵ ਤੋਂ ਅਲਗ ਕੀਤਾ ਗਿਆ ਸੀ ਤਾਂ ਸਾਨੂੰ ਬੜੀ ਖੁਸ਼ੀ ਹੋਈ ਸੀ। ਉਸ ਵੇਲੇ ਜਿਹੜੇ ਹੁਣ ਸਾਡੇ ਚੀਫ਼ ਮਨਿਸਟਰ ਹਨ ਉਨ੍ਹਾਂ ਨੇ ਇਕ ਅਮੈਂਡਮੈਂਟ ਦਿੱਤੀ ਸੀ ਪਰ ਉਸ ਨੂੰ ਇਹ ਕਹਿ ਕੇ ਰਦ ਕਰ ਦਿੱਤਾ ਗਿਆ ਸੀ ਕਿ ਅਗਲੇ ਦਿਨਾਂ ਵਿੱਚ ਲਿਆਵਾਂਗੇ ਔਰ ਉਸ ਉੱਤੇ ਵਿਚਾਰ ਕੀਤੀ ਜਾਵੇਗੀ। ਜਿਹੜਾ ਪ੍ਰਾਸੀਕਿਊਟਿੰਗ ਦਾ ਮਹਿਕਮਾ ਹੈ ਵਕੀਲ ਹੁੰਦੇ ਹਨ ਉਨ੍ਹਾਂ ਨੂੰ ਜੁਡੀਸ਼ਰੀ ਨਾਲ ਲਗਾ ਦੇਣਾ ਚਾਹੀਦਾ ਹੈ, ਉਨ੍ਹਾਂ ਨੂੰ ਐਗਜ਼ੈਕਟਿਵ ਨਾਲ ਨਹੀਂ ਰਹਿਣ ਦਿੱਤਾ ਜਾਣਾ ਚਾਹੀਦਾ। ਮੈਂ ਸਮਝਦਾ ਹਾਂ ਕਿ ਇਸ ਸਰਕਾਰ ਨੂੰ ਫੌਰੀ ਤੌਰ ਤੇ ਇਸ ਪਾਸੇ ਕਦਮ ਚੁਕਣਾ ਚਾਹੀਦਾ ਹੈ।

ਇਸ ਤੋਂ ਅੱਗੇ ਮੈਂ ਅਫ਼ਸਰਾਂ ਔਰ ਮਲਾਜ਼ਮਾਂ ਦੀਆਂ ਬਦਲੀਆਂ ਬਾਰੇ ਵੀ ਅਰਜ਼ ਕਰਨੀ ਚਾਹੁੰਦਾ ਹਾਂ। ਪਿਛਲੀ ਕਾਂਗਰਸ ਸਰਕਾਰ ਵੇਲੇ ਜਿਹੜੀਆਂ ਅਫ਼ਸਰਾਂ ਦੀਆਂ ਬਦਲੀਆਂ ਹੁੰਦੀਆਂ ਸਨ ਉਹ ਜਾਂ ਤਾਂ ਰਿਆਇਤ ਨਾਲ ਹੁੰਦੀਆਂ ਸਨ ਜਾਂ ਕਾਂਗਰਸ ਪਾਰਟੀ ਦੇ ਅਸਰ ਰਸੂਖ ਨਾਲ ਹੁੰਦੀਆਂ ਸਨ। ਮਨਿਸਟਰ ਸਾਹਿਬਾਨ ਆਪਣਾ ਅਚੰਸਰ ਪਾਕੇ ਚੰਗੇ ਅਫ਼ਸਰ ਆਪਣੀ ਮਨ

ਮਰਜ਼ੀ ਦੀਆਂ ਥਾਵਾਂ ਉੱਤੇ ਲਗਵਾ ਲੈਂਦੇ ਸਨ। ਇਸੇ ਤਰ੍ਹਾਂ ਮਹਿਕਮਾ ਤਾਲੀਮ ਦੀ ਹਾਲਤ ਹੈ। ਮੈਂ ਸਮਝਦਾ ਹਾਂ ਕਿ ਇਸ ਨਵੀਂ ਸਰਕਾਰ ਨੂੰ ਕਾਂਗਰਸੀ ਸਰਕਾਰ ਵਾਲਾ ਢੰਗ ਨਹੀਂ ਅਖਤਿਆਰ ਕਰਨਾ ਚਾਹੀਦਾ। ਅਸਾਂ ਵੇਖਿਆ ਹੈ ਕਿ ਕਈ ਸ਼ਹਿਰਾਂ ਵਿੱਚ ਪਹਿਲਾਂ ਜਿਸ ਸਕੂਲ ਵਿੱਚ ਬਾਪ ਹੈਡਮਾਸਟਰ ਸੀ ਉਸ ਤੋਂ ਬਾਅਦ ਉਸੇ ਸਕੂਲ ਵਿੱਚ ਉਸ ਦੇ ਪੁੱਤਰ ਨੂੰ ਲਗਾ ਦਿੱਤਾ ਔਰ ਹੁਣ ਵੀ ਉਹੀ ਚਲਿਆ ਆ ਰਿਹਾ ਹੈ। ਪਿੰਡਾਂ ਵਿੱਚ ਕੋਈ ਨਹੀਂ ਜਾਂਦਾ। ਚੰਗੇ ਕਰਮਚਾਰੀਆਂ ਨੂੰ ਉਥੇ ਭੇਜਣ ਲਈ ਸਹੂਲਤਾਂ ਦਿੱਤੀਆਂ ਜਾਣ ਔਰ ਇਹ ਜਿਹੜਾ ਹੁਣ ਤਕ ਪਿੰਡਾਂ ਵਾਲਿਆਂ ਨਾਲ ਹਰ ਖੇਤਰ ਵਿੱਚ ਵਿਤਕਰਾ ਕੀਤਾ ਜਾਂਦਾ ਰਿਹਾ ਹੈ ਇਹ ਖਤਮ ਹੋਣਾ ਚਾਹੀਦਾ ਹੈ। ਇਹ ਜਿਹੜੀ ਸਿਫਾਰਸ਼ਾਂ ਨਾਲ ਪੋਸਟਿੰਗਾਂ ਕਰਨ ਵਾਲੀ ਆਦਤ ਹੈ, ਇਸ ਦੇ ਨਾਲ ਚੰਗੇ ਅਫਸਰਾਂ ਨਾਲ ਵੀ ਬੇਇਨਸਾਫੀ ਹੁੰਦੀ ਹੈ। ਇਸ ਨੂੰ ਖਤਮ ਕਰਨਾ ਚਾਹੀਦਾ ਹੈ ਔਰ ਮੁਲਾਜ਼ਮਾਂ ਨੂੰ ਪਿੰਡਾਂ ਵਿਚ ਜਾਣ ਲਈ ਸਹੂਲਤਾਂ ਦੇ ਕੇ ਪ੍ਰੇਰਿਆ ਜਾਣਾ ਚਾਹੀਦਾ ਹੈ।

ਇਕ ਗੱਲ ਮੈਂ ਇਰੀਗੇਸ਼ਨ ਦੇ ਮਹਿਕਮੇ ਬਾਰੇ ਵੀ ਕਹਿਣੀ ਜ਼ਰੂਰੀ ਸਮਝਦਾ ਹਾਂ। ਸਾਡੀ ਬਦਕਿਸਮਤੀ ਹੈ ਕਿ ਅਸੀਂ ਪੈਪਸੂ ਤੋੜ ਕੇ ਪੰਜਾਬ ਵਿੱਚ ਆਏ। ਪੰਜਾਬ ਵਿੱਚ ਸਿੰਜਾਈ ਲਈ ਪਾਣੀ ਇਕ ਹਜ਼ਾਰ ਏਕੜ ਮਗਰ 2.75 ਮਿਲਦਾ ਹੈ ਜਦ ਕਿ ਪੈਪਸੂ ਵਿੱਚੋਂ ਇਨ੍ਹਾਂ ਇਲਾਕਿਆਂ ਨੂੰ 2.4 ਮਿਲਦਾ ਸੀ। ਇਕੋ ਹੀ ਸਰਹੰਦ ਕੈਨਾਲ ਦੇ ਪਾਣੀ ਦੇ ਦੋ ਵਖਰੇ ਵਖਰੇ ਰੇਟ ਹਨ। ਇਹ ਬੜੇ ਵਿਤਕਰਾ ਭਰਿਆ ਸਲੂਕ ਹੈ। ਲੁਧਿਆਣੇ ਔਰ ਫ਼ਿਰੋਜ਼ਪੁਰ ਦੇ ਇਲਾਕਿਆਂ ਵਿੱਚ 2.75 ਔਰ ਉਸ ਤੋਂ ਅੱਗੇ ਸੰਗਰੂਰ ਪਟਿਆਲੇ ਦੇ ਵਿੱਚ 2.4। ਮੈਂ ਜ਼ੋਰਦਾਰ ਸ਼ਬਦਾਂ ਵਿੱਚ ਬੇਨਤੀ ਕਰਦਾ ਹਾਂ ਕਿ ਇਹ ਰੇਟ ਇਕੋ ਹੀ ਹੋਣਾ ਚਾਹੀਦਾ ਹੈ ਔਰ ਕਾਂਗਰਸ ਵਾਲੀ ਕਾਣੀ ਵੰਡ ਖਤਮ ਹੋਣੀ ਚਾਹੀਦੀ ਹੈ ਤਾਂ ਜੋ ਕਿਸਾਨਾਂ ਨੂੰ ਪਾਣੀ ਮਿਲੇ ਔਰ ਅਨਾਜ ਦੀ ਪੈਦਾਵਾਰ ਨੂੰ ਸੂਬੇ ਵਿੱਚ ਵਧਾਇਆ ਜਾ ਸਕੇ।

ਇਸ ਤੋਂ ਇਲਾਵਾ ਡਿਪਾਰਟਮੈਂਟ ਦੀ ਆਪਣੀ ਰਿਪੋਰਟ ਅਨੁਸਾਰ ਬਠਿੰਡਾ ਅਤੇ ਸੰਗਰੂਰ ਦੇ ਜ਼ਿਲ੍ਹੇ ਦਾ ਪਾਣੀ ਮਾੜਾ ਹੈ ਚੰਗਾ ਨਹੀਂ। ਇਸ ਕਰਕੇ ਵੀ ਮੈਂ ਬੇਨਤੀ ਕਰਾਂਗਾ ਕਿ ਦੂਜਿਆਂ ਜ਼ਿਲਿਆਂ ਦੇ ਮੁਕਾਬਲੇ ਵਿੱਚ ਇਨ੍ਹਾਂ ਥਾਵਾਂ ਤੇ ਨਹਿਰੀ ਪਾਣੀ ਜ਼ਿਆਦਾ ਸਪਲਾਈ ਕੀਤਾ ਜਾਵੇ।

ਜਿੱਥੋਂ ਤਕ ਬੀਜ ਦੇ ਫਾਰਮਾਂ ਦਾ ਤੁਅੱਲਕ ਹੈ ਕਾਂਗਰਸ ਰਾਜ ਵਿੱਚ ਇਹ ਪਾਲਿਸੀ ਰਹੀ ਹੈ ਕਿ ਕੋਈ ਚੰਗਾ ਫ਼ਾਰਮ ਨਾ ਕਾਇਮ ਕੀਤਾ ਜਾਵੇ। ਇਕ ਫ਼ਾਰਮ ਬੜੀ ਮੁਸ਼ਕਲ ਨਾਲ ਪੈਦਾ ਕੀਤਾ ਇਕ ਹਜ਼ਾਰ ਏਕੜ ਦਾ ਔਰ ਉਨ੍ਹਾਂ ਵਲੋਂ ਇਹ ਕਿਹਾ ਗਿਆ ਕਿ ਪੰਜਾਬ ਦਾ ਕਿਸਾਨ ਚੰਗਾ ਬੀਜ ਪੈਦਾ ਨਹੀਂ ਕਰ ਸਕਦਾ। ਜਿਸ ਪੰਜਾਬੀ ਕਿਸਾਨ ਨੇ ਰਾਜਸਥਾਨ ਆਬਾਦ ਕਰ ਦਿੱਤਾ, ਯੂ. ਪੀ. ਆਬਾਦ ਕਰ ਦਿੱਤਾ, ਉਸ ਬਾਰੇ ਇਹ ਕਾਂਗਰਸ ਗੌਰਮੈਂਟ ਕਹਿੰਦੀ ਸੀ ਕਿ ਪੰਜਾਬੀ ਚੰਗੇਰਾ ਬੀਜ ਪੈਦਾ ਨਹੀਂ ਕਰ ਸਕਦਾ ਅਤੇ ਸਰਕਾਰ ਬਾਹਰੋਂ ਇਸ ਵੱਡੇ ਲਾਲੇ ਨੂੰ, ਖਿਰਲੇ ਨੂੰ, ਲ ਆਈ ਕਿ ਉਹ ਸਾਡੇ ਸੂਬੇ ਵਿੱਚ ਆ ਕੇ ਚੰਗਾ ਬੀਜ ਪੈਦਾ ਕਰੇਗਾ। ਇਹ ਕਦਮ ਪੰਜਾਬ ਦੇ ਕਿਸਾਨ ਦੇ ਹਿਤਾਂ ਦੇ ਮਨਾਫ਼ੀ ਸੀ, ਪੰਜਾਬ ਦੇ ਹਿਤਾਂ ਦੇ ਮਨਾਫ਼ੀ ਸੀ। ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਇਸ ਨਵੀਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਪਿਛਲੀ ਸਰਕਾਰ ਦੇ ਇਸ ਫ਼ੈਸਲੇ ਨੂੰ ਫ਼ੌਰਨ ਕੈਂਸਲ ਕਰ ਦਿੱਤਾ ਜਾਵੇ ਔਰ ਇਹ ਫ਼ਾਰਮ ਗੌਰਮੈਂਟ ਆਪਣੇ ਕਬਜ਼ੇ ਵਿੱਚ ਲਵੇ ਤਾਂ ਜੋ ਬੀਜ ਚੰਗਾ ਪੈਦਾ ਕੀਤਾ ਜਾ ਸਕੇ ਔਰ ਪੰਜਾਬ ਦੇ ਲੋਕਾਂ ਨੂੰ ਉਸ ਬੀਜ ਦਾ ਫਾਇਦਾ ਪੁਜ ਸਕੇ। ਇਨ੍ਹਾਂ ਗੱਲਾਂ ਨਾਲ ਮੈਂ ਜਿਹੜਾ ਧੰਨਵਾਦ ਦਾ ਮਤਾ ਟੰਡਨ ਸਾਹਿਬ ਨੇ ਹਾਊਸ ਵਿੱਚ ਪੇਸ਼ ਕੀਤਾ ਹੈ, ਉਸ ਵਿੱਚ ਸ਼ਾਮਿਲ ਹੁੰਦਾ ਹਾਂ। (ਪ੍ਰਸੰਸਾ)

**ਸ੍ਰੀ ਡਿਪਟੀ ਸਪੀਕਰ** : ਇਹ ਮਤਾ ਪੇਸ਼ ਕੀਤਾ ਗਿਆ ਹੈ ਕਿ ਗਵਰਨਰ ਸਾਹਿਬ ਨੂੰ ਇਨ੍ਹਾਂ ਲਫ਼ਜ਼ਾਂ ਵਿੱਚ ਐਡਰਸ ਪੇਸ਼ ਕੀਤਾ ਜਾਵੇ :

"ਕਿ ਇਸ ਸੈਸ਼ਨ ਵਿੱਚ ਇਕੱਤਰ ਹੋਏ ਵਿਧਾਨ ਸਭਾ ਦੇ ਮੈਂਬਰ ਉਸ ਭਾਸ਼ਣ ਲਈ ਗਵਰਨਰ ਸਾਹਿਬ ਦੇ ਅਤੀ ਧੰਨਵਾਦੀ ਹਨ ਜੋ ਕਿ ਉਨ੍ਹਾਂ ਨੇ 21 ਮਾਰਚ, 1967 ਨੂੰ ਇਕੱਠੇ ਇਕੱਤਰ ਹੋਏ ਦੋਹਾਂ ਸਦਨਾਂ ਨੂੰ ਦੇਣ ਦੀ ਕਿਰਪਾ ਕੀਤੀ।" (Motion moved that an address be presented to the Governor in the following terms :-

"That the Members of the Vidhan Sabha assembled in this session are deeply grateful to the Governor for the address which he has been pleased to deliver to both the Houses of the State Legislature assembled together on the 21st March, 1967.")

ਸਰਦਾਰ ਗਿਆਨ ਸਿੰਘ ਰਾੜੇਵਾਲਾ ਦੀ ਅਮੈਂਡਮੈਂਟ* ਦੀ ਮੋਸ਼ਨ ਵੀ ਪੜ੍ਹੀ ਤੇ ਮੂਵ ਕੀਤੀ ਗਈ ਸਮਝੀ ਜਾਵੇਗੀ ਅਤੇ ਇਸ ਮੋਸ਼ਨ ਦੇ ਨਾਲ ਹੀ ਡਿਸਕਸ ਹੋਵੇਗੀ। (Amendment by S. Gian Singh Rarewala shall be deemed to have been read and moved and will be discuss with the main motion.)

4.00 p.m.

**ਸਰਦਾਰ ਗਿਆਨ ਸਿੰਘ ਰਾੜੇਵਾਲਾ** (ਪਾਇਲ) : ਡਿਪਟੀ ਸਪੀਕਰ ਸਾਹਿਬ, ਇਸ ਸੇ ਪਹਿਲੇ ਕਿ ਮੈਂ ਇਸ ਐਡਰੈਸ ਕੇ ਬਾਰੇ ਮੈਂ ਕੋਈ ਬਾਤ ਕਰੂੰ ਮੈਂ ਆਪ ਕੀ ਤਵਜੁਹ ਉਸ ਐਡਜਰਨਮੈਂਟ ਮੋਸ਼ਨ ਕੀ ਤਰਫ ਦਿਲਾਨਾ ਚਾਹਤਾ ਹੂੰ ਜੋ ਮੈਂ ਨੇ 29 ਤਾਰੀਖ ਕੋ ਪੇਸ਼ ਕੀ ਥੀ ਮਗਰ ਵੋਹ ਐਡਮਿਟ ਨਹੀਂ ਹੁਈ। ਲੀਡਰ ਆਫ ਦੀ ਹਾਊਸ ਨੇ ਉਸ ਦਿਨ ਇੰਟਰਵੀਨ ਕਰਤੇ ਹੁਏ ਕੁਛ ਰੀਮਾਰਕਸ ਦੀਏ ਥੇ ਔਰ ਜੋ ਕਿਸੀ ਇੰਡੀਵਿਜੂਅਲ ਸੇ ਇਨਹੋਂ ਨੇ ਬਾਤ ਕੀ ਥੀ, ਉਸ ਕੀ ਬਿਨਾ ਪਰ ਉਨਹੋਂ ਨੇ ਬਾਤ ਕੀ ਥੀ ਔਰ ਖਾਮਖਾਹ ਵੈਸਟ ਬੰਗਾਲ ਕੀ ਕਾਂਗਰਸ ਪਾਰਟੀ ਪਰ ਇਲਜ਼ਾਮ ਲਗਾਨੇ ਕੀ ਕੋਸ਼ਿਸ਼ ਕੀ ਥੀ।

**ਸ੍ਰੀ ਮਨਮੋਹਨ ਕਾਲੀਆ** : On a point of order, Sir. ਇਸ ਵਕਤ ਜੋ ਬਿਜ਼ਨੈਸ ਹਾਊਸ ਦੇ ਸਾਹਮਣੇ ਹੈ.... (ਵਿਘਨ)

---

***Sardar Gian Singh Rarewala :** That in the motion the following be added at the end, namely :—

"but regret that no mention has been made in the Address—

(1) of State Trading in Foodgrains in the State; and

(2) as to how long it will take to bring Punjabi to the Secretariat level."

**Mr. Deputy Speaker** : Let him raise his point of order.

**ਸ਼੍ਰੀ ਮਨਮੋਹਨ ਕਾਲੀਆ** : ਇਸ ਵਕਤ ਹਾਊਸ ਦੇ ਸਾਹਮਣੇ ਜੋ ਬਿਜ਼ਨੈਸ ਹੈ ਉਹ ਗਵਰਨਰਜ਼ ਐਡਰੈਸ ਹੈ ਅਤੇ ਉਸ ਤੋਂ ਬਾਹਰ ਦੀ ਕੋਈ ਗਲ ਇਰਰੈਲੇਵੈਂਟ ਹੈ ।

**Mr. Deputy Speaker** : It is no point of order.

**ਸਰਦਾਰ ਗਿਆਨ ਸਿੰਘ ਰਾੜੇਵਾਲਾ** : ਮੇਰੇ ਪਾਸ ਇਸ ਸਿਲਸਿਲੇ ਮੇਂ ਦੂਸਰੀ ਟੈਲੀਗ੍ਰਾਮ ਕਲਕੱਤਾ ਸੇ ਆਈ ਹੈ। ਸੈਕਰੇਟਰੀ ਐਕਸ਼ਨ ਕਮੇਟੀ ਕੀ ਤਰਫ ਸੇ ਆਈ ਹੈ । ਇਸ ਮੇਂ ਉਨਹੋਂ ਨੇ ਇਨਕੀ ਪੁਰਜ਼ੋਰ ਤਰਦੀਦ ਕੀ ਹੈ ਔਰ ਲਿਖਾ ਹੈ:—

"..........alleging connivance of West Bengal Congress in Calcutta Disturbances absolutely wrong."

ਯਹਾਂ ਏਕ ਬਾਤ ਕਹੀ ਗਈ ਕਿ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਉਸ ਕੀ ਤਰਦੀਦ ਨਹੀਂ ਕੀ। ਡਿਪਟੀ ਸਪੀਕਰ ਸਾਹਿਬ, ਮੇਰੇ ਪਾਸ ਇਸ ਟੈਲੀਗ੍ਰਾਮ ਕੇ ਇਲਾਵਾ, ਸੰਤ ਚੰਨਣ ਸਿੰਘ ਜੀ, ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੇ ਪਰਧਾਨ ਹੈਂ, ਉਨਹੋਂ ਨੇ ਜੋ ਕੁਝ ਵਹਾਂ ਮੌਕੇ ਪਰ ਜਾਕਰ ਦੇਖਾ ਹੈ ਔਰ ਵਹਾਂ ਸੇ ਆਕਰ ਜੋ ਕਹਾ ਹੈ, ਮੇਰੇ ਪਾਸ ਹੈ। ਉਸ ਮੇਂ ਉਨਹੋਂ ਨੇ ਵੀ ਇਨਕੀ ਬਾਤ ਕੀ ਤਰਦੀਦ ਕੀ ਹੈ। ਟ੍ਰਿਬਿਊਨ ਕੀ ਰਿਪੋਰਟ ਹੈ ਜਿਸ ਕੇ ਮੁਤਲਕ ਉਨਹੋਂ ਨੇ ਕਹਾ ਹੈ :

....Sant Chanan Singh alleged that the Calcutta Administration helped the goondas and responsible people felt that the Police had gone out of control and incited goondas to commit acts of lawlessness............ .

—Tribune dated 3rd April, 1967.

ਯੇਹ ਬਾਤ 'ਸਿਰਫ 'ਟ੍ਰਿਬਿਊਨ' ਮੇਂ ਹੀ ਨਹੀਂ ਦੂਸਰੇ ਅਖਬਾਰੋਂ ਮੇਂ ਭੀ ਆਈ ਹੈ। ਤੋ ਮੈਂ ਯੇਹ ਅਰਜ਼ ਕਰ ਰਹਾ ਹੂੰ ਕਿ ਉਸ ਦਿਨ ਬਹੁਤ ਆਊਟ ਆਫ ਦੀ ਵੇ ਜਾਕਰ ਹਮ ਪਰ ਐਸਪਰਸ਼ਨਜ਼ ਕਾਸਟ ਕੀ ਗਈ, ਜਿਸ ਕੀ ਤਰਦੀਦ ਇਨ ਸਭ ਬਾਤੋਂ ਸੇ ਹੋ ਰਹੀ ਹੈ । ਮੈਂ ਲੀਡਰ ਆਫ ਦੀ ਹਾਊਸ ਸੇ ਦਰਖਾਸਤ ਕਰੂੰਗਾ ਕਿ ਵੁਹ ਇਨ ਇਲਜ਼ਾਮਾਤ ਕੋ ਵਾਪਸ ਲੇਂ।

ਡਿਪਟੀ ਸਪੀਕਰ ਸਾਹਿਬ ਇਸ ਐਡਰੈਸ ਕੇ ਮੁਤਲਿਕ ਜੋ ਤਕਰੀਰ, ਟਰੇਜ਼ਰੀ ਬੈਂਚਿਜ਼ ਕੀ ਤਰਫ ਸੇ ਹੁਈ ਹੈ ਉਸਕੋ ਬੜੇ ਗੌਰ ਸੇ ਸੁਨਾ ਹੈ। ਟੰਡਨ ਸਾਹਿਬ ਕੀ ਤਕਰੀਰ ਕਾ ਅਹਾਸਿਲ ਯੇਹ ਥਾ ਕਿ 20 ਸਾਲ ਕੇ ਅਰਸੇ ਸੇ ਕਾਂਗਰਸ ਨੇ ਇਸ ਸੂਬੇ ਕੇ ਲੀਏ ਕੁਛ ਭੀ ਨਹੀਂ ਕੀਆ। ਉਨਕਾ ਮਤਲਬ ਥਾ ਕਿ ਜਿਸ ਹਾਲਤ ਮੇਂ ਇਨਕੋ ਹਮ ਨੇ ਯੇਹ ਸੂਬਾ ਸਪਰਦ ਕੀਆ ਥਾ ਉਸ ਕੀ ਹਾਲਤ ਬਹੁਤ ਬੁਰੀ ਹੈ। ਮੈਂ ਕਿਆ ਅਰਜ਼ ਕਰੂੰ ਕਿ ਇਸ 20 ਸਾਲ ਕੇ ਅਰਸੇ ਮੇਂ ਜੋ ਤਰੱਕੀ ਇਸ ਸੂਬੇ ਨੇ ਕੀ ਹੈ, ਵੁਹ ਇਨਕੋ ਨਜ਼ਰ ਨਹੀਂ ਆਈ। ਇਨਹੋਂ ਨੇ ਖੁਦ ਹੀ ਕਹਾ ਕਿ 1947 ਮੇਂ ਤਕਸੀਮ ਕੇ ਬਾਅਦ ਪੰਜਾਬ ਜ਼ਖਮੀ ਹੋ ਗਿਆ ਥਾ, ਉਸਕੋ ਗਹਿਰੇ ਜ਼ਖਮ ਲਗੇ ਥੇ, ਏਕ truncated ਪੰਜਾਬ ਮਿਲਾ ਥਾ। ਆਬਪਾਸ਼ੀ ਕਾ ਸਾਰਾ ਸਿਸਟਮ ਉਧਰ ਰਹਿ ਗਿਆ ਥਾ, ਇਧਰ ਸਿਵਾਏ ਪੁਰਾਣੀ ਸਰਹਿੰਦ ਨਹਿਰ ਕੋਈ ਨਹਿਰ ਨਹੀਂ ਥੀ। ਮੈਂ ਸਮਝਤਾ ਹੂੰ ਕਿ ਯੇਹ ਕਾਂਗਰਸ ਹਕੂਮਤ ਕੀ ਦੂਰ

[ਸਰਦਾਰ ਗਿਆਨ ਸਿੰਘ ਰਾੜੇਵਾਲਾ

ਅੰਦੇਸ਼ੀ ਥੀ ਕਿ ਉਨਹੋਂਨੇ ਸਭ ਸੇ ਪਹਿਲੇ ਆਬਪਾਸ਼ੀ ਕੀ ਤਰਫ ਤਵਜੁੱਹ ਦੀ। ਖੁਰਾਕ ਕਾ ਮਸਲਾ ਪਾਨੀ ਕੀ ਫਰਾਹਮੀ ਸੇ ਵਾਬਸਤਾ ਹੈ ਚੁਨਾਂਚੇ ਜੈਸਾ ਅਜ਼ੀਮ ਡੈਮ, ਜਿਸਕਾ ਚਰਚਾ ਸਾਰੀ ਦੁਨੀਆਂ ਮੇਂ ਹੈ, ਤਾਮੀਰ ਹੁਆ ਔਰ ਯਹ ਕਾਂਗਰਸ ਸਰਕਾਰ ਕੀ ਬਦੌਲਤ ਹੁਆ। (ਤਾਲੀਆਂ) ਡੈਮ ਤਿਆਰ ਹੋ ਰਹਾ ਥਾ ਔਰ ਸਾਥ ਹੀ ਸਾਥ ਕੈਨਾਲਜ਼ ਤਿਆਰ ਹੋ ਰਹੀ ਥੀਂ, ਝੀਲ ਬਨਨੇ ਨਹੀਂ ਪਾਈ ਲੇਕਿਨ ਲੋਗੋਂ ਕੇ ਖੇਤੋਂ ਮੇਂ ਭਾਖੜੇ ਕਾ ਪਾਣੀ ਪਹੁੰਚਾ ਦੀਆ ਗਿਆ। ਮੈਂ ਹੈਰਾਨ ਹੂੰ ਕਿ ਟੰਡਨ ਸਾਹਿਬ ਕੋ ਭਾਖੜੇ ਜੈਸੀ ਬੜੀ ਚੀਜ਼ ਭੀ ਨਜ਼ਰ ਨਹੀਂ ਆਈ।(ਤਾਲੀਆਂ) ਡਿਪਟੀ ਸਪੀਕਰ ਸਾਹਿਬ, ਆਪ ਜਾਨਤੇ ਹੈਂ ਕਿ ਏਕ ਸੂਬੇ ਕੀ ਤਰਕੀ ਕੇ ਲੀਏ ਪਾਵਰ ਬਿਜਲੀ ਕਿਤਨੀ ਜ਼ਰੂਰੀ ਹੈ। ਕਾਂਗਰਸ ਸਰਕਾਰ ਨੇ ਇਸ ਤਰਫ ਫੌਰੀ ਤਵਜੁਹ ਦੀ। ਮੈਂ ਉਸ ਵਕਤ ਪੈਪਸੂ ਮੇਂ ਥਾ ਜਬਕਿ ਹਮੇਂ ਲਿਖਾ ਗਿਆ ਥਾ ਕਿ ਇਸ ਤਰ੍ਹਾ ਸੇ ਬਿਜਲੀ ਪਦਾ ਹੋਨੇ ਵਾਲੀ ਹੈ, ਉਸ ਕੀ ਖਪਤ ਕੇ ਬਾਰੇ ਮੇਂ ਸੋਚਨਾ ਚਾਹੀਏ। ਯੇਹ ਅਗਰ ਕੈਲੇਫੋਰਨੀਆ ਕੀ ਹਿਸਟਰੀ ਕੋ ਦੇਖੇਂ ਤੋਂ ਇਨਕੋ ਪਤਾ ਲਗੇਗਾ ਕਿ ਉਨਕਾ ਭੀ ਖ਼ਿਆਲ ਥਾ ਕਿ ਜ਼ਰੂਰਤ ਸੇ ਜ਼ਿਆਦਾ ਬਿਜਲੀ ਪੈਦਾ ਹੋਗੀ, ਸਾਰੀ ਖਪਤ ਨਹੀਂ ਹੋਗੀ। ਮਗਰ ਬਾਅਦ ਮੇਂ ਤਜਰਬਾ ਹੁਆ ਕਿ ਪੈਦਾਵਾਰ ਸੇ ਬਿਜਲੀ ਕੀ ਮਾਂਗ ਜ਼ਿਆਦਾ ਹੀ ਰਹਿਤੀ ਹੈ, ਯੇਹੀ ਹਿਸਟਰੀ ਅਮਰੀਕਾ ਮੇਂ ਔਰ ਜਗ੍ਹਾ ਭੀ ਦੁਹਰਾਈ ਗਈ। ਯੇਹੀ ਹਾਲ ਯਹਾਂ ਪਰ ਹੁਆ। ਡਿਮਾਂਡ ਸਪਲਾਈ ਸ ਜ਼ਿਆਦਾ ਹੈ। ਬੜੇ ਇਤਰਾਜ਼ਾਤ ਕੀਏ ਗਏ ਜਿਨਕੋ ਮੈਂ ਨਜ਼ਰ ਅਦਾਜ਼ ਕਰ ਸਕਤਾ ਹੂੰ ਕਿਉਂਕਿ ਮੈਂ ਖ਼ਿਆਲ ਕਰਤਾ ਹੂੰ ਕਿ ਟੰਡਨ ਸਾਹਿਬ ਨੇ ਸਾਰੇ ਕਾਗਜ਼ਾਤ ਕਾ ਮੁਤਾਲਿਆ ਨਹੀਂ ਕਿਆ, ਐਗਰੀਮੈਂਟ ਦੇਖੇ ਹੀ ਨਹੀਂ ਜੋ ਕਿ ਬਿਜਲੀ ਕੀ ਤਕਸੀਮ ਕੇ ਬਾਰੇ ਮੇਂ ਹੁਏ ਹੁਏ ਹੈਂ। ਯੇਹ ਠੀਕ ਹੈ ਪੰਜਾਬ ਕੀ ਜ਼ਰੂਰਤ ਅਵਲ ਹੈ ਮਗਰ ਇਸ ਕਾ ਯੇਹ ਮਤਲਬ ਨਹੀਂ ਹੈ ਕਿ ਹਮ ਕਸ਼ਮੀਰ ਕੀ ਜ਼ਰੂਰਤੋਂ ਯਾ ਹਿਮਾਚਲ ਔਰ ਦਿਲੀ ਕੀ ਜ਼ਰੂਰਤੋਂ ਕੋ ਨਜ਼ਰੰਦਾਜ਼ ਕਰ ਦੇਂ। ਉਨਕੇ ਸਾਥ ਐਗਰੀ-ਮੈਂਟ ਹੁਏ ਹੁਏ ਹੈਂ ਉਨ ਕੋ ਬਿਜਲੀ ਹਰ ਹਾਲਤ ਮੇਂ ਦੇਨੀ ਹੈ, ਰਾਜਸਥਾਨ ਕੋ ਭੀ ਹਰ ਹਾਲਤ ਮੇਂ ਦੇਨੀ ਹੈ। ਅਗਰ ਮੈਂ ਫਿਗਰਜ਼ ਮੇਂ ਜਾਉਂ ਤੋਂ ਬਹੁਤ ਵਕਤ ਲਗੇਗਾ ਮਗਰ ਇਸ ਬਾਤ ਸੇ ਕੌਨ ਇਨਕਾਰ ਕਰ ਸਕਤਾ ਹੈ ਕਿ ਆਜ ਪੰਜਾਬ ਮੇਂ ਕਿਤਨੇ ਕੂਏਂ, ਕਿਤਨੇ ਕਾਰਖਾਨੇ ਬਿਜਲੀ ਸੇ ਚਲਤੇ ਹੈਂ ਔਰ ਯੇਹ 1947 ਕੀ ਤਾਦਾਦ ਸੇ ਜੋ ਹਮੇਂ ਮਿਲੀ ਕਿਤਨੀ ਜ਼ਿਆਦਾ ਹੈ। ਯੇਹ ਸਭ ਕੁਛ ਕਿਤਾਬੋਂ ਮੇਂ ਦਰਜ ਹੈ। ਇਸਕੇ ਇਲਾਵਾ ਮੈਂ ਇਨਸੇ ਦਰਖਾਸਤ ਕਰੂੰਗਾ ਕਿ ਯੇਹ ਦੂਸਰੀ ਰਿਪੋਰਟ ਕੋ ਦੇਖੇਂ ਉਨ ਦਿਨੋਂ ਕਿਤਨੇ ਸਕੂਲ ਥੇ, ਕਿਤਨੇ ਪ੍ਰੋਫੈਸ਼ਨਲ ਕਾਲਿਜ ਥੇ, ਕਿਤਨੇ ਇੰਜੀਨੀ-ਰਿੰਗ ਕਾਲੇਜਿਜ਼ ਥੇ ਔਰ ਆਜ ਯੇਹ ਸਭ ਕਿਤਨੇ ਹੈਂ। ਹਰ ਤਰਫ ਹੁਮਾਗੀਰ ਤਰੱਕੀ ਹੁਈ ਹੈ। ਮਗਰ ਅਫਸੋਸ ਹੈ ਕਿ ਟੰਡਨ ਸਾਹਿਬ ਨੇ ਇਨ ਬਾਤੋਂ ਕੀ ਤਰਫ ਧਿਆਨ ਹੀ ਨਹੀਂ ਦੀਆ। ਫਿਰ ਫਰਮਾਤੇਂ ਹੈਂ ਕਿ ਜੋ ਆਬਪੀਸ਼ੀ ਕੇ ਛੋਟੇ ਜ਼ਰਾਏ ਹੈਂ ਉਨਕੀ ਤਰਫ ਕਾਂਗਰਸ ਗਵਰਨਮੈਂਟ ਨੇ ਕੋਈ ਧਿਆਨ ਨਹੀਂ ਦੀਆ। ਉਨਕੋ ਪਤਾ ਹੀ ਨਹੀਂ ਹੈ ਕਿ ਇਨ ਚੰਦ ਸਾਲੋਂ ਮੇਂ ਹਜ਼ਾਰੋਂ ਸਰਫੇਸ ਵੈਲਜ਼ ਲਗਾਏ ਗਏ ਹੈਂ, ਇਨਕੋ ਪਤਾ ਹੀ ਨਹੀਂ ਕਿ ਇਸ ਵਕਤ ਹਜ਼ਾਰੋਂ ਟਿਊਬ ਵੈਲਜ਼ ਪੰਜਾਬ ਮੇਂ ਲਗੇ ਹੁਏ ਹੈਂ। ਫਿਰ ਇਨਹੋਂ ਨੇ ਕਹਾ ਹੈ ਕਿ ਛੋਟੇ ਜ਼ਿਮੀਂਦਾਰ ਕੋ ਆਬਪਾਸ਼ੀ ਕੇ ਲੀਏ ਕੋਈ ਸਹੂਲਤੇਂ ਨਹੀਂ ਦੀਂ। ਮੁਝੇ ਅਫਸੋਸ ਹੈ ਕਿ ਸ਼ਾਇਦ ਮੇਰੇ ਭਾਇਉਂ ਕੋ ਯੇਹ ਭੀ ਪਤਾ ਨਹੀਂ ਕਿ ਮਾਇਨਰ ਇਰੀਗੇਸ਼ਨ ਕਿਆ ਹੋਤੀ ਹੈ। (ਵਿਘਨ)। ਜੋ ਕਾਰਵਾਈ ਕੀ ਗਈ ਹੈ ਵੋਹ ਸਭ ਕੇ ਸਾਹਮਨੇ ਹੈ ਕਿਸੀ ਸੇ ਪਿਨਹਾਂ ਨਹੀਂ ਔਰ ਜਿਤਨੇ ਮਾਇਨਰ ਇਰੀਗੇਸ਼ਨ ਕੀ ਸਕੀਮੇਂ ਕਾਂਗਰਸ ਸਰਕਾਰ ਨੇ ਚਲਾਈ ਥੀਂ, ਵੋਹ ਸ਼ਾਇਦ ਹੀ ਕਿਸੀ ਨੇ ਚਲਾਈ ਹੋਂ (ਪ੍ਰਸ਼ੰਸਾ)। ਇਸ ਕੇ ਬਾਰੇ ਮੇਂ ਐਕਟ ਭੀ

ਹੈ ਜਿਸ ਮੇਂ ਜ਼ਿਕਰ ਹੈ ਉਨ ਸਕੀਮੋਂ ਕਾ। ਯੇ ਠੀਕ ਹੈ ਕਿ ਵਾਟਰ ਲਾਗਿੰਗ ਕਾ ਮਸਲਾ ਅਹਿਮ ਹੈ ਔਰ ਉਸ ਕੋ ਜਹਾਂ ਤਕ ਮੁਮਕਨ ਹੋ ਸਕਾ ਕਾਂਗਰਸ ਸਰਕਾਰ ਨੇ ਦੂਰ ਕਰਨੇ ਕੀ ਕੋਸ਼ਿਸ਼ ਕੀ ਹੈ। ਯੇ ਮੈਂ ਮਾਨਤਾ ਹੂੰ ਕਿ ਪੰਜਾਬ ਕੇ ਕੁਛ ਹਿੱਸਾ ਮੇਂ ਅਬ ਭੀ ਵਾਟਰ ਲਾਗਿੰਗ ਮੌਜੂਦ ਹੈ, ਲੇਕਿਨ ਯੇ ਕਹਿ ਦੇਨਾ ਕਿ ਇਸ ਮਸਲੇ ਕੀ ਤਰਫ ਕਾਂਗਰਸ ਸਰਕਾਰ ਨੇ ਕੋਈ ਤਵਜੁਹ ਨਹੀਂ ਦੀ, ਹਕਾਇਤ ਸੇ ਇਨਕਾਰ ਕਰਨਾ ਹੋਗਾ । ਜਿਤਨੀ ਤਵਜੁਹ ਡਰੇਨਜ਼ ਕੀ ਤਰਫ ਸਰਕਾਰ ਨੇ ਖਰਚ ਕੀ ਹੈ ਔਰ ਕਰੋੜੋਂ ਰੁਪਿਆ ਖਰਚ ਕੀਆ ਕਿਸੀ ਔਰ ਸਰਕਾਰ ਨੇ ਕਭੀ ਨਹੀਂ ਕੀਆ।

ਫਿਰ ਇਨਹੋਂ ਨੇ ਦਿਲੀ ਕੇ ਭਗਵਾਨ ਕਾ ਜ਼ਿਕਰ ਕੀਆ ਹੈ, ਕਿਤਨੀ ਨਾਜ਼ੇਬਾ ਬਾਤ ਥੀ ਜੋ ਇਨਕੀ ਤਰਫ ਸੇ ਹਮ ਨੇ ਸੁਨੀ। ਇਨਹੋਂ ਨੇ ਕਹਾ ਕਿ ਦਿੱਲੀ ਕੇ ਭਗਵਾਨ ਨੇ ਪੰਜਾਬ ਕੋ ਨਜ਼ਰ ਅੰਦਾਜ਼ ਕਰ ਦੀਆ ਔਰ ਇਸ ਤਰਫ ਧਿਆਨ ਨਹੀਂ ਦੀਆ ਲੇਕਿਨ ਮੈਂ ਇਨਹੇਂ ਬਤਾਨਾ ਚਾਹੂੰਗਾ ਕਿ ਯੇਹ ਦਿੱਲੀ ਕਾ ਹੀ ਭਗਵਾਨ ਥਾ ਜਿਸ ਨੇ ਹਮੇਂ ਹਰ ਕਾਮ ਕੋ ਕਰਨੇ ਕੇ ਲੀਏ ਮਦਦ ਦੀ ਔਰ ਉਨਕੀ ਮਦਦ ਸੇ ਹੀ ਇਤਨੇ ਬੜੇ ਬੜੇ ਡਮ ਬਨਾਏ ਗਏ ਔਰ ਪਾਵਰ ਹਾਊਸ ਕਾਇਮ ਕੀਏ ਗਏ । ਅਗਰ ਮਦਦ ਉਨਕੀ ਤਰਫ ਸੇ ਨਾ ਹੋਤੀ ਤੋ ਇਸ ਤਰ੍ਹਾ ਕੇ ਪ੍ਰਾਜੈਕਟ ਕੈਸੇ ਬਨ ਸਕਤੇ ਥੇ। ਇਸ ਕੀ ਮਿਸਾਲ ਕਹੀਂ ਨਹੀਂ ਮਿਲਤੀ। ਕਿਤਨੀ ਸੜਕੇਂ ਬਨਾਈ ਗਈਂ ਔਰ ਸਕੂਲ ਖੋਲ੍ਹੇ ਗਏ। ਡਿਪਟੀ ਸਪੀਕਰ ਸਾਹਿਬ, ਇਨ ਸਬ ਬਾਤੋਂ ਮੇਂ ਦਿਲੀ ਕੇ ਭਗਵਾਨ ਨੇ ਹੀ ਮਦਦ ਕੀ ਔਰ ਸੂਬੇ ਕੋ ਇਤਨਾ ਆਗੇ ਲੇਜਾਨੇ ਮੇਂ ਕਾਂਗਰਸ ਕਾਮਯਾਬ ਹੁਈ। ਮੈਂ ਔਰ ਇਸ ਕਾ ਜ਼ਿਕਰ ਕਿਆ ਕਰੂੰ ਏਕ ਸ਼ਿਅਰ ਹੈ ਜਿਸ ਕਾ ਮਤਲਬ ਯੇ ਹੈ ਕਿ ਇਸ ਮੇਂ ਸੂਰਜ ਕਾ ਕਿਆ ਕਸੂਰ ਹੈ ਕਿ ਅਗਰ ਦੇਖਨੇ ਵਾਲੇ ਕੀ ਆਖੇਂ ਹੀ ਨਾ ਹੋਂ। (*Interruption*)

ਪੰਜਾਬ ਦਾ ਨਕਸ਼ਾ ਅਗਰ ਬਦਲਾ ਗਿਆ ਤੋਂ ਦਿਲੀ ਸਰਕਾਰ ਕੀ ਮਦਦ ਸੇ ਹੀ ਬਦਲਾ ਜਾ ਸਕਾ। ਲਕਿਨ ਫਿਰ ਭੀ ਯੇ ਕਹੇਂ ਕਿ ਸੂਰਜ ਨਿਕਲਾ ਹੀ ਨਹੀਂ ਤੋ ਇਸ ਕਾ ਇਲਾਜ ਹਮਾਰੇ ਪਾਸ ਕਹਾਂ ਰਖਾ ਹੈ । (ਵਿਘਨ)

ਮੇਰਾ ਖ਼ਿਆਲ ਹੈ ਟੰਡਨ ਸਾਹਿਬ ਕਭੀ ਦਿਹਾਤ ਮੇਂ ਤਸ਼ਰੀਫ ਨਹੀਂ ਲੇ ਗਏ ਔਰ ਉਨਹੋਂ ਨੇ ਦੇਖਾ ਤਕ ਨਹੀਂ ਕਿ ਕਿਸਤਰ੍ਹਾ ਕੀ ਡੀਵੈਲਪਮੈਂਟ ਵਹਾਂ ਪਰ ਹੁਈ ਹੈ। ਆਪ ਫਰਮਾਤੇ ਹੈਂ ਕਿ ਅਨਾਜ ਜ਼ਿਆਦਾ ਪੈਦਾ ਕੀਆ ਜਾਏ ਔਰ ਦੂਸਰੀ ਤਰਫ ਫਰਮਾਤੇ ਹੈ ਕਿ ਖਾਦ ਕੀ ਫੈਕਟਰੀ ਲਗਾ ਦੀ, ਯੇ ਠੀਕ ਨਹੀਂ ਕੀਆ ਗਿਆ। ਅਗਰ ਖਾਦ ਨਾ ਹੋਗੀ ਤੋਂ ਅਨਾਜ ਕੈਸੇ ਜ਼ਿਆਦਾ ਪੈਦਾ ਕੀਆ ਜਾ ਸਕੇਗਾ? ਫਰਟਿਲਾਇਜ਼ਰ ਕੀ ਮਦਦ ਸੇ ਹੀ ਹਮ ਅਨਾਜ ਕੀ ਪੈਦਾਵਾਰ ਕੋ ਦੁਗਨਾ ਔਰ ਤਿਗਨਾ ਕਰ ਸਕਤੇ ਹੈਂ। ਅਗਰ ਹਮ ਕੈਮੀਕਲ ਫਰਟੇਲਾਇਜ਼ਰ ਪੈਦਾ ਨਾ ਕਰੇਂਗੇ, ਤੋ ਖੇਤੋਂ ਮੇਂ ਅਨਾਜ ਕੀ ਪੈਦਾਵਾਰ ਕੋ ਬੜ੍ਹਾਉ ਕੈਸੇ ਦੇ ਸਕਤੇ ਥੇ। ਹੈਰਾਨੀ ਕੀ ਬਾਤ ਹੈ ਕਿ ਕਿਸ ਤਰ੍ਹਾ ਕੀ ਬਾਤੇਂ ਕਰਤੇ ਹੈਂ ਕਿ ਆਗੇ ਭੀ ਖਾਦ ਮਿਲਾ ਕਰਤੀ ਥੀ, ਲੇਕਿਨ ਕੈਮੀਕਲ ਖਾਦ ਕਹਾਂ ਆਗੇ ਮਿਲਾ ਕਰਤੀ ਥੀ? ਆਗੇ ਜੋ ਖਾਦ ਮਿਲਾ ਕਰਤੀ ਥੀ ਔਰ ਜਿਸੇ ਹਮ ਪੁਸ਼ਤੋਂ ਸੇ ਇਸਤੇਮਾਲ ਕਰਤੇ ਚਲੇ ਆ ਰਹੇ ਹੈਂ ਵੋਹ ਰੂੜੀ ਥੀ ਔਰ ਵੋਹ ਅਬ ਭੀ ਹੈ। ਹਮ ਉਸੇ ਭੀ ਇਸਤੇਮਾਲ ਕਰਤੇ ਹੈਂ। ਔਰ ਵੋਹ ਭੀ ਖੇਤੋਂ ਮੇਂ ਪੜਤੀ ਹੈ। ਇਸ ਲੀਏ ਮੈਂ ਅਰਜ਼ ਕਰ ਰਹਾ ਹੂੰ ਕਿ ਨਿਗਾਹ ਬੰਦ ਕਰਕੇ ਕਰਿਟਿਸਿਜ਼ਮ ਫਾਰ ਕਰਿਟਿਸਿਜ਼ਮ ਕਰਨੇ ਕੀ ਵਜਹ ਸੇ ਇਸ ਤਰ੍ਹਾ ਕੀ ਬਾਤੇਂ ਨਹੀਂ ਕਰਨੀ ਚਾਹੀਏਂ ਔਰ ਯੇ ਮੁਨਾਸਿਬ ਨਹੀਂ ਮਾਲੂਮ ਹੋਤਾ।

[ਸਰਦਾਰ ਗਿਆਨ ਸਿੰਘ ਰਾੜੇਵਾਲਾ]

ਮੈਂ ਤੋ ਹੈਰਾਨ ਥਾ ਕਿ ਇਸ ਤਰ੍ਹਾ ਕੀ ਸਪੀਚ ਟ੍ਰੇਜ਼ਰੀ ਬੈਂਚੋਂ ਸੇ ਹੋ ਰਹੀ ਹੈ ਯਾ ਕਿ ਆਪੋਜ਼ੀਸ਼ਨ ਕੀ ਤਰਫ ਸੇ। (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਉਨ ਕੇ ਦਿਲ ਸੇ ਅਭੀ ਆਪੋਜ਼ੀਸ਼ਨ ਕਾ ਖ਼ਿਆਲ ਨਹੀਂ ਗਿਆ ਔਰ ਆਪ ਕੇ ਦਿਲ ਸੇ ਹਕੂਮਤ ਕਾ ਖ਼ਿਆਲ ਨਹੀਂ ਗਿਆ। (ਹਾਸਾ) (They feel as if they are still in the opposition whereas the leader of the opposition feels as if he is occupying the Treasury Benches.)

**ਸਰਦਾਰ ਗਿਆਨ ਸਿੰਘ ਰਾੜੇਵਾਲਾ** : ਸ਼ਾਇਦ ਯੇ ਠੀਕ ਹੀ ਆਪ ਨੇ ਕਹਾ ਹੈ ਕਿ ਹਮਾਰੇ ਦਿਲ ਸੇ ਅਭੀ ਹਕਮਤ ਕਾ ਖਿਆਲ ਨਹੀਂ ਗਿਆ (ਹਾਸਾ) ਔਰ ਨਾ ਹੀ ਜਾਏਗਾ।

ਫਿਰ ਟੰਡਨ ਸਾਹਿਬ ਨੇ ਫਰਮਾਇਆ ਕਿ ਇਸ ਸਰਕਾਰ ਨੇ ਯੇ ਕੁਛ ਕਰ ਦੀਆ। ਜਹਾਂ ਤਕ ਛੋਟੀ ਛੋਟੀ ਬਾਤੋਂ ਕਾ ਤਅੱਲੁਕ ਹੈ ਕਿ 5 ਏਕੜ ਪਰ ਸੇ ਮਾਲੀਆ ਮਾਫ ਕਰ ਦੀਆ, ਇਸ ਕੇ ਬਾਰੇ ਮੇਂ ਆਪ ਸਬ ਜਾਨਤੇ ਹੈਂ ਕਿ ਇਸ ਬਾਤ ਕਾ ਫੈਸਲਾ ਏਕ ਹੀ ਮੀਟਿੰਗ ਮੇਂ ਕੈਸੇ ਹੋ ਸਕਤਾ ਥਾ ਜਬ ਤਕ ਕਿ ਸਾਰਾ ਕੇਸ ਮੁਕੰਮਲ ਨਾ ਹੋ ਜਾਏ। ਯੇ ਕੇਸ ਤੋ ਬਿਲਕੁਲ ਰਾਇਪ ਥਾ ਔਰ ਇਸ ਕੋ ਕਾਂਗਰਸ ਸਰਕਾਰ ਪਹਿਲੇ ਸੇ ਹੀ ਮੁਕੰਮਲ ਕਰ ਚੁਕੀ ਥੀ। ਹਾਂ, ਇਨਹੋਂ ਨੇ ਆ ਕਰ ਉਸ ਕੀ ਅਨਾਊਂਸਮੈਂਟ ਕਰ ਦੀ। ਅਬ ਯੇ ਪੂਛ ਸਕਤੇ ਹੈਂ ਕਿ ਹਮ ਨੇ ਕਿਉਂ ਇਸ ਕੀ ਅਨਾਊਂਸ–ਮੈਂਟ ਨਾ ਕੀ। ਯੇ ਸਾਫ ਹੈ ਕਿ ਕੇਸ ਬਿਲਕੁਲ ਤਿਆਰ ਕਰ ਦੀਆ ਗਿਆ ਥਾ ਲੇਕਿਨ ਇਲਾਨ ਕਰਨੇ ਮੇਂ ਦੇਰ ਕਰ ਦੀ ਗਈ। ਇਸ ਕੀ ਖਾਸ ਵਜਹ ਯੇ ਥੀ ਕਿ ਆਮ ਲੋਕ ਇਸ ਬਾਤ ਪਰ ਹਮ ਪਰ ਇਲਜ਼ਾਮ ਨ ਲਗਾਏਂ ਕਿ ਹਮ ਨੇ ਉਨ ਸੇ ਵੋਟੇਂ ਲੇਨੇ ਕੇ ਲੀਏ ਇਸ ਵਕਤ ਇਸ ਬਾਤ ਕੀ ਅਨਾਊਂਸਮੈਂਟ ਕਰ ਦੀ (ਵਿਪੱਖ ਵਲੋਂ ਪ੍ਰਸੰਸਾ) ਲੇਕਿਨ ਕਿਆ ਮੈਂ ਇਨ ਸੇ ਪੂਛ ਸਕਤਾ ਹੂੰ ਕਿ ਇਸ ਸਾਰੇ ਕੇਸ ਕੋ ਐਗਜ਼ਾਮਿਨ ਕਿਸ ਨੇ ਕਰਵਾਇਆ ਔਰ ਕਿਆ ਯੇ ਏਕ ਦਿਨ ਮੇਂ ਹੀ ਕੇਸ ਤਿਆਰ ਹੋ ਕਰ ਇਨ ਕੇ ਪਾਸ ਆ ਗਿਆ, ਮੁਕੰਮਲ ਭੀ ਹੋ ਗਿਆ ਔਰ ਇਮਪਲੀ–ਮੈਂਟੇਸ਼ਨ ਭੀ ਕਰ ਦੀ ਗਈ। (ਵਿਘਨ) ਇਸ ਲੀਏ ਮੈਂ ਅਰਜ਼ ਕਰੂੰਗਾ ਕਿ ਯੇ ਕੇਸ ਸਾਰੇ ਕਾ ਸਾਰਾ ਕਾਂਗਰਸ ਸਰਕਾਰ ਨੇ ਮੁਕੰਮਲ ਕਰ ਲੀਆ ਥਾ। ਔਰ ਅਨਾਊਂਸਮੈਂਟ ਕਰਨੇ ਕੇ ਲੀਏ ਯੇ ਸਰਕਾਰ ਆ ਗਈ। ਇਸ ਮੇਂ ਸ਼ਕ ਨਹੀਂ ਔਰ ਇਨਹੇਂ ਇਸ ਬਾਤ ਕੋ ਮਾਨਨਾ ਚਾਹੀਏ।

ਇਸ ਕੇ ਇਲਾਵਾ ਚੰਦ ਔਰ ਬਾਤੋਂ ਕਾ ਜ਼ਿਕਰ ਇਸ ਐਡਰੈਸ ਮੇਂ ਕੀਆ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਇਸ ਸਾਰੇ ਬਜਟ ਦਾ ਜੋ ਸਾਰੰਸ਼ ਹੈ ਉਸ ਕੇ ਬਾਰੇ ਮੇਂ ਐਡਰੈਸ ਮੇਂ ਕਿਆ ਲਿਖਾ ਹੈ ਆਪ ਇਸ ਕੋ ਜ਼ਰਾ ਦੇਖੇਂ। ਗਵਰਨਰ ਸਾਹਿਬ ਨੇ ਫਰਮਾਇਆ ਹੈ ਕਿ:—

> "ਨਵੇਂ ਪੰਜਾਬ ਦੀ ਪ੍ਰਮੁਖ ਲੋੜ ਇਹ ਹੈ ਕਿ ਇਹ ਪੱਕੇ ਪੈਰਾਂ ਤੇ ਖੜ੍ਹਾ ਹੋ ਜਾਵੇ ਤਾਂ ਜੋ ਇਹ ਉਤਪਤੀ ਦੇ ਰਾਹ ਤੇ ਅਗਰਸਰ ਹੋ ਸਕੇ ਅਤੇ ਦੇਸ਼ ਵਿੱਚ ਆਪਣੀਆਂ ਉਚੀਆਂ ਰਵਾਇਤਾਂ ਨੂੰ ਬਰਕਰਾਰ ਰਖ ਸਕੇ।"

[ਪੰਨਾ 11]

ਇਸ ਕਾ ਮਤਲਬ ਜੋ ਮੈਂ ਸਮਝ ਸਕਾ ਹੂ ਡਿਪਟੀ ਸਪੀਕਰ ਸਾਹਿਬ, ਵੋਹ ਯ ਹੈ ਕਿ ਪੰਜਾਬ ਨੀਡਜ਼ ਏ ਸਟੇਬਲ ਗੌਰਮੈਂਟ (ਵਿਘਨ)। ਮੈਂ ਮਾਨਤਾ ਹੂੰ ਕਿ ਇਸ ਮੇਂ ਸ਼ਕ ਨਹੀਂ ਕਿ

ਅਗਰ ਮੁਲਕ ਨੇ ਕੋਈ ਤਰੱਕੀ ਕਰਨੀ ਹੈ, ਤੋਂ ਉਸ ਕੇ ਲੀਏ ਏਕ ਸਟੇਬਲ ਗੌਰਮੈਂਟ ਕਾਇਮ ਹੋਨੀ ਚਾਹੀਏ। ਲੇਕਿਨ ਕਿਆ ਆਜ ਯੇ ਕਹਾ ਜਾ ਸਕਦਾ ਹੈ ਕਿ ਪੰਜਾਬ ਕੇ ਅੰਦਰ ਏਕ ਸਟੇਬਲ ਗੌਰਮੈਂਟ ਕਾਇਮ ਹੋ ਗਈ ਹੈ ? (ਵਿਘਨ)

**ਇਕ ਮੈਂਬਰ** : ਹਰਿਆਨੇ ਵਰਗੀ ਪੱਕੀ । (ਹਾਸਾ)

**Pt. Mohan Lal** : You will feel sorry for it.

**ਸਰਦਾਰ ਗਿਆਨ ਸਿੰਘ ਰਾੜੇਵਾਲਾ** :

ਮੈਂ ਅਰਜ਼ ਕਰ ਰਹਾ ਹੂੰ ਕਿ ਇਸ ਐਡਰੈਸ ਕੇ ਸ਼ੁਰੂ ਮੇਂ ਹੀ ਇਸ ਬਾਤ ਕਾ ਜ਼ਿਕਰ ਕੀਆ ਗਿਆ ਹੈ ਕਿ :—

ਗਵਰਨਰ ਸਾਹਿਬ ਕੇ ਅਲਫਾਜ਼ ਯੇ ਹੈਂ :

"ਪਿੱਛੇ ਜਿਹੀਆਂ ਹੋਈਆਂ ਆਮ ਚੋਣਾ ਉਪਰੰਤ ਪੰਜਾਬ ਵਿਧਾਨ ਸਭਾ ਵਿੱਚ ਪੂਰਨ ਬਹੁ-ਮਤ ਵਾਲੀ ਇਕ ਨਵੀਂ ਪਾਰਟੀ ਬਣੀ ਹੈ ਜਿਸ ਦਾ ਨਾਂ "ਸਾਂਝਾ ਲੋਕ ਫਰੰਟ" ਹੈ।"
(ਪੰਨਾ 1)

ਡਿਪਟੀ ਸਪੀਕਰ ਸਾਹਿਬ, ਯੇ ਪਾਰਟੀ ਸਿਰਫ ਮਹਿਦੂਦ ਹੈ ਇਸ ਅਸੈਂਬਲੀ ਕੇ ਹਾਲ ਕਾ ਚਾਰ ਦੀਵਾਰੀ ਕੇ ਅੰਦਰ ਔਰ ਯੇ ਪਾਰਟੀ ਇਸ ਹਾਲ ਕੇ ਅੰਦਰ ਹੀ ਬਨਾਈ ਗਈ ਹੈ। ਕਿਆ ਇਨ ਸੇ ਪੂਛਾ ਜਾ ਸਕਤਾ ਹੈ ਕਿ ਇਸ ਪਾਰਟੀ ਕੀ ਤਸ਼ਕੀਲ ਕਿਆ ਹੈ ? ਔਰ ਕਿਆ ਯੇ ਕਭੀ ਇਨਹੋਂ ਨੇ ਅੰਦਾਜ਼ਾ ਲਗਾਇਆ ਹੈ ਕਿ ਇਸ ਤਰ੍ਹਾ ਕੀ ਪਾਰਟੀ ਕੈਸੇ ਸਟਬਲ ਹੋ ਗਈ? ਆਪ ਖੁਦ ਹੀ ਦੇਖ ਸਕਤੇ ਹੈਂ ਕਿ ਇਸ ਪਾਰਟੀ ਮੇਂ ਸ਼ਰਕਤ ਕਰਨੇ ਵਾਲੋਂ ਕੀ ਆਇਡੀਆਲੋਜੀ ਆਪਸ ਮੇਂ ਮੁਖਤਲਿਫ ਹੈ । ਇਨ ਕੀ ਪਾਲੇਸੀਜ਼ ਮੁਤਜ਼ਾਦ ਹੈਂ ਔਰ ਪ੍ਰੋਗਰਾਮ ਮੁਖਤਲਿਫ ਹੈਂ, ਵਹ ਏਕ ਚੀਜ਼ ਕੋ ਕੈਸੇ ਫਾਲੋ ਕਰ ਸਕਤੇ ਹੈਂ ਔਰ ਇਕਠੇ ਕੈਸੇ ਰਹਿ ਸਕਤੇ ਹੈਂ? ਔਰ ਇਨ ਕੀ ਗੌਰਮੈਂਟ ਕੈਸੇ ਸਟੇਬਲ ਹੋ ਸਕਤੀ ਹੈ ? ਇਟ ਇਜ਼ ਏ ਕੰਬੀਨੇਸ਼ਨ ਆਫ ਰੀਐਕਸ਼ਨਰੀਜ਼ ਐਂਡ ਰੈਵਲਿਯੂਸ਼ਨਰੀਜ਼ ਔਰ ਇਟ ਕੈਂਨਾਟ ਲਾਸਟ ਲਾਂਗ । ਯੇ ਚਲ ਨਹੀਂ ਸਕਤੀ ।

ਅਗਰ ਆਪ ਇਸ ਸੂਬੇ ਕੋ ਮੁਸਤਕਿਲ ਔਰ ਪਾਏਦਾਰ ਗਵਰਨਮੈਂਟ ਦੇਨਾ ਚਾਹਤੇ ਹੈਂ, ਤੋ ਵੋਹ ਇਸ ਤਰ੍ਹਾ ਕੀ ਹੋ ਕਿ ਉਸ ਮੇਂ ਕਿਸੀ ਤਰ੍ਹਾ ਕੀ ਭੀ ਐਸੀ ਖਾਮੀਆਂ ਨਾ ਹੋਂ ਜੋ ਕਿਸੀ ਤਰ੍ਹਾ ਅਪੋਜ਼ੀਸ਼ਨ ਕੇ ਹੀ ਅਗੇਨਸਟ ਹੋਂ। ਯੇਹ ਸਿਫਤ ਹੋ ਕਿ ਇਸ ਮੇਂ ਅਪੋਜੀਸ਼ਨ ਔਰ ਗਵਰਨਮੈਂਟ ਦੋਨੋਂ ਕੇ ਲੀਏ ਏਕ ਪਾਲਿਸੀ ਹੋ। ਇਸ ਤਰ੍ਹਾ ਕਾ ਰਾਜ ਹੋਨਾ ਚਾਹੀਏ ਕਿ ਇਸ ਕੋ ਸੰਭਾਲਨੇ ਵਾਲੇ ਇਤਨੇ ਕਾਬਲ ਹੋਂ ਕਿ ਵੋਹ ਇਸ ਮੁਲਕ ਕੀ ਬਾਗ ਡੋਰ ਕੋ ਬਖ਼ੂਬੀ ਸੰਭਾਲ ਸਕੇਂ। 11 ਮਾਰਚ ਕੀ ਸਟੇਟਸਮੈਨ ਅਖਬਾਰ ਨੇ ਐਡੀਟੋਰੀਅਲ ਮੇਂ ਲਿਖਾ ਹੈ ਕਿ:

"Possibly the urge of different groups to keep Congress out of power will wither away sooner than expected as current cohesiveness is drawn more from negative than positive point."

ਮੈਂ ਸਮਝਤਾ ਹੂੰ ਕਿ ਯੇਹ ਠੀਕ ਬਾਤ ਨਹੀਂ ਹੈ, ਮੈਂ ਕਹਿਤਾ ਹੂੰ ਕਿ ਜੂੰ ਜੂੰ ਇਨਹੇਂ ਆਗੇ ਚਲਨਾ ਹੋਗਾ, ਇਨਕੀ ਸਤਹ ਪਰ ਕਾਨਫਲਿਕਟ ਆਏਗਾ ਔਰ ਯੇਹ ਘਟੇਗਾ ਨਹੀਂ ਬਲਕਿ ਯੇਹ ਬੜ੍ਹੇਗਾ ਔਰ ਨਤੀਜਾ ਯੇਹ ਹੋਗਾ ਕਿ ਯੇਹ ਜਹਾਂ ਸੇ ਚਲੇ ਥੇ ਉਸ ਸੇ ਆਗੇ ਨਹੀਂ ਬੜ੍ਹ ਪਾਏਂਗੇ ਬਲਕਿ ਇਸ ਕੇ ਕਹੀਂ ਪੀਛੇ ਗਿਰੇਂਗੇ । ਯੇਹ ਸਰਕਾਰ ਇਸ ਕਿਸਮ ਕਾ ਚੂੰ ਚੂੰ ਕਾ ਮੁਰੱਬਾ ਹੈ,

[ਸਰਦਾਰ ਗਿਆਨ ਸਿੰਘ ਰਾੜੇਵਾਲਾ]
ਕਿ ਇਸੇ ਅਗਰ 'ਕਹੀਂ ਕੀ ਈਂਟ ਔਰ ਕਹੀਂ ਕਾ ਰੋੜਾ, ਭਾਨਮਤੀ ਨੇ ਕੁਨਬਾ ਜੋੜਾ" ਕਹਾ ਜਾਏ ਤੋ ਮੁਨਾਸਿਬ ਹੋਗਾ । (ਵਿਘਨ-ਸ਼ੋਰ)

**ਇਕ ਮਾਨਯੋਗ ਮੈਂਬਰ** : ਭਾਨਮਤੀ ਦੇ ਕੁਨਬੇ ਨੇ ਕੀ ਕੀਤਾ ਹੈ, ਯੂ. ਪੀ. ਵਿੱਚ ਜ਼ਰਾ ਨਿਗਾਹ ਮਾਰੋ । ਹਿੰਦੁਸਤਾਨ ਦੇ ਹੋਰ ਸੂਬਿਆਂ ਨੂੰ ਤੱਕੋ ਜਿੱਥੇ ਇਹ ਹਨ ।

**ਸ਼੍ਰੀ ਫ਼ਕੀਰ ਚੰਦ** : ਆਪ ਕੀ ਉਮੀਦ ਪੁਰਜ਼ੋਰ ਨਹੀਂ ਹੈ ਦਾਗ,
ਖੁਦਾ ਜਿਸਕੋ ਨੇਮਤ ਅਤਾ ਕਰੇ ।

**ਸ਼੍ਰੀ ਡਿਪਟੀ ਸਪੀਕਰ** : ਇਹ ਅਸੈਂਬਲੀ ਦਾ ਇਜਲਾਸ ਹੈ, ਮੁਸ਼ਾਇਰਾ ਨਹੀਂ ਹੁੰਦਾ । (ਹਾਸਾ)
(The Assembly Session is being held and not a poetical symposium.) (*Laughter*)

**ਸਰਦਾਰ ਗਿਆਨ ਸਿੰਘ ਰਾੜੇਵਾਲਾ** : ਡਿਪਟੀ ਸਪੀਕਰ ਸਾਹਿਬ, ਮੈਂ ਯਹ ਅਰਜ਼ ਕਰ ਰਹਾ ਥਾ ਕਿ ਇਸ ਐਡਰੈਸ ਕੇ ਅੰਦਰ ਜਿਸ ਗਵਰਮੈਂਟ ਕਾ ਇਸ ਮੇਂ ਜ਼ਿਕਰ ਹੈ ਮੈਂ ਸਮਝਤਾ ਹੂੰ ਕਿ ਯੇਹ ਮਨਿਸਟਰੀ ਏਕ ਰਾਂਗ ਕਿਸਮ ਕੀ ਮਨਿਸਟਰੀ ਹੈ ਕਿਉਂਕਿ ਯਹ ਸਾਤ ਰੰਗੀ ਮਨਿਸਟਰੀ ਹੈ ਜੋ ਸ਼ਤਰੰਜ ਕੀ ਚਾਲ ਕੀ ਤਰਹ ਸ ਚਲੀ ਜਾ ਰਹੀ ਹੈ, ਮੈਂ ਦਾਅਵੇ ਸੇ ਕਹਿਤਾ ਹੂੰ ਕਿ ਯੇਹ ਮਨਿਸਟਰੀ ਅਬ ਜ਼ਿਆਦਾ ਦੇਰ ਨਹੀਂ ਚਲ ਸਕੇਗੀ। ਇਸ ਐਡਰਸ ਕੇ ਅੰਦਰ ਬਹੁਤ ਲੰਬੀ ਚੌੜੀ ਬਾਤੇਂ ਕੀ ਗਈ ਹੈਂ, ਮਗਰ ਇਨ ਬਾਤੋਂ ਕੋ ਅਗਰ ਯੇਹ ਕਹੂੰ ਕਿ "It is a catalogue of good intentions." ਤੋ ਬੇਜਾ ਨਾ ਹੋਗਾ। ਇਨ ਕੰਨਟੈਨਸ਼ਨਜ਼ ਕੇ ਸਵਾਏ ਕਿ ਯੇਹ ਕਰਨਾ ਚਾਹੀਏ, ਵੋਹ ਕਰਨਾ ਚਾਹੀਏ ਔਰ ਇਸ ਮੇਂ ਕੁਛ ਭੀ ਨਹੀਂ ਹੈ। ਐਸੇ ਹਾਲਾਤ ਮੇਂ ਯੇਹ 5 ਸਾਲ ਤੋ ਕਿਆ ਅਗਰ 20 ਸਾਲ ਤਕ ਭੀ ਔਰ ਹਕੂਮਤ ਕਰੇਂ ਤੋ ਯੇਹ ਪੂਰੀ ਨਹੀਂ ਕਰ ਪਾਏਂਗੇ, ਇਨ ਕੀ ਬਾਤੋਂ ਕੀ ਮਹਿਜ਼ ਯੇਹ ਏਕ ਪ੍ਰਾਪੇਗੰਡਾ ਵੈਲੀਊ ਹੈ, ਲੋਗੋਂ ਕੋ ਏਕ ਤਰਹ ਕੇ ਚਕਮੇ ਦੇਨੇ ਕੇ ਲੀਏ ਕਹਾ ਗਿਆ ਹੈ। ਕੈਸੇ ਅਮਲ ਕਰਨਾ ਹੈ ਯਾ ਯੇਹ ਅਮਲਦਰਾਮਦ ਕਰ ਭੀ ਸਕੇਂਗੇ ਯੇਹ ਏਕ ਗੁੰਝਲ ਹੈ ਜੋ ਅਭੀ ਤਕ ਕਿਸੀ ਕੋ ਭੀ ਸਮਝ ਮੇਂ ਨਹੀਂ ਆਈ । ਇਸ ਮੇਂ ਯੇਹ ਭੀ ਲਿਖਾ ਹੈ ਕਿ ਇਨਹੋਂ ਨੇ ਕੀਮਤੋਂ ਕੋ ਰੋਕਨਾ ਹੈ ਆਪ ਨੇ ਭੀ ਪੜ੍ਹਾ ਹੋਗਾ, ਮਗਰ ਕਯਾ ਯੇਹ ਬਤਾ ਸਕਤੇ ਹੈ ਕਿ ਇਨਕੇ ਹਲਫ ਲੇਨੇ ਕੇ ਬਾਦ, ਜੋ ਐਲਾਨ ਇਨਹੋਂ ਨੇ ਕੀਏ ਥੇ ਕਿਆ ਯੇਹ ਉਨ ਪਰ ਅਬ ਤਕ ਅਮਲ ਕਰ ਪਾਏ ਹੈਂ, ਕਿਆ ਹਕੂਮਤ ਸੰਭਾਲ ਲੇਨੇ ਕੇ ਵਕਤ ਕੇ ਬਾਦ ਸੇ ਅਨਾਜ ਕੀ ਕੀਮਤੇਂ ਗਿਰ ਗਈ ਹੈ ? ਯਹ ਕਹਿਤੇ ਥੇ ਕਿ ਮੁਕਰਰਾ ਕੀਮਤੋਂ ਸੇ ਆਜ ਹੀ 20-25 ਰੁਪਏ ਅਨਾਜ ਕੀ ਕੀਮਤੇਂ ਗਿਰੀ ਹੈਂ, ਮੈਂ ਪੂਛਤਾ ਹੂੰ ਕਿ ਜ਼ਰਾ ਦਿਖਾਏਂ ਆਜ ਮੁਝੇ ਕੋਈ ਭੀ ਚੀਜ਼ ਸਸਤੀ ਲਾਕਰ (ਇਕ ਆਵਾਜ਼: ਤੁਹਾਡੇ ਕੋਟੇ ਪ੍ਰਮਿਟਾਂ ਵਾਲੇ ਖਾ ਗਏ) । ਮੈਂ, ਡਿਪਟੀ ਸਪੀਕਰ ਸਾਹਿਬ, ਆਪ ਕੀ ਮਾਰਫਤ ਇਨ ਸੇ ਪੂਛਤਾ ਹੂੰ ਕਿ ਕਯਾ ਵੋਹ ਭਾਓ ਆਜ ਕਮ ਹੋ ਗਏ ਹੈਂ, ਹਰਗਿਜ਼ ਨਹੀਂ, ਬਲਕਿ ਵੋਹ ਔਰ ਭੀ ਬੜ੍ਹੇ ਹੈਂ ਔਰ ਦਿਨ ਬਦਿਨ ਬੜ੍ਹਤੇ ਹੀ ਜਾ ਰਹੇ ਹੈਂ । ਯੇਹ ਬਜਟ ਸਪੀਚ ਮੇਂ ਜਿਸੇ ਮੈਂਨੇ ਬੜੇ ਗ਼ੌਰ ਸੇ ਪੜ੍ਹਾ ਹੈ, ਕੋਈ ਐਸੀ ਅਪਨੀ ਸਕੀਮ ਕੋ ਨਹੀਂ ਦੇ ਸਕੇ ਹੈਂ ਕਿ ਇਨ ਕੀਮਤੋਂ ਕੋ ਯੇਹ ਕੈਸੇ ਹਲ ਕਰ ਪਾਏਂਗੇ । ਇਸ ਕੇ ਲੀਏ ਅਗਰ ਇਸ ਬਾਤ ਕਾ ਕੋਈ ਇਲਾਜ ਹੈ ਤੋ ਯੇਹ ਬਤਾਏਂ ਕਿ ਕੈਸੇ ਕਰੇਂਗੇ ।

ਇਨਹੋਂ ਨੇ ਜੁਜ਼ਵੀਂ ਸਟੇਟ ਟਰੇਡਿੰਗ ਕੇ ਮੁਤਾਲਿਕ ਅਪਨੀ ਪਾਲੀਸੀ ਕਾ ਯਹਾਂ ਪਰ ਇਜ਼ਹਾਰ ਕੀਆ ਹੈ। ਮੈਂ ਪੂਛਤਾ ਹੂੰ ਕਿ ਜੋ ਕੁਛ ਭੀ ਵੋਹ ਕਹਿ ਰਹੇ ਹੈਂ ਕਿਆ ਇਸ ਪਰ ਅਬ ਤਕ ਕੋਈ ਅਮਲ ਨਹੀਂ ਹੂਆ ? ਅਗਰ ਉਨ ਕੇ ਮੁਤਾਬਿਕ ਅਮਲ ਨਹੀਂ ਹੂਆ ਤੋ ਯੇਹ ਬਤਾਤੇ ਕਿ ਯੇਹ ਇਸ ਕੋ ਕੈਸੇ ਕਾਮਯਾਬ ਬਨਾਏਂਗੇ ਮਗਰ ਏਕ ਭੀ ਤਜਵੀਜ਼ ਇਸਕੀ ਸਪੋਰਟ ਮੇਂ ਇਨਹੋਂ ਨੇ ਨਹੀਂ ਰੱਖੀ। ਮੈਂ ਕਹਿਤਾ ਹੂੰ ਕਿ ਅਗਰ ਵੋਹ ਦਰਹਕੀਕਤ ਐਸਾ ਚਾਹਤੇ ਹੈਂ ਕਿ ਜ਼ਿਮੀਂਦਾਰ ਕੋ ਉਸ ਕੀ ਜਿਨਸ ਕੇ ਪੂਰੇ ਭਾਓ ਮਿਲੇ, ਤੋ ਇਸ ਕਾ ਸਹੀ ਹਲ ਏਕ ਹੀ ਹੈ ਕਿ ਯਹਾਂ ਪਰ ਕੰਪਲੀਟ ਸਟੇਟ ਟਰੇਡਿੰਗ ਕੀ ਜਾਏ। ਆਜ ਤਕ ਉਨਹੋਂ ਨੇ ਯੇਹ ਲਾਨੇ ਕੀ ਕੋਸ਼ਿਸ਼ ਕੀ ? ਹਮ ਨੇ ਕੀ ਥੀ ਵੋਹ ਸ਼ਾਇਦ ਅਪਰ ਹਾਊਸ ਸੇ ਪਾਸ ਭੀ ਹੋ ਗਈ ਹੈ। ਅਗਰ ਵੋਹ ਬਿਜ਼ਨੈਸ ਚਾਹਤੇ ਹੈਂ ਤੋ ਜੁਦਾ ਬਾਤ ਹੈ ਮਗਰ ਅਗਰ ਵੋਹ ਸਟੇਟ ਟਰੇਡਿੰਗ ਚਾਹਤੇ ਹੈਂ ਤੋ ਪਹਿਲੇ ਯੇਹ ਸਵਾਲ ਹਲ ਕਰੇਂ ਕਿ ਜ਼ਿਮੀਂਦਾਰ ਕੋ ਇਸ ਕੀ ਚੀਜ਼ ਕੇ ਨਿਰਖ ਵਾਜਿਬ ਉਸ ਪਰ ਪੂਰਾ ਮੁਨਾਫਾ ਉਸ ਕੋ ਮਿਲੇ। ਉਸ ਕੀ ਪ੍ਰੋਡੀਊਸ ਕੀ ਕੀਮਤ ਮੁਕਰਰ ਹੋਨੀ ਚਾਹੀਏ। ਇਸ ਕੇ ਬਾਅਦ ਤੀਸਰੀ ਬਾਤ ਵੋਹ ਯੇਹ ਕਰੇ ਕਿ ਜਿਤਨੀ ਭੀ ਪ੍ਰੋਡਿਊਸ ਹੋ ਵੋਹ ਗਵਰਮੈਂਟ ਆਪਨੇ ਆਪ ਖਰੀਦੇ ਔਰ ਸਟੇਟ ਟਰੇਡਿੰਗ ਕਰੇ। ਯੇਹ ਮਸਲੇ ਆਸਾਨੀ ਸੇ ਹੱਲ ਹੋਨੇ ਵਾਲੇ ਨਹੀਂ ਹੈਂ, ਜਬ ਤਕ ਕਿ ਇਨ ਕੇ ਊਪਰ ਪੂਰਾ ਪੂਰਾ ਅਮਲ ਨਾ ਕੀਆ ਜਾਏ। ਯੇਹ ਕੀਮਤੇਂ ਜੋ ਬੜ੍ਹਾਈ ਜਾਤੀ ਹੈ ਯਾ ਤੋ ਯੇਹ ਟਰੇਡਰਜ਼ ਕੀ ਵਜਾਹ ਸੇ ਬੜ੍ਹਾਈ ਜਾਤੀ ਹੈਂ ਯਾ ਹੋਰਡਰਜ਼ ਕੀ ਵਜਾਹ ਸੇ। ਇਸ ਕਾ ਹਲ ਤਭੀ ਹੋਗਾ, ਜਬ ਗਵਰਨਮੈਂਟ ਇਸ ਕੋ ਆਪਨੇ ਹਾਥ ਮੇਂ ਲੇਗੀ।

ਇਨਹੋਂ ਨੇ ਏਕ ਚੌਕਸੀ ਕਮਿਸ਼ਨ ਬਣਾਇਆ ਹੈ। ਮੈਂ ਖੁਦ ਇਸ ਬਾਤ ਕਾ ਮੁਦੱਈ ਹੂੰ ਕਿ ਇਸ ਸੂਬਾ ਮੇਂ ਕੁਰੱਪਸ਼ਨ ਹੈ, ਇਸ ਬਿਦਤ ਕੋ ਖਤਮ ਕੀਆ ਜਾਨਾ ਚਾਹੀਏ, ਮਗਰ ਮੇਰਾ ਕੁਛ ਅਪਨਾ ਤਜਰੁਬਾ ਐਸਾ ਹੈ ਜੈਸੇ ਕਹਿਤੇ ਹੈਂ ਕਿ—ਮਰਜ਼ ਬੜ੍ਹਤਾ ਗਿਆ ਜੂੰ ਜੂੰ ਦਵਾ ਕੀ—ਵਹੀ ਬਾਤ ਹੂਈ। ਮਹਿਜ਼ ਏਕ ਕਮਿਸ਼ਨ ਕੀ ਐਪੁਆਇੰਟਮੈਂਟ ਸੇ ਯਾ ਮਹਿਜ਼ ਕਮੀਸ਼ਨ ਕੇ ਮੁਕਰਰ ਹੋ ਜਾਨੇ ਕੇ ਬਾਅਦ ਯੇਹ ਕਹਿਤੇ ਹੈਂ ਕਿ ਕੁਰਪਸ਼ਨ ਪਰ ਕਾਬੂ ਪਾ ਲੇਂਗੇ, ਯੇਹ ਖਿਆਲ ਖਾਮ ਹੈ। ਮੈਂ ਸਮਝਤਾ ਹੂੰ ਕਿ ਜੀਵਨ ਮੇਂ ਸਵੱਛਤਾ ਲਾਨੇ ਕੇ ਲੀਏ ਬਹੁਤ ਕੁਛ ਕਰਨੇ ਕੀ ਜ਼ਰੂਰਤ ਹੈ। ਜਬ ਤਕ ਐਸੀ ਸੋਸਾਇਟੀ ਜੈਸੀ ਕਿ ਆਜ ਯਹਾਂ ਪਰ ਹੈ, ਰਹੇਗੀ, ਇਸ ਮੇਂ ਸਵੱਛਤਾ ਨਹੀਂ ਆਏਗੀ। ਮੈਂ ਸੋਚ ਰਹਾ ਥਾ ਕਿ ਸਰਕਾਰ ਬਬਾਂਗੇ ਬੁਲੰਦ ਵਾਅਦੇ ਕਰਕੇ ਆਈ ਹੈ ਸ਼ਾਇਦ ਮੈਂ ਯੇਹ ਕਹਿਨੇ ਕੇ ਕਾਬਲ ਹੋਤਾ—ਕਿ ਆਗਾਜ਼ ਤੋਂ ਅੱਛਾ ਹੈ—ਲੇਕਿਨ ਮੈਂ ਯੇਹ ਭੀ ਨਹੀਂ ਕਹਿ ਸਕਤਾ ਕਿ ਆਗਾਜ਼ ਅੱਛਾ ਹੈ। ਯੇਹ ਭੀ ਮੈਂ ਕੈਸੇ ਕਹੂੰ। ਜਿਨ ਲੋਗੋਂ ਨੇ ਸਵੱਛਤਾ ਲਾਨੇ ਕੀ ਕੋਸ਼ਿਸ਼ ਕੀ ਹੈ, ਜਿਸ ਤਰਹ ਇਨਹੋਂ ਨੇ ਅਪਨੀ ਮੇਜਾਰਿਟੀ ਬਨਾਨੇ ਕੀ ਕੋਸ਼ਿਸ਼ ਕੀ ਹੈ ਯੇਹ ਬਿਲਕੁਲ ਉਸ ਕੇ ਉਲਟ ਕੀਆ ਹੈ। ਜੋ ਲੋਗ ਆਜ਼ਾਦਾਨਾ ਤੌਰ ਪਰ ਮੁੰਤਖਿਬ ਹੋ ਕਰ ਆਏ ਹੈਂ ਵੁਹ ਖੁਦ ਅਪਨਾ ਅਮਲ ਆਇੰਦਾ ਕੇ ਲੀਏ ਤੈ ਕਰ ਸਕਤੇ ਹੈਂ। ਲੇਕਿਨ ਜੋ ਤਰੀਕੇ ਇਨਹੋਂ ਨੇ ਏਕ ਪਾਰਟੀ ਕੇ ਮੈਂਬਰੋਂ ਕੋ ਦੂਸਰੀ ਤਰਫ ਲੇਜਾਨੇ ਕੇ ਲੀਏ ਇਸਤੇਮਾਲ ਕੀਏ ਹੈਂ ਯਾ ਆਜ਼ਾਦ ਮੈਂਬਰੋਂ ਕੋ ਆਪਸ ਮੇਂ ਮਿਲਾਇਆ ਹੈ, ਮੈਂ ਉਨਮੇਂ ਨਹੀਂ ਜਾਨਾ ਚਾਹਤਾ ਕਿ ਕੌਨਸੇ ਤਰੀਕੇ ਇਸਤੇਮਾਲ ਕੀਏ ਹੈਂ। ਕਿਆ ਕੁਛ ਕਹਾ ਗਿਆ ਯਾ ਕਿਆ ਕੁਛ ਨਹੀਂ ਕਹਾ ਗਿਆ। ਮੈਂ ਅਰਜ਼ ਕਰਨਾ ਚਾਹਤਾ ਹੂੰ ਕਿ ਮੈਂਬਰੋਂ ਕੋ ਵਰਗ-ਲਾਇਆ ਗਿਆ, ਉਨ ਪਰ ਰੋਅਬ ਦਾਬ ਡਾਲਾ ਗਿਆ। ਕਿਆ ਯਹੀ ਇਬਤਦਾ ਹੈ ਜੀਵਨ ਸਵੱਛ ਕਰਨੇ ਕੀ ? ਯੇਹ ਇਬਤਦਾ ਹੀ ਗਲਤ ਹੈ। (ਵਿਘਨ) ਯੇਹ ਜੋ ਇਬਤਦਾ ਜੀਵਨ ਮੇਂ ਸਵੱਛਤਾ ਲਾਨੇ ਕੇ ਲੀਏ ਕੀ ਗਈ ਹੈ ਫ਼ਾਰਸੀ ਮੇਂ ਏਕ ਸ਼ੇਅਰ ਹੈ ਜਿਸ ਕੇ ਮਾਨੇ ਹੈਂ ਕਿ ਜਿਸ ਰਾਹ ਪਰ

[ਸਰਦਾਰ ਗਿਆਨ ਸਿੰਘ ਰਾੜੇਵਾਲਾ]

ਤੂੰ ਚਲ ਰਹਾ ਹੈ ਯੇਹ ਤੋ ਤੁਝੇ ਮੱਕੇ ਨਹੀਂ ਪਹੁੰਚਾਏਗਾ, ਯੇਹ ਤੋ ਰਾਹ ਤੁਰਕਿਸਤਾਨ ਕੋ ਜਾਤਾ ਹੈ । (ਤਾਲੀਆਂ) (ਵਿਘਨ) ।

ਮੈਂ ਮਾਨਤਾ ਹੂੰ ਕਿ ਕਾਂਗਰਸ ਕੇ ਖਿਲਾਫ ਇਲੈਕਟੋਰੇਟ ਥੇ, ਵੁਹ ਲੋਗ ਨਾਰਾਜ਼ ਥੇ ਯੇਹ ਬਾਤ ਮੈਂ ਮਾਨਤਾ ਹੂੰ। ਲੇਕਿਨ ਯੇਹ ਬਾਤ ਕਹਿਨਾ ਕਿ ਉਨ ਕੋ ਆਪ ਸੇ ਪਿਆਰ ਹੋ ਗਿਆ ਹੈ ਯੇਹ ਗਲਤ ਬਾਤ ਹੈ। ਕਾਂਗਰਸ ਕੇ ਖਿਲਾਫ ਤੋ ਉਨਹੋਂ ਨੇ ਆਪਨਾ ਗੁੱਸਾ ਨਿਕਾਲ ਲੀਆ, ਲੇਕਿਨ ਜਬ ਆਪ ਕੇ ਕਾਰਨਾਮੇ ਭੀ ਵੁਹ ਦੇਖੇਂਗੇ ਤੋ ਸ਼ਾਇਦ ਆਪ ਕਾ ਹਸ਼ਰ ਕਿਆ ਹੋਗਾ । ਵੁਹ ਜੱਜ ਹੈਂ, ਵੁਹ ਦੇਖ ਰਹੇਂ ਹੈਂ, ਕਿ ਆਪ ਭੀ ਕਿਆ ਜਾਦੂ ਕਰਤੇ ਹੈਂ, ਆਪ ਕੇ ਪਾਸ ਕੌਨਸਾ ਅਲਾਦੀਨ ਕਾ ਲੈਂਪ ਹੈ ।

ਇਸ ਸੇ ਆਗੇ ਇਨਹੋਂ ਨੇ ਅਨੁਸੂਚਿਤ ਜਾਤੀਉਂ ਔਰ ਪਛੜੀ ਸ਼ਰੇਣੀਉਂ ਕੀ ਭਲਾਈ ਕਾ ਜ਼ਿਕਰ ਕੀਆ ਹੈ ਮਗਰ ਇਸ ਬਜਟ ਮੇਂ ਮੁਝੇ ਕੋਈ ਖਾਸ ਕਾਬਿਲੇ ਜ਼ਿਕਰ ਬਾਤ ਨਹੀਂ ਮਿਲੀ। ਕੁਛ ਪਤਾ ਨਹੀਂ ਲਗਤਾ ਕਿ ਪਛੜੀ ਹੁਈ ਜਾਤੀਓਂ ਕੀ ਭਲਾਈ ਕੇ ਲੀਏ ਯੇਹ ਕਿਆ ਕਦਮ ਉਠਾ ਰਹੇ ਹੈਂ, ਕਿਆ ਤਜਵੀਜ਼ ਬਨਾ ਰਹੇ ਹੈਂ ਬਜਟ ਸੇ ਕੋਈ ਐਸੀ ਬਾਤ ਜ਼ਾਹਿਰ ਨਹੀਂ ਹੋਤੀ। ਸ਼ਾਇਦ ਆਪ ਲੋਗ ਰੀਪੋਰਟਸ ਨਹੀਂ ਪੜ੍ਹਤੇ ਯੇਹ ਕਾਂਗਰਸ ਸਰਕਾਰ ਕੀ ਹੀ ਬਰਕਤ ਥੀ ਕਿ ਪਰ ਕੈਪੀਟਾ ਇਨਕਮ ਇਸ ਸੂਬੇ ਕੀ ਸਾਰੇ ਹਿੰਦੁਸਤਾਨ ਸੇ ਜ਼ਿਆਦਾ ਥੀ। ਵੁਹ ਇਸ ਤਰ੍ਹਾਂ ਸੇ ਥੀ :

| | |
|---|---|
| 1952–53 | 321 |
| 1955–56 | 330 |
| 1960–61 | 358 |
| 1961–62 | 401 |
| 1962–63 | 416 |
| 1963–64 | 483 |
| 1964–65 | 637 |

ਕਿਆ ਮੇਰੇ ਦੋਸਤ ਯੇਹ ਨਹੀਂ ਦੇਖਤੇ ਕਿ ਪਰ ਕੈਪੀਟਾ ਇਨਕਮ ਡਬਲ ਹੋ ਗਈ, ਯੇਹ ਕਿਸ ਤਰ੍ਹਾਂ ਹੋ ਗਈ ? ਯੇਹ ਸਭ ਕਾਂਗਰਸ ਸਰਕਾਰ ਕੀ ਹੀ ਬਰਕਤ ਥੀ।

ਆਗੇ ਇਨਹੋਂ ਨੇ ਕਹਾ ਹੈ ਕਿ ਦਿਹਾਤੀ ਲੋਗੋਂ ਕੋ ਸਹੂਲਤੇਂ ਦੇਨੇ ਕੇ ਲੀਏ ਬੇਕਾਰ ਭੂਮੀ ਮਜ਼ਦੂਰੋਂ ਮੇਂ ਬਾਂਟ ਦੀ ਜਾਏਗੀ। ਮੈਂ ਹਾਊਸ ਕੋ ਯੇਹ ਬਤਾਨਾ ਚਾਹਤਾ ਹੂੰ ਕਿ ਯੇਹ ਤਜਵੀਜ਼ ਤੋ ਹਮਾਰੀ ਸਰਕਾਰ ਕੀ ਥੀ। ਸਬਜ਼ ਬਾਗ ਦਿਖਾਨੇ ਸੇ ਤੋ ਜਨਤਾ ਖੁਸ਼ ਨਹੀਂ ਹੋਗੀ, ਵੁਹ ਤੋ ਆਪ ਕੇ ਅਮਲੋਂ ਕੋ ਦੇਖੇਗੀ ।

ਸ੍ਰੀ ਡਿਪਟੀ ਸਪੀਕਰ : ਰਾੜੇਵਾਲਾ ਸਾਹਿਬ, ਬਾਲ ਤੋ ਕੋਈ ਲਾਤਾ ਹੈ ਲੇਕਿਨ ਨਾਮ ਉਸੀ ਕਾ ਹੋਤਾ ਹੈ ਜੋ ਕਿ ਹਿਟ ਲਗਾ ਕਰ ਗੋਲ ਕਰ ਦੇਤਾ ਹੈ । (Rarewala Sahib, ball is passed on by some other player, whereas the credit goes to the person who hits the ball and scores the goal.) (*Laughter*)

ਮੈਂ ਸਰਕਾਰ ਸੇ ਆਪ ਕੇ ਜ਼ਰੀਏ ਯੇਹ ਕਹਿਨਾ ਚਾਹਤਾ ਹੂੰ ਕਿ ਮੇਰੀ ਇਨਫਰਮੇਸ਼ਨ ਕੇ ਮੁਤਾਬਿਕ ਕਲਟੀਵੇਟਿਡ ਲੈਂਡ 80,000 ਸਟੈਂਡਰਡ ਏਕੜ ਮੌਜੂਦ ਹੈ, ਬੰਜਰ ਲੈਂਡ 1,11,004 ਆਰਡੀਨਰੀ ਏਕੜ ਮੌਜੂਦ ਹੈ ਔਰ ਇਸੀ ਤਰ੍ਹਾਂ ਸੇ ਗੈਰ ਮੁਮਕਿਨ 1,02,344 ਆਰਡੀਨਰੀ ਏਕੜ ਕੇ ਕਰੀਬ ਮੌਜੂਦ ਹੈ। ਅਗਰ ਇਨ ਕਾ ਇਰਾਦਾ ਵਾਕਈ ਉਨ ਕੀ ਇਮਦਾਦ ਕਰਨੇ ਕਾ ਹੈ ਤੋ ਇਨ ਕੋ ਫੌਰੀ ਤੌਰ ਪਰ ਇਸ ਤਰਫ ਤਵਜੁਹ ਦੇਨੇ ਕੀ ਜ਼ਰੂਰਤ ਹੈ। ਹਮਾਰੇ ਹਾਂ ਕੁਛ ਐਸੀ ਜਾਤੀਆਂ ਹੈਂ ਜਿਨ ਕੇ ਮੁਸਤਕਿਲ ਘਰਬਾਰ ਨਹੀਂ ਹੋਤੇ, ਜਿਨ ਕੋ ਵਾਂਡਰਿੰਗ ਟ੍ਰਾਈਬਜ਼ ਕਹਾ ਜਾਤਾ ਹੈ। ਇਲੈਕਸ਼ਨਜ਼ ਕੇ ਦੌਰਾਨ ਉਨ ਕੀ ਯੇਹ ਡੀਮਾਂਡ ਥੀ ਕਿ ਜਿਨ ਜਗ੍ਹੋਂ ਪਰ ਉਨ੍ਹੋਂ ਨੇ ਅਪਨੀ ਝੌਂਪੜੀਆਂ ਡਾਲ ਰਖੀ ਹੈਂ ਵੁਹ ਉਨ ਕੋ ਮਕਾਨ ਬਨਾਨੇ ਕੇ ਲੀਏ ਦੇ ਦੀ ਜਾਏਂ। ਉਨ ਲੋਗੋਂ ਮੇਂ ਬਾਜ਼ੀਗਰ ਵਗੈਰਾ ਸ਼ਾਮਿਲ ਹੈਂ।

ਪਤਾ ਨਹੀਂ ਕਿ ਉਨ ਕੀ ਤਰਫ਼ ਸੇ ਇਨ ਬਾਤੋਂ ਕੋ ਕੋਈ ਨੋਟ ਕਰ ਰਹਾ ਹੈ ਯਾ ਨਹੀਂ, ਲੇਕਿਨ ਮੈਂ ਅਰਜ਼ ਕਰ ਰਹਾ ਥਾ ਕਿ ਯੇ ਚੀਜ਼ੇਂ ਹੈਂ। ਅਗਰ ਵਾਕਈ ਆਪ ਕਾ ਮਨਸ਼ਾ ਹੈ, ਜੈਸਾ ਕਿ ਇਸ ਮੇਂ ਲਿਖਾ ਹੈ, ਤੋ ਫੌਰੀ ਤੌਰ ਪਰ ਉਨ ਲੋਗੋਂ ਕੋ ਯੇਹ ਜ਼ਮੀਨ ਮਿਲਨੀ ਚਾਹੀਏ। (ਵਿਘਨ)

**Mr. Deputy Speaker** : I will request the hon. Members once again that there should be no interruption.

**ਸਰਦਾਰ ਗਿਆਨ ਸਿੰਘ ਰਾੜੇਵਾਲਾ** : ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਆਦਾ ਟਾਈਮ ਇਸ ਹਾਊਸ ਕਾ ਨਹੀਂ ਲੇਨਾ ਚਾਹਤਾ ਕਿਉਂਕਿ ਮੁਝੇ ਇਸ ਬਾਤ ਕਾ ਇਹਸਾਸ ਹੈ ਕਿ ਬਹੁਤ ਅੱਛੇ ਸਪੀਕਰਜ਼ ਨੇ, ਹਮਾਰੇ ਇਨ ਬੈਂਚੋ ਕੀ ਤਰਫ਼ ਸੇ ਭੀ ਔਰ ਉਧਰ ਸੇ ਭੀ, ਬੋਲਨਾ ਹੈ। ਇਸ ਲੀਏ ਮੈਂ ਔਰ ਜ਼ਿਆਦਾ ਨਾ ਕਹਿਤਾ ਹੂਆ ਅਪਨੀ ਸੀਟ ਰਿਜ਼ਿਊਮ ਕਰਤਾ ਹੂੰ।

**ਜਨਰਲ ਮੋਹਨ ਸਿੰਘ** (ਕੂਮ ਕਲਾਂ) : ਡਿਪਟੀ ਸਪੀਕਰ ਸਾਹਿਬ, ਮੇਰਾ ਖ਼ਿਆਲ ਹੈ ਕਿ ਹਿੰਦੁਸਤਾਨ ਦੀ ਹਿਸਟਰੀ ਵਿੱਚ ਸ਼ਾਇਦ ਇਹ ਪਹਿਲਾ ਮੌਕਾ ਹੈ ਕਿ ਗਵਰਨਰ ਸਾਹਿਬ ਦੇ ਐਡਰਸ ਉੱਤੇ ਮੋਸ਼ਨ ਆਫ਼ ਥੈਂਕਸ ਇਕ ਜਨਸੰਘੀ ਨੇ ਮੂਵ ਕੀਤੀ ਹੈ ਔਰ ਇਕ ਕਮਿਊਨਿਸਟ ਨੇ ਉਸ ਦੀ ਤਾਈਦ ਕੀਤੀ ਹੈ। (ਵਿਘਨ) ਤੁਸੀਂ ਇਕ ਨਵੀਂ ਗੱਲ ਤਾਂ ਸਿੱਖ ਲਈ ਹੈ ਮਗਰ ਆਪਣੀ ਪੁਰਾਣੀ ਆਦਤ ਨਹੀਂ ਛੱਡੀ। ਜਦੋਂ ਆਨਰੇਬਲ ਮੈਂਬਰ ਸਾਹਿਬ ਮੋਸ਼ਨ ਉੱਤੇ ਬੋਲ ਰਹੇ ਸਨ ਤਾਂ ਉਹ ਇਸ ਗੱਲ ਨੂੰ ਭੁਲ ਗਏ ਕਿ ਇਹ ਹੁਣ ਗੌਰਮੈਂਟ ਦੇ ਬੈਂਚਾਂ ਉੱਤੇ ਬੈਠੇ ਹਨ। ਇਸ ਤਰ੍ਹਾਂ ਸਪੀਚਾਂ ਝਾੜੀਆਂ ਜਿਵੇਂ ਅਜੇ ਵੀ ਆਪੋਜੀਸ਼ਨ ਵਿੱਚ ਨੇ। ਮੈਂ ਸਮਝਦਾ ਹਾਂ ਕਿ ਵਾਰਿਸ ਸ਼ਾਹ ਨੇ ਠੀਕ ਹੀ ਲਿਖਿਆ ਸੀ "ਵਾਰਿਸ ਸ਼ਾਹ ਨ ਆਦਤਾਂ ਜਾਂਦੀਆਂ ਨੇ, ਭਾਵੇਂ ਕਟੀਏ ਪੋਰੀਆਂ ਪਰੀਆਂ ਜੀ।" ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਅੱਗੇ ਬੇਨਤੀ ਕਰਾਂਗਾ ਕਿ ਇਨ੍ਹਾਂ ਨੂੰ ਸਮਝਾਉ ਕਿ ਕੁਝ ਆਪਣੀਆਂ ਗੱਲਾਂ ਵੀ ਕਰੋ—ਅਜੇ ਤਕ ਵੀ ਪਿਛਲੇ 15 ਸਾਲਾਂ ਦੀਆਂ ਗੱਲਾਂ ਕਰੀ ਜਾ ਰਹੇ ਹਨ.....

**ਸ਼੍ਰੀ ਡਿਪਟੀ ਸਪੀਕਰ**: ਅਗਰ ਮੇਰੇ ਸਮਝਾਇਆਂ ਸਮਝ ਗਏ ਤਾਂ ਵਾਰਿਸ ਸ਼ਾਹ ਝੂਠਾ ਹੋ ਜਾਵੇਗਾ। (ਹਾਸਾ) (If I am successful in persuading the hon. Member that would belie Waris Shah's couplet.) (*Laughter*)

**ਜਨਰਲ ਮੋਹਨ ਸਿੰਘ** : ਸਾਡੇ ਲੀਡਰ ਸਰਦਾਰ ਗਿਆਨ ਸਿਘ ਜੀ ਨੇ ਕਾਫੀ ਕੁਝ ਇਨ੍ਹਾਂ ਨੂੰ ਦੱਸਿਆ ਹੈ। ਇਨ੍ਹਾਂ ਨੂੰ ਅਜੇ ਤਕ ਸਮਝ ਨਹੀਂ ਆਈ। ਕਿ ਪਿਛਲੇ ਪੰਦਰਾਂ ਵੀਹਾਂ ਸਾਲਾਂ ਵਿਚ

[ਜਨਰਲ ਮੋਹਨ ਸਿੰਘ ]

ਇਥੇ ਪੰਜਾਬ ਵਿੱਚ ਕੀ ਕੀ ਹੋਇਆ ਹੈ। ਕਿਤਨੀ ਹੈਰਾਨਗੀ ਦੀ ਗੱਲ ਹੈ ਕਿ ਚੰਡੀਗੜ੍ਹ ਇਨ੍ਹਾਂ ਨੂੰ ਨਹੀਂ ਲਭਿਆ, ਪੰਜਾਬ ਦੇ ਵਿੱਚ ਜਿਹੜਾ ਸੜਕਾਂ ਦਾ ਜਾਲ ਵਿਛਾਇਆ ਗਿਆ ਹੈ ਇਹ ਇਨ੍ਹਾਂ ਨੂੰ ਨਜ਼ਰ ਨਹੀਂ ਆਇਆ, ਭਾਖੜਾ ਡੈਮ ਇਨ੍ਹਾਂ ਨੂੰ ਨਹੀਂ ਲਭਿਆ। ਆਖਿਰ ਲਭਦਾ ਵੀ ਕਿਵੇਂ, ਡਿਪਟੀ ਸਪੀਕਰ ਸਾਹਿਬ? ਸਾਵਨ ਦੇ ਅੰਧੇ ਨੂੰ ਹਮੇਸ਼ਾ ਹਰਾ ਹੀ ਹਰਾ ਨਜ਼ਰ ਆਉਂਦਾ ਹੈ।

ਟੰਡਨ ਸਾਹਿਬ ਨੇ ਇਕ ਗੱਲ ਕਹੀ ਕਿ ਖਾਦ ਵੱਡੇ ਵੱਡੇ ਜ਼ਿਮੀਂਦਾਰ ਖਾ ਗਏ ਹਨ। ਇਨ੍ਹਾਂ ਨੂੰ ਅਜੇ ਤਕ ਪਤਾ ਨਹੀਂ ਕਿ ਖਾਦ ਖਾਈ ਨਹੀਂ ਜਾਂਦੀ ਖੇਤਾਂ ਵਿੱਚ ਪਾਈ ਜਾਂਦੀ ਹੈ।

(ਆਪੋਜ਼ੀਸ਼ਨ ਵਲੋਂ ਥੈਪਿੰਗ)

ਸਾਡੇ ਲੀਡਰ ਸਾਹਿਬ ਨੇ ਕਾਫੀ ਗੱਲਾਂ ਕਹਿ ਦਿਤੀਆਂ ਹਨ ਇਸ ਲਈ ਮੈਂ ਉਨ੍ਹਾਂ ਬਾਰੇ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ। ਪੇਸ਼ਤਰ ਇਸ ਦੇ ਕਿ ਮੈਂ ਗਵਰਨਰ ਸਾਹਿਬ ਦੇ ਐਡਰੈਸ ਉਤੇ ਕੁਝ ਕਹਾਂ, ਇਹ ਜਿਹੜੀ ਸਾਡੀ ਨਵੀਂ ਸਰਕਾਰ ਬਣੀ ਹੈ ਜਿਹੜੀ ਆਪਣੇ ਆਪ ਨੂੰ ਅਵਾਮੀ ਸਰਕਾਰ ਸਮਝਦੀ ਹੈ, ਉਨ੍ਹਾਂ ਬਾਰੇ ਇਕ ਦੋ ਗੱਲਾਂ ਆਪ ਦੇ ਸਾਹਮਣੇ ਹੋਰ ਰਖਣੀਆਂ ਚਾਹੁੰਦਾ ਹਾਂ। ਮੈਨੂੰ ਇਸ ਗਲ ਦੀ ਬੜੀ ਖੁਸ਼ੀ ਹੈ ਕਿ ਸਾਡੇ ਪ੍ਰੋਫੈਸ਼ਨਲ ਆਪੋਜ਼ੀਸ਼ਨਿਸਟ ਭਰਾਵਾਂ ਨੂੰ ਜ਼ਿੰਦਗੀ ਵਿੱਚ ਪਹਿਲੀ ਵੇਰ ਇਨ੍ਹਾਂ ਕੁਰਸੀਆਂ ਤੇ ਬੈਠਣ ਦਾ ਮੌਕਾ ਮਿਲਿਆ ਹੈ ਭਾਵੇਂ ਜਿਨ੍ਹਾਂ ਕੁਰਸੀਆਂ ਉੱਤੇ ਬੈਠਣ ਲਈ ਉਨ੍ਹਾਂ ਵਲੋਂ ਕਈ ਕਿਸਮ ਦੇ ਹਥਿਆਰ, ਕਈ ਕਿਸਮ ਦੇ ਹਰਬੇ ਵਰਤੇ ਗਏ, ਮੈਂ ਉਨ੍ਹਾਂ ਗੱਲਾਂ ਨੂੰ ਨਹੀਂ ਛੇੜਨਾ ਚਾਹੁੰਦਾ। ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ (ਟਰੇਯਰੀ ਬੈਂਚਾਂ ਵਲੋਂ ਪ੍ਰਸ਼ੰਸਾ) ਕਿ ਇਨ੍ਹਾਂ ਗਰੀਬਾਂ ਦੀ ਪਦਰਾਂ ਵਰ੍ਹਿਆਂ ਦੀ ਮਿਹਨਤ ਸਫਲ ਹੋਈ ਔਰ ਅੱਜ ਉਹ ਹਕੂਮਤ ਦੀ ਕੁਰਸੀ ਉੱਤੇ ਬੈਠ ਕੇ ਹਕੂਮਤ ਦੇ ਨਸ਼ੇ ਦਾ ਮਿੱਠਾ ਮਿੱਠਾ ਝੂਟਾ ਲੈ ਰਹੇ ਹਨ। (ਵਿਘਨ) ਦੂਜਿਆਂ ਨੂੰ ਸੁਣਨ ਦੀ ਵੀ ਜਾਚ ਸਿਖੋ। ਬਿਹਤਰ ਹੋਵੇਗਾ ਕਿ ਸ਼ਾਂਤੀ ਦੇ ਨਾਲ ਸੁਣੋ। ਜਵਾਬ ਦੇਣਾ ਸਾਨੂੰ ਵੀ ਆਉਂਦਾ ਹੈ।

ਚੂੰਕਿ ਹਕੂਮਤ ਦੀ ਕੁਰਸੀ ਤੇ ਬੈਠਣ ਨਾਲ ਕੁਝ ਜ਼ੁਮੇਂਵਾਰੀ ਆ ਜਾਂਦੀ ਹੈ। ਇਸ ਕਰਕੇ ਅੱਜ ਇਨ੍ਹਾਂ ਨੂੰ ਆਪਣੀ ਜ਼ਿਮੇਂਦਾਰੀ ਦਾ ਅਹਿਸਾਸ ਹੋਇਆ ਹੈ ਔਰ ਇਨ੍ਹਾਂ ਨੇ ਆਪਣੀ ਜ਼ਿਮੇਂਵਾਰੀ ਨੂੰ ਸਮਝਿਆ ਹੈ। ਸ਼ਾਇਦ ਇਹੋ ਕਾਰਨ ਹੈ ਕਿ ਅੱਜ ਇਨ੍ਹਾਂ ਨੂੰ ਦੁਨੀਆਂ ਕੁਝ ਹੋਰ ਤਰ੍ਹਾਂ ਦੀ ਨਜ਼ਰ ਆਉਣ ਲੱਗ ਪਈ ਹੈ। (ਵਿਘਨ) ਹਕੂਮਤ ਦੀ ਕੁਰਸੀ ਇਕ ਐਸਾ ਨਸ਼ਾ ਹੈ ਕਿ ਉਸ ਤੋਂ ਕੋਈ ਬਚ ਨਹੀਂ ਸਕਿਆ। ਅਸੀਂ ਵੀ ਅੱਜ ਇਸੇ ਨਸ਼ੇ ਦਾ ਸ਼ਿਕਾਰ ਹੋਏ ਹਾਂ ਔਰ ਮੈਂ ਸਮਝਦਾ ਹਾਂ ਕਿ ਇਸ ਤੋਂ ਬਚੋਗੇ ਤੁਸੀਂ ਵੀ ਨਹੀਂ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਜੱਥੇਦਾਰ ਜੀ, ਇਸ ਤਰ੍ਹਾਂ ਇੰਟਰਪਟ ਨਾ ਕਰੋ। ਫੌਜੀ ਆਦਮੀ ਕਦੇ ਝੂਠ ਨਹੀਂ ਬੋਲਦਾ। ਉਹ ਆਪਣੇ ਦਿਲ ਦੇ ਸਹੀ ਜਜ਼ਬਾਤ ਦਸਦਾ ਹੈ। ਇਨ੍ਹਾਂ ਨੂੰ ਆਰਾਮ ਦੇ ਨਾਲ ਗੱਲ ਕਰਨ ਦਿਉ। (Addressing Jathedar Ji) (The hon. Member should not interrupt the proceedings like this. A soldier never tells a lie. He expresses his sentiments in a truthful manner. Let him carry on his speech uninterrupted.)

**ਜਨਰਲ ਮੋਹਨ ਸਿਘ** : ਸ੍ਰੀਮਾਨ ਜੀ, ਹਕੂਮਤ ਦਾ ਨਸ਼ਾ ਇਕ ਐਸਾ ਖਰਾਬ ਨਸ਼ਾ ਹੁੰਦਾ ਹੈ ਕਿ ਇਸ ਦੇ ਵਿੱਚ ਆ ਕੇ ਬਾਪ ਆਪਣੇ ਪੁੱਤ ਨੂੰ, ਪੁੱਤ ਬਾਪ ਨੂੰ, ਭਰਾ ਭਰਾ ਨੂੰ ਕਤਲ ਕਰ ਦਿਦਾ ਹੈ ਔਰ ਇਸ ਵਿੱਚ ਰਹਿ ਕੇ ਬੜੇ ਬੜੇ ਪਾਪ ਕਰਨੇ ਪੈਂਦੇ ਹਨ। ਇਨ੍ਹਾਂ ਚੀਜ਼ਾਂ ਤੋਂ ਕੋਈ ਬਚ

ਨਹੀਂ ਸਕਿਆ ਔਰ ਤੁਸੀਂ ਵੀ ਕਦੇ ਨਹੀਂ ਬਚ ਸਕੋਗੇ। ਚੂੰਕਿ ਇਹ ਇਨ੍ਹਾਂ ਕੁਰਸੀਆਂ ਉੱਤੇ ਬਠੇ ਹਨ, ਮੈਂ ਸਮਝਦਾ ਹਾਂ ਕਿ ਇਸ ਦੇ ਨਾਲ ਕਾਂਗਰਸ ਦਾ ਵੀ ਬੜਾ ਭਲਾ ਹੋਇਆ ਹੈ ਕਿਉਂਕਿ 15 ਸਾਲ ਦੀ ਲਗਾਤਾਰ ਹਕੂਮਤ ਨੇ ਸਾਡੇ ਮਗਜ਼ ਵੀ ਥੋੜ੍ਹੇ ਜਿਹੇ ਖਰਾਬ ਕਰ ਦਿੱਤੇ ਸਨ। ਸਾਡੇ ਵਿੱਚ ਕਈ ਦੋਸਤ ਐਸੇ ਸਨ ਜੋ ਇਹ ਸਮਝਦੇ ਸਨ ਕਿ ਹਕੂਮਤ ਦੀਆਂ ਕੁਰਸੀਆਂ ਉੱਤੇ ਬੈਠਣਾ ਸਾਡਾ ਬਰਥ ਰਾਈਟ ਹੈ।

**ਸਰਦਾਰ ਹਰਭਗਵਾਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਕੀ ਇਹ ਹਕੀਕਤ ਨਹੀਂ ਕਿ ਸਰਦਾਰ ਦਰਬਾਰਾ ਸਿੰਘ ਔਰ ਸਰਦਾਰ ਗਿਆਨ ਸਿੰਘ ਰਾੜੇਵਾਲਾ ਨੇ ਜ਼ਿਲ੍ਹਾ ਬਠਿੰਡਾ ਵਿੱਚ ਚਲ ਰਹੇ ਮੋਘਿਆਂ ਨੂੰ ਬੰਦ ਕਰ ਦਿਤਾ ਸੀ ?

**ਸ੍ਰੀ ਡਿਪਟੀ ਸਪੀਕਰ** : ਇਹ ਪੁਆਇੰਟ ਆਫ ਆਰਡਰ ਹੈ ਜਾਂ ਸਪੀਚ ? ਇੰਟਰੱਪਸ਼ਨ ਨਾ ਕਰੋ। (Is it a point of order or speech ? Please do not interrupt the proceedings of the House.)

**ਜਨਰਲ ਮੋਹਨ ਸਿੰਘ** : ਡਿਪਟੀ ਸਪੀਕਰ ਸਾਹਿਬ, ਅਸੀਂ ਅੱਜ ਆਪੋਜ਼ੀਸ਼ਨ ਵਿਚ ਬੈਠੇ ਹਾਂ ਔਰ ਜਿਸ ਤਰ੍ਹਾਂ ਸਾਡੇ ਸਾਹਮਣੇ ਬੈਠੇ ਭਰਾਵਾਂ ਨੂੰ ਮੈਂ ਕਿਹਾ ਸੀ ਕਿ ਉਨ੍ਹਾਂ ਨੂੰ ਦੁਨੀਆਂ ਹੋਰ ਤਰ੍ਹਾਂ ਦੀ ਹੀ ਨਜ਼ਰ ਆਉਂਦੀ ਹੈ ਇਸੇ ਤਰ੍ਹਾਂ ਦੀ ਮੈਨੂੰ ਇਕ ਛੋਟੀ ਜਿਹੀ ਗੱਲ ਯਾਦ ਆ ਗਈ ਹੈ। ਇਕ ਕਿਸੇ ਦਫਤਰ ਦਾ ਵੱਡਾ ਅਫਸਰ ਸਵੇਰੇ ਉਠਿਆ। ਉਹ ਕੁਝ ਢਿੱਲਾ ਮਹਿਸੂਸ ਕਰਦਾ ਸੀ। ਉਸ ਨੇ ਇਕ ਪੈਗ ਬਰਾਂਡੀ ਦਾ ਮੰਗਿਆ, ਉਸ ਨੂੰ ਪੀ ਗਿਆ ਤੇ ਕੁਝ ਚੁਸਤ ਹੋ ਗਿਆ। ਥੋੜ੍ਹੀ ਦੇਰ ਬਾਅਦ ਉਸ ਨੇ ਇਕ ਪੈਗ ਬਰਾਂਡੀ ਦਾ ਹੋਰ ਮੰਗਿਆ। ਉਸ ਨੂੰ ਵੀ ਪੀ ਗਿਆ ਔਰ ਉਸ ਤੋਂ ਬਾਅਦ ਦਫ਼ਤਰ ਚਲਾ ਗਿਆ। ਜਦ ਦਫ਼ਤਰ ਪੁਜਿਆ ਤਾਂ ਕਿਸੇ ਕਲਰਕ ਨੂੰ ਪੁੱਛਣ ਲੱਗਾ, 'ਹੋਊ ਆਰ ਯੂ?" ਕਿਸੇ ਨੂੰ ਪੁਛਿਆ "ਇਜ਼ ਐਵਰੀ ਥਿੰਗ ਗੋਇੰਗ ਆਨ ਵੈਲ?" ਔਰ ਇਸ ਤਰ੍ਹਾਂ ਆਪਣੇ ਸਟਾਫ਼ ਨੂੰ ਛੇੜਦਾ ਗਿਆ। ਸਾਰੇ ਹੈਰਾਨ ਹੋ ਗਏ ਕਿ ਅੱਜ ਸਾਹਿਬ ਨੂੰ ਕੀ ਹੋ ਗਿਆ ਹੈ। ਸਾਹਿਬ ਆਪਣੀ ਕੁਰਸੀ ਤੇ ਬੈਠ ਗਿਆ ਔਰ ਮੇਜ਼ ਉੱਤੇ ਲੱਤਾਂ ਰਖ ਲਈਆਂ। ਘੰਟੀ ਵਜਾ ਕੇ ਹੈਡ ਕਲਰਕ ਨੂੰ ਬੁਲਾਇਆ ਔਰ ਉਸ ਨੂੰ ਕਹਿਣ ਲੱਗਾ—

"Mr. Simson, you know, if before coming to the office you take two big pegs of Brandy, the world looks different to you."

ਹੈਡ ਕਲਰਕ ਸਾਹਿਬ ਨੂੰ ਕਹਿਣ ਲੱਗਾ, "ਸਾਹਿਬ, ਤੁਹਾਨੂੰ ਵੀ ਮੈਂ ਇਕ ਗੱਲ ਦਸਾਂ ਔਰ ਉਹ ਇਹ ਹੈ ਕਿ ਅੱਜ ਤੁਸੀਂ ਵੀ ਦੁਨੀਆਂ ਨੂੰ ਨਵੇਂ ਹੀ ਪਏ ਨਜ਼ਰ ਆਉਂਦੇ ਹੋ।"

ਅੱਜ ਦੋ ਪੈੱਗ ਹਕੂਮਤ ਦੀ ਬਰਾਂਡੀ ਦੇ ਪੀ ਕੇ ਇਨ੍ਹਾਂ ਨੂੰ ਅਸੀਂ ਵਖਰੇ ਹੀ ਨਜ਼ਰ ਆਉਂਦੇ ਹਾਂ, ਪਰ ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦਸ ਦਿਆਂ ਕਿ ਇਹ ਵੀ ਸਾਨੂੰ ਕੁਝ ਹੋਰ ਤਰ੍ਹਾਂ ਦੇ ਹੀ ਨਜ਼ਰ ਆ ਰਹੇ ਹਨ। ਅੱਜ ਇਨ੍ਹਾਂ ਨੂੰ ਇਨ੍ਹਾਂ ਕੁਰਸੀਆਂ ਦਾ ਨਸ਼ਾ ਹੈ ਪਰ ਅਸਾਂ ਵੀ ਇਨ੍ਹਾਂ ਨੂੰ ਇਥੇ ਰਹਿਣ ਨਹੀਂ ਦੇਣਾ।

**ਸ੍ਰੀ ਡਿਪਟੀ ਸਪੀਕਰ** : ਇਹੀ ਤਾਂ ਬੁਰਾਈ ਹੈ। ਤੁਸੀਂ ਉਨ੍ਹਾਂ ਨੂੰ ਨਸ਼ਾ ਚੜ੍ਹਣ ਹੀ ਨਹੀਂ ਦੇਣਾ ਤੇ ਆਵੇਗਾ ਕਿਥੋਂ ? ਇਸ ਲਈ ਬਿਹਤਰ ਹੈ ਕਿ ਪਹਿਲੇ ਤਹੱਮਲ ਮਿਜ਼ਾਜੀ ਨਾਲ ਬੈਠੋ ਔਰ ਇਨ੍ਹਾਂ ਨੂੰ ਨਸ਼ਾ ਚੜ੍ਹ ਲੈਣ ਦਿਉ। (That is where the shoe pinches. The

[ਸ੍ਰੀ ਡਿਪਟੀ ਸਪੀਕਰ]

hon. Members in the Opposition do not allow them to feel intoxicated with power and then where should this intoxication come from ? So, it would be better if they remain composed for some time and let them experience the exhilaration of power.)

**ਜਨਰਲ ਮੋਹਨ ਸਿੰਘ** : ਅਸੀਂ ਇਨ੍ਹਾਂ ਨੂੰ ਸੋਬਰ ਰਖ ਰਹੇ ਹਾਂ। ਹਾਂ ਤੋ ਗੱਲ ਇਹ ਹੈ ਕਿ ਮੈਨੂੰ ਇਨ੍ਹਾਂ ਦੇ ਲੀਡਰ ਦੀ ਪੋਜ਼ੀਸ਼ਨ ਉੱਤੇ ਬੜਾ ਤਰਸ ਆਉਂਦਾ ਹੈ । ਲੀਡਰ ਨੂੰ ਰੋਪ ਡਾਂਸਿੰਗ ਕਰਨਾ ਪੈ ਰਿਹਾ ਹੈ—ਕਦੇ ਇਧਰ ਉਲਰਦਾ ਹੈ ਤੇ ਕਦੇ ਉਧਰ। ਬਾਜ਼ੀਗਰਾਂ ਦੀ ਤਰ੍ਹਾਂ ਰੋਪ ਡਾਂਸ ਕਰ ਰਹੇ ਹਨ ਔਰ ਇਸ ਦੇ ਵਿੱਚ ਫਾਇਦਾ ਕਿਸ ਨੂੰ ਹੈ ? ਉਨ੍ਹਾਂ ਨੂੰ ਜਿਹੜੇ ਪੁਲਿਟੀਕਲ ਬਲੈਕ-ਮੇਲਰਜ਼ ਹਨ। ਇਹ ਹਵਾ ਅੱਜ ਸਾਰਿਆਂ ਸੂਬਿਆਂ ਵਿੱਚ ਚਲ ਪਈ ਹੈ ਔਰ ਇਹ ਯੁਗ ਵੀ ਕਿਸੇ ਹੋਰ ਤਰ੍ਹਾਂ ਹੀ ਯਾਦ ਕੀਤਾ ਜਾਵੇਗਾ ।

ਡਿਪਟੀ ਸਪੀਕਰ ਸਾਹਿਬ, ਮੈਂ ਚੰਦ ਲਫਜ਼ ਸਾਂਝਾ ਮੋਰਚਾ ਜੋ ਬਣਾਕੇ ਬੈਠੇ ਹਨ, ਉਨ੍ਹਾਂ ਬਾਰੇ ਕਹਿਣੇ ਹਨ। (ਵਿਘਨ) ਇਨ੍ਹਾਂ ਵਿੱਚ ਜੋ ਸੋਸ਼ਲਿਸਟ, ਰੀਪਬਲੀਕਨਜ਼ ਅਤੇ ਇੰਡੀਪੈਂਡੈਂਟਸ ਬਾਰੇ ਮੈਂ ਕੁਝ ਨਹੀਂ ਕਹਿਣਾ ਚਾਹੁੰਦਾ ਪਰ ਜਦੋਂ ਮੈਂ ਜਨਸੰਘੀ, ਕਮਿਊਨਿਸਟ ਅਤੇ ਅਕਾਲੀ ਭਰਾਵਾਂ ਨੂੰ ਇਕਠੇ ਬੈਠੇ ਦੇਖਦਾ ਹਾਂ ਤਾਂ (ਵਿਘਨ) ਮੇਰੀ ਹੈਰਤ ਦੀ ਕੋਈ ਇਨਤਹਾ ਨਹੀਂ ਰਹਿੰਦੀ। ਮੈਂ ਖੁਸ਼ ਹਾਂ ਅਤੇ ਇਨ੍ਹਾਂ ਨੂੰ ਵਧਾਈ ਦਿੱਤੇ ਬਿਨਾਂ ਨਹੀਂ ਰਹਿ ਸਕਦਾ। (ਤਾੜੀਆਂ) ਮੈਂ ਸਮਝਦਾ ਹਾਂ ਕਿ ਇਹ ਸੂਬੇ ਦੀ ਖੁਸ਼ਕਿਸਮਤੀ ਹੈ ਕਿ ਇਹ ਸਾਰੇ ਭਦਰਪੁਰਸ਼ ਇਕ ਥਾਂ ਬੈਠਕੇ ਪ੍ਰੇਮ, ਪਿਆਰ ਇਤਫਾਕ, ਸੁਧਾਰ ਅਤੇ ਡਿਵੈਲਪਮੈਂਟ ਦੀਆਂ ਗੱਲਾਂ ਕਰਦੇ ਹਨ। ਜੇਕਰ ਇਹੀ ਇਸ ਤਰ੍ਹਾਂ ਦੀਆਂ ਗੱਲਾਂ ਕਰਨ ਲਗ ਪਏ ਤਾਂ ਫਿਰ ਸੂਬੇ ਦੀ ਪ੍ਰੋਬਲਮ ਹੀ ਕਿਹੜੀ ਰਹਿ ਗਈ। ਇਨ੍ਹਾਂ ਨੇ ਤਾਂ ਮੈਥੇਮਟਿਕਸ ਦਾ ਇਕ ਫਾਰਮੂਲਾ ਸਾਬਤ ਕਰ ਦਿੱਤਾ ਹੈ ਕਿ negative into negative becomes positive. ਇਹ ਸਾਰੇ ਪਾਲੇਟਿਕਸ ਦੇ ਨੈਗੇਟਿਵ ਇਕਠੇ ਹੋ ਕੇ ਪੌਜ਼ੇਟਿਵ ਹੋ ਗਏ ਹਨ। (ਵਿਘਨ) ਪ੍ਰੋਬਲਮਜ਼ ਬਾਰੇ ਸਹੂਲਤ ਹੋ ਗਈ ਹੈ ਕਿਉਂਕਿ ਸਾਰੇ ਪ੍ਰੋਬਲਮਜ਼ ਇਕੱਠੇ ਹੋ ਕੇ ਉਥੇ ਬੈਠ ਗਏ ਹਨ। ਹੁਣ ਤਾਂ ਪ੍ਰੋਬਲਮ ਇਹ ਰਹਿ ਗਈ ਹੈ ਅਤੇ ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਕੱਠੇ ਰਹੋਗੇ ਕਿੰਨੀ ਦੇਰ ? (ਵਿਘਨ) ਨਹੀਂ ਕਾਂਗਰਸ ਹੀ ਇਨ੍ਹਾਂ ਨੂੰ ਇਕੱਠੀ ਰਖਣ ਵਾਲੀ ਨਹੀਂ, ਦੋ ਚੀਜ਼ਾਂ ਹਨ। (ਵਿਘਨ) ਤੁਸੀਂ ਜਾਣਦੇ ਹੋ ਕਿ ਜਿਸ ਤਰ੍ਹਾਂ ਰੇਤ, ਰੋੜੀ ਅਤੇ ਬਜਰੀ ਆਦਿ ਵਿੱਚ ਅਗਰ ਪਾਣੀ ਅਤੇ ਸੀਮੈਂਟ ਮਿਲਾ ਦਈਏ ਤਾਂ ਉਹ ਇਕੱਠੇ ਹੋ ਜਾਂਦੇ ਹਨ ਇਸੇ ਤਰ੍ਹਾਂ ਇਨ੍ਹਾਂ ਨੂੰ ਇਕੱਠੇ ਰਖਣ ਲਈ ਸੀਮੈਂਟ ਤਾਂ ਹੈ ਕੁਰਸੀਆਂ ਅਤੇ ਪਾਣੀ ਸਮਝ ਲਉ ਕਾਂਗਰਸ ਦੀ ਨਫਰਤ। ਪਰ ਜਦੋਂ ਕੁਰਸੀਆਂ ਖੁਸ ਗਈਆਂ ਕੀ ਫਿਰ ਵੀ ਇਕੱਠੇ ਰਹੋਗੇ ? (ਵਿਘਨ) ਜਨਰਲ ਸਪੈਰੋ ਨੇ ਇਕ ਦਿਨ ਤਕਰੀਰ ਕਰਦੇ ਹੋਏ ਬੜੇ ਸਿਆਣੇ ਅਤੇ ਸੁੰਦਰ ਸ਼ਬਦਾਂ ਵਿੱਚ ਕਿਹਾ ਸੀ ਕਿ ਸਾਨੂੰ ਸਤਨਾਜਾ ਨਾ ਕਹੋ, 7 ਖਸਮੀ ਸਰਕਾਰ ਨਾ ਕਹੋ, ਸਗੋਂ ਸਾਨੂੰ 7 ਪਿਲਰਜ਼ ਜਾਂ ਸਪਤਰਿਸ਼ੀ ਆਖੋ। ਮੈਂ ਇਨ੍ਹਾਂ ਨਾਲ ਮੁਤਫਿਕ ਹਾਂ। ਸਤਨਾਜੇ ਦੀ ਕੀ ਗੱਲ ਹੈ, ਹਿੰਦੁਸਤਾਨ ਵਿੱਚ ਤਾਂ ਇਕ ਅਨਾਜ ਵੀ ਨਹੀਂ ਮਿਲਦਾ, 7 ਅਨਾਜਾਂ ਦੀ ਸਰਕਾਰ ਕਿਥੋਂ ਹੋਈ। ਬਾਕੀ 7 ਖਸਮੀ ਸਰਕਾਰ ਕਹਿਣਾ ਵੀ ਠੀਕ ਨਹੀਂ, ਕਿਉਂਕਿ ਸਾਡੇ ਮੁਲਕ ਵਿੱਚ ਇਕ ਖਸਮ ਤੋਂ ਵਧ ਵੀ ਨਹੀਂ ਕੀਤਾ ਜਾ ਸਕਦਾ। ਇਹ ਮੁਲਕ ਦਾ ਰਿਵਾਜ ਵੀ ਨਹੀਂ। ਪੋਲੀਗੈਮੀ ਦਾ......(ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਹ ਤਾਂ, ਜਨਰਲ ਸਾਹਿਬ, ਪੌਲੀਐਂਡਰੀ ਹੋਈ, ਪੋਲੀਗੈਮੀ ਨਹੀਂ। (Addressing General Mohan Singh: You may call it polyandry, not polygamy.)

**ਜਨਰਲ ਮੋਹਨ ਸਿੰਘ** : ਲੀਗਲੀ ਹਿੰਦੁਸਤਾਨ ਵਿੱਚ ਇਜਾਜ਼ਤ ਨਹੀਂ ਅਤੇ ਰਿਵਾਜ ਵੀ ਨਹੀਂ। ਹਾਂ 7 ਸਤੂਨੀ ਜਾਂ ਪਿਲਰਜ਼ ਦੀ ਸਰਕਾਰ ਮੰਨ ਲੈਂਦਾ ਹਾਂ ਪਰ ਇਸ ਵਿੱਚ ਇਕ ਸਤੂਨ ਪਤਲਾ ਤੇ ਦੂਜਾ ਮੋਟਾ ਹੈ, ਇਕ ਉੱਚਾ ਤੇ ਇਕ ਨੀਵਾਂ ਹੈ, ਕੋਈ ਛੋਟਾ ਤੇ ਕੋਈ ਬੜਾ ਪਿੱਲਰ ਹੈ। ਇਸ ਤਰ੍ਹਾਂ ਦੇ ਸਤੂਨਾਂ ਉੱਤੇ ਅਗਰ ਕੋਈ ਇਮਾਰਤ ਖੜੀ ਕੀਤੀ ਗਈ ਤਾਂ ਉਹ ਰਹੇਗੀ ਨਹੀਂ। (ਤਾੜੀਆਂ) ਚਲੋ 7 ਰਿਸ਼ੀਆਂ ਦੀ ਸਰਕਾਰ ਮੰਨ ਲੈਂਦਾ ਹਾਂ, ਇਹ ਜੋ ਰਿਸ਼ੀ ਬੈਠੇ ਹਨ। ਪਰ ਤੁਹਾਨੂੰ ਪਤਾ ਹੈ ਕਿ ਜਿਸ ਪਿੰਡ ਵਿੱਚ ਦੋ ਸਾਧ ਹੋਣ ਉਹ ਕਦੇ ਇਕੱਠੇ ਨਹੀਂ ਰਹਿੰਦੇ, ਇਕ ਦੂਜੇ ਨੂੰ ਪਖੰਡੀ ਦਸਦੇ ਹਨ। (ਵਿਘਨ) ਡਿਪਟੀ ਸਪੀਕਰ ਸਾਹਿਬ, ਨਪੋਲੀਅਨ ਬੋਨਾਪਾਰਟ ਨੇ ਕਿਹਾ ਹੈ ਕਿ ਇਕ ਬੁਰਾ ਜਰਨੈਲ, ਜਿਸਦੇ ਪਾਸ ਪੂਰੀ ਕਮਾਨ ਹੋਵੇ, ਦੋ ਚੰਗੇ ਪਰ ਅਧੂਰੇ ਕਮਾਨ ਵਾਲੇ ਜਰਨੈਲਾਂ, ਜੋ ਕਮਾਨ ਸ਼ੇਅਰ ਕਰਦੇ ਹਨ, ਨਾਲੋਂ ਚੰਗਾ ਹੁੰਦਾ ਹੈ।

**ਸ਼੍ਰੀ ਡਿਪਟੀ ਸਪੀਕਰ** : ਜਰਨੈਲ ਸਾਹਿਬ, ਇਨ੍ਹਾਂ ਨੂੰ ਮਿਹਣੇ ਜ਼ਿਆਦਾ ਇਕੱਠੇ ਕਰਦੇ ਹਨ, ਮਿਹਣੇ ਬੰਦ ਕਰ ਦਿਉ। (Addressing Gen. Mohan Singh : Such sarcastic remarks bring about greater unity among them. So he should avoid them.)

**ਜਨਰਲ ਮੋਹਨ ਸਿੰਘ** : ਪਾਰਟੀ ਵਿੱਚ ਇਕ ਰਿਸ਼ੀ ਨੂੰ ਨਹੀਂ ਲੋਕ ਚਲਣ ਦਿੰਦੇ, ਤਾਂ ਜਿੱਥੇ 7 ਰਿਸ਼ੀ ਹੋਣਗੇ ਉਥੇ ਕੀ ਬਣੇਗਾ। (ਵਿਘਨ) Anyway, I wish them well. ਸਾਡੀਆਂ ਸ਼ੁਭ ਇਛਾਵਾਂ ਇਨ੍ਹਾਂ ਦੇ ਨਾਲ ਹਨ, ਰਾਮ ਭਲੀ ਕਰਨਗੇ। ਜਿਹੜੇ ਦਿਨ ਮਿਲਦੇ ਹਨ ਮੌਜਾਂ ਕਰੋ, ਜਿੰਦਗੀ ਦਾ ਕੋਈ ਇਤਬਾਰ ਨਹੀਂ। (ਵਿਘਨ) ਸਿਆਸੀ ਜ਼ਿੰਦਗੀ ਦਾ ਤਾਂ ਹੋਰ ਵੀ ਘਟ ਇਤਬਾਰ ਹੁੰਦਾ ਹੈ।

ਦੂਸਰੀ ਗੱਲ ਮੈਂ ਇਹ ਕਹਿਣੀ ਹੈ ਕਿ ਸਾਡੇ ਮੁਲਕ ਵਿੱਚ ਇਹ ਇਕ ਹਿਸਟੌਰਿਕ ਨਿਸੈਸਿਟੀ ਸੀ ਕਿ ਡੈਮੋਕਰੇਸੀ ਨੂੰ ਬਚਾਉਣ ਲਈ ਅਪੋਜ਼ੀਸ਼ਨ ਇਕੱਠੀ ਹੁੰਦੀ। ਅਗਰ ਇਹ ਇਕੱਠੇ ਨਾ ਹੁੰਦੇ, ਤਾਂ ਮੈਂ ਸਮਝਦਾ ਹਾਂ ਕਿ ਲੋਕਾਂ ਨੇ ਇਨ੍ਹਾਂ ਨੂੰ ਵੋਟ ਨਹੀਂ ਸਨ ਦੇਣੇ। ਇਨ੍ਹਾਂ ਨੇ ਇਕੱਠੇ ਹੋ ਕੇ ਡੈਮੋਕਰੇਸੀ ਨੂੰ ਬਚਾਇਆ ਹੈ। Too many parties in a democracy are as bad as a single powerful party. ਅਗਰ ਤੁਸੀਂ ਡੈਮੋਕਰੇਸੀ ਨੂੰ ਬਚਾਉਣਾ ਹੈ ਤਾਂ ਹੁਣ ਮੌਕਾ ਹੈ। ਸਾਰੀ ਗੱਲ ਇਹ ਹੈ ਕਿ ਤੁਸੀਂ ਇਕੱਠੇ ਰਹੋ। ਮੈਂ ਖੁਸ਼ ਹਾਂ ਕਿ ਤੁਸੀਂ ਇਕੱਠੇ ਹੋ ਕੇ ਬੈਠ ਗਏ ਹੋ ਅਤੇ ਸੂਬੇ ਵਿੱਚ ਅਮਨ ਸ਼ਾਂਤੀ ਹੋਵੇਗੀ। ਰੋਜ਼ ਦੇ ਮੋਰਚੇ, ਜਲਸੇ ਤੇ ਜਲੂਸ, ਮਰਨਵਰਤ ਤੇ ਭੁਖ ਹੜਤਾਲਾਂ ਬੰਦ ਕਰਕੇ ਤੁਸੀਂ ਹੁਣ ਇਕ ਕਨਸਟ੍ਰਕਟਿਵ ਢੰਗ ਨਾਲ ਸੋਚਣਾ ਹੈ। ਆਪਣੇ ਇਲੈਕਸ਼ਨਾਂ ਵਿੱਚ ਜੋ ਵਾਅਦੇ ਕੀਤੇ ਸਨ ਉਨ੍ਹਾਂ ਨੂੰ ਪੂਰੇ ਕਰਨ ਦੀ ਕੋਸ਼ਿਸ਼ ਕਰਨੀ ਹੈ। ਲੇਕਿਨ ਤੁਸੀਂ ਵਾਅਦੇ ਉਦੋਂ ਕੀਤੇ ਸਨ ਜਦੋਂ ਤੁਸੀਂ ਆਪੋਜੀਸ਼ਨ ਵਿੱਚ ਸੌ ਅਤੇ ਸਰਕਾਰ ਬਣਾਉਣ ਦੀ ਤੁਹਾਨੂੰ ਕੋਈ ਉਮੀਦ ਨਹੀਂ ਸੀ। ਇਸ ਕਰਕੇ ਤੁਸੀਂ ਬੜੇ ਲਿਬਰਲੀ ਵਾਅਦੇ ਕੀਤੇ ਸਨ। (ਵਿਘਨ) ਹੋਇਆ ਤੁਹਾਡੇ ਨਾਲ ਵੀ ਧੋਖਾ ਹੀ ਹੈ। ਇਲੈਕਸ਼ਨਾਂ ਵੇਲੇ ਜੋ ਵਾਅਦੇ ਕੀਤੇ ਜਾਂਦੇ ਹਨ ਉਹ ਇਸ ਕਿਸਮ ਦੇ ਹੁੰਦੇ ਹਨ ਕਿ ਅਗਲੇ ਜਨਮ ਤਕ ਭੀ ਪੂਰੇ ਨਹੀਂ ਹੋ ਸਕਦੇ। ਤੁਸੀਂ ਹੁਣ ਉਹ ਵਾਅਦੇ ਪੂਰੇ ਕਰਨ ਦੀ ਕੋਸ਼ਿਸ਼ ਕਰੋ। ਜੋ ਚੰਗਾ ਕੰਮ ਤੁਸੀਂ ਕਰੋਗੇ ਉਸ ਵਿੱਚ ਅਸੀਂ ਤੁਹਾਡੇ ਨਾਲ ਹਾਂ। (ਵਿਘਨ) ਮਨਿਸਟਰੀ ਸੰਭਾਲਦੇ ਹੋਏ ਹੀ ਤੁਸੀਂ ਚੰਗੀਆਂ ਗੱਲਾਂ ਕੀਤੀਆਂ ਸਨ ਕਿ ਕਲੀਨ ਐਡਮਨਿਸਟ੍ਰੇਸ਼ਨ ਦੇਵਾਂਗੇ, ਪੋਲੀਟੀਕਲ ਲਾਈਫ ਨੂੰ ਕਲੀਨ ਕਰਾਂਗੇ, ਬਲੈਕ ਮਾਰਕਿਟ ਅਤੇ ਕੁਰੱਪਸ਼ਨ ਨੂੰ ਹਟਾਵਾਂਗੇ, ਜੋ ਚੀਜ਼ਾਂ ਮਿਲਣੀਆਂ

[ਜਨਰਲ ਮੋਹਨ ਸਿੰਘ]

ਮੁਸ਼ਕਿਲ ਹਨ ਉਹ ਮੁਹੈਯਾ ਕਰਾਂਗੇ । ਕੀਮਤਾਂ ਨੂੰ ਕੰਟਰੋਲ ਕਰਾਂਗੇ ਆਦਿ ਬੜੀਆਂ ਲੰਬੀਆਂ ਚੌੜੀਆਂ ਗੱਲਾਂ ਕੀਤੀਆਂ। ਤੁਹਾਡੀ ਸਾਫ ਸੁਥਰੀ ਐਡਮਨਿਸਟ੍ਰੇਸ਼ਨ ਪਤਾ ਨਹੀਂ ਕਿਥੇ ਹੈ, ਉਸਦੀ ਖੁਸ਼ਬੂ ਤਾਂ ਹਾਲੇ ਆਉਣੀ ਸ਼ੁਰੂ ਨਹੀਂ ਹੋਈ, ਪੁਰਾਣਾ ਹੀ ਚੈਪਟਰ ਚਲ ਰਿਹਾ ਹੈ। ਸਰ ਹੋਮੀ ਮੋਦੀ ਨੇ ਇਕ ਗੱਲ ਕਹੀ ਸੀ :

> "Politics is an art of getting rich man's money and poor man's vote on the pretext of protecting each from the other."

ਇਹੀ ਕੰਮ ਕਰਕੇ ਤੁਸੀਂ ਆਏ ਹੋ। ਪੈਸਾ ਲਿਆ ਅਮੀਰਾਂ ਤੋਂ ਤੇ ਵੋਟ ਲਏ ਗਰੀਬਾਂ ਤੋਂ । ਤੁਸੀਂ ਰੀਫਾਰਮਜ਼ ਕਿੰਨੀਆਂ ਕਰ ਸਕਦੇ ਹੋ ? ਪੰਡਤ ਮੋਹਨ ਲਾਲ ਜੀ ਨੇ ਜੋ ਰੈਜ਼ੋਲਿਊਸ਼ਨ ਮੂਵ ਕੀਤਾ ਹੈ ਅਤੇ ਜੋ ਤੁਸੀਂ ਸਟੇਟ ਟ੍ਰੇਡਿੰਗ ਦਾ ਪ੍ਰੋਗ੍ਰਾਮ ਬਣਾਇਆ ਹੈ, ਉਸ ਤੋਂ ਹੀ ਪਤਾ ਚਲ ਜਾਵੇਗਾ। ਤੁਸੀਂ ਉਸ ਤੇ ਕਿੰਨਾ ਚਲ ਸਕੋਗੇ ? ਜਨਸੰਘੀ ਦੋਸਤਾਂ ਨੂੰ ਕਹਾਂਗਾ ਕਿ ਉਹ ਸ਼ਾਇਦ ਇਥੇ ਤਾਂ ਕੁਝ ਨਾ ਕਰ ਸਕਣ ਪਰ ਦਿੱਲੀ ਵਿੱਚ ਮਿਉਨਿਸਪਲ ਕਾਰਪੋਰੇਸ਼ਨ ਤੇ ਜਨਸੰਘ ਦਾ ਪੂਰਾ ਕਬਜ਼ਾ ਹੈ, ਉਥੇ ਇਨ੍ਹਾਂ ਦੇ ਰਸਤੇ ਵਿੱਚ ਕੋਈ ਰੁਕਾਵਟ ਨਹੀਂ ਹੈ। ਤੁਸੀਂ ਉਥੇ ਇਕ ਨਮੂਨਾ ਪਸ਼ ਕਰੋ ਜੋ ਤੁਸੀਂ ਸਾਰੇ ਹਿੰਦੁਸਤਾਨ ਵਿੱਚ ਲਾਗੂ ਕਰਨਾ ਚਾਹੁੰਦੇ ਹੋ। ਦਿੱਲੀ ਵਿੱਚ ਕੁਰੱਪਸ਼ਨ ਖਤਮ ਕਰ ਦਿਉ, ਭਾਵਾਂ ਤੇ ਕੰਟਰੋਲ ਕਰ ਲਵੋ, ਇਕ ਨਮੂਨਾ ਪੇਸ਼ ਕਰੋ। ਵਰਨਾ ਨਿਰੀਆਂ ਗੱਲਾਂ ਕਰਨ ਦਾ ਕੋਈ ਫਾਇਦਾ ਨਹੀਂ ਹੈ।

ਤੁਸੀਂ 11 ਨੁਕਤੀਆ ਪ੍ਰੋਗਰਾਮ ਪੇਸ਼ ਕੀਤਾ ਹੈ ਇਹ ਇਕ ਰਿਵਾਜ ਜਿਹਾ ਬਣ ਗਿਆ ਹੈ। ਕੋਈ ਵੀ ਸਰਕਾਰ ਆਏ ਤਾਂ ਉਸ ਨੂੰ ਚੰਦ ਨੁਕਤਿਆਂ ਤੇ ਚਲਣ ਦਾ ਬੜਾ ਸ਼ੌਕ ਹੁੰਦਾ ਹੈ। ਸਰਕਾਰ ਚਲੀ ਜਾਂਦੀ ਹੈ ਤੇ ਨੁਕਤੇ ਉਥੇ ਹੀ ਰਹਿ ਜਾਂਦੇ ਹਨ। ਪਰ ਇਹ 11 ਨੁਕਤੇ ਹੀ ਕਿਉਂ ਰਖੇ, ਵਿੱਚ ਇਕ ਸਿਫਰ ਹੋਰ ਲਾ ਦਿੰਦੇ, 101 ਹੋ ਜਾਂਦੇ। (ਵਿਘਨ) 11 ਨੁਕਤਿਆਂ ਵਿੱਚੋਂ ਇਕ ਉੱਤੇ ਹੀ ਅਮਲ ਕਰਕੇ ਦਸੋ। ਤੁਸੀਂ ਇਕ ਨੁਕਤਾ ਕੁਰੱਪਸ਼ਨ ਹਟਾਉਣ ਬਾਰੇ ਰਖਿਆ ਹੈ । ਕੁਰੱਪਸ਼ਨ ਹਟਾ ਦਿਉ ਤਾਂ ਮੰਨੀਏ। ਕਹਿਣਾ ਆਸਾਨ ਹੁੰਦਾ ਹੈ ਕਰਨਾ ਔਖਾ। (ਵਿਘਨ) ਤੁਹਾਨੂੰ ਪਤਾ ਹੈ ਕਿ ਹਿੰਦੁਸਤਾਨ ਵਿੱਚ ਗ੍ਰੋਮੋਰ ਫੂਡ ਦੀਆਂ ਕਈ ਸਾਲਾਂ ਵਿੱਚ ਬਹੁਤ ਸਾਰੀਆਂ ਸਕੀਮਾਂ ਬਣੀਆਂ, ਗੱਲਾਂ ਹੋਈਆਂ, ਭਾਸ਼ਨ ਵੀ ਬੜੇ ਹੋਏ। ਅਗਰ ਕਿਤੇ ਭਾਸ਼ਨਾਂ ਨਾਲ ਹੀ ਫੂਡ ਪ੍ਰੋਡਕਸ਼ਨ ਵਧਦੀ ਹੁੰਦੀ ਤਾਂ ਅੱਜ ਹਿੰਦੁਸਤਾਨ ਸਾਰੀ ਦੁਨੀਆਂ ਨੂੰ ਫੀਡ ਕਰਨ ਜੋਗਾ ਹੁੰਦਾ । ਅਮਲ ਕਰਨ ਵੇਲੇ ਮੁਸ਼ਕਿਲਾਂ ਦਾ ਪਤਾ ਲਗਦਾ ਹੈ। ਅੱਜ ਰੀਅਕਸ਼ਨਰੀ ਲੋਕਾਂ ਨੇ ਇਕੱਠੇ ਹੋਕੇ ਇਕ ਰੈਵੋਲਿਊਸ਼ਨਰੀ ਪ੍ਰੋਗਰਾਮ ਬਣਾਇਆ ਹੈ, ਜੋ ਚਲ ਨਹੀਂ ਸਕਦਾ। (ਵਿਘਨ) ਕਾਂਗਰਸ ਨੇ ਸੋਸ਼ਲਿਜ਼ਮ ਦਾ ਪ੍ਰੋਗਰਾਮ ਬਣਾਇਆ, ਇਸ ਦਾ ਨਾਅਰਾ ਦਿੱਤਾ ਅਸੀਂ ਪ੍ਰੋਗਰਾਮ ਬਣਾ ਲਏ ਤੇ ਇਮਪਲੀਮੈਂਟ ਨਾ ਕੀਤੇ। ਜਦ ਪ੍ਰੋਗਰਾਮ ਬਣਾ ਲਏ ਤਾਂ ਅਮੀਰ ਨਰਾਜ਼ ਹੋ ਗਏ ਅਤੇ ਜਦ ਇਮਪਲੀਮੈਂਟ ਨਾ ਕਰ ਸਕੇ ਤਾਂ ਗਰੀਬ ਖੁਸ਼ ਨਾ ਹੋਏ । ਇਸ ਵੇਰ ਇਸ ਦਾ ਨਤੀਜਾ ਇਹ ਹੋਇਆ ਕਿ ਇਨ੍ਹਾਂ ਇਲੈਕਸ਼ਨਾਂ ਵਿੱਚ ਸਾਨੂੰ ਦੋਵੇਂ ਹੀ ਪੈ ਗਏ। ਇਸ ਲਈ ਮੈਂ ਕਹਾਂਗਾ ਕਿ ਹਾਲ ਤੁਹਾਡਾ ਵੀ ਇਸੇ ਤਰ੍ਹਾਂ ਹੋਣਾ ਹੈ । (ਪ੍ਰਸੰਸਾ)

5.00 p.m.

ਮੈਂ ਤੁਹਾਡੀ ਨੀਅਤ ਤੇ ਸ਼ੱਕ ਨਹੀਂ ਕਰਦਾ ਪਰ ਇਨ੍ਹਾਂ ਨੂੰ ਕਹਾਂਗਾ ਕਿ ਜੇਕਰ ਤੁਹਾਡੀ ਨੀਅਤ ਠੀਕ ਹੈ ਤਾਂ ਇਕੋ ਕੁਰੱਪਸ਼ਨ ਹੀ ਹਟਾ ਦਿਉ ਤੁਹਾਨੂੰ ਪਤਾ ਲਗ ਜਾਵੇਗਾ ਕਿ ਇਸ ਵਿੱਚ ਕੀ ਕੀ ਮੁਸ਼ਕਲਾਂ ਆਉਂਦੀਆਂ ਹਨ। ਤੁਹਾਨੂੰ ਪਤਾ ਹੀ ਹੈ ਕਿ ਨੰਦਾ ਜੀ ਨੇ ਕੁਰੱਪਸ਼ਨ ਹਟਾਣ ਦਾ ਫੈਸਲਾ

ਕੀਤਾ ਸੀਪਰ ਦੋ ਵਰਿਆਂ ਪਿੱਛੋਂ ਉਹ ਆਪ ਹੀ ਹਟ ਗਏ। ਕਿਸੇ ਨਜ਼ਾਮ ਨੂੰ ਬਦਲਣਾ ਬਹੁਤ ਮੁਸ਼ਕਲ ਹੈ। ਇਥੇ ਕੁਰਪਸ਼ਨ ਇੰਨੀ ਹੈ ਕਿ ਨਿਰੀ ਤੰਦ ਹੀ ਨਹੀਂ ਤਾਣਾ ਹੀ ਸਾਰਾ ਖਰਾਬ ਹੈ ਇਸ ਲਈ ਨਜ਼ਾਮ ਨੂੰ ਬਦਲਣ ਦੀ ਲੋੜ ਹੈ, ਇਕ ਨਹੀਂ ਸਾਰਾ ਆਵਾ ਹੀ ਖਰਾਬ ਹੈ। ਇਸ ਨਜ਼ਾਮ ਨੂੰ ਜਦ ਤਕ ਬਦਲੋਗੇ ਨਹੀਂ ਕੁਰੱਪਸ਼ਨ ਤੁਹਾਥੋਂ ਦੂਰ ਨਹੀਂ ਹੋ ਸਕਣੀ।

ਕੁਝ ਦਿਨ ਹੋਏ ਮੈਨੂੰ ਇਕ ਸੈਂਸੇਬਲ ਅਕਾਲੀ **ਸੱਜਣ** ਮਿਲੇ।

(ਵਿਘਨ) (ਇਕ ਮੈਂਬਰ : ਅਕਾਲੀ ਕੀ ਤੇ ਸੈਂਸੇਬਲ ਕੀ) (ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਜਰਨੈਲ ਸਾਹਿਬ ਇਕੱਲੇ ਇਕੱਲੇ ਕੀ ਗੱਲ ਕਰੀ ਜਾਂਦੇ ਹੋ ਮੈਨੂੰ ਵੀ ਪਤਾ ਲੱਗੇ। (Addressing General Mohan Singh : The hon. Member is addressing the Members direct. He should address the Chair.)

**ਜਨਰਲ ਮੋਹਨ ਸਿੰਘ** : ਜੀ, ਮੇਰੇ ਪਿੱਛੇ ਜਥੇਦਾਰ ਸਾਹਿਬ ਬੈਠੇ ਹਨ ਜਦ ਮੈਂ ਇਹ ਕਿਹਾ ਕਿ ਮੈਨੂੰ ਇਕ ਅਕਾਲੀ ਸਜਨ ਮਿਲੇ, ਜੋ ਸੈਂਸੇਬਲ ਸਜਨ ਸਨ, ਤਾਂ ਇਹ ਕਹਿਣ ਲਗੇ ਕਿ ਅਕਾਲੀ ਕੀ ਤੇ ਸੈਂਸੇਬਲ ਕੀ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਜਥੇਦਾਰ ਸਾਹਿਬ ਤਾਂ ਪੁਰਾਣੇ ਅਕਾਲੀ ਰਹੇ ਹਨ। (ਹਾਸਾ) (Jathedar Sahib himself has been an Akali Member.) (*Laughter*)

**ਚੌਧਰੀ ਬਲਬੀਰ ਸਿੰਘ** : ਅਸਮਾਨ ਤੋਂ ਗਿਰੇ, ਖਜੂਰ ਤੇ ਅਟਕੇ (ਹਾਸਾ)

**ਜਨਰਲ ਮੋਹਨ ਸਿੰਘ** : ਮੈਨੂੰ ਉਹ ਸਜਨ ਮਿਲੇ ਤਾਂ ਮੈਂ ਉਨ੍ਹਾਂ ਨੂੰ ਪੁਛਿਆ ਸੁਣਾਓ ਕੀ ਹਾਲ ਚਾਲ ਹੈ। ਕਹਿਣ ਲੱਗੇ ਚੰਗਾ ਹੈ। ਮੈਂ ਕਿਹਾ ਕਿ ਅੱਜ ਕਲ ਤਾਂ ਤੁਹਾਡੀ ਆਪਣੀ ਸਰਕਾਰ ਹੈ। ਕਹਿਣ ਲਗੇ ਚੜ੍ਹਦੀ ਕਲਾ ਹੈ। ਰੰਗ ਲਗੇ ਹੋਏ ਨੇ। ਮੈਂ ਪੁਛਿਆ ਕੁਰੱਪਸ਼ਨ ਹਟੀ ਜਾਂ ਅਜੇ ਨਹੀਂ, ਤਾਂ ਕਹਿਣ ਲਗੇ ਜੀ ਬਿਲਕੁਲ ਹਟ ਗਈ। ਕਿਸ ਕੋਲੋਂ ਕਮ ਕਰਾਣ ਲਈ ਜਾਣਾ ਹੋਵੇ ਤਾਂ ਪਹਿਲਾਂ ਨਜ਼ਰਾਨਾ ਲੈ ਜਾਉ। ਫਿਰ ਕੰਮ ਕਰਨ ਲਈ ਮਿਹਨਤਾਨਾ ਦੇ ਆਉ ਤੇ ਜੇਕਰ ਕੰਮ ਹੋ ਜਾਵੇ ਤਾਂ ਫਿਰ ਸ਼ੁਕਰਾਨਾ ਦਿਉ। ਇਸ ਤਰ੍ਹਾਂ ਹੁਣ ਸਾਨੂੰ ਤਿੰਨ ਕਿਸ਼ਤਾਂ ਵਿੱਚ ਰਿਸ਼ਵਤ ਦੇਣੀ ਪੈਂਦੀ ਹੈ। (ਹਾਸਾ) ਉਹ ਬੜੀਆਂ ਸਿਆਣੀਆਂ ਲਾਂ ਕਰਦੇ ਸਨ। ਮੈਂ ਕਿਹਾ ਫਿਰ ਤਾਂ ਪੁਰਾਣੀ ਸ਼ਰਾਬ ਨਵੀਆਂ ਬੋਤਲਾਂ ਵਿੱਚ ਆ ਗਈ। ਕਹਿਣ ਲਗੇ ਜੀ, ਨਹੀਂ ਸ਼ਰਾਬ ਵੀ ਪੁਰਾਣੀ ਤੇ ਬੋਤਲਾਂ ਵੀ ਪੁਰਾਣੀਆਂ, ਸਿਰਫ ਲੇਬਲ ਹੀ ਬਦਲਿਆ ਹੈ (ਹਾਸਾ)।

(ਸ੍ਰੀ ਮਨਮੋਹਨ ਕਾਲੀਆ ਵਲੋਂ ਵਿਘਨ)

**ਸ੍ਰੀ ਡਿਪਟੀ ਸਪੀਕਰ** : ਕਾਲੀਆ ਸਾਹਿਬ, ਤੁਸੀਂ ਦੂਜੀ ਸੀਟ ਤੋਂ ਜਾ ਕੇ ਨਹੀਂ ਬੋਲ ਸਕਦੇ। ਜੇਕਰ ਤੁਸੀਂ ਕੁਝ ਕਹਿਣਾ ਹੈ ਤਾਂ ਆਪਣੀ ਸੀਟ ਤੇ ਜਾ ਕੇ ਕਹੋ ਇਹ ਰੂਲਾਂ ਵਿਚ ਦਰਜ ਹੈ। (The hon. Member Shri Manmohan Kalia should not speak from another seat. If he wants to say something

[ਸ੍ਰੀ ਡਿਪਟੀ ਸਪੀਕਰ]
he should first go to his own seat and then speak. It is provided in the rules.)

**ਜਨਰਲ ਮੋਹਨ ਸਿੰਘ** : ਇਸ ਐਡਰੈਸ ਵਿੱਚ ਇਹ ਲਿਖਿਆ ਹੈ ਕਿ ਹਾਈਐਸਟ ਸਟੈਂਡਰਡ ਆਫ ਪਿਉਰਿਟੀ ਇਨ ਪਬਲਿਕ ਲਾਈਫ ਲਿਆਂਦੀ ਜਾਵੇਗੀ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਸ ਨੂੰ ਕਿਸ ਤਰ੍ਹਾਂ ਹੁਣੇ ਹੀ ਸ਼ੈਟਰ ਕੀਤਾ ਗਿਆ ਹੈ। ਇਸ ਸਰਕਾਰ ਨੇ ਇਹ ਇਕ ਫਾਲਸ ਪਲੇਜ ਲਿਆ ਹੈ ਕਿ ਅਸੀਂ ਐਡਮਨਿਸਟ੍ਰੇਸ਼ਨ ਵਿੱਚ ਹਾਈਐਸਟ ਸਟੈਂਡਰਡ ਆਫ ਪਿਉਰਿਟੀ ਐਸਟੈਬਲਿਸ਼ ਕਰ ਦਿਆਂਗੇ। ਮੈਂ ਇਥੇ ਦੱਸਣਾ ਚਾਹੁੰਦਾ ਹਾਂ ਕਿ ਇਸ ਨੂੰ ਕਿਸ ਤਰ੍ਹਾਂ ਸਰਕਾਰ ਨੇ ਆਪ ਹੀ ਸ਼ੈਟਰ ਕਰ ਦਿੱਤਾ ਹੈ ਇਸ ਥੋੜ੍ਹੇ ਜਿੰਨੇ ਸਮੇਂ ਵਿੱਚ। ਜਸਟਿਸ ਗੁਰਨਾਮ ਸਿੰਘ ਜੋ ਹੁਣੇ ਚੀਫ ਮਨਿਸਟਰ ਹਨ, ਜਦ ਅਪੋਜੀਸ਼ਨ ਦੇ ਲੀਡਰ ਸਨ ਤਾਂ ਇਨ੍ਹਾਂ ਨੇ ਸਰਦਾਰ ਪਰਤਾਪ ਸਿੰਘ ਕੈਰੋਂ ਤੇ ਇਹ ਇਲਜ਼ਾਮ ਲਗਾਇਆ ਸੀ ਕਿ ਦੋ ਮੈਂਬਰਾਂ ਨੂੰ ਅਸੀਂ ਕਾਂਗਰਸ ਵਾਲੇ ਅਪੋਜੀਸ਼ਨ ਨਾਲੋਂ ਤੋੜ ਕੇ ਆਪਣੀ ਵਲ ਲੈ ਗਏ ਹਾਂ ਅਤੇ ਇਨ੍ਹਾਂ ਨੇ ਇਥੋਂ ਤਕ ਕਿਹਾ ਸੀ ਕਿ ਇਹ ਇਕ ਪੋਲੀਟੀਕਲ ਫਰਾਡ ਹੈ ਅਤੇ ਇਸ ਤੋਂ ਵੱਡਾ ਪਾਪ ਹੋਰ ਕੋਈ ਨਹੀਂ ਹੋ ਸਕਦਾ। ਮੈਂ ਦੱਸਾਂ ਕਿ ਸਾਨੂੰ ਉਸ ਸਮੇਂ ਉਨ੍ਹਾਂ ਦੀ ਕੋਈ ਲੋੜ ਗਿਣਤੀ ਵਧਾਣ ਲਈ ਨਹੀਂ ਸੀ ਅਤੇ ਦੋ ਵਰ੍ਹੇ ਤਕ ਅਸੀਂ ਉਨ੍ਹਾਂ ਨੂੰ ਵਖਰਾ ਬਿਠਾ ਛਡਿਆ ਅਤੇ ਆਪਣੀ ਪਾਰਟੀ ਵਿੱਚ ਐਡਮਿਟ ਨਹੀਂ ਸੀ ਕੀਤਾ ਅਤੇ ਸਾਡੇ ਤੇ ਉਸ ਸਮੇਂ ਬਾਵਜੂਦ ਇਸ ਗੱਲ ਦੇ ਇਲਜ਼ਾਮ ਲਗਾਇਆ ਗਿਆ ਸੀ ਕਿ ਪੋਲੀਟੀਕਲ ਕੁਰੱਪਸ਼ਨ ਸ਼ੁਰੂ ਕਰ ਦਿੱਤੀ ਗਈ ਹੈ ਅਤੇ ਬਲੈਕਮੇਲ ਕੀਤਾ ਜਾ ਰਿਹਾ ਹੈ। ਮੈਂ ਹੁਣ ਚੀਫ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜੇ ਕਰ ਉਹ ਪੋਲੀਟੀਕਲ ਕੁਰੱਪਸ਼ਨ ਸੀ ਤਾਂ ਇਹ ਕੀ ਹੈ, ਜੋ ਤੁਸੀਂ ਕੀਤੀ ਹੈ। (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ** : ਇਨ੍ਹਾਂ ਵਾਰੀ ਦਾ ਵਟਾ ਲਾਹ ਲਿਆ। (ਹਾਸਾ) (They have paid in the same coin.)

**ਜਨਰਲ ਮੋਹਨ ਸਿੰਘ** : ਜਿਸ ਨੂੰ ਇਹ ਉਸ ਸਮੇਂ ਪੋਲੀਟੀਕਲ ਕੁਰਪਸ਼ਨ ਕਹਿੰਦੇ ਸਨ, ਅੱਜ ਆਪ ਕਰ ਲਈ ਅਤੇ ਕੁਝ ਮੈਂਬਰ ਇਧਰ ਤੋਂ ਉਧਰ ਬਿਠਾ ਲਏ (ਵਿਘਨ) ਜਿਹੜੇ ਕਿ ਇੰਡੀਪੈਂਡੇਂਟ ਸਨ ।

**Mr. Deputy Speaker** : No interruption, please.

**ਸਰਦਾਰ ਸਤਨਾਮ ਸਿੰਘ ਬਾਜਵਾ** : ਅਸੀਂ ਇਧਰ ਵੀ ਇੰਡੀਪੈਂਡੇਂਟ ਹਾਂ। (ਵਿਘਨ)

**ਜਨਰਲ ਮੋਹਨ ਸਿੰਘ** : ਸਾਰੀ ਚੀਜ਼ ਵਾਜ਼ੇਹ ਹੋਣੀ ਚਾਹੀਦੀ ਹੈ। ਇਹ ਕਹਿੰਦੇ ਹਨ ਕਿ ਕਾਂਗਰਸ ਵਾਲਿਆਂ ਪੋਲੀਟੀਕਲ ਕੁਰੱਪਸ਼ਨ ਕੀਤੀ, ਇਸ ਲਈ ਅਸੀਂ ਬਦਲਾ ਲਿਆ ਤੇ ਅਸੀਂ ਵੀ ਪੋਲੀਟੀਕਲ ਕੁਰੱਪਸ਼ਨ ਕਰ ਲਈ। ਅਸੀਂ ਜੇਕਰ ਡਾਕਾ ਮਾਰਿਆ ਜਾਂ ਕੋਈ ਹੋਰ ਕੰਮ ਤੁਹਾਡੀ ਨਿਗਾਹ ਵਿੱਚ ਮਾੜਾ ਕੀਤਾ ਸੀ......(ਵਿਘਨ)

**ਸ੍ਰੀ ਹਰਭਜਨ ਲਾਲ** : ਆਨ ਏ ਪੁਆਇੰਟ ਆਫ ਆਰਡਰ, ਸਰ। ਕੀ ਜਰਨਲ ਮੋਹਨ ਸਿੰਘ ਸਾਰੀ ਅਪੋਜੀਸ਼ਨ ਵਲੋਂ ਬੋਲ ਰਹੇ ਹਨ ਜਾਂ ਆਪਣੀ ਵਲੋਂ ?

**ਸ਼੍ਰੀ ਡਿਪਟੀ ਸਪੀਕਰ:** ਇਹ ਤੁਹਾਡਾ ਪੁਆਇੰਟ ਆਫ ਆਰਡਰ ਨਹੀਂ ਬਣਦਾ। (It is no point of order.)

**ਜਨਰਲ ਮੋਹਨ ਸਿੰਘ** : ਜੇਕਰ ਅਸੀਂ ਮਾੜਾ ਕੰਮ ਕੀਤਾ ਤਾਂ ਇਨ੍ਹਾਂ ਕਿਉਂ ਕਰਨਾ ਸ਼ੁਰੂ ਕਰ ਦਿੱਤਾ? ਇਹ ਸਾਫ ਹੈ ਕਿ ਪੋਲੀਟੀਕਲ ਫੀਲਡ ਵਿੱਚ ਅਜਿਹੇ ਕੰਮ ਕਰਨੇ ਪੈਂਦੇ ਹਨ ਇਹ ਕੋਈ ਧਰਮ ਅਰਥ ਬੋਰਡ ਨਹੀਂ ਹੁੰਦਾ । ਜਿਸ ਕੰਮ ਲਈ ਇਨ੍ਹਾਂ ਨੇ ਸਰਦਾਰ ਪਰਤਾਪ ਸਿੰਘ ਤੇ ਇਲਜ਼ਾਮ ਲਗਾਇਆ ਸੀ ਕਿ ਉਨ੍ਹਾਂ ਨੇ ਹੀ ਇਨ੍ਹਾਂ ਨੂੰ ਕਿਹਾ ਸੀ ਕਿ ਹੁਣ ਤੁਸੀਂ ਵੀ ਇਹ ਕੰਮ ਕਰ ਲੈਣਾ । (ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ** : ਆਖਿਆ ਤਾਂ ਸਾਨੂੰ ਕਿਸੇ ਨਹੀਂ ਸੀ, ਅਸੀਂ ਵੀ ਆਪੇ ਹੀ ਇਧਰ ਆਏ ਹਾਂ (ਪ੍ਰਸੰਸਾ) (ਵਿਘਨ) ।

**ਚੌਧਰੀ ਬਲਬੀਰ ਸਿੰਘ** : ਬਾਲਮੀਕ ਤਾਂ ਰਮਾਇਣ ਲਿਖ ਕੇ ਰਿਸ਼ੀ ਬਣ ਗਏ ਸੀ। (ਵਿਘਨ)

**ਭਗਤ ਗੁਰਾਂ ਦਾਸ ਹੰਸ** : ਆਨ ਏ ਪੁਆਇੰਟ ਆਫ ਆਰਡਰ, ਸਰ। ਚੌਧਰੀ ਬਲਬੀਰ ਸਿੰਘ ਨੇ ਬਾਲਮੀਕ ਰਿਸ਼ੀ ਬਾਰੇ ਕਿਹਾ ਹੈ ਕਿ ਉਹ ਰਮਾਇਣ ਲਿਖ ਕੇ ਰਿਸ਼ੀ ਬਣ ਗਏ ਸੀ, ਇਸ ਤਰ੍ਹਾਂ ਉਨ੍ਹਾਂ ਨੇ ਸਾਰੀ ਕੌਮ ਤੇ ਇਲਜ਼ਾਮ ਲਗਾਇਆ ਹੈ। ਉਹ ਤਾਂ ਸੰਸਕ੍ਰਿਤ ਦੇ ਭਾਰੀ ਵਿਦਵਾਨ ਸਨ ਅਤੇ ਸਾਰਾ ਜਗਤ ਉਨ੍ਹਾਂ ਨੂੰ ਮੰਨਦਾ ਸੀ । (ਵਿਘਨ) ਇਹ ਲਫਜ਼ ਇਨ੍ਹਾਂ ਪਾਸੋਂ, ਡਿਪਟੀ ਸਪੀਕਰ ਸਾਹਿਬ, ਵਾਪਸ ਕਰਾਣੇ ਚਾਹੀਦੇ ਹਨ।

**ਸ਼੍ਰੀ ਡਿਪਟੀ ਸਪੀਕਰ** : ਜ਼ਰਾ ਭਗਤ ਜੀ, ਆਪਣੀ ਗੱਲ ਕਲੀਅਰ ਕਰ ਦਿਉ ਕਿ ਚੌਧਰੀ ਸਾਹਿਬ ਨੇ ਕੀ ਲਫਜ਼ ਕਹੇ ਸਨ ਤਾ ਕਿ ਉਨ੍ਹਾਂ ਨੂੰ ਵੀ ਪਤਾ ਲੱਗ ਜਾਵੇ। (Addressing Bhagat Guran Dass Hans : The hon. Member should make his point clear in regard to the words spoken by Chaudhri Balbir Singh, so that he may know the real position.)

**ਭਗਤ ਗੁਰਾਂ ਦਾਸ ਹੰਸ** : ਇਨ੍ਹਾਂ ਨੂੰ ਤਾਂ ਇਹ ਵੀ ਨਹੀਂ ਪਤਾ ਕਿ ਰਮਾਇਣ ਸੰਸਕ੍ਰਿਤ ਵਿੱਚ ਲਿਖੀ ਹੋਈ ਹੈ ਅਤੇ ਬਾਲਮੀਕ ਇਕ ਅਵਤਾਰ ਸਨ ਅਤੇ ਭਾਰੀ ਵਿਦਵਾਨ ਸਨ ਜਿਨ੍ਹਾਂ ਦੇ ਬਾਰੇ ਵਿੱਚ ਇਨ੍ਹਾਂ ਨੇ ਕਹਿ ਦਿੱਤਾ ਬਾਲਮੀਕ ਰਮਾਇਣ ਲਿਖ ਕੇ ਰਿਸ਼ੀ ਬਣ ਗਏ (ਵਿਘਨ)। ਇਹ ਲਫਜ਼ ਇਨ੍ਹਾਂ ਨੂੰ ਵਾਪਸ ਲੈਣੇ ਚਾਹੀਦੇ ਹਨ ।

**ਸ਼੍ਰੀ ਡਿਪਟੀ ਸਪੀਕਰ** : ਤੁਹਾਡੇ ਪੁਆਇੰਟ ਆਫ ਆਰਡਰ ਤੋਂ ਮੈਂ ਇਹ ਕਨਕਲੂਡ ਕਰਾਂ ਕਿ ਧਾਰਮਿਕ ਨੀਤੀ ਇਸ ਤਰ੍ਹਾਂ ਕੋਈ ਗੱਲ ਕਰਦਿਆਂ ਵਿੱਚ ਨਹੀਂ ਆਉਣੀ ਚਾਹੀਦੀ। (May I conclude from your point of order that the religious matters should not be imported in the discussion here.)

**ਚੌਧਰੀ ਬਲਬੀਰ ਸਿੰਘ** : ਮੈਂ ਤਾਂ ਸਗੋਂ ਤਾਰੀਫ ਕੀਤੀ ਸੀ ।

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਚੌਧਰੀ ਜੀ, ਜਿਹੜੀ ਕੋਈ ਗ਼ਲਤ ਫਹਿਮੀ ਪੈਦਾ ਹੋ ਗਈ ਹੈ ਉਸ ਨੂੰ ਦੂਰ ਕਰ ਦਿਉ । (The hon. Member Chaudhri Balbir

Singh may remove any misunderstanding that has been caused.)

**चौधरी बलबीर सिंह** : उपाध्यक्ष महोदय, मैं ने तो सिरफ इतना कहा था कि बालमीक जी किस तरह से ऋषि बन गए। इस लिए कि उन्होंने रामायण लिखी थी। इस के अलावा अगर कोई और लफज़ रिकार्ड में हो तो मैं जो भी सजा आप देना चाहें भुगतने को तैयार हूं और अगर न हों तो एतराज़ करने वाले मैम्बर को सजा मिलनी चाहिए।

**ਭਗਤ ਗੁਰਾਂ ਦਾਸ ਹੰਸ** : ਕਿਸੇ ਵੀ ਰਿਸ਼ੀ ਗੁਰੂ ਜਾਂ ਅਵਤਾਰ ਦੇ ਖਿਲਾਫ ਕੋਈ ਵੀ ਗੱਲ ਨਹੀਂ ਕਹਿਣੀ ਚਾਹੀਦੀ।

**ਸ਼੍ਰੀ ਡਿਪਟੀ ਸਪੀਕਰ** : ਮੈਂ ਇਸ ਗੱਲ ਦਾ ਇਹਤਰਾਮ ਕਰਦਾ ਹਾਂ ਅਤੇ ਇਸ ਤਰ੍ਹਾਂ ਨਹੀਂ ਕਹਿਣਾ ਚਾਹੀਦਾ। (I also support that such things should not be said.) (*Interruption*)

**ਇਕ ਮੈਂਬਰ** : ਇਸ ਹਾਊਸ ਵਿੱਚ ਹੀਰ ਰਾਂਝਾ ਤੇ ਮਿਰਜ਼ਾ ਸਾਹਿਬਾਂ ਦਾ ਜ਼ਿਕਰ ਤਾਂ ਹੋ ਜਾਂਦਾ ਹੈ, ਪਰ ਜਦ ਕਿਸੇ ਰਿਸ਼ੀ ਦਾ ਨਾਂ ਲਿਆ ਜਾਵੇ ਤਾਂ ਤਕਲੀਫ ਹੋ ਜਾਂਦੀ ਹੈ। (ਵਿਘਨ) (ਸ਼ੋਰ)

(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਖੜੋ ਗਏ।)

**ਸ਼੍ਰੀ ਡਿਪਟੀ ਸਪੀਕਰ** : ਸਾਰੇ ਸਜਨ ਕਿਰਪਾ ਕਰਕੇ ਬੈਠ ਜਾਉ। (All the hon. Members on their legs may please resume their seats.) (*Interruption*)

**ਸ਼੍ਰੀ ਡਿਪਟੀ ਸਪੀਕਰ**: ਆਨਰੇਬਲ ਮੈਂਬਰ ਨੇ ਕਹਿ ਦਿੱਤਾ ਹੈ ਕਿ ਇਹ ਗੱਲ ਕਹਿ ਕੇ ਮੇਰਾ ਮਤਲਬ ਕਿਸੇ ਆਨਰੇਬਲ ਮੈਂਬਰ ਦੇ ਜਜ਼ਬਾਤ ਨੂੰ ਠੇਸ ਪਹੁੰਚਾਣ ਦਾ ਨਹੀਂ ਸੀ, ਉਹ ਕਿਸੇ ਦੇ ਮਜ਼ਹਬੀ ਜਜ਼ਬਾਤ ਨੂੰ ਠੇਸ ਪਹੁੰਚਾਣਾ ਨਹੀਂ ਸੀ ਚਾਹੁੰਦੇ। (The hon. Member has stated that while saying that he had no intention to injure the feelings of the hon. Member. In fact he did not want to injure the religious susceptibilites of any one.)

**ਭਗਤ ਗੁਰਾਂ ਦਾਸ ਹੰਸ** : ਮੈਂ ਆਨਰੇਬਲ ਮੈਂਬਰ ਦੀ, ਡਿਪਟੀ ਸਪੀਕਰ ਸਾਹਿਬ, ਕਦਰ ਕਰਦਾ ਹਾਂ ਜਦੋਂ ਕਿ ਇਕ ਮਹਾਨ ਰਿਸ਼ੀ ਦੀ ਗੱਲ ਚਲਦੀ ਹੋਵੇ, ਉਨ੍ਹਾਂ ਨੇ ਇਸ ਦੇ ਨਾਲ ਹੀਰ–ਰਾਂਝੇ ਦੀ ਗੱਲ ਕਰ ਦਿੱਤੀ।

**श्री बलबीर सिंह** : मेरा ख्याल है अब और कोई तरीका नहीं है, इन बातों का इलाज अमृतसर हासपीटल में हो सकता है। [हंसी]

**ਸਰਦਾਰ ਹਰਭਜਨ ਸਿੰਘ** : ਮੈਂ ਆਪਦਾ ਰੂਲਿੰਗ, ਡਿਪਟੀ ਸਪੀਕਰ ਸਾਹਿਬ, ਇਸ ਗੱਲ ਤੇ ਚਾਹੁੰਦਾ ਹਾਂ ਕਿ ਕੀ ਕੋਈ ਮੈਂਬਰ ਆਪਦੇ ਰੂਲਿੰਗ ਦੇਣ ਤੋਂ ਬਾਅਦ ਵੀ ਉਸ ਪੁਆਇੰਟ ਤੇ ਬੋਲਣ ਦਾ ਅਧਿਕਾਰ ਰਖਦਾ ਹੈ ?

**ਪੰਡਤ ਮੋਹਨ ਲਾਲ** : ਇਹ ਗੱਲ ਮਹਿਜ਼, ਉਨ੍ਹਾਂ ਦੇ ਆਖ ਦੇਣ ਨਾਲ ਨਹੀਂ ਬਣਦੀ। ਤੁਹਾਡੇ ਕੋਲ ਰਿਕਾਰਡ ਮੌਜੂਦ ਹੈ ਜੇ ਉਨ੍ਹਾਂ ਨੇ ਕੋਈ ਇਹੋ ਜਿਹੇ ਲਫਜ਼ ਆਖੇ ਹਨ, ਜਿਨ੍ਹਾਂ ਨਾਲ ਇਨ੍ਹਾਂ ਦੀ ਫੀਲਿੰਗ ਨੂੰ ਠੇਸ ਪਹੁੰਚੀ ਹੈ ਤੁਸੀਂ ਰਿਕਾਰਡ ਪੜ੍ਹ ਲਵੋ, ਇਸ ਤਰ੍ਹਾਂ ਦੇ ਜੇਕਰ ਨਾਵਾਜਬ ਲਫਜ਼ ਉਨ੍ਹਾਂ ਨੇ ਕਹੇ ਹਨ ਤਾਂ ਉਹ ਜ਼ਰੂਰ ਐਕਸਪੰਜ ਹੋ ਜਾਣੇ ਚਾਹੀਦੇ ਹਨ।

**ਸ੍ਰੀ ਡਿਪਟੀ ਸਪੀਕਰ** : ਮੈਂ ਰਿਕਾਰਡ ਦੇਖ ਲਵਾਂਗਾ, ਜੇਕਰ ਕੋਈ ਗੱਲ ਹੋਈ ਤਾਂ ਉਸ ਤੇ ਮੁਨਾਸਿਬ ਐਕਸ਼ਨ ਲਿਆ ਜਾਵੇਗਾ। ਜਰਨਲ ਸਾਹਿਬ, you continue your speech please. (I will look up the record of proceedings. If there is anything undesirable, appropriate action would be taken in the matter. Now, General Sahib, may please proceed with his speech.)

**ਜਨਰਲ ਮੋਹਨ ਸਿੰਘ** : ਏਥੇ ਮਨਿਸਟਰ ਸਾਹਿਬ ਨੇ ਦੱਸਿਆ ਕਿ ਉਹ ਜਨਤਾ ਦੀ ਸੇਵਾ ਲਈ ਪਬਲਿਕ ਲਾਈਫ ਵਿੱਚ ਆਏ ਹਨ। ਮੈਂ ਉਨ੍ਹਾਂ ਨੂੰ ਦਸ ਦਿਆਂ ਕਿ ਅਪਰ ਹਾਊਸ ਦੀਆਂ ਅਲੈਕ- ਸ਼ਨਾਂ ਹੋਣੀਆਂ ਹਨ......

**ਸ੍ਰੀ ਡਿਪਟੀ ਸਪੀਕਰ** : ਪਲੀਜ਼, ਅਪਰ ਹਾਊਸ ਨੂੰ ਤੁਸੀਂ ਰੈਫਰ ਨਾ ਕਰੋ। (The hon. Member should not refer to the Upper House.)

**ਇਕ ਮਾਨਯੋਗ ਮੈਂਬਰ** : ਕਰ ਲੈਣ ਦਿਉ ਜੀ ਕੀ ਹਰਜ ਹੈ।

**Mr. Deputy Speaker** : No, I will not allow it.

**ਜਨਰਲ ਮੋਹਨ ਸਿੰਘ** : ਅੱਛਾ ਜੀ, ਮੈਂ ਅਗਲਾ ਪੁਆਇੰਟ ਲੈਂਦਾ ਹਾਂ। ਏਥੇ ਰੋਜ਼ ਰੋਜ਼ ਕਿਹਾ ਜਾਂਦਾ ਹੈ ਕਿ ਕਾਂਗਰਸ ਦੇ ਰਾਜ ਵਿੱਚ ਬੜੀ ਕੁਰਪਸ਼ਨ ਹੋਈ ਹੈ, ਮੈਂ ਪੁਛਦਾ ਹਾਂ, ਹੁਣ ਤਕ ਇਨ੍ਹਾਂ ਨੂੰ ਕਿਸੇ ਵੀ ਛੋਟੀ ਮੋਟੀ ਕੁਰਪਸ਼ਨ ਦਾ ਪਤਾ ਲਗਿਆ। ਜੇ ਹੁੰਦੀ ਤਾਂ ਜ਼ਰੂਰ ਲਿਆਉਂਦੇ। ਦਰਅਸਲ ਕੁਰਪਸ਼ਨ ਹੋਈ ਹੀ ਨਹੀਂ। ਅਸੀਂ ਖੁਦ ਕਹਿੰਦੇ ਹਾਂ ਕਿ ਜੇ ਕਿਸੇ ਨੂੰ ਲੁਟ ਖਾਧਾ ਹੈ, ਬੜੀ ਖੁਸ਼ੀ ਨਾਲ ਫੜੋ, ਪਰ ਇਹ ਨਹੀਂ ਕਿ ਜੇ ਕਿਸੇ ਨਾਲ ਡਿਫਰੈਂਸਿਜ਼ ਹੋਣ ਉਸ ਨੂੰ ਲਪੇਟ ਲਿਆ ਜਾਵੇ। ਇਹ ਗੱਲ ਮੈਂ ਇਸ ਲਈ ਏਥੇ ਕਹੀ ਹੈ, ਕਿਉਂਕਿ ਗਵਰਮੈਂਟ ਵਲੋਂ ਕੋਈ ਇਸ ਤਰ੍ਹਾਂ ਦੀ ਕਾਰਵਾਈ ਕਰਨ ਦਾ ਇਸ਼ਾਰਾ ਹੋਇਆ ਹੈ। ਅਸੀਂ ਚਾਹੁੰਦੇ ਹਾਂ ਕਿ ਸਰਕਾਰ ਕੋਈ ਵੀ ਸਟੈਪ ਲੈਣ ਤੋਂ ਪਹਿਲਾਂ ਉਸ ਸਬੰਧੀ ਪੂਰੀ ਪੂਰੀ ਤਸੱਲੀ ਕਰੇ।

ਏਥੇ ਇਸ ਐਡਰੈਸ ਦੇ ਵਿੱਚ ਇਕ ਪ੍ਰਾਈਸਿਜ਼ ਦਾ ਵੀ ਮਸਲਾ ਲਿਆਂਦਾ ਗਿਆ ਹੈ। ਹਾਊਸ ਦੀ ਵਾਕਫੀਅਤ ਲਈ ਮੈਂ ਅਰਜ਼ ਕਰ ਦਿਆਂ ਕਿ ਪੰਡਿਤ ਮੋਹਨ ਲਾਲ ਜੀ ਨੇ ਇਸ ਤੋਂ ਪਹਿਲਾਂ ਪੰਜਾਬ ਵਿੱਚ ਸਟੇਟ ਟਰੇਡਿੰਗ ਦਾ ਬਿਲ ਲਿਆਂਦਾ ਹੋਇਆ ਹੈ। ਮੈਂ ਪੁਛਦਾ ਹਾਂ ਕੀ ਤੁਸੀਂ ਇਸ ਦੇ ਹਾਮੀ ਹੋ ? ਏਥੇ ਕੁਝ ਵਜ਼ੀਰਾਂ ਨੇ ਘਟ ਤਨਖਾਹ ਲੈਣ ਦਾ ਜ਼ਿਕਰ ਕੀਤਾ ਹੈ, ਮੈਂ ਪੁਛਦਾ ਹਾਂ ਕਿ ਜੇ ਅਗੇ ਕਾਂਗਰਸ ਨੇ ਭੀ ਐਸਾ ਕੀਤਾ ਸੀ ਤਾਂ ਉਸ ਦਾ ਕੀ ਫਾਇਦਾ ਹੋਇਆ ? ਅਜ ਤੁਸੀਂ ਕਾਂਗਰਸ ਨੂੰ ਸਾਰੀਆਂ ਗੱਲਾਂ ਲਈ ਕਸੂਰਵਾਰ ਕਹਿੰਦੇ ਹੋ, ਇਹ ਦਾ ਮਤਲਬ ਇਹ ਨਹੀਂ ਕਿ ਜੇ ਤੁਸੀਂ ਟਰੈਯਰੀ ਬੈਂਚਿਜ਼ ਤੇ ਹੋਵੋ ਤਾਂ ਜਿਸ ਨੂੰ ਮਰਜ਼ੀ ਜੋ ਗਲ ਕਹੋ। ਜੇ ਕਿਸੇ ਨੇ ਕਿਸੇ ਦੀ ਖੁਸ਼ੀ ਦੇ ਮੁਤਾਬਿਕ ਕੰਮ ਨਹੀਂ ਕੀਤਾ ਤਾਂ ਕੀ ਇਸ ਦਾ ਮਤਲਬ ਇਹ ਹੈ ਕਿ ਇਕ ਦਮ ਖਿਲਾਫ ਹੋਕੇ ਡਰਾਸਟਿਕ ਸਟੈਪ ਉਠਾਓ, ਜੋ ਸਾਰਿਆਂ ਲਈ ਨੁਕਸਾਨ ਦਿਹ ਹੋਣ। ਮੈਂ ਇਨ੍ਹਾਂ ਵਜ਼ੀਰਾਂ ਤੋਂ ਪੁਛਦਾ

[ਜਨਰਲ ਮੋਹਨ ਸਿੰਘ]

ਹਾਂ ਕਿ 2—4 ਜਾਂ 500 ਸੌ ਰੁਪਏ ਤਕ ਘਟ ਤਨਖਾਹ ਨਾਲ ਇਹ ਸਰਕਾਰ ਦੇ ਕੰਮ ਚਲ ਪੈਣਗੇ। ਮੈਂ ਐਕਸਪੈਕਟ ਕਰਦਾ ਹਾਂ ਕਿ ਉਹ ਕੋਈ ਰੀਅਲਿਸਟਿਕ ਵਿਊ ਲੈਣ । ਜੇ ਅਸੀਂ ਕਹੀਏ, ਅੱਜ ਜਦੋਂ ਇਨ੍ਹਾਂ ਦੇ ਲੰਗਰਾਂ ਦੇ ਵਿੱਚ 20—25 ਆਦਮੀ ਦਿਨੇ—ਰਾਤ ਰੋਟੀਆਂ ਖਾਂਦੇ ਹਨ, ਚਾਹਾਂ ਪੀਂਦੇ ਹਨ, ਪਰ ਇਹ ਕਹਿੰਦੇ ਹਨ ਕਿ ਸਰਕਾਰ ਤੋਂ ਅਸੀਂ ਲੈਂਦੇ ਕੁਝ ਨਹੀਂ, ਕੀ ਇਹ ਸਾਬਤ ਨਹੀਂ ਹੁੰਦਾ ਕਿ ਇਹ ਕੋਟੇ ਪਰਮਿਟਾਂ ਵਿੱਚੋਂ ਹਿੱਸੇ ਪਤੀਆਂ ਹਾਸਲ ਕਰਦੇ ਹਨ? ਜੇ ਨਹੀਂ ਤਾਂ ਇਹ ਖਰਚੇ 3—4 ਹਜ਼ਾਰ ਮਹੀਨਾਂ ਲੰਗਰਾਂ ਦੇ ਕਿਧਰੋਂ ਚਲਦੇ ਹਨ? (ਵਿਘਨ) ਮੈਂ ਆਪਣੇ ਵਿਊ ਦੇ ਰਿਹਾਂ ਹਾਂ ਕਿ ਇਤਨੇ ਖਰਚ ਉਹ ਕਿਵੇਂ ਬਰਦਾਸ਼ਤ ਕਰਦੇ ਹਨ। ਫੇਰ ਇਨ੍ਹਾਂ ਦੀ ਸਿਨਸੀਐਰਟੀ ਵੇਖੋ ਕਿ ਜੇਕਰ ਉਹ ਅਪਰ ਹਾਊਸ ਨੂੰ ਅਬਾਲਿਸ਼ ਕਰਨ ਲਈ ਇਤਨੇ ਸਿਨਸੀਅਰ ਸਨ ਉਹ ਇਸੇ ਸੀਟ ਲਈ ਲੜ ਕਿਉਂ ਰਹੇ ਹਨ। ਤੁਸੀਂ ਗਵਰਨਰ ਦੇ ਐਡਰੈਸ ਵਿੱਚ ਵੇਖਿਆ ਹੋਵੇਗਾ ਕਿ ਅਪਰ ਹਾਊਸ ਨੂੰ ਅਬਾਲਿਸ਼ ਕਰਨ ਲਈ ਇਕ ਸਪੈਸ਼ਲ ਪੈਰੇ ਦੇ ਅੰਦਰ ਗਵਰਨਰ ਨੂੰ ਐਸੋਸੀਏਟ ਕੀਤਾ ਹੈ। ਗਵਰਨਰ ਇਸ ਸਟੇਟ ਦਾ ਇਕ ਕਨਸਟੀਚਿਊਸ਼ਨਲ ਹੈੱਡ ਹੈ। ਤੁਸੀਂ ਉਸ ਨੂੰ ਮਜਬੂਰ ਕੀਤਾ ਕਿ ਉਹ ਆਪਣੇ ਐਡਰੈਸ ਵਿੱਚ ਅਪਰ ਹਾਊਸ ਦੇ ਅਬਾਲਿਸ਼ ਕਰਨ ਦਾ ਜ਼ਿਕਰ ਕਰੇ। ਮੈਂ ਪੁਛਦਾ ਹਾਂ ਕਿ ਜਿਹੜਾ ਕੰਮ ਤੁਹਾਡੇ ਤੋਂ ਹੋਣਾ ਹੀ ਨਹੀਂ ਹੈ, ਇਸ ਦੇ ਲਈ ਤੁਹਾਨੂੰ ਗਵਰਨਰ ਨੂੰ ਕਿਉਂ ਅਸੋਸ਼ੀਏਟ ਕਰਨਾ ਪਿਆ, ਕੀ ਹਾਲਾਤ ਸਨ ਕਿ ਤੁਸੀਂ ਗਵਰਨਰ ਦੇ ਐਡਰੈਸ ਵਿੱਚ ਇਹ ਪੈਰਾ ਲਿਆਂਦਾ। (ਤਾਲੀਆਂ)। ਮੈਂ ਇਨ੍ਹਾਂ ਦੋਸਤਾਂ ਨੂੰ ਕਹਾਂਗਾ ਕਿ ਕਨਸਟੀਚਿਊਸ਼ਨਲ ਮੀਨਜ਼ ਜੇ ਅਡਾਪਟ ਕਰਦੇ ਤਾਂ ਸਾਨੂੰ ਖੁਸ਼ੀ ਹੁੰਦੀ, ਇਕ ਸਟੇਟ ਦੇ ਕਨਸਟੀਚੂਸ਼ਨਲ ਹੈੱਡ ਨੂੰ ਇਨ੍ਹਾਂ ਨੂੰ ਇਸ ਮਸਲੇ ਵਿੱਚ ਨਹੀਂ ਸੀ ਲਿਆਉਣਾ ਚਾਹੀਦਾ।

ਇਕ ਗੱਲ ਮੈਂ ਹੋਰ ਅਰਜ਼ ਕਰਾਂ ਕਿ ਸਾਡੀ ਇਹ ਬਾਰਡਰ ਸਟੇਟ ਹੈ, ਅਤੇ ਮੈਂ ਇਹ ਵੀ ਜਾਣਦਾ ਹਾਂ ਕਿ ਸਿਕਿਉਰਿਟੀ ਦਾ ਜਿਤਨਾ ਵੀ ਕੰਮ ਹੈ ਉਹ ਜਰਨਲ ਸਪੈਰੋ ਦੇ ਹੱਥ ਵਿੱਚ ਹੈ। ਸਾਰਿਆਂ ਨੂੰ ਪਤਾ ਹੈ ਕਿ ਜਿਸ ਤਰ੍ਹਾਂ ਦੀਆਂ ਅਖਬਾਰਾਂ ਵਿੱਚ ਖਬਰਾਂ ਆਈਆਂ ਹਨ, ਕਿਸ ਤਰ੍ਹਾਂ ਪਾਕਿਸਤਾਨੀ ਤਿਆਰੀਆਂ ਕਰ ਰਹੇ ਹਨ......

ਸ੍ਰੀ **ਬਲਰਾਮਜੀ ਦਾਸ ਟੰਡਨ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਜਿੱਥੋਂ ਤਕ ਸਿਕਿਉਰਿਟੀ ਦਾ ਸਵਾਲ ਹੈ, ਇਹ ਇਕ ਸੈਂਟਰਲ ਗਵਰਨਮੈਂਟ ਦਾ ਅਫੇਅਰ ਹੈ, This cannot be discussed in this House.

**Mr. Deputy Speaker ਸਪੀਕਰ**: Do not think that he has said the whole thing. ਜਿੱਥੋਂ ਤਕ ਮੇਰਾ ਆਪਣਾ ਵਿਚਾਰ ਹੈ ਉਨ੍ਹਾਂ ਨੇ ਅਜੇ ਤਕ ਸਾਰੀ ਗੱਲ ਕਹੀ ਹੀ ਨਹੀਂ, ਜ਼ਰਾ ਮੈਨੂੰ ਸੁਣ ਲੈਣ ਦਿਉ ਕਿ ਉਹ ਕਹਿਣਾ ਕੀ ਚਾਹੁੰਦੇ ਹਨ । Please listen to him. No interruptions. (The hon. Member should not think that he has said the whole thing. As far as I think, he has not expressed himself fully so far. Kindly let me hear what he says. Please listen to him. No interruptions.)

**ਜਨਰਲ ਮੋਹਨ ਸਿੰਘ** : ਮੈਂ ਜਿਹੜੀ ਗੱਲ ਦਸਣੀ ਚਾਹੁੰਦਾ ਹਾਂ, ਉਹ ਇਹ ਹੈ ਕਿ ਪਾਕਿਸਤਾਨ ਦੇ ਹਮਲੇ ਦਾ ਮੇਜਰ ਫਰੰਟ ਸਾਡੇ ਪੰਜਾਬ ਤੇ ਹੀ ਪੈਂਦਾ ਹੈ ਕਿਉਂਕਿ ਸਾਡੀ ਕਾਫੀ ਜ਼ਮੀਨ ਹੈ ਜਿਹੜੀ ਪਾਕਿਸਤਾਨ ਦੇ ਬਾਰਡਰ ਦੇ ਨਾਲ ਨਾਲ ਪੈਂਦੀ ਹੈ, ਸਾਨੂੰ ਆਪਣੇ ਪਾਸੇ ਤੋਂ ਹਰ ਵਕਤ ਖਬਰਦਾਰ

ਰਹਿਣਾ ਜ਼ਰੂਰੀ ਹੈ। ਕਿਸੇ ਵਕਤ ਵੀ ਜੇ ਗੜਬੜ ਹੋ ਜਾਵੇ ਤਾਂ ਸਾਡੀ ਸਕੀਮ ਫੌਰਨ ਹੀ ਲਾਗੂ ਹੋਵੇ। ਐਸਾ ਨਾ ਹੋਵੇ ਕਿ ਕਿਸੇ ਵੀ ਕਮਜ਼ੋਰੀ ਕਾਰਨ ਅਸੀਂ ਸਰਪਰਾਈਜ਼ਡਲੀ ਫੜੇ ਜਾਈਏ। ਭਾਵੇਂ ਅੱਜ ਯੂਨਾਈਟਿਡ ਫਰੰਟ ਦੀ ਸਰਕਾਰ ਹੈ, ਪਰ ਸਾਡਾ ਫਰਜ਼ ਹੈ ਕਿ ਇਸ ਤਰ੍ਹਾਂ ਦੇ ਮੁਆਮਲਿਆਂ ਤੇ ਅਸੀਂ ਇਕੱਠੇ ਬਹਿਣਾ ਸਿਖੀਏ ਜਿਸ ਤਰ੍ਹਾਂ ਅਸੀਂ ਪਹਿਲੀ ਲੜਾਈ ਵਿੱਚ ਇਕੱਠੇ ਰਹੇ ਅਤੇ ਦੁਸ਼ਮਣ ਦਾ ਡਟ ਕੇ ਮੁਕਾਬਲਾ ਕੀਤਾ, ਹੁਣ ਵੀ ਮੈਂ ਚਾਹੁੰਦਾ ਹਾਂ ਕਿ ਅਸੀਂ ਇਕੱਠੇ ਹੋਣ ਦਾ ਕੋਈ ਪਰਮਾਨੈਂਟ ਢੰਗ ਕਢੀਏ। ਮੈਂ ਪੱਕੀਆਂ ਤਜਵੀਜ਼ਾਂ ਦੇ ਰਿਹਾ ਹਾਂ ਜੇਕਰ ਤੁਸੀਂ ਚਾਹੁੰਦੇ ਹੋ ਕਿ ਸੂਬੇ ਦਾ ਭਲਾ ਹੋਵੇ.. (ਵਿਘਨ) ਜਿੰਨੀਆਂ ਤੁਹਾਡੀਆਂ ਪਾਰਟੀਆਂ ਹਨ, ਆਪਸ ਵਿੱਚ ਲੜਦੀਆਂ ਰਹਿੰਦੀਆਂ ਹਨ, ਉਨ੍ਹਾਂ ਸਭ ਨੂੰ, ਜਨ ਸੰਘ ਨੂੰ, ਕਮਿਊਨਿਸਟਾਂ ਨੂੰ ਅਤੇ ਸੋਸ਼ਲਿਸਟਾਂ ਨੂੰ ਸਾਰੀਆਂ ਪਾਰਟੀਆਂ ਨੂੰ ਤੋੜ ਕੇ ਇਕ ਨਵੀਂ ਪਾਰਟੀ ਬਣਾ ਦਿਉ ਅਤੇ ਪਿਛਲਾ ਪਛਤਾਵਾ ਕਰੋ। ਫਿਰ ਦੇਸ਼ ਦਾ ਭਲਾ ਹੋ ਸਕਦਾ ਹੈ। ਇਤਨਾ ਕਹਿ ਕੇ ਮੈਂ ਆਪਣੀ ਸਪੀਚ ਖਤਮ ਕਰਦਾ ਹਾਂ ਕਿ :

ਆਗਾਜ਼ ਤੋ ਅੱਛਾ ਨਹੀਂ ਅੰਜਾਮ ਖੁਦਾ ਜਾਨੇ।

**ਸਰਦਾਰ ਬਲਦੇਵ ਸਿੰਘ** (ਖਰੜ) : ਡਿਪਟੀ ਸਪੀਕਰ ਸਾਹਿਬ, ਇਹ ਕੁਦਰਤੀ ਗੱਲ ਹੈ ਕਿ ਜਦੋਂ ਕੋਈ ਬਹੁਤ ਵੱਡਾ ਦਰਖਤ ਪੁਟ ਦਿੱਤਾ ਜਾਵੇ ਤਾਂ ਉਸ ਉਪਰ ਬੈਠਣ ਵਾਲੇ ਪਰਿੰਦੇ, ਜਿਨ੍ਹਾਂ ਦੇ ਉਸ ਉਪਰ ਆਲ੍ਹਣੇ ਹੁੰਦੇ ਹਨ, ਉਹ ਚਹਿਚਹਾਇਆ ਕਰਦੇ ਹਨ ਅਤੇ ਐਧਰ ਉਧਰ ਭਾਲ ਵਿੱਚ ਰਹਿੰਦੇ ਹਨ ਕਿ ਕਿਧਰ ਠਕਾਣਾ ਮਿਲੇ। ਮੈਂ ਤੁਹਾਡੇ ਰਾਹੀਂ ਆਪਣੇ ਕਾਂਗਰਸੀ ਦੋਸਤਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਕਾਂਗਰਸ ਦਾ ਦਰਖਤ ਨਾ ਸਿਰਫ ਪੰਜਾਬ ਵਿੱਚੋਂ ਹੀ ਉਖੇੜ ਦਿੱਤਾ ਗਿਆ ਹੈ ਬਲਕਿ ਹਿੰਦਸਤਾਨ ਦੇ ਹੋਰ ਨੌਂ ਸੂਬਿਆਂ ਵਿੱਚੋਂ ਵੀ ਉਸ ਨੂੰ ਪੱਟਿਆ ਜਾ ਰਿਹਾ ਹੈ। (ਤਾਲੀਆਂ) ਕਾਂਗਰਸ ਰੂਪੀ ਦਰਖਤ ਤੇ ਬੈਠਣ ਵਾਲੇ ਪਰਿੰਦੇ ਅਜੇ ਵੀ ਆਪਣਿਆਂ ਆਲ੍ਹਣਿਆਂ ਦੀ ਭਾਲ ਵਿਚ ਫਿਰਦੇ ਹਨ, ਜਿੱਥੇ ਉਹ ਵਿਸਕੀ ਦੇ ਪੈੱਗ ਪੀ ਕੇ ਦੇਸ਼ ਦੀ ਜਨਤਾ ਦੀ ਕਿਸਮਤ ਦਾ ਫੈਸਲਾ ਕਰਿਆ ਕਰਦੇ ਸਨ। (ਤਾਲੀਆਂ) ਮੈਂ ਅੱਜ ਆਪੋਜੀਸ਼ਨ ਵਿੱਚ ਬਠੇ ਆਪਣੇ ਕਾਂਗਰਸੀ ਦੋਸਤਾਂ ਨੂੰ ਆਪ ਦੇ ਰਾਹੀਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਾਂਗਰਸ ਦੇ ਦਰਖਤ ਨੂੰ ਸਦਾ ਲਈ ਪੁਟ ਦਿੱਤਾ ਗਿਆ ਹੈ ਅਤੇ ਉਸ ਉਪਰ ਉਨ੍ਹਾਂ ਨੂੰ ਬੈਠਣ ਦੀ ਅਤੇ ਦੋਬਾਰਾ ਆਲ੍ਹਣਾ ਬਣਾਉਣ ਦੀ ਕਦੇ ਜਗ੍ਹਾ ਨਹੀਂ ਮਿਲੇਗੀ। ਦੇਸ਼ ਦੀ ਜਨਤਾ ਨੇ ਉਨ੍ਹਾਂ ਨੂੰ ਜਿਸ ਤਰ੍ਹਾਂ ਨਾਲ ਠੋਕਰ ਮਾਰ ਕੇ ਕਢਿਆ ਹੈ, ਉਹ ਕਦੇ ਵੀ ਆਪਣਾ ਆਲ੍ਹਣਾ ਨਹੀਂ ਬਣਾ ਸਕਣਗੇ।

ਬੇਨਤੀ ਹੈ ਕਿ ਆਪੋਜੀਸ਼ਨ ਦੇ ਮੈਂਬਰਾਂ ਨੇ ਜਿਹੜੀਆਂ ਸੁਜੈਸ਼ਨਜ਼ ਸਾਡੇ ਸਾਹਮਣੇ ਰਖੀਆਂ ਹਨ, ਉਨ੍ਹਾਂ ਨੂੰ ਸੁਣ ਕੇ ਹੈਰਾਨੀ ਹੁੰਦੀ ਹੈ ਕਿ ਕਾਂਗਰਸ ਦੀ ਸਰਕਾਰ ਪਿਛਲੇ 20 ਸਾਲ ਇਥੇ ਹੁਕਮਰਾਨ ਰਹੀ ਹੈ, ਲੇਕਿਨ ਉਨ੍ਹਾਂ ਖੁਦ ਕਦੇ ਵੀ ਇਨ੍ਹਾਂ ਨੂੰ ਅਪਨਾਉਣ ਦਾ ਯਤਨ ਨਹੀਂ ਕੀਤਾ। ਸਾਡੇ ਜਨਰਲ ਸਾਹਿਬ ਨੇ ਇਥੇ ਇਕ ਸੈਂਨਟੈਂਸ ਇੰਗਲਿਸ਼ ਦਾ ਪੜ੍ਹਿਆ ਸੀ। ਉਹ ਇਹ ਸੀ:—

"Politics is an art of getting rich man's money and poor man's vote on the pretext of protecting each from the other."

ਮੈਨੂੰ ਹੈਰਾਨੀ ਹੁੰਦੀ ਹੈ ਕਿ ਉਹੋ ਸੈਂਨਟੈਂਸ ਉਹ ਸਾਡੇ ਉਪਰ ਲਾਗੂ ਕਰਨ ਲਗੇ ਹਨ। ਟਰੈਯਰੀ ਬੈਂਚਾਂ ਤੇ ਬੈਠੇ ਹੋਏ ਉਹ ਪਿਛਲੇ ਵੀਹਾਂ ਸਾਲਾਂ ਤੋਂ ਇਸੇ ਸੈਂਨਟੈਂਸ ਨੂੰ ਰੀਪੀਟ ਕਰਦੇ ਆਏ

[ਸਰਦਾਰ ਬਲਦੇਵ ਸਿੰਘ]

ਹਨ ਅਤੇ ਸਦਾ ਅਮੀਰ ਆਦਮੀਆਂ ਤੋਂ ਪੈਸੇ ਲੈ ਕੇ ਇਲੈਕਸ਼ਨਾਂ ਲੜਦੇ ਰਹੇ ਅਤੇ ਗ਼ਰੀਬ ਆਦਮੀਆਂ ਨੂੰ ਹਰਾਉਣ ਦੀ ਕੋਸ਼ਿਸ਼ ਕਰਦੇ ਰਹੇ, ਆਪਣੇ ਆਪੋਨੈਂਟ ਦੇ ਵੋਟ ਨੂੰ ਉਹ ਲੁਟਣ ਦੀ ਕੋਸ਼ਿਸ਼ ਕਰਦੇ ਰਹੇ। ਹੁਣੇ ਹੀ ਇਲੈਕਸ਼ਨ ਹੋ ਕੇ ਹਟੇ ਹਨ। ਜਿਹੜੇ ਸਜਣ ਸਾਹਮਣੇ ਜਿਤ ਕੇ ਆਏ ਹਨ ਅਤੇ ਕਾਂਗਰਸੀ ਬੈਂਚਾਂ ਤੇ ਬੈਠੇ ਹਨ, ਉਨ੍ਹਾਂ ਨੂੰ ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਜ਼ਰਾ ਆਪਣੇ ਦਿਲਾਂ ਦੇ ਅੰਦਰ ਝਾਤੀ ਮਾਰੋ ਕਿ ਤੁਸਾਂ ਇਲੈਕਸ਼ਨ ਜਿਤਣ ਵਾਸਤੇ ਕੀ ਕੀ ਪਾਪੜ ਵੇਲੇ। ਮੈਂ ਹਾਊਸ ਵਿੱਚ ਆਪਣੇ ਹਲਕੇ ਦੀ ਇਕ ਮਿਸਾਲ ਦਿੰਦਾ ਹਾਂ। ਮੈਂ ਜਦੋਂ ਇਕ ਬੜੇ ਵੱਡੇ ਬੋਹੜ ਦੇ ਦਰਖਤ, ਨਿਰੰਜਨ ਸਿੰਘ ਤਾਲਿਬ ਨੂੰ ਪੁਟਣ ਦੀ ਕੋਸ਼ਿਸ਼ ਕਰ ਰਿਹਾ ਸੀ ਅਤੇ ਜਿਸ ਨੂੰ ਮੈਂ ਬਹੁਤ ਬੁਰੀ ਤਰ੍ਹਾਂ ਪੁਟ ਕੇ ਸੁਟ ਦਿੱਤਾ ਹੈ ਉਸ ਨੇ ਪਹਿਲੇ ਐਜੂਕੇਸ਼ਨ ਮਨਿਸਟਰ ਨਾਲ ਮਿਲ ਕੇ ਇਕ ਲੈਟਰ ਇਸ਼ੂ ਕਰਵਾ ਦਿੱਤਾ। ਉਹ ਲੈਟਰ ਮੇਰੇ ਪਾਸ ਫਾਈਲ ਵਿੱਚ ਲੱਗਾ ਹੋਇਆ ਹੈ। ਉਹ ਲੈਟਰ ਇਹ ਇਸ਼ੂ ਕਰਵਾਇਆ ਕਿ ਬੀਊੜ ਪਿੰਡ ਦਾ ਸਕੂਲ ਜਲਦੀ ਹੀ ਅਪਗਰੇਡ ਕਰ ਦਿੱਤਾ ਜਾਵੇਗਾ। ਚੁਨਾਂਚਿ ਉਸ ਲੈਟਰ ਦੇ ਮੁਤਾਬਿਕ ਜਦੋਂ ਮੈਂਬਰ ਬਣਨ ਦੇ ਬਾਅਦ ਕਿਸੇ ਕਨਸਰੰਡ ਬੰਦੇ ਨੂੰ ਐਪਰੋਚ ਕੀਤਾ ਅਤੇ ਉਸ ਨੂੰ ਪੁਛਿਆ ਕਿ ਸਕੂਲ ਕਿੰਨੀ ਦੇਰ ਤਕ ਅਪਗਰੇਡ ਹੋ ਜਾਵੇਗਾ ਤਾਂ ਉਸ ਨੇ ਬੜਾ ਇੰਟਰੈਸਟਿੰਗ ਜਵਾਬ ਦਿੱਤਾ। ਉਸ ਨੇ ਕਿਹਾ ਕਿ ਸਰਦਾਰ ਜੀ ਤੁਸੀਂ ਤਾਂ ਟਰੇਯਰੀ ਬੈਂਚਾਂ ਦੇ ਬੰਦੇ ਹੋ ਤੁਹਾਨੂੰ ਸੱਚੀ ਗੱਲ ਦੱਸ ਦਿੰਦੇ ਹਾਂ। ਮੈਂ ਕਿਹਾ ਕਿ ਉਹ ਸੱਚੀ ਗੱਲ ਕੀ ਹੈ ? ਤਾਂ ਉਨ੍ਹਾਂ ਨੇ ਕਿਹਾ ਕਿ ਤੁਹਾਨੂੰ ਹਰਾਉਣ ਦੀ ਖਾਤਰ ਤਾਲਿਬ ਸਾਹਿਬ ਨੇ ਐਜੂਕੇਸ਼ਨ ਮਨਿਸਟਰ ਕੋਲੋਂ ਗ਼ਲਤ ਲੈਟਰ ਇਸ਼ੂ ਕਰਵਾ ਦਿੱਤਾ ਸੀ। ਤੁਸੀਂ ਹੈਰਾਨ ਹੋਵੋਗੇ ਕਿ ਹਜ਼ਾਰਾਂ ਮਣ ਸ਼ਰਾਬ ਅਤੇ ਅਫੀਮ ਜਿਸ ਉਪਰ ਪਾਬੰਦੀ ਲਗੀ ਹੋਈ ਹੈ ਲੋਕਾਂ ਵਿੱਚ ਵੰਡੀ ਗਈ । ਚਾਂਦੀ ਦੇ ਛਣਕਦੇ ਸਿੱਕਿਆਂ ਦੀ ਛਣਕਾਰ ਨਾਲ ਵੋਟਾਂ ਨੂੰ ਜਿੱਤਣ ਦੀ ਕੋਸ਼ਿਸ਼ ਕੀਤੀ ਗਈ। ਪਰ ਦੇਸ਼ ਦੀ ਜਨਤਾ ਨੇ ਸਮੁੱਚੇ ਤੌਰ ਤੇ ਇਨ੍ਹਾਂ ਲਾਲਚਾਂ ਨੂੰ ਠੁਕਰਾ ਕੇ ਇਨ੍ਹਾਂ ਨੂੰ ਆਪੋਜ਼ੀਸ਼ਨ ਏ ਬੈਂਚਾਂ ਤੇ ਬੈਠਣ ਲਈ ਮਜਬੂਰ ਕੀਤਾ। ਇਨ੍ਹਾਂ ਨੂੰ ਇਸ ਗੱਲ ਦਾ ਪਛਤਾਵਾ ਹੋਣਾ ਚਾਹੀਦਾ ਹੈ। (ਤਾਲੀਆਂ)

ਸ਼੍ਰੀ **ਡਿਪਟੀ ਸਪੀਕਰ** : ਸਰਦਾਰ ਬਲਦੇਵ ਸਿੰਘ ਜੀ, ਅਜੇ ਇਲੈਕਸ਼ਨ ਪੈਟੀਸ਼ਨਾਂ ਹੋਣੀਆਂ ਹਨ, ਉਨ੍ਹਾਂ ਵਿੱਚ ਇਹ ਸਾਰੇ ਚਾਰਜਿਜ਼ ਲਗਾਏ ਜਾਣੇ ਹੋਣਗੇ । ਇਸ ਲਈ ਇਹ ਸਬਜੂਡਿਸ ਮੈਟਰ ਹੈ ਇਸ ਨੂੰ ਨਾ ਰੈਫਰ ਕਰੋ । (Addressing S. Baldev Singh : The election petitions are yet to be filed and all such charges may find a mention therein. The matter, therefore, is *sub-judice*. Therefore, it may not be referred to here.)

**ਸਰਦਾਰ ਬਲਦੇਵ ਸਿੰਘ** : ਠੀਕ ਹੈ ਜੀ, ਮੈਂ ਉਸ ਮੋਸ਼ਨ ਵਲ ਆਉਂਦਾ ਹਾਂ ਜਿਹੜੀ ਗਵਰਨਰ ਸਾਹਿਬ ਦੇ ਐਡਰੈਸ ਉਪਰ ਧੰਨਵਾਦ ਲਈ ਰਖੀ ਗਈ ਹੈ।

ਐਡਰੈਸ ਵਿੱਚ ਕੰਸਟਰੱਕਟਿਵ ਪਰੋਗਰਾਮ ਰਖਿਆ ਗਿਆ ਹੈ। ਮੁਲਾਜ਼ਮਾਂ ਦੀ ਪਿਛਲੀ ਹਾਲਤ ਨੂੰ ਵੇਖ ਕੇ ਉਨ੍ਹਾਂ ਦੀ ਤਨਖਾਹ ਵਧਾਉਣ ਦੇ ਵਾਅਦੇ ਕੀਤੇ ਗਏ ਹਨ। ਮਾਸਟਰ ਸਾਹਿਬਾਨ ਦੀਆਂ ਤਨਖਾਹਾਂ ਕੁਠਾਰੀ ਕਮੀਸ਼ਨ ਦੀ ਰਿਪੋਰਟ ਦੇ ਮੁਤਾਬਿਕ ਵਧਾਉਣ ਦਾ ਇਲਾਨ ਐਡਰੈਸ ਵਿਚ ਕੀਤਾ ਗਿਆ ਹੈ। ਇਸ ਸਬੰਧ ਵਿੱਚ ਮੈਂ ਤੁਹਾਡੀ ਰਾਹੀਂ ਆਪਣੀ ਸਰਕਾਰ ਦਾ ਧਿਆਨ ਪੁਰਾਣੇ ਲੱਗੇ ਹੋਏ ਟੀਚਰਾਂ ਦੀ ਹਾਲਤ ਵਲ ਦਿਵਾਉਣਾ ਚਾਹੁੰਦਾ ਹਾਂ। ਮੈਨੂੰ ਵੀ ਕਾਂਗਰਸ ਰੈਜ਼ੀਮ ਵਿੱਚ ਚੰਡੀਗੜ੍ਹ ਵਿਖੇ ਸੈਕਟਰ

23 ਹਾਇਰ ਸਕੰਡਰੀ ਸਕੂਲ ਵਿੱਚ ਪੜ੍ਹਾਉਣ ਦਾ ਮੌਕਾ ਮਿਲਿਆ ਹੈ। ਉਸ ਵਕਤ ਦੇ ਐਜੂਕੇਸ਼ਨ ਮਨਿਸਟਰ ਨੇ ਆਰਡਰ ਕੀਤਾ ਸੀ ਕਿ ਟੀਚਰਜ਼, ਜਿਨ੍ਹਾਂ ਨੂੰ ਨੇਸ਼ਨ ਬਿਲਡਰਜ਼ ਕਿਹਾ ਜਾਂਦਾ ਹੈ, ਡੀਫੈਂਸ ਲਈ ਫੰਡ ਇਕੱਠਾ ਕਰਨ। ਟੀਚਰਜ਼ ਨੂੰ ਹੱਥਾਂ ਵਿੱਚ ਡੱਬੇ ਪਕੜ ਕੇ ਉਪਰ ਡੀਫੈਂਸ ਦੇ ਲੇਬਲ ਲਗਾ ਕੇ ਸਟੂਡੈਂਟਸ ਨੂੰ ਨਾਲ ਲੈਕੇ ਡੋਰ ਟੂ ਡੋਰ ਜਾਕੇ ਪੈਸੇ ਇਕੱਠੇ ਕਰਨੇ ਪੈਂਦੇ ਸਨ। ਇਨ੍ਹਾਂ ਨੇ ਨੇਸ਼ਨ ਬਿਲਡਰਜ਼ ਨੂੰ ਮੰਗਤੇ ਬਣਾ ਕੇ ਰਖ ਦਿੱਤਾ ਸੀ। (ਸ਼ੇਮ, ਸ਼ੇਮ) ਇਨ੍ਹਾਂ ਨੂੰ ਇਸ ਗੱਲ ਦਾ ਵੀ ਪਛਤਾਵਾ ਹੋਣਾ ਚਾਹੀਦਾ ਹੈ। ਕਈ ਟੀਚਰਾਂ ਨੂੰ ਇਸੇ ਬਿਨਾ ਤੇ ਜਿਹੜਾ ਜ਼ਿਆਦਾ ਰੁਪਏ ਇਕੱਠੇ ਕਰੇਗਾ ਉਸ ਨੂੰ ਪਰੋਮੋਸ਼ਨ ਦਿੱਤੀ ਜਾਵੇਗੀ। ਕਈਆਂ ਨੂੰ ਇਸੇ ਗੱਲ ਤੇ ਪਰੋਮੋਸ਼ਨਾਂ ਵੀ ਦਿੱਤੀਆਂ ਗਈਆਂ। ਜੇਕਰ ਕਿਸੇ ਨੇ ਇਤਰਾਜ਼ ਕੀਤਾ ਤਾਂ ਸਾਡੇ ਵਰਗਿਆਂ ਤੇ ਐਂਬੈਜ਼ਲਮੈਂਟ ਦੇ ਕੇਸ ਬਣਾ ਕੇ ਹੈਰੈਸ ਕਰਨ ਦੀ ਵੀ ਕੋਸ਼ਿਸ਼ ਕੀਤੀ ਗਈ। ਇਹ ਸੀ ਕਾਂਗਰਸੀ ਨਿਜ਼ਾਮ ਜਿਸ ਦੀ ਤਸਵੀਰ ਮੈਂ ਤੁਹਾਡੇ ਸਾਹਮਣੇ ਰਖਣ ਦੀ ਕੋਸ਼ਿਸ਼ ਕੀਤੀ ਹੈ। ਇਨ੍ਹਾਂ ਦੇ ਇਨ੍ਹਾਂ ਕਾਰਨਾਮਿਆਂ ਨੇ ਹੀ ਇਨ੍ਹਾਂ ਨੂੰ ਆਪੋਜ਼ੀਸ਼ਨ ਬੈਂਚਾਂ ਉਪਰ ਬੈਠਣ ਵਾਸਤੇ ਮਜਬੂਰ ਕੀਤਾ ਹੈ। ਜਦੋਂ ਟੀਚਰ ਡੀਫੈਂਸ ਫੰਡ ਇਕੱਠਾ ਕਰਨ ਲਈ ਲਗੇ ਰਹੇ ਤਾਂ ਉਹ ਬੱਚਿਆਂ ਨੂੰ ਚੰਗੀ ਤਰ੍ਹਾਂ ਪੜ੍ਹਾ ਨ ਸਕੇ ਅਤੇ ਸਟੂਡੈਂਟਸ ਪਾਸ ਮਾਰਕਸ ਨਾ ਲੈ ਸਕੇ। ਇਸ ਕਰਕੇ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਆਰਡਰ ਕੀਤੇ ਕਿ ਮਿਡਲ ਸਟੈਂਡਰਡ ਐਗਜ਼ਾਮੀਨੇਸ਼ਨ ਵਿੱਚ 13 ਨੰਬਰ ਗਰੇਸ ਦੇ ਦਿੱਤੇ ਜਾਣ ਤਾਂ ਜੋ ਉਹ ਪਾਸ ਹੋ ਜਾਣ ਅਤੇ ਜਨਤਾ ਵਿੱਚ ਇਹ ਚੀਜ਼ ਨਾ ਫੈਲ ਜਾਏ ਕਿ ਡੀਫੈਂਸ ਫੰਡ ਹੀ ਇਕੱਠਾ ਹੁੰਦਾ ਰਿਹਾ ਹੈ ਅਤੇ ਪੜ੍ਹਾਈ ਨਹੀਂ ਹੋਈ। ਮੈਂ ਅਰਜ਼ ਕਰਦਾ ਹਾਂ ਕਿ ਤਾਲਿਬਇਲਮਾਂ ਨੂੰ ਐਜੂਕੇਸ਼ਨ ਗਰੇਸ ਮਾਰਕਸ ਦੇ ਕੇ ਨਹੀਂ ਦਿੱਤੀ ਜਾ ਸਕਦੀ। ਗਰੇਸ ਮਾਰਕਸ ਨਾਲ ਬੱਚਿਆਂ ਦੀ ਕਾਬਲੀਅਤ ਨਹੀਂ ਵਧਦੀ। ਮੈਂ ਤੁਹਾਡੀ ਰਾਹੀਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕੁਠਾਰੀ ਕਮੀਸ਼ਨ ਰਿਪੋਰਟ ਦੇ ਮੁਤਾਬਿਕ ਜੇ. ਬੀ. ਟੀ. ਟੀਚਰਜ਼ ਦੀ ਤਨਖਾਹ 125–300 ਕਰ ਦਿੱਤੀ ਗਈ ਹੈ। ਜੇ. ਬੀ. ਟੀ. ਬਹੁਤ ਸਾਰੇ ਇਸ ਵਕਤ 125 ਰੁਪਏ ਬੇਸਿਕ ਪੇ ਲੈ ਰਹੇ ਹਨ, ਬਲਕਿ ਇਸ ਤੋਂ ਵੀ ਜ਼ਿਆਦਾ ਲੈ ਰਹੇ ਹਨ। ਜਿਹੜੇ ਨਵੇਂ ਟੀਚਰਜ਼ ਐਪੁਆਇੰਟ ਹੋਏ ਹਨ ਉਨ੍ਹਾਂ ਨੂੰ ਜ਼ਰੂਰ ਫਾਇਦਾ ਹੋਇਆ ਹੈ ਪਰ ਜਿਹੜੇ ਪੁਰਾਣੇ ਟੀਚਰਜ਼, ਜਿਨ੍ਹਾਂ ਨੂੰ ਐਕਸਪੀਰੀਐਂਸ ਹੈ, ਜਿਹੜੇ ਐਜੂਕੇਸ਼ਨ ਡੀਪਾਰਟਮੈਂਟ ਵਿੱਚ ਕੰਮ ਕਰਦੇ ਚਲੇ ਆ ਰਹੇ ਹਨ, ਉਨ੍ਹਾਂ ਨੂੰ ਕੁਠਾਰੀ ਕੀਮਸ਼ਨ ਦੀ ਰਿਪੋਰਟ ਦੇ ਮੁਤਾਬਿਕ ਗਰੇਡ ਦੀਆਂ ਪੂਰੀਆਂ ਸਹੂਲਤਾਂ ਨਹੀਂ ਮਿਲੀਆਂ। ਨਵੇਂ ਲੱਗੇ ਟੀਚਰਜ਼ ਨੂੰ ਜ਼ਰੂਰ ਫਾਇਦਾ ਹੋਇਆ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੁਰਾਣੇ ਲਗੇ ਟੀਚਰਜ਼ ਦੀ ਤਨਖਾਹ ਵਿੱਚ ਵੀ ਇਜ਼ਾਫਾ ਹੋਣਾ ਚਾਹੀਦਾ ਹੈ ਤਾਂ ਜੋ ਉਨ੍ਹਾਂ ਨਾਲ ਵੀ ਇਨਸਾਫ ਹੋਵੇ।

ਕੁਝ ਗੱਲਾਂ ਮੈਂ ਇਰੀਗੇਸ਼ਨ ਡੀਪਾਰਟਮੈਂਟ ਦੇ ਬਾਰੇ ਵਿੱਚ ਆਪਣੀ ਸਰਕਾਰ ਦੇ ਨੋਟਿਸ ਵਿੱਚ ਲਿਆਉਣੀਆਂ ਚਾਹੁੰਦਾ ਹਾਂ। ਪੰਜਾਬ ਸਟੇਟ ਸ਼ੁਰੂ ਤੋਂ ਹੀ ਸਰਪਲਸ ਰਹੀ ਹੈ। ਲੇਕਿਨ ਕਾਂਗਰਸੀ ਬੈਂਚਾਂ ਤੇ ਬੈਠਣ ਵਾਲੇ ਦੋਸਤ ਦਾਵੇ ਕਰਦੇ ਰਹੇ ਕਿ ਕਾਂਗਰਸੀ ਸਰਕਾਰ ਨੇ ਭਾਖੜਾ ਡੈਮ ਬਣਾ ਕੇ, ਕੈਨਾਲ ਸਿਸਟਮ ਜਾਰੀ ਕਰਕੇ ਐਗਰੀਕਲਚਰਲ ਪ੍ਰੋਡਕਸ਼ਨ ਨੂੰ ਵਧਾਉਣ ਦਾ ਯਤਨ ਕੀਤਾ ਸੀ ਅਤੇ ਜਿਸ ਨਾਲ ਪਰੋਡਕਸ਼ਨ ਵਧੀ ਵੀ ਹੈ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਕੁਛ ਉਨ੍ਹਾਂ ਇਲਾਕਿਆਂ ਦਾ ਵੀ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਵਿੱਚ ਕੋਈ ਨਹਿਰ ਨਹੀਂ ਜਾ ਸਕਦੀ, ਜਿਨ੍ਹਾਂ ਇਲਾਕਿਆਂ ਵਿੱਚ ਆਮ ਤੌਰ ਤੇ ਕੋਈ ਪੰਪਿੰਗ ਸੈਟ ਕਾਮਯਾਬ ਨਹੀਂ ਹੁੰਦਾ, ਬਲਕਿ ਜਿਨ੍ਹਾਂ ਇਲਾਕਿਆਂ ਵਿੱਚ ਸਿਰਫ ਗੋਰਮੈਂਟ ਟਿਊਬਵੈਲ ਸਕੀਮ ਹੀ ਕਾਮਯਬ ਹੋ ਸਕਦੀ ਹੈ। ਇਸ ਸਬੰਧ ਵਿੱਚ ਮੈਂ ਖਾਸ ਤੌਰ ਤੇ ਜ਼ਿਲ੍ਹਾ ਰੋਪੜ ਦੇ ਉਸ

ਸਰਦਾਰ ਬਲਦੇਵ ਸਿੰਘ]

ਸੈਮੀ ਮਾਊਨਟੇਨਸ ਏਰੀਏ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਹੜਾ ਖਰੜ ਤਹਿਸੀਲ ਵਿਚ ਹੈ। ਇਸ ਮਕਸਦ ਲਈ ਇਸ ਬਜਟ ਵਿੱਚ ਸਰਕਾਰ ਵਲੋਂ ਕੋਈ ਐਸੀ ਸਕੀਮ ਨਹੀਂ ਆਈ ਜਿਸ ਦੇ ਰਾਹੀਂ ਤਹਿਸੀਲ ਖਰੜ ਦੀ ਪਾਣੀ ਦੀ ਪਰਾਬਲਮ ਨੂੰ ਹਲ ਕੀਤਾ ਜਾ ਸਕੇ।

**ਸ੍ਰੀ ਡਿਪਟੀ ਸਪੀਕਰ** : ਇਸ ਵਕਤ ਆਪਾਂ ਗਵਰਨਰ ਐਡਰੈਸ ਉੱਤੇ ਮੋਸ਼ਨ ਆਫ ਥੈਂਕਸ ਤੇ ਡਿਸਕਸ਼ਨ ਕਰ ਰਹੇ ਹਾਂ। ਇਹ ਜਿਹੜੀ ਗੱਲ ਤੁਸੀਂ ਕਹਿਣ ਲੱਗੇ ਹੋ ਇਸ ਦਾ ਬਜਟ ਦੇ ਨਾਲ ਸਬੰਧ ਹੈ ਔਰ ਇਸ ਕਰਕੇ ਜਦੋਂ ਬਜਟ ਦੀ ਡਿਸਕਸ਼ਨ ਹੋਵੇਗੀ ਤਾਂ ਕਹਿ ਲੈਣਾ। (At this time we were discussing the Motion of Thanks on Governor's Address. The matter to which the hon. Member wants to make a reference, relates to the Budget. So, the hon. Member may say this thing at the time of discussion on the Budget)

**ਸਰਦਾਰ ਬਲਦੇਵ ਸਿੰਘ** : ਜਨਾਬ, ਮੇਰੇ ਕਹਿਣ ਦਾ ਭਾਵ ਇਹ ਹੈ ਕਿ ਜਿਹੜੇ ਛੋਟੇ ਜ਼ਿਮੀਂਦਾਰਾਂ ਪਾਸ ਥੋੜ੍ਹੀ ਥੋੜ੍ਹੀ ਜ਼ਮੀਨ ਹੈ ਔਰ ਜੋ ਪੰਪਿੰਗ ਸੈੱਟ ਲਗਾਉਣ ਵਿੱਚ ਕਾਮਯਾਬ ਨਹੀਂ ਹੋ ਸਕਦੇ, ਉਨ੍ਹਾਂ ਦੀ ਸਹੂਲਤ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਵੱਡੇ ਟਿਊਬਵੈੱਲ ਲਗਾ ਕੇ ਉਨ੍ਹਾਂ ਨੂੰ ਪਾਣੀ ਮੁਹੈਯਾ ਕਰੇ। ਠੀਕ ਹੈ ਕਿ ਬਹੁਤ ਸਾਰੇ ਕੰਸਟਰੱਕਟਿਵ ਪ੍ਰੋਗਰਾਮ ਦਿੱਤੇ ਗਏ ਹਨ, ਲੇਕਿਨ ਮੈਂ ਮਹਿਸੂਸ ਕਰਦਾ ਹਾਂ ਕਿ ਐਗਰੀਕਲਚਰਲ ਪ੍ਰੋਡਕਸ਼ਨ ਬੜ੍ਹਾਉਣ ਵਾਸਤੇ ਜੋ ਕੁਝ ਵੀ ਇਸ ਵਿੱਚ ਕੀਤਾ ਗਿਆ ਹੈ ਉਹ ਕਾਫੀ ਨਹੀਂ। ਇਸ ਕਰਕੇ ਆਪ ਦੀ ਰਾਹੀਂ ਮੈਂ ਸਰਕਾਰ ਪਾਸ ਬੇਨਤੀ ਕਰਦਾ ਹਾਂ ਕਿ ਇਸ ਵਿੱਚ ਹੋਰ ਵਾਧਾ ਕੀਤਾ ਜਾਵੇ ਤਾਕਿ ਜ਼ਿਮੀਂਦਾਰ ਨੂੰ ਵੀ ਮੁਨਾਫ਼ਾ ਹੋਵੇ ਔਰ ਕਨਜ਼ਿਊਮਰ ਨੂੰ ਵੀ ਖਾਣ ਦੀਆਂ ਚੀਜ਼ਾਂ ਘਟ ਰੇਟ ਤੇ ਮਿਲਣ।

ਆਪੋਜੀਸ਼ਨ ਬੈਂਚਾਂ ਵਲੋਂ ਗੱਲਾਂ ਸੁਣੀਆਂ ਹਨ। ਉਨ੍ਹਾਂ ਨੇ ਕਿਹਾ ਹੈ ਕਿ ਉਨ੍ਹਾਂ ਨੇ ਫੂਡ ਪਰਾਬਲਮ ਨੂੰ ਹੱਲ ਕਰਨ ਵਾਸਤੇ ਕਾਫੀ ਕਦਮ ਚੁਕੇ। ਲੇਕਿਨ ਮੈਂ ਇਹ ਕਹੇ ਬਿਨਾ ਨਹੀਂ ਰਹਿ ਸਕਦਾ ਕਿ ਇਹ ਮਸਲਾ ਹਾਲੇ ਤਕ ਉਥੇ ਦਾ ਉਥੇ ਹੀ ਖੜ੍ਹਾ ਹੈ, ਬਲਕਿ ਜੇ ਕਰ ਤੁਸੀਂ ਪਿੰਡਾਂ ਵਿੱਚ ਜਾ ਕੇ ਵੇਖੋ ਤਾਂ ਤੁਹਾਨੂੰ ਭੁਖ ਨੰਗ ਦੀ ਨੰਗੀ ਤਸਵੀਰ ਵੇਖਣ ਵਿੱਚ ਆਵੇਗੀ। ਉਥੇ ਹਰੀਜਨ ਭਰਾਵਾਂ ਦੇ ਘਰਾਂ ਵਿੱਚ ਟੁਟੇ ਹੋਏ ਬਰਤਨ, ਪਾਟੀਆਂ ਰਜ਼ਾਈਆਂ, ਦਲਿਦਰਤਾ ਉਜਾਗਰ ਰੂਪ ਵਿੱਚ ਸਾਹਮਣੇ ਆਉਂਦੀ ਹੈ। ਨਵੀਂ ਸਰਕਾਰ ਨੂੰ ਚਾਹੀਦਾ ਹੈ ਕਿ ਅੱਜ ਇਸ ਮਸਲੇ ਵਲ ਫੌਰੀ ਤੌਰ ਤੇ ਧਿਆਨ ਦੇਵੇ ਅਤੇ ਪੁਰਾਣੇ ਢਾਂਚੇ ਨੂੰ ਇਕ ਪਾਸੇ ਰਖ ਕੇ ਕਸਟਰਕਟਿਵ ਤੌਰ ਤੇ ਅੱਗੇ ਨੂੰ ਚਲੇ ਤਾਕਿ ਉਹ ਲੋਕ ਵੀ ਸੁਖ ਦਾ ਸਾਹ ਲੈ ਸਕਣ। ਖੁਰਾਕ ਦਾ ਮਸਲਾ ਬੜਾ ਭਿਆਨਕ ਰੂਪ ਧਾਰਨ ਕਰ ਚੁਕਿਆ ਹੋਇਆ ਹੈ। ਕੁਛ ਦਿਨ ਪਹਿਲੇ ਮੈਨੂੰ ਇਕ ਪਿੰਡ ਵਿੱਚ ਇਕ ਸਕੂਲ ਵਿੱਚ ਜਾਣ ਦਾ ਮੌਕਾ ਮਿਲਿਆ। ਇਕ ਮਾਂ ਆਪਣੇ ਬੱਚੇ ਨੂੰ ਉਥੇ ਦਾਖਲ ਕਰਾਉਣ ਲਈ ਗਈ। ਮਾਸਟਰ ਨੇ ਉਸ ਤੋਂ ਐਡਮਿਸ਼ਨ ਫੀਸ ਅਤੇ ਬਿਲਡਿੰਗ ਫੀਸ ਮੰਗੀ ਜਿਹੜੀ ਪਿਛਲੇ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਜਾਰੀ ਕੀਤੀ ਸੀ। ਉਸ ਮਾਂ ਦੀਆਂ ਅੱਖਾਂ ਵਿੱਚ ਹੰਝੂ ਆ ਗਏ, ਔਰ ਉਸ ਨੇ ਕਿਹਾ ਕਿ ਰਾਤ ਮੈਂ ਗਵਾਂਢੀਆਂ ਕੋਲੋਂ ਗੁੜ ਦੀ ਰੋੜੀ ਮੰਗ ਕੇ ਬੱਚੇ ਨੂੰ ਪਾਣੀ ਪਿਲਾਇਆ ਹੈ, ਮੇਰੇ ਕੋਲ ਇਹ ਫੀਸਾਂ ਕਿਥੋਂ? ਇਹ ਇਕ ਬੜੀ ਜ਼ਿਆਦਤੀ ਹੈ। ਪਹਿਲੀ ਜਮਾਤ ਤੋਂ ਲੈ ਕੇ ਕਾਲਜ ਸਟੇਜ ਤਕ ਬਿਲਡਿੰਗ ਫ਼ੀਸ ਲਈ ਜਾਂਦੀ ਹੈ। ਇਸ ਤੋਂ ਇਲਾਵਾ 5 ਰੁਪਏ ਐਡਮਿਸ਼ਨ ਫੀਸ ਲੈਂਦੇ ਹਨ। ਹਰੀਜਨ ਭਰਾਵਾਂ ਦੇ ਬੱਚੇ, ਜਿਨ੍ਹਾਂ ਬਾਰੇ ਕਾਂਗਰਸ ਬੜੇ ਦਾਅਵੇ ਕਰਦੀ ਰਹੀ ਹੈ, ਇਹ ਫੀਸ ਨਹੀਂ ਦੇ ਸਕਦੇ। ਡਿਪਟੀ ਸਪੀਕਰ ਸਾਹਿਬ, ਮੈਂ ਇਕ ਪਿੰਡ ਵਿੱਚ ਗਿਆ ਔਰ ਉਥੇ 20 ਬੱਚੇ ਹਰੀਜਨ

ਭਰਾਵਾਂ ਨੇ ਮੇਰੇ ਸਾਹਮਣੇ ਖੜ੍ਹੇ ਕਰ ਦਿੱਤੇ ਔਰ ਦਸਿਆ ਕਿ ਇਨ੍ਹਾਂ ਨੂੰ ਸਕੂਲ ਵਿੱਚ ਦਾਖਲ ਨਹੀਂ ਕਰਾਇਆ ਜਾ ਸਕਿਆ ਕਿਉਂਕਿ ਉਨ੍ਹਾਂ ਦੇ ਮਾਪਿਆਂ ਕੋਲ ਬਿਲਡਿੰਗ ਫੰਡ ਦੇਣ ਲਈ ਪੈਸੇ ਨਹੀਂ ਸਨ । ਸੋ ਮੈਂ ਆਪ ਦੇ ਰਾਹੀਂ ਇਸ ਸਰਕਾਰ ਪਾਸ ਬੇਨਤੀ ਕਰਦਾ ਹਾਂ ਕਿ ਇਹ ਜਿਹੜੀ ਐਡਮਿਸ਼ਨ ਫੀਸ ਔਰ ਬਿਲਡਿੰਗ ਫੰਡ ਹੈ ਇਸ ਨੂੰ ਖਤਮ ਕਰ ਦੇਣਾ ਚਾਹੀਦਾ ਹੈ ਤਾਕਿ ਉਹ ਲੋਕ ਵੀ ਆਪਣੇ ਬੱਚਿਆਂ ਨੂੰ ਸਕੂਲ ਵਿੱਚ ਦਾਖਲ ਕਰਵਾ ਸਕਣ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡੇ ਕੋਲੋਂ ਖਿਮਾਂ ਚਾਹੁੰਦਾ ਹਾਂ ।

**ਕਾਮਰੇਡ ਹਰਦਿੱਤ ਸਿੰਘ ਭੱਠਲ** (ਧਨੌਲਾ) : ਡਿਪਟੀ ਸਪੀਕਰ ਸਾਹਿਬ, ਅੱਜ ਗਵਰਨਰ ਸਾਹਿਬ ਦੇ ਐਡਰੈਸ ਉੱਤੇ ਬਹਿਸ ਹੋ ਰਹੀ ਹੈ। ਇਸ ਵਿੱਚ ਕੁਝ ਚੰਗੀਆਂ ਗੱਲਾਂ ਦੀਆਂ ਝਲਕਾਂ ਦਿੱਤੀਆਂ ਗਈਆਂ ਹਨ। ਇਸ ਵਿੱਚ ਬੈਟਰਮੈਂਟ ਲੈਵੀ ਬਾਰੇ, ਕਿਸਾਨਾਂ ਨੂੰ ਪਾਣੀ ਦੇਣ ਬਾਰੇ, ਪਜ ਏਕੜ ਜ਼ਮੀਨ ਦਾ ਮਾਲੀਆ ਛੱਡਣ ਬਾਰੇ ਦਸਿਆ ਗਿਆ ਹੈ ਅਤੇ ਟਰਾਂਸਪੋਰਟ ਦਾ ਕੌਮੀਕਰਨ ਕਰਨ ਦੇ ਸਬੰਧ ਵਿੱਚ ਵੀ ਚਾਨਣ ਪਾਇਆ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਕਿਧਰੇ ਇਹ ਕਾਗਜ਼ੀ ਕਾਰਵਾਈ ਹੀ ਨਾ ਬਣ ਕੇ ਰਹਿ ਜਾਣ। ਗਰਮੈਂਟ ਦਾ ਫਰਜ਼ ਬਣਦਾ ਹੈ ਕਿ ਇਨ੍ਹਾਂ ਸਾਰੀਆਂ ਗੱਲਾਂ ਉੱਤੇ ਫੌਰੀ ਤੌਰ ਤੇ ਅਮਲ ਕਰਾਏ ਔਰ ਸਰਕਾਰੀ ਮੁਲਾਜ਼ਮਾਂ ਨੂੰ ਵੀ ਪੂਰੀਆਂ ਸਹੂਲਤਾਂ ਦੇਵੇ ਤਾਂ ਜੋ ਉਨ੍ਹਾਂ ਵਿੱਚ ਨਿਰਾਸ਼ਤਾ ਨਾ ਪੈਦਾ ਹੋਵੇ।

ਸਭ ਤੋਂ ਪਹਿਲਾਂ ਮੈਂ ਕਿਸਾਨ ਦੀਆਂ ਲੋੜਾਂ ਬਾਰੇ ਬੇਨਤੀ ਕਰਦਾ ਹਾਂ । ਪੈਦਾਵਾਰ ਨੂੰ ਵਧਾਉਣ ਲਈ ਕਿਸਾਨ ਨੂੰ ਜਿਨ੍ਹਾਂ ਸਾਧਨਾਂ ਦੀ ਜ਼ਰੂਰਤ ਹੈ ਉਹ ਮੈਂ ਤੁਹਾਨੂੰ ਗਿਣ ਗਿਣ ਕੇ ਦਸਦਾ ਹਾਂ। ਉਹ ਸਭ ਸਾਧਨ ਕਾਂਗਰਸ ਆਪਣੀ ਹਕੂਮਤ ਵਿੱਚ ਪੈਦਾ ਨਹੀਂ ਕਰ ਸਕੀ। ਸਾਡੀ ਗੌਰਮੈਂਟ ਦਾ ਫਰਜ਼ ਹੈ ਕਿ ਸਭ ਤੋਂ ਪਹਿਲਾਂ ਕਿਸਾਨ ਨੂੰ ਸਾਧਨ ਉਪਲਬਧ ਕਰਾਵੇ। ਪਿਛਲੇ ਦਸ ਵੀਹ ਵਰ੍ਹਿਆਂ ਤੋਂ ਸੇਮ ਦਾ ਮਸਲਾ ਬਣਿਆ ਆ ਰਿਹਾ ਹੈ। ਉਹ ਪਿਛਲੀ ਗੌਰਮੈਂਟ ਹਲ ਨਹੀਂ ਕਰ ਸਕੀ । ਇਸੇ ਤਰ੍ਹਾਂ ਡਰੇਨਾਂ ਦਾ ਮਸਲਾ ਹੈ। ਮਿਸਾਲ ਦੇ ਤੌਰ ਤੇ ਸੰਗਰੂਰ ਦਾ ਜ਼ਿਲ੍ਹਾ ਸਭ ਤੋਂ ਜ਼ਿਆਦਾ ਸੇਮ ਥਲੇ ਆਇਆ ਹੋਇਆ ਹੈ। ਉਥੇ ਜਿਹੜੀਆਂ ਡਰੇਨਜ਼ ਕਢੀਆਂ ਗਈਆਂ ਉਹ ਡੂੰਘੀਆਂ ਨਹੀਂ ਪੁਟੀਆਂ ਗਈਆਂ ਔਰ ਨਾ ਹੀ ਚੌੜੀਆਂ ਸਨ । ਪੁਲ ਨਹੀਂ ਬਣਾਏ ਗਏ। ਧਨੌਲਾ ਡਰੇਨ ਦੀ ਹੀ ਗੱਲ ਕਰਦਾ ਹਾਂ। ਬਾਲੀਆਂ ਦੀ ਹੱਦ ਤੋਂ ਹੰਡਿਆਏ ਤਕ ਠੀਕ ਤਰ੍ਹਾਂ ਪੁਟੀ ਹੀ ਨਹੀਂ ਗਈ। ਕੱਟੂ ਦੀ ਜੂਹ ਵਿੱਚ ਇਕ ਟੋਭਾ ਆ ਗਿਆ ਦੂਸਰੇ ਪਾਸੇ ਵੱਟ ਨਹੀਂ ਕਢੀ, ਨਤੀਜਾ ਇਹ ਹੋਇਆ ਕਿ ਪਾਣੀ ਸਾਰੇ ਇਲਾਕੇ ਨੂੰ ਮਾਰ ਗਿਆ। ਕਈ ਵੇਰ ਗੌਰਮੈਂਟ ਦੇ ਨੋਟਿਸ ਵਿੱਚ ਮਾਮਲਾ ਲਿਆਂਦਾ ਗਿਆ, ਮਗਰ ਕੋਈ ਵਿਚਾਰ ਨਹੀਂ ਹੋਈ। ਅਸੀਂ ਚਾਹੁੰਦੇ ਹਾਂ ਕਿ ਕਰੇਨਾਂ ਨਾਲ ਉਸ ਨੂੰ ਡੂੰਘਾ ਕੀਤਾ ਜਾਵੇ ਔਰ ਚੌੜਾ ਕੀਤਾ ਜਾਵੇ। ਦੂਸਰੇ ਉਸ ਉਪਰ ਪੁਲ ਬਣਾਏ ਜਾਣ। ਜਿਵੇਂ ਭੱਠਲਾਂ ਤੋਂ ਕੱਟੂ ਦਾ ਪੁਲ । ਅਗਰ ਪੁਲ ਬਣ ਜਾਏ ਤਾਂ ਸਿਰਫ 6 ਮੀਲ ਦਾ ਫਾਸਲਾ ਬਰਨਾਲਾ ਮੰਡੀ ਦਾ ਪੈਂਦਾ ਹੈ। ਨਹੀਂ ਤਾਂ ਪਹਿਲਾਂ ਤਿੰਨ ਮੀਲ ਹਰੀਗੜ੍ਹ ਫਿਰ ਚਾਰ ਮੀਲ ਧਨੌਲਾ ਔਰ ਫਿਰ ਧਨੌਲਾ ਤੋਂ ਬਰਨਾਲੇ ਇਸ ਤਰ੍ਹਾਂ 13 ਮੀਲ ਪੈ ਜਾਂਦਾ ਹੈ। ਇਸ ਦੇ ਨਾਲ ਕਿਸਾਨ ਨੂੰ ਮੰਡੀ ਵਿੱਚ ਆਉਣ ਲਈ ਭਾਰੀ ਤਕਲੀਫ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸ ਤਰ੍ਹਾਂ ਦਾਨਗੜ੍ਹ ਤੋਂ ਉਪਲੀ ਦਾ ਪੁਲ, ਭੈਣੀ ਜੱਸਾ ਤੋਂ ਬਰਨਾਲਾ ਮੰਡੀ ਜਾਣ ਨੂੰ ਹੰਡਿਆਏ ਤੇ ਪੁਲ ਅਤੇ ਫਤਿਹਗੜ੍ਹ ਛੰਨਾ ਤੋਂ ਹੰਡਿਆਏ ਤੇ ਪੁਲ ਬਣਾਉਣ ਦੀ ਸਖਤ ਲੋੜ ਹੈ ।

ਇਸੇ ਤਰ੍ਹਾਂ ਲਿੰਕ ਡਰੇਨਜ਼ ਦੀ ਗੱਲ ਕਰਦਾ ਹਾਂ। ਜਿਹੜੀ ਲਿੰਕ ਡਰੇਨ ਹੈ ਉਹ ਭੈਣੀ ਮਰਾਜ ਦੀ ਹਦ ਤੋਂ ਲੈ ਕੇ ਭੱਠਲਾਂ ਦੀ ਜੂਹ ਵਿੱਚੋਂ ਹਰੀਗੜ੍ਹ ਦੀ ਜੂਹ, ਧਨੌਲੇ ਦੀ ਜੂਹ, ਕਾਲੇਕਿਆਂ

[ਕਾਮਰੇਡ ਹਰਦਿੱਤ ਸਿੰਘ ਭੱਠਲ]

ਦੀ ਜੂਹ ਤੇ ਬਾਦਰਾਂ ਅਤੇ ਸਪਾਲਾਂ ਦੀ ਜੂਹ 'ਚੋਂ ਕਢ ਕੇ ਅੱਗੇ ਪਾ ਦਿੱਤੀ ਜਾਵੇ। ਇਸ ਤੋਂ ਬਾਅਦ ਮੈਂ ਲੌਂਗੋਵਾਲ ਡਰੇਨ ਦੀ ਬਾਬਤ ਬੇਨਤੀ ਕਰਦਾ ਹਾਂ। ਇਸ ਨੂੰ ਸਰਦਾਰ ਦਰਬਾਰਾ ਸਿੰਘ ਖੁਦ ਜਦ ਮਨਿਸਟਰ ਸਨ, ਕਿਸ਼ਤੀ ਵਿੱਚ ਬੈਠ ਕੇ ਦੇਖ ਕੇ ਆਏ ਸਨ । ਅੱਜ ਤਕ ਉਸ ਡਰੇਨ ਨੂੰ ਨਹੀਂ ਪੁਟਿਆ ਗਿਆ। ਨਾ ਹੀ ਉਸ ਨੂੰ ਚੌੜਾ ਕੀਤਾ ਗਿਆ ਹੈ ਔਰ ਨਾ ਹੀ ਪੁਲ ਬਣਾਏ ਗਏ ਹਨ। ਅਸੀਂ ਚਾਹੁੰਦੇ ਹਾਂ ਕਿ ਕਰੇਨਾਂ ਨਾਲ ਇਸ ਨੂੰ ਡੂੰਘਿਆਂ ਕੀਤਾ ਜਾਵੇ ਔਰ ਜਿਨ੍ਹਾਂ ਥਾਵਾਂ ਤੇ ਲੋੜ ਹੈ ਉਥੇ ਪੁਲ ਬਣਾਏ ਜਾਣ ।ਭੱਬਾਬਦੀ ਦੇ ਪਾਸ ਦੋ ਡਰੇਨਾਂ ਹਨ। ਪਿੰਡ ਇਨ੍ਹਾਂ ਦੇ ਵਿੱਚ ਘਿਰ ਜਾਂਦਾ ਹੈ, ਕੋਈ ਅੰਦਰ ਬਾਹਰ ਆ ਜਾ ਨਹੀਂ ਸਕਦਾ। ਪੈਦਾਵਾਰ ਦੇ ਸਾਧਨਾਂ ਦਾ ਬੜਾ ਨੁਕਸਾਨ ਹੋ ਰਿਹਾ ਹੈ। ਅਗਰ ਇਸ ਦਾ ਕੋਈ ਇੰਤਜ਼ਾਮ ਹੋ ਜਾਵੇ ਤਾਂ ਕਿਸਾਨ ਦਾ ਬੜਾ ਫਾਇਦਾ ਹੋਵੇ। ਇਸ ਲਈ ਭੱਬਾਬਦੀ ਤੋਂ ਬੜੂਖੇ ਨੂੰ ਤੇ ਉਭਾਵਾਲਾ ਨੂੰ ਰਸਤੇ ਅਤੇ ਦੁਗਾਂ ਤੋਂ ਕਿਲੇ ਦੇ ਰਸਤੇ ਤੇ ਪੁਲ ਬਣਾ ਦੇਣੇ ਚਾਹੀਦੇ ਹਨ ......

**ਸ੍ਰੀ ਡਿਪਟੀ ਸਪੀਕਰ** : ਤੁਸੀਂ ਇਹ ਗਲਾਂ ਪੀ. ਡਬਲਯੂ ਡੀ. ਦੇ ਮਨਿਸਟਰ ਨਾਲ ਮਿਲਕੇ ਦਸ ਦੇਵੋ ਤੇ ਇਥੇ ਟਾਈਮ ਹੋਰ ਚੰਗੀਆਂ ਗੱਲਾਂ ਦਸਣ ਤੇ ਲਾਵੋ । (The hon. Member should bring all these things to the notice of Minister for P.W.D. and at this stage he should utilize the time in making other useful suggestions.)

**ਕਾਮਰੇਡ ਹਰਦਿੱਤ ਸਿੰਘ ਭੱਠਲ** : ਮੈਂ ਇਹ ਬੜੀਆਂ ਜ਼ਰੂਰੀ ਗੱਲਾਂ ਦਸ ਰਿਹਾ ਹਾਂ ਇਨ੍ਹਾਂ ਨਾਲ ਪੈਦਾਵਾਰ ਵਧੇਗੀ ਤੇ ਕਿਸਾਨ ਦਾ ਫਾਇਦਾ ਹੋਵੇਗਾ। ਲੌਂਗੋਵਾਲ ਤੋਂ ਸੁਨਾਮ, ਲੌਂਗੋਵਾਲ ਤੋਂ ਸ਼ੇਰੋਂ, ਲੌਂਗੋਵਾਲ ਤੋਂ ਸ਼ਾਹਪੁਰ ਅਤੇ ਝਾੜੋਂ ਤੋਂ ਲੌਂਗੋਵਾਲ ਦੇ ਰਸਤਿਆਂ ਤੇ ਪੁਲਾਂ ਦੀ ਬੜੀ ਲੋੜ ਹੈ। ਇਨ੍ਹਾਂ ਤੋਂ ਬਿਨਾ ਕਿਸਾਨ ਦੀ ਤਰੱਕੀ ਨਹੀਂ ਹੋਣੀ। ਇਸੇ ਤਰ੍ਹਾਂ ਸੁਨਾਮ ਦਾ ਚੋਆ ਹੈ। ਇਸ ਤੇ ਲੋਪੋਕੇ ਦੀ ਹੱਦ ਤੋਂ ਲੈ ਕੇ ਸੰਗਰੂਰ ਦੇ ਸਾਰੇ ਇਲਾਕੇ ਵਿੱਚ ਸਿਰਫ ਦੋ ਪੁਲ ਹਨ, ਇਕ ਮਹਿਲਾਂ ਵਾਲਾ ਤੇ ਦੂਜਾ ਘਾਬਦਾਂ ਦਾ ਪੁਲ । ਇਨ੍ਹਾਂ ਤੋਂ ਇਲਾਵਾ ਹੋਰ ਕੋਈ ਪੁਲ ਨਹੀਂ ਬਣਾਇਆ ਗਿਆ, ਇਸ ਵਲ ਸਰਕਾਰ ਨੇ ਪਹਿਲਾਂ ਕਦੇ ਧਿਆਨ ਨਹੀਂ ਦਿੱਤਾ । ਮੈਂ ਸੁਝਾਉ ਦਿੰਦਾ ਹਾਂ ਕਿ ਜਖੇਪੁਰ ਤੋਂ ਕੋਟੜਾ ਦੇ ਰਾਹ ਤੇ, ਜਖੇਪੁਰ ਤੋਂ ਚੀਮਿਆਂ ਦੇ ਰਾਹ ਤੇ, ਤੋਲਾਵਾਲ ਤੋਂ ਧਰਮ ਗੜ੍ਹ ਦੇ ਰਾਹ ਤੇ ਅਤੇ ਸਤੌਜ ਤੋਂ ਧਰਮਗੜ੍ਹ ਦੇ ਰਾਹ ਤੇ ਪੁਲ ਬਣਾਏ ਜਾਣ। ਇਹ ਪੁਲ ਉਸ ਇਲਾਕੇ ਦੀ ਤਰੱਕੀ ਦੇ ਸਾਧਨ ਹਨ ਜਿਨ੍ਹਾਂ ਵਲ ਜਲਦੀ ਧਿਆਨ ਦੇਣਾ ਚਾਹੀਦਾ ਹੈ।

ਦੂਜੀ ਗੱਲ ਸੜਕਾਂ ਦੀ ਹੈ। ਇਲਾਕੇ ਵਿੱਚ ਸੇਮ ਬਹੁਤ ਹੋਣ ਕਰਕੇ ਕਿਸਾਨਾਂ ਨੂੰ ਬਹੁਤ ਤਕਲੀਫ ਹੁੰਦੀ ਹੈ, ਇਸ ਲਈ ਉਥੇ ਸੜਕਾਂ ਦੀ ਬਹੁਤ ਲੋੜ ਹੈ। ਸਰਦਾਰ ਦਰਬਾਰਾ ਸਿੰਘ ਜੀ ਦੀ ਵਜ਼ਾਰਤ ਨੇ ਕਈ ਸਾਲ ਹੋਏ ਧਨੌਲੇ ਤੋਂ ਭੀਖੀ ਦੀ ਸੜਕ ਬਣਾਉਣ ਦੀ ਸਕੀਮ ਬਣਾਈ ਸੀ। ਕਈ ਸਾਲ ਹੋ ਗਏ ਹਨ ਅਤੇ ਹਾਲੇ ਤਕ ਉਸ ਦਾ ਸਿਰਫ ਇਕ ਮੀਲ ਟੋਟਾ ਹੀ ਬਣਿਆ ਹੈ । ਉਸ ਸੜਕ ਦਾ ਨਾਮ ਰਖਿਆ ਹੈ ਧਨੌਲਾ ਰੋਡ ਜੋ ਰਾਜੇ ਦੇ ਪੁਲ ਤੇ ਲਿਖਿਆ ਹੋਇਆ ਹੈ। ਤੇ ਜੇ ਜਾਕੇ ਦੇਖੋ ਤਾਂ ਟਿੱਬੇ ਪਏ ਹੋਏ ਹਨ ਜਿੱਥੋਂ ਸਾਈਕਲ ਵੀ ਨਹੀਂ ਲੰਘਦਾ । ਇਸ ਤਰ੍ਹਾਂ ਦਾ

ਹਾਲ ਭਰਾਓ ਤੁਸੀਂ ਨਾ ਕਰਨਾ। ਹਰੀਗੜ੍ਹ ਤੋਂ ਢਡਰੀਆਂ, ਢਡਰੀਆਂ ਤੋਂ ਚੀਮਿਆਂ ਅਤੇ ਹਰੀਗੜ੍ਹ ਦੇ ਪੂਲ ਤੋਂ ਸੇਖ ਦੇ ਸਟੇਸ਼ਨ ਨੂੰ ਕੱਟੂ ਭੱਠਲ ਵਿੱਚੋਂ ਸੜਕ ਦੀ ਲੋੜ ਹੈ। ਇਨ੍ਹਾਂ ਵਲ ਧਿਆਨ ਦੇਣ ਦੀ ਲੋੜ ਹੈ। ਉਹ ਜਿਹੜੀ ਸੜਕ ਵਿੱਚ ਹੀ ਪਈ ਹੈ ਉਸ ਵਲ ਇਸ ਸਰਕਾਰ ਨੇ ਵੀ ਧਿਆਨ ਨਹੀਂ ਦਿੱਤਾ। ਇਹ ਸੜਕਾਂ ਬਣਾਏ ਬਿਨਾਂ ਕਿਸਾਨਾਂ ਦਾ ਫਾਇਦਾ ਨਹੀਂ ਹੋ ਸਕਦਾ। ਇਸ ਕਰਕੇ ਮੈਂ ਆਪਣੇ ਇਨ੍ਹਾਂ ਭਰਾਵਾਂ ਨੂੰ ਕਹਿੰਦਾ ਹਾਂ ਕਿ ਕਿਤੇ ਤੁਹਾਡਾ ਹਾਲ ਵੀ ਸਰਦਾਰ ਦਰਬਾਰਾ ਸਿੰਘ ਹੋਰਾਂ ਦੀ ਸਰਕਾਰ ਵਾਲਾ ਹੀ ਨਾ ਹੋਵੇ। ਕਿਤੇ ਤੁਹਾਡਾ ਐਡਰੈਸ ਕਾਗਜ਼ੀ ਐਡਰੈਸ ਹੀ ਨਾ ਰਹਿ ਜਾਵੇ, ਜੇ ਤੁਸੀਂ ਇਹ ਕਮ ਨਾ ਕੀਤੇ।

ਹੁਣ ਪਾਣੀ ਦੀ ਗੱਲ ਸੁਣੋ। ਜੋ ਸਾਨੂੰ ਪਾਣੀ ਮਿਲਦਾ ਹੁੰਦਾ ਸੀ ਉਸ ਨੂੰ ਘਟਾ ਦਿੱਤਾ ਹੈ, ਦੋ ਰਜਵਾਹਿਆਂ ਦਾ ਇਕ ਹੀ ਬਣਾ ਦਿੱਤਾ ਹੈ। ਇਸ ਨਾਲ ਕਿਸਾਨਾਂ ਨੂੰ ਬੜਾ ਨੁਕਸਾਨ ਹੋ ਰਿਹਾ ਹੈ। ਉਨ੍ਹਾਂ ਦੀ ਮੰਗ ਹੈ ਕਿ ਜੋ ਪਾਣੀ 5 ਸਾਲ ਪਹਿਲਾਂ ਮਿਲਦਾ ਸੀ ਉਹ ਮਿਲੇ। ਨਵੀਂ ਸਕੀਮ ਮੁਤਾਬਕ ਨਾਲਾਂ ਸਾਰੀਆਂ ਪੁਟ ਦਿੱਤੀਆਂ ਹਨ। ਜਿੱਥੇ ਦੋ ਨਾਲਾਂ ਦਾ ਪਾਣੀ ਸੀ ਉਥੇ ਇਕ ਹੀ ਕਰ ਦਿੱਤੀ ਹੈ। ਲੰਬੇ ਲੰਬੇ ਲੋਹੇ ਦੇ ਭੂਕਨੇ ਲਾ ਦਿੱਤੇ ਹਨ। ਜਿੱਥੇ ਪਹਿਲਾਂ 4 ਵਿਘੇ ਨੂੰ ਪਾਣੀ ਮਿਲਦਾ ਸੀ ਹੁਣ ਇਕ ਵਿਘੇ ਨੂੰ ਹੀ ਮਿਲਦਾ ਹੈ। ਤੁਹਾਨੂੰ ਪਤਾ ਹੈ ਕਿ ਬਠਿੰਡੇ ਅਤੇ ਸੰਗਰੂਰ ਦੀ ਧਰਤੀ ਨੀਚੇ ਦਾ ਪਾਣੀ ਚੰਗਾ ਨਹੀਂ ਸਮਝਿਆ ਜਾਂਦਾ। ਉਥੇ ਨਹਿਰਾਂ ਦਾ ਪਾਣੀ ਦਿੱਤਾ ਜਾਵੇ, ਤਾਂ ਕਿਸਾਨਾਂ ਦਾ ਭਲਾ ਹੋ ਸਕਦਾ ਹੈ। ਮੈਂ ਇਹ ਜਜ਼ਬਾਤੀ ਗੱਲਾਂ ਨਹੀਂ ਕਰ ਰਿਹਾ, ਇਹ ਸੱਚੀਆਂ ਗੱਲਾਂ ਹਨ ਜਿਨ੍ਹਾਂ ਨਾਲ ਕਿਸਾਨ ਦੀ ਤਰੱਕੀ ਹੋ ਸਕਦੀ ਹੈ, ਜਿੱਥੇ ਪੁਲਾਂ ਦੀ ਲੋੜ ਹੈ, ਪੁਲ ਬਣਾਏ ਜਾਣ, ਸੜਕਾਂ ਬਣਾਈਆਂ ਜਾਣ, ਪੂਰਾ ਪਾਣੀ ਦਿੱਤਾ ਜਾਵੇ। (ਵਿਘਨ) ਜਿੱਥੇ ਜ਼ਮੀਨ ਹੇਠ ਪਾਣੀ ਚੰਗਾ ਹੈ ਉਥੇ ਬਿਜਲੀ ਨਾਲ ਪਾਣੀ ਧਰਤੀ ਦੇ ਉਪਰ ਲਿਆਂਦਾ ਜਾਵੇ। ਜਿਥੇ ਪਾਣੀ ਚੰਗਾ ਨਹੀਂ ਉਥੇ ਛੋਟੇ ਨਾਲ ਲਗਾ ਕੇ ਪਾਣੀ ਦਿੱਤਾ ਜਾਵੇ। ਅਤੇ ਇਸ ਤਰ੍ਹਾਂ ਕਿਸਾਨ ਦੀ ਤਰੱਕੀ ਕੀਤੀ ਜਾਵੇ। ਇਨ੍ਹਾਂ ਗੱਲਾਂ ਤੇ ਅਮਲ ਕਰੋਗੇ ਤਾਂ ਕੁਝ ਗੱਲ ਬਣੇਗੀ ਵਰਨਾ ਤੁਹਾਡਾ ਐਡਰੈਸ ਕਾਗਜ਼ੀ ਐਡਰੈਸ ਹੋਵੇਗਾ।

ਫਿਰ ਛੋਟੇ ਮੁਲਾਜ਼ਮਾਂ ਦੀ ਗੱਲ ਲਉ। ਛੋਟੇ ਮੁਲਾਜ਼ਮਾਂ ਲਈ ਪਹਿਲੀ ਸਰਕਾਰ ਨੇ ਵੀ ਕਮੇਟੀ ਬਣਾਈ ਸੀ, ਪਰ ਉਹ ਤਾਂ ਗੱਲ ਵਿੱਚ ਹੀ ਰਹਿ ਗਈ। ਹੁਣ ਤੁਸੀਂ ਵੀ ਕਮੇਟੀ ਬਣਾਈ ਹੈ ਅਤੇ ਉਹ 3 ਮਹੀਨੇ ਵਿਚਾਰ ਕਰੇਗੀ। ਇਕ ਖਤਮ ਹੋਈ ਦੂਜੀ ਬਣ ਗਈ ਪਰ ਉਨ੍ਹਾਂ ਗਰੀਬਾਂ ਦਾ ਕੁਝ ਨਹੀਂ ਬਣਿਆ। ਅਗਰ ਇਸ ਨੇ ਵੀ ਕੁਝ ਨਾ ਕੀਤਾ ਤੇ ਉਹ ਕੀ ਕਰਨਗੇ। ਛੋਟੇ ਮੁਲਾਜ਼ਮ ਦੀ ਹਾਲਤ ਬਹੁਤ ਭੈੜੀ ਹੈ। 100–150 ਰੁਪਏ ਤਨਖਾਹ ਹੁੰਦੀ ਹੈ। ਪਰ ਘਰ ਦੇ ਚਾਰ ਪੰਜ ਜੀਅ ਹੀ ਹੁੰਦੇ ਹਨ। ਉਸ ਦੀ ਅਧੀ ਤਨਖਾਹ ਤਾਂ ਕਿਰਾਏ ਮੂੰਹ ਹੀ ਚਲੀ ਜਾਂਦੀ ਹੈ। ਬੱਚਿਆਂ ਨੂੰ ਉਹ ਕਿਥੋਂ ਕਪੜਾ ਦੇਵੇ, ਕਿਤਾਬਾਂ ਦੇਵੇ ਜਾਂ ਬੀਮਾਰੀ ਦੇ ਇਲਾਜ ਲਈ ਦਵਾਈ ਦੇਵੇ। ਮੈਂ ਆਪ ਸਾਰੇ ਭਾਈਆਂ ਅੱਗੇ ਬੇਨਤੀ ਕਰਦਾ ਹਾਂ ਕਿ ਤੁਸੀਂ ਇਸ ਪਾਸੇ ਜਲਦੀ ਧਿਆਨ ਦਿਉ, ਕੁਝ ਅਮਲ ਕਰੋ ਨਹੀਂ ਤਾਂ ਇਹ ਕਾਗਜ਼ੀ ਐਡਰੈਸ ਹੋਵੇਗਾ। ਤੁਸੀਂ ਦੇਖੋ ਕਿ ਵੱਡੇ ਮੁਲਾਜ਼ਮ ਦੀ ਤਨਖਾਹ ਵਧਦੀ ਜਾ ਰਹੀ ਹੈ। ਉਨ੍ਹਾਂ ਨੂੰ ਕੋਠੀ ਮੁਫਤ, ਕਾਰ ਮੁਫਤ, ਤੇਲ ਮੁਫਤ, ਨੌਕਰ ਚਾਕਰ ਸਭ ਕੁਝ ਮੁਫਤ ਅਤੇ ਹੋਰ ਬਹੁਤ ਸਾਰੀਆਂ ਸਹੂਲਤਾਂ ਹਨ। ਸਾਰੀਆਂ ਤਕਲੀਫਾਂ ਛੋਟੇ ਮੁਲਾਜ਼ਮ ਨੂੰ ਹੀ ਹਨ। ਜਿਉਂ ਜਿਉਂ ਤਨਖਾਹ ਘਟ ਹੁੰਦੀ ਜਾਂਦੀ ਹੈ, ਦੁਖ ਵਧਦੇ ਜਾਂਦੇ ਹਨ। ਛੋਟੇ ਮੁਲਾਜ਼ਮ ਦਾ ਘਰ ਦਫਤਰੋਂ 3 ਮੀਲ ਤੇ ਹੁੰਦਾ ਹੈ ਪਰ ਵੱਡੇ ਅਫਸਰ ਦੀ ਕੋਠੀ ਦਫਤਰ ਦੇ ਨੇੜੇ ਹੀ ਹੁੰਦੀ ਹੈ.....

**Mr. Deputy Speaker** : Please wind up.

**ਕਾਮਰੇਡ ਹਰਦਿੱਤ ਸਿੰਘ ਭੱਠਲ** : ਅਗਰ ਉਸ ਨੇ ਸਾਈਕਲ ਰਖਿਆ ਹੋਵੇ ਤਾਂ ਸਾਈਕਲ ਟੈਕਸ ਲਗਦਾ ਹੈ। ਮੈਂ ਬੇਨਤੀ ਕਰਦਾ ਹਾਂ ਕਿ......

**ਸ੍ਰੀ ਡਿਪਟੀ ਸਪੀਕਰ** : ਇਹ ਗੱਲਾਂ ਹੋ ਚੁੱਕੀਆਂ ਹਨ, repeat ਨਾ ਕਰੋ, ਹਾਊਸ ਦਾ ਵਕਤ ਜ਼ਾਇਆ ਹੁੰਦਾ ਹੈ। ਅਸੀਂ ਇਥੇ ਬੈਠੇ ਹਾਂ ਤਾਂ ਲੋਕਾਂ ਦੀ ਗਾੜ੍ਹੇ ਪਸੀਨੇ ਦੀ ਕਮਾਈ ਤੇ ਬੈਠੇ ਹਾਂ repeat ਨਾ ਕਰੋ। ਹੁਣ ਵਾਈਂਡ ਅਪ ਕਰੋ। (All these things have already been said here. So please avoid repetition. The time of the House is wasted in this way, we are here on the hard earned income of the people. Let there be no repetition. Please wind up now.)

**ਕਾਮਰੇਡ ਹਰਦਿੱਤ ਸਿੰਘ ਭੱਠਲ** : ਮੈਂ ਕਿਸਾਨ ਦੇ ਭਲੇ ਦੀਆਂ ਗੱਲਾਂ ਕਰਦਾ ਹਾਂ। (ਵਿਘਨ) ਇਨ੍ਹਾਂ ਨੂੰ ਸੰਗ ਆਉਂਦੀ ਹੈ ਇਹ ਗੱਲਾਂ ਸੁਣਕੇ। ਮੈਂ ਬੇਨਤੀ ਕਰਦਾ ਹਾਂ......

**ਸ੍ਰੀ ਡਿਪਟੀ ਸਪੀਕਰ** : ਭੱਠਲ ਸਾਹਿਬ ਹੁਣ ਸਪੀਚ ਬੰਦ ਕਰ ਦਿਉ। (The hon. Member, Comrade Bhathal may please wind up his speech.)

**ਕਾਮਰੇਡ ਹਰਦਿੱਤ ਸਿੰਘ ਭੱਠਲ** : ਸਭ ਤੋਂ ਜ਼ਰੂਰੀ ਗੱਲ ਹੈ (ਵਿਘਨ) ਮੈਂ ਕੋਈ ਵਾਧੂ ਗੱਲ ਕਰਨੀ ਨਹੀਂ ਜੋ ਕਰਨੀ ਹੈ ਲੋਕਾਂ ਦੀ ਬਿਹਤਰੀ ਲਈ ਕਰਨੀ ਹੈ। ਮੈਂ ਇਥੇ ਲੜਨ ਘੁਲਣ ਤਾਂ ਆਇਆ ਨਹੀਂ, ਪਰ ਆਪਣੇ ਇਲਾਕੇ ਦੀ ਆਵਾਜ਼ ਜ਼ਰੂਰ ਸੁਣਾਉਣੀ ਹੈ।

ਇਨ੍ਹਾਂ ਦੇ ਹੁੰਦਿਆਂ ਗਰੀਬ ਲੋਕਾਂ ਦੀ ਬੇੜੀ ਡਬ ਗਈ ਤੇ ਇਸ ਦੇ ਕਾਰਨ ਇਹ ਉਥੇ ਜਾ ਬੈਠੇ ਹਨ (ਵਿਘਨ) ਸੰਨ 47 ਵਿੱਚ ਤਿਰੰਗਾ ਕਾਂਗਰਸੀਆਂ ਨੇ ਝੁਲਾਇਆ ਸੀ ਤੇ ਇਨ੍ਹਾਂ ਦੀ ਗਲਤ ਨੀਤੀ ਨਾਲ ਅੱਜ ਕੀ ਹਾਲਤ ਇਨ੍ਹਾਂ ਦੀ ਹੋ ਗਈ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਭਠੱਲ ਸਾਹਿਬ ਕੋਈ ਘੰਟੀ ਵੀ ਸੁਣ ਲਿਆ ਕਰੋ। ਹੁਣ ਆਪਣੀ ਤਕਰੀਰ ਨੂੰ ਸਮਾਪਤ ਕਰ ਦਿਉ ਤੁਹਾਨੂੰ ਵਾਧੂ ਟਾਈਮ ਵੀ ਦਿੱਤਾ ਗਿਆ ਹੈ। (Addressing Comrade Hardit Singh Bhathal : The hon. Member may please listen to the bell also. He should now wind up his speech. He has already been given additional time.

**ਕਾਮਰੇਡ ਹਰਦਿੱਤ ਸਿੰਘ ਭਠਲ** : ਮੈਂ ਤਾਂ ਆਪਣੇ ਇਲਾਕੇ ਦਾ ਜ਼ਿਕਰ ਕਰ ਰਿਹਾ ਸਾਂ, ਡਿਪਟੀ ਸਪੀਕਰ ਸਾਹਿਬ, ਕਿ ਸਰਦਾਰ ਸੇਵਾ ਸਿੰਘ ਮਾਰਿਆ ਗਿਆ, ਫਿਰ ਭਗਵਾਨ ਸਿੰਘ ਮਾਰਿਆ ਗਿਆ, ਪਰ ਉਸ ਸਮੇਂ ਦੀ ਸਰਕਾਰ ਵਲੋਂ ਕੋਈ ਕਾਰਵਾਈ ਨਹੀਂ ਕੀਤੀ ਗਈ।

ਇਸ ਤੋਂ ਅੱਗੇ ਦੂਜੀ ਗੱਲ ਇਹ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਸਰਕਾਰ ਜੋ ਇਸ ਫਰੰਟ ਦੀ ਹੈ ਉਸਨੇ ਜਿਹੜਾ ਬਜਟ ਪੇਸ਼ ਕੀਤਾ ਹੈ ਉਸ ਵਿੱਚ 20 ਕਰੋੜ ਤਾਂ ਘਾਟਾ ਹੈ ਅਤੇ ਇਹ ਸਰਕਾਰ ਪੂਰਾ ਨਹੀਂ ਕਰ ਸਕੇਗੀ ਪਰ ਮੈਂ ਕਹਿੰਦਾ ਹਾਂ ਕਿ ਇਹ ਘਾਟਾ ਪੂਰਾ ਹੋ ਸਕਦਾ ਹੈ। ਮੈਂ ਇਨ੍ਹਾਂ ਨੂੰ ਸੁਝਾਉ ਦਿੰਦਾ ਹਾਂ ਕਿ ਮਹਾਰਾਜਾ ਸਾਹਿਬ ਅਤੇ ਹੋਰਨਾਂ ਦੇ ਜਿਹੜੇ ਪਰੀਵੀ ਪਰਸ ਹਨ, ਜਿਨ੍ਹਾਂ ਤੇ 42 ਲੱਖ ਰੁਪਏ ਸਾਲ ਦੇ ਖਰਚ ਹੁੰਦੇ ਹਨ ਅਤੇ ਇਨ੍ਹਾਂ ਦੇ ਰਿਸ਼ਤੇਦਾਰਾਂ ਨੂੰ 10-1/2 ਲੱਖ ਰੁਪਏ ਸਾਲ ਦੇ ਦਿੱਤੇ ਜਾਂਦੇ ਹਨ ਉਹ ਬੰਦ ਕਰ ਦੇਣੇ ਚਾਹੀਦੇ ਹਨ ਅਤੇ ਇਸ ਤਰ੍ਹਾਂ ਇਨ੍ਹਾਂ ਪਾਸੋਂ ਪੈਸੇ ਕਢ ਕੇ ਘਾਟਾ ਪੂਰਾ ਕੀਤਾ ਜਾ ਸਕਦਾ ਹੈ। (ਵਿਘਨ)

ਦੂਜੀ ਗੱਲ ਇਹ ਹੈ ਕਿ......(ਵਿਘਨ)

**ਸ੍ਰੀ ਡਿਪਟੀ ਸਪੀਕਰ** : ਅਜੇ ਦੂਜੀ ਗੱਲ ਮੁਕੀ ਨਹੀਂ ? (ਹਾਸਾ) (ਘੰਟੀ) (Addressing Comrade Bhathal : Has the hon. Member not made his second submission as yet.) (*Laughter*) (Bell.)

**ਕਾਮਰੇਡ ਹਰਦਿੱਤ ਸਿੰਘ ਭੱਠਲ**: ਦੂਜੀ ਗੱਲ, ਡਿਪਟੀ ਸਪੀਕਰ ਸਾਹਿਬ, ਇਹ ਹੈ ਕਿ ਜਿਹੜੇ ਮੇਰੇ ਭਰਾ ਇਹ ਕਹਿੰਦੇ ਹਨ ਕਿ ਅਸੀਂ ਇਥੇ ਕਿਉਂ ਇਕੱਠੇ ਹੋ ਗਏ ਹਾਂ। ਮੈਂ ਇਨ੍ਹਾਂ ਨੂੰ ਪਿੰਡ ਦੀ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਡਾਕੂ ਇਕ ਪਿੰਡ ਵਿੱਚ ਹਿੰਦੂ ਨੂੰ ਵੀ ਤੇ ਮੁਸਲਮਾਨ ਨੂੰ ਵੀ ਲੁਟ ਲੈਂਦੇ ਸਨ, ਫਿਰ ਸਿਖਾਂ ਨੂੰ ਲੁਟ ਲਿਆ, ਇਸ ਤਰ੍ਹਾਂ ਵਾਰੀ ਵਾਰੀ ਲੁਟਦੇ ਸਨ। ਫਿਰ ਸਾਰਿਆਂ ਨੇ ਆਪਸ ਵਿੱਚ ਸਲਾਹ ਕੀਤੀ ਕਿ ਇਸ ਤਰ੍ਹਾਂ ਵਖ ਵਖ ਰਹਿ ਕੇ ਮਾਰੇ ਜਾਵਾਂਗੇ ਇਕੱਠੇ ਹੋ ਜਾਉ। ਇਕੱਠੇ ਹੋ ਕੇ ਉਨ੍ਹਾਂ ਨੇ ਡਟ ਕੇ ਮੁਕਾਬਲਾ ਕੀਤਾ ਤੇ ਬਾਹਰ ਕਢ ਦਿੱਤੇ (ਹਾਸਾ) ਡਾਕੂ ਮਾਰ ਖਾ ਕੇ ਬਾਹਰ ਖੇਤਾਂ ਵਿੱਚ ਜਾ ਕੇ ਬੈਠ ਗਏ, ਤੇ ਸੋਚਣ ਲੱਗੇ ਕਿ ਇਹ ਗੱਲ ਕਿਸ ਤਰ੍ਹਾਂ ਹੋ ਗਈ ? ਮੁਸਲਮਾਨ ਹਿੰਦੂ ਨਾਲ, ਕਿਸ ਤਰ੍ਹਾਂ ਰਲ ਗਿਆ, ਸਿਖ ਹਿੰਦੂ ਨਾਲ ਕਿਸ ਤਰ੍ਹਾਂ ਰਲ ਗਿਆ ? ਇਸੇ ਤਰ੍ਹਾਂ ਹੀ ਇਹ ਮੇਰੇ ਸਾਹਮਣੇ ਬੈਠੇ ਵੀਰਾਂ ਦੀ ਹਾਲਤ ਹੈ (ਹਾਸਾ) ਇਸ ਫਰੰਟ ਵਿੱਚ ਮਜ਼ਦੂਰ ਵੀ, ਕਿਸਾਨ ਵੀ ਹੈ ਅਤੇ ਬਾਕੀ ਦੇ ਲੋਕ ਵੀ ਹਨ ਜਿਨ੍ਹਾਂ ਵਿੱਚ ਇਤਹਾਦ ਹੈ ਅਤੇ ਇਸ ਨੂੰ ਤੋੜਿਆ ਨਹੀਂ ਜਾ ਸਕਦਾ। (ਘੰਟੀ)

**ਸ੍ਰੀ ਡਿਪਟੀ ਸਪੀਕਰ** : ਭੱਠਲ ਸਾਹਿਬ, ਤੁਸੀਂ ਹੁਣ ਬਹੁਤ ਵਕਤ ਲੈ ਲਿਆ ਹੈ। ਸਮਾਪਤ ਕਰ ਦਿਉ। (Addressing Comrade Hardit Singh Bhathal : The hon. Member has taken maximum time. He may please now wind up his speech.)

**ਕਾਮਰੇਡ ਹਰਦਿੱਤ ਸਿੰਘ ਭੱਠਲ** : ਦੂਜੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ (ਹਾਸਾ) ਅੱਗੇ ਮੈਂ ਇਨ੍ਹਾਂ ਮੇਰੇ ਨਾਲ ਬੈਠੇ ਵੀਰਾਂ ਨੂੰ ਕਹਾਂਗਾ ਕਿ ਜੇਕਰ ਉਨ੍ਹਾਂ ਗੱਲਾਂ ਤੇ ਜਿਨ੍ਹਾਂ ਦਾ ਇਨ੍ਹਾਂ ਵੱਲੋਂ ਇਲਾਨ ਕੀਤਾ ਗਿਆ ਹੈ ਅਮਲ ਨਾ ਕੀਤਾ ਗਿਆ ਤਾਂ.....(ਵਿਘਨ)

6.00 p.m.

**ਸ੍ਰੀ ਡਿਪਟੀ ਸਪੀਕਰ** : ਤੁਸੀਂ ਹੁਣ ਚੇਅਰ ਦੀ ਬੇਨਤੀ ਮੰਨ ਲਉ ਅਤੇ ਕ੍ਰਿਪਾ ਕਰਕੇ ਬੈਠ ਜਾਉ।...... (The hon. Member should now accept the request of the Chair and resume his seat.)

**ਕਾਮਰੇਡ ਹਰਦਿਤ ਸਿੰਘ ਭੱਠਲ** : ਮੈਂ, ਡਿਪਟੀ ਸਪੀਕਰ ਸਾਹਿਬ, ਇਕ ਹੀ ਲਫ਼ਜ਼ ਕਹਿ ਕੇ ਬੈਠ ਜਾਵਾਂਗਾ, ਉਹ ਇਹ ਹੈ ਕਿ ਜਿਹੜੇ ਮੇਰੇ ਭਰਾ ਦੁਖੀ ਕਿਸਾਨ, ਛੋਟੇ ਮੁਲਾਜ਼ਮ, ਛੋਟੇ ਦੁਕਾਨ-ਦਾਰ ਅਤੇ ਕਾਰਖਾਨਿਆਂ ਵਿੱਚ ਕੰਮ ਕਰਨ ਵਾਲੇ ਮਜ਼ਦੂਰਾਂ ਅਤੇ ਮੁਜ਼ਾਰਿਆਂ ਦਾ ਭਲਾ ਕਰਨਗੇ, ਉਨ੍ਹਾਂ ਦਾ ਅਸੀਂ ਡਟ ਕੇ ਪੂਰਾ ਸਾਥ ਦਿਆਂਗੇ। ਕਾਂਗਰਸੀ ਕਹਿੰਦੇ ਹਨ ਕਿ ਅਸੀਂ ਨਾਲ ਨਹੀਂ ਹੋਵਾਂਗੇ, ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਝੰਡਾ ਉਸ ਪਾਰਟੀ ਦੇ ਨਾਲ ਝੁਲੇਗਾ ਜਿਹੜਾ ਦੁਖੀ ਕਿਸਾਨ, ਛੋਟੇ ਮੁਲਾਜ਼ਮ ਅਤੇ ਮਜ਼ਦੂਰ ਦੇ ਹਿੱਤ ਦੀ ਗੱਲ ਕਰਨਗੇ ਭਾਵੇਂ ਕੋਈ ਹੋਵੇ। (ਪ੍ਰਸ਼ੰਸਾ)

**ਕਾਮਰੇਡ ਸਤ ਪਾਲ ਕਪੂਰ (ਰਾਏਪੁਰ)** : ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਐਡਰੈਸ ਵਿੱਚ ਸਭ ਤੋਂ ਵਧ ਜ਼ੋਰ ਇਸ ਗੱਲ ਤੇ ਦਿੱਤਾ ਗਿਆ ਸੀ ਕਿ ਨਵੀਂ ਸਰਕਾਰ ਪਿਉਰਿਟੀ ਇਨ ਪਬਲਿਕ ਲਾਈਫ ਲਿਆਵੇਗੀ। ਇਸ ਗੱਲ ਦਾ ਇਸ ਨਵੀਂ ਸਰਕਾਰ ਨੇ ਬਹੁਤ ਵਧ ਚੜ੍ਹ ਕੇ ਪਰਚਾਰ ਕੀਤਾ ਹੈ ਅਤੇ ਚਰਚਾ ਵੀ ਇਥੇ ਇਸ ਗੱਲ ਦਾ ਹੋਇਆ, ਪਰ ਇਸ ਗੱਲ ਦਾ ਜ਼ਿਕਰ ਨਹੀਂ ਕੀਤਾ ਗਿਆ ਕਿ ਕਾਂਗਰਸ ਦੀ ਜਦ ਸਰਕਾਰ ਸੀ ਤਾਂ ਉਸ ਨੇ ਕਿਹੜਾ ਚੰਗਾ ਕੰਮ ਕੀਤਾ ਹੈ । ਅਤੇ ਕਿੰਨੀਆਂ ਹੀ ਹੈਲਦੀ ਟ੍ਰੈਡੀਸ਼ਨਜ਼ ਕਾਇਮ ਕੀਤੀਆਂ ਸਨ । ਮੈਂ ਇਸ ਸਬੰਧੀ ਇਨ੍ਹਾਂ ਦਾ ਧਿਆਨ ਜਿਹੜਾ ਗੋਸ਼ਵਾਰਾ ਗੌਰਮੈਂਟ ਨੇ ਪੇਸ਼ ਕੀਤਾ ਸੀ ਉਸ ਵਲ ਦਿਵਾਂਦਾ ਹਾਂ ਅਤੇ ਨਾਲ ਹੀ ਇਹ ਗੱਲ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਸ ਨਵੀਂ ਸਰਕਾਰ ਨੇ ਕਿਹੜੀਆਂ ਹੈਲਦੀ ਟ੍ਰੈਡੀਸ਼ਨਜ਼ ਕਾਇਮ ਕੀਤੀਆਂ ਹਨ ਅਤੇ ਜਿਹੜਾ ਇਨ੍ਹਾਂ ਨੇ ਇਹ ਨਿਸ਼ਾਨਾ ਮਿਥਿਆ ਸੀ ਕਿ ਪਿਉਰਿਟੀ ਇਨ ਪਬਲਿਕ ਲਾਈਫ ਲਿਆਂਦੀ ਜਾਵੇਗੀ ਉਸ ਵਲ ਇਨ੍ਹਾਂ ਨੇ ਪਹਿਲਾ ਕਦਮ ਕਿਹੜਾ ਚੁਕਿਆ ਹੈ ਇਹ ਸਾਰਿਆਂ ਦੇ ਸਾਹਮਣੇ ਹੀ ਹੈ ਕਿ ਕੀ ਕੁਝ ਇਧਰ ਦੇ ਮੈਂਬਰਾਂ ਨੂੰ ਕਿਹਾ ਗਿਆ ਪਰ ਇਸ ਦਾ ਗੋਸ਼ਵਾਰਾ ਇਨ੍ਹਾਂ ਵਲੋਂ ਕਿਸੇ ਵਜ਼ੀਰ ਨੇ ਪੇਸ਼ ਨਹੀਂ ਕੀਤਾ ( ਹੀਅਰ, ਹੀਅਰ) (ਵਿਘਨ)

ਦੂਜੀ ਗੱਲ ਸਬਰਵਾਲ ਸਾਹਿਬ ਵਲੋਂ ਇਹ ਕਹੀ ਗਈ ਹੈ ਕਿ ਜਿੰਨੇ ਵੀ ਡਿਪੋ ਪਰਮਿਟ ਅਤੇ ਕੋਟੇ ਹਨ ਸਭ ਕਾਂਗਰਸੀਆਂ ਪਾਸ ਹਨ ਅਤੇ ਜਿੰਨੀ ਸੂਬੇ ਵਿੱਚ ਬਲੈਕ ਮਾਰਕਿਟ ਹੋ ਰਹੀ ਹੈ ਇਸ ਦੀ ਜ਼ਿੰਮੇਵਾਰੀ ਕਾਂਗਰਸੀਆਂ ਤੇ ਹੀ ਆਉਂਦੀ ਹੈ। ਮੈਂ ਇਨ੍ਹਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਅੱਜ ਸਾਰੇ ਡਿਪੋ ਮਨਸੂਖ ਕਰ ਦੇਵੇ ਤਾਂ ਕਲ੍ਹ ਹੀ ਜਨ ਸੰਘ ਦੇ ਦਫਤਰ ਦੇ ਬਾਹਰ 80 ਫੀ ਸਦੀ ਲੋਕ ਹੋਣਗੇ ਜਿਨ੍ਹਾਂ ਦੇ ਡਿਪੋ ਮਨਸੂਖ ਕੀਤੇ ਜਾਣਗੇ। (ਵਿਘਨ)

ਜਿੱਥੇ ਤਕ ਫਰੰਟ ਦਾ ਤਅੱਲੁਕ ਹੈ ਇਸ ਵਿੱਚ ਮੁਖਤਲਿਫ ਪਾਰਟੀਆਂ ਸ਼ਾਮਲ ਹਨ। ਮੈਂ ਹੋਰਨਾਂ ਗੱਲਾਂ ਵਿੱਚ ਨਹੀਂ ਜਾਣਾ ਚਾਹੁੰਦਾ ਪਰ ਇੰਨੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਪਾਰਟੀਆਂ ਦੇ ਮੈਨੀਫੈਸਟੋ ਅਲਗ ਹਨ, ਇਨ੍ਹਾਂ ਦੇ ਧਰਮ ਮੁਖਤਲਿਫ ਹਨ। ਪਰ ਇਨ੍ਹਾਂ ਨੇ ਫਰੰਟ ਕਿਸ ਆਧਾਰ ਤੇ ਕਾਇਮ ਕੀਤਾ ਹੈ ਜਿੱਥੇ ਕਿ ਕੋਈ ਵੀ ਗੱਲ ਸਾਂਝੀ ਨਹੀਂ।

ਫਿਰ ਇਨ੍ਹਾਂ ਤੋਂ ਇਹ ਉਮੀਦ ਕੀਤੀ ਜਾਂਦੀ ਸੀ ਕਿ ਇਥੇ ਡਾਂਗ ਸਾਹਿਬ, ਸੁਰਜੀਤ ਜੀ ਅਤੇ ਹੋਰ ਫਰੰਟ ਦੇ ਸੱਜਨ ਬੈਠੇ ਹਨ, ਜਿਨ੍ਹਾਂ ਵਲੋਂ 11 ਨੁਕਾਤੀ ਪ੍ਰੋਗਰਾਮ ਬਣਾਇਆ ਗਿਆ ਹੈ, ਪਰ ਇਸ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਬੁਨਿਆਦੀ ਚੀਜ਼ ਜਿਹੜੀ ਲੈਂਡ ਰੀਫਾਰਮਜ਼ ਬਾਰੇ ਸੀ, ਕੋਈ ਨਹੀਂ ਇਨ੍ਹਾਂ ਪੇਸ਼ ਕੀਤੀ। ਕੀ ਇਹ ਲੈਂਡ ਰੀਫਾਰਮਜ਼ ਦੇ ਵਾਅਦੇ ਮੁਕੰਮਲ ਕੀਤੇ ਜਾਣਗੇ ਹੁਣ ਤਕ 15 ਸਾਲ ਦੀ ਲੜਾਈ ਤੋਂ ਬਾਅਦ ਲੈਂਡ ਰੀਫਾਰਮਜ਼ ਦੀ ਕੀ ਹਾਲਤ ਹੈ। 4 ਲੱਖ ਤੇ 42 ਹਜ਼ਾਰ ਏਕੜ ਜ਼ਮੀਨ ਸਰਪਲਸ ਹੋਈ ਪੰਜਾਬ ਵਿੱਚ ਵੀ ਤੇ ਪੈਪਸੂ ਵਿੱਚ ਵੀ ਪਰ ਇਸ ਵਿੱਚੋਂ 25 ਪਰਸੈਂਟ ਵੀ ਜ਼ਮੀਨ ਮੁਜ਼ਾਰਿਆਂ ਨੂੰ ਨਹੀਂ ਮਿਲੀ ਅਤੇ ਇਨ੍ਹਾਂ ਵਿੱਚੋਂ 75 ਪਰਸੈਂਟ ਵੱਡੇ ਜ਼ਿਮੀਂਦਾਰਾਂ ਦੇ ਕਬਜ਼ੇ ਵਿੱਚ ਰਹੀ ਹੈ। ਇਹ ਠੀਕ ਹੈ ਕਿ ਇਸ ਫਰੰਟ ਵਿੱਚ ਤਰੱਕੀ ਪਸੰਦ ਲੋਕ ਵੀ ਸ਼ਾਮਿਲ ਨੇ ਅਤੇ ਉਨ੍ਹਾਂ ਦਾ ਇਹ ਇਲਾਨ ਸੀ ਕਿ ਅਸੀਂ ਜ਼ਮੀਨ ਵੱਡੇ ਜ਼ਿਮੀਂਦਾਰ ਦੇ ਕਬਜ਼ੇ ਵਿੱਚੋਂ ਕਢਕੇ ਗਰੀਬ ਮੁਜ਼ਾਰੇ ਨੂੰ ਦਿਆਂਗੇ ਪਰ ਕਿੰਨੀ ਅਫਸੋਸਨਾਕ ਗੱਲ ਹੈ ਕਿ ਇਸ ਤਰ੍ਹਾਂ ਅਜੇ ਤਕ ਨਹੀਂ ਕੀਤਾ ਗਿਆ। ਅੱਜ ਮੈਂ ਇਨ੍ਹਾਂ ਤੋਂ ਇਸ ਗੱਲ ਦੀ ਮੰਗ ਕਰਦਾ ਹਾਂ ਕਿ ਇਸ ਗੱਲ ਦਾ ਇਲਾਨ ਕਰਨ ਕਿ ਛੇ ਮਹੀਨੇ ਦੇ ਅੰਦਰ ਅੰਦਰ ਜਿੰਨੀ ਵੀ ਜ਼ਮੀਨ ਸਰਪਲਸ ਹੈ ਅਤੇ ਵੱਡੇ ਜ਼ਿਮੀਂਦਾਰਾਂ ਦੇ ਕਬਜ਼ੇ ਵਿੱਚ ਹੈ। ਉਸ ਦਾ ਕਬਜ਼ਾ ਗਰੀਬ ਮੁਜ਼ਾਰੇ ਨੂੰ ਦਿਲਾ ਦਿੱਤਾ ਜਾਵੇਗਾ, ਮੈਂ ਇਨ੍ਹਾਂ ਦੀ ਇਸ ਗੱਲ ਦੀ ਹਿਮਾਇਤ ਕਰਨ ਲਈ ਤਿਆਰ ਰਹਾਂਗਾ। (ਵਿਘਨ)

ਮੈਂ ਇਸ ਵਾਸਤੇ ਛੇ ਮਹੀਨੇ ਦੀ ਗੱਲ ਕਹੀ ਹੈ ਤਾਂ ਜੋ ਇਸ ਨੂੰ ਇਹ ਪ੍ਰੈਕਟੀਕਲ ਸ਼ੇਪ ਦੇ ਸਕਣ। ਛੇ ਮਹੀਨੇ ਤਾਂ ਘਟੋ ਘਟ ਵਕਫਾ ਇਨ੍ਹਾਂ ਨੂੰ ਦਿੱਤਾ ਜਾਵੇ। ਜੇਕਰ ਇਹ ਮੁਜ਼ਾਰਿਆਂ ਦਾ ਭਲਾ ਕਰਨਾ ਚਾਹੁੰਦੇ ਹਨ ਤਾਂ ਇਨ੍ਹਾਂ 6 ਮਹੀਨਿਆਂ ਦੇ ਅੰਦਰ ਵੱਡੇ ਜ਼ਿਮੀਂਦਾਰ ਦੇ ਕਬਜ਼ੇ ਵਿੱਚੋਂ ਜ਼ਮੀਨ ਕਢ ਲਈ ਜਾਵੇ। ਐਲਿਜੇਬਲ ਟੈਂਨੈਂਟਸ ਨੂੰ ਦਿੱਤੀ ਜਾਵੇ ਜਿਨ੍ਹਾਂ ਨੂੰ ਸੰਨ 56 ਵਿੱਚ ਬੇਦਖਲ ਕੀਤਾ ਗਿਆ ਸੀ। ਮੈਂ ਤਾਂ ਇਹ ਸਮਝਦਾ ਹਾਂ ਕਿ ਸਿਕਿਉਰਿਟੀ ਆਫ਼ ਲੈਂਡ ਟੈਨਿਉਰ ਐਕਟ ਮੁਜ਼ਾਰਿਆਂ ਦੀ ਨਹੀਂ ਜ਼ਿਮੀਂਦਾਰੀ ਦੀ ਰਾਖੀ ਕਰਦਾ ਹੈ। ਇਸ ਔਕੜ ਨੂੰ ਦੂਰ ਕਰਨਾ ਚਾਹੀਦਾ ਹੈ। ਮੈਨੂੰ ਇਸ ਪੱਖ ਵਿੱਚ ਅਕਾਲੀ ਅਤੇ ਜਨ ਸੰਘ ਭਰਾਵਾਂ ਤੇ ਬਹੁਤੀ ਉਮੀਦ ਨਹੀਂ, ਕਿਉਂਕਿ ਉਹ ਰੀਐਕਸ਼ਨਰੀਜ਼ ਹਨ ਪਰ ਜਿਹੜੇ ਤਰੱਕੀ ਪਸੰਦ ਇਥੇ ਇਸ ਫਰੰਟ ਦੀ ਸਰਕਾਰ ਨਾਲ ਬੈਠੇ ਹਨ, ਦਲੀਪ ਸਿੰਘ ਵਰਗੇ, ਭੱਠਲ ਸਾਹਿਬ ਵਰਗੇ, ਸੁਰਜੀਤ ਜੀ ਵਰਗੇ ਇਨ੍ਹਾਂ ਤੋਂ ਜ਼ਰੂਰ ਇਹ ਉਮੀਦ ਕਰਦਾ ਹਾਂ ਕਿ ਉਹ ਇਸ ਐਕਟ ਨੂੰ ਬਦਲ ਦੇਣ ਅਤੇ ਅਜਿਹਾ ਐਕਟ ਪਾਸ ਕਰਨ ਜਿਸ ਨਾਲ ਗਰੀਬ ਮੁਜ਼ਾਰੇ ਨੂੰ ਜ਼ਮੀਨ ਮਿਲ ਸਕੇ ਕਿਉਂਕਿ ਇਸੇ ਲਈ ਤਾਂ ਉਹ ਐਜੀਟੇਸ਼ਨਾਂ ਕਰਦੇ ਰਹੇ ਅਤੇ ਸਤਿਆਗ੍ਰਹਿ ਕਰਦੇ ਰਹੇ ਕਿ ਇਸ ਐਕਟ ਨੂੰ ਤਬਦੀਲ ਕਰਵਾ ਦੇਣ।

ਕਿਤਨੇ ਅਫਸੋਸ ਦੀ ਗੱਲ ਹੈ ਕਿ ਇਸ ਪਾਸੇ ਅਜੇ ਤਕ ਕੋਈ ਕਦਮ ਨਹੀਂ ਚੁੱਕੇ। ਗਰੀਬ ਮੁਜ਼ਾਰਿਆਂ ਦੀਆਂ ਬੇਦਖਲੀਆਂ ਦਾ ਅਜੇ ਤਕ ਉਹੀ ਸਵਾਲ ਹੈ, ਅੱਜ ਵੀ ਮੁਜ਼ਾਰਿਆਂ ਦੀਆਂ ਜ਼ਮੀਨਾਂ ਉਨ੍ਹਾਂ ਵੱਡੇ ਵੱਡੇ ਲੈਂਡ ਲਾਰਡਾਂ ਦੇ ਹੱਥਾਂ ਵਿੱਚ ਹੀ ਹਨ। (ਵਿਘਨ) ਸਰਦਾਰ ਲਛਮਣ ਸਿੰਘ ਅਤੇ ਉਨ੍ਹਾਂ ਦੇ ਸਾਥੀ ਹੁਣ ਤਕ ਇਹ ਕਹਿੰਦੇ ਆਏ ਹਨ ਕਿ ਜਿਹੜੀ ਬਿਰਲੇ ਨੂੰ ਜ਼ਮੀਨ ਦਿੱਤੀ ਹੈ ਉਹ ਕੈਂਸਲ ਹੋਣੀ ਚਾਹੀਦੀ ਹੈ ਪਰ ਅਫਸੋਸ ਇਸ ਗੱਲ ਦਾ ਹੈ ਕਿ ਗਵਰਨਰ ਸਾਹਿਬ ਦੀ ਸਪੀਚ ਦੇ ਅੰਦਰ ਜਾਂ ਇਨ੍ਹਾਂ ਦੀ ਕਿਸੇ ਸਪੀਚ ਵਿੱਚ ਅਤੇ ਨਾ ਹੀ ਰੈਵੇਨੀਉ ਮਨਿਸਟਰ ਸਾਹਿਬ ਦੇ ਕਿਸੇ ਐਲਾਨ ਦੇ ਵਿੱਚ, ਕਿਤੇ ਵੀ ਇਹ ਜ਼ਿਕਰ ਨਹੀਂ ਆਇਆ ਕਿ ਉਹ ਬਿਰਲੇ ਦੀ ਜ਼ਮੀਨ ਦੀ ਲੀਜ਼ ਕੈਂਸਲ ਕਰ ਦੇਣਗੇ। ਮੈਂ ਸਾਰੀ ਚੀਜ਼ ਵੇਖਣ ਤੋਂ ਬਾਅਦ ਇਹ ਗੱਲ ਕਹਿਣ ਤੇ ਮਜਬੂਰ ਹੋਇਆ ਹਾਂ, ਮੈਂ ਲੇਬਰ ਮਨਿਸਟਰ ਸਾਹਿਬ ਤੋਂ ਉਮੀਦ ਕਰਦਾ ਹਾਂ ਕਿ ਉਹ ਇਸ ਹਾਉਸ ਦੇ ਅੰਦਰ ਬਿਰਲਾ ਫਾਰਮ ਦੀ ਲੀਜ਼ ਕੈਂਸਲ ਕਰਨ ਦਾ ਅਲਾਨ ਕਰਨਗੇ। ਜਿੱਥੋਂ ਤਕ ਮੈਨੂੰ ਮੁਜ਼ਾਰਿਆਂ ਦੇ ਮੁਤਅੱਲਿਕ ਪਤਾ ਹੈ ਪੰਜਾਬ ਵਿੱਚ ਪਿਛਲੇ 15 ਸਾਲਾਂ ਤੋਂ ਜਿਤਨੀਆਂ ਵੀ ਬੇਦਖਲੀਆਂ ਹੋਈਆਂ ਹਨ ਅਗਰ ਉਨ੍ਹਾਂ ਦੀ ਅਦਾਦੋਸ਼ੁਮਾਰ ਇਕੱਠੀ ਕੀਤੀ ਜਾਵੇ ਤਾਂ ਬੜੇ ਘਟ ਕੇਸਿਜ਼ ਹਨ ਜਿਨ੍ਹਾਂ ਤੇ ਅਮਲ ਹੋਇਆ ਹੋਵੇ। ਐਲਾਨ ਪਿਛਲੇ 50 ਸਾਲ ਤੋਂ ਜ਼ਰੂਰ ਹੁੰਦੇ ਆ ਰਹੇ ਹਨ ਪਰ ਇਨ੍ਹਾਂ ਦਾ ਫਾਇਦਾ ਕੋਈ ਨਹੀਂ ਹੋਇਆ ਬਲਕਿ ਉਨ੍ਹਾਂ ਨੂੰ ਨੁਕਸਾਨ ਹੀ ਪਹੁੰਚਿਆ ਹੈ। ਇਸ ਦੇ ਲਈ ਮੈਂ ਇਕ ਕਮਿਸ਼ਨ ਦੀ ਮੰਗ ਕਰਦਾ ਹਾਂ ਜੋ ਹੁਣ ਤਕ ਹੋਈਆਂ ਬੇਇਨਸਾਫੀਆਂ ਦੇ ਮੁਤਅੱਲਿਕ ਬਾਕਾਇਦਾ ਤੌਰ ਤੇ ਜਾਂਚ ਪੜਤਾਲ ਕਰੇ।

ਸਰਕਾਰੀ ਮੁਲਾਜ਼ਮਾਂ ਦੀਆਂ ਮੰਗਾਂ ਪੂਰੀਆਂ ਕਰਨ ਬਾਰੇ ਏਥੇ ਬੜੇ ਐਲਾਨ ਕੀਤੇ ਗਏ ਪਰ ਅਫਸੋਸ ਇਸ ਗੱਲ ਦਾ ਹੈ ਕਿ ਅਜੇ ਤਕ ਕੋਈ ਫ਼ੈਸਲਾ ਅਮਲ ਵਿੱਚ ਨਹੀਂ ਲਿਆਂਦਾ ਗਿਆ। ਬਜਟ ਸਪੀਚ ਦੇ ਵਿੱਚ ਵੀ ਇਕ ਮੁਆਮਲੇ ਤੇ ਫਾਈਨੈਂਸ ਮਨਿਸਟਰ ਵਲੋਂ ਇਸ਼ਾਰਾ ਕੀਤਾ ਗਿਆ ਹੈ, ਇਕ ਕਮਿਸ਼ਨ ਮੁਕੱਰਰ ਕਰਨ ਬਾਰੇ, ਪਰ ਜੋ ਫੈਸਲੇ ਕਾਂਗਰਸ ਸਰਕਾਰ ਨੇ ਕੁਠਾਰੀ ਕਮਿਸ਼ਨ ਦੇ ਮੁਤਅੱਲਿਕ ਐਗਰੀ ਕਰਕੇ ਕੀਤੇ ਸਨ ਉਨ੍ਹਾਂ ਤੇ ਅਜੇ ਤਕ ਕੋਈ ਅਮਲ ਨਹੀਂ ਹੋਇਆ। ਇਨ੍ਹਾਂ ਨੂੰ ਚਾਹੀਦਾ ਸੀ ਕਿ ਫੌਰਨ ਹੀ ਕਮਿਸ਼ਨ ਕਾਇਮ ਕਰਕੇ ਮੁਲਾਜ਼ਮਾਂ ਦੀਆਂ ਤਕਲੀਫਾਂ ਨੂੰ ਦੂਰ ਕਰਦੇ। ਪੰਜਾਬ ਅੰਦਰ ਮੁਲਾਜ਼ਮ ਤਬਕੇ ਦੇ ਲੋਕ ਦੁਖੀ ਹੋ ਕੇ ਇਕ ਪਾਸੇ ਆਬਪਾਸ਼ੀ ਦੇ ਇੰਜਨੀਅਰ ਅਤੇ

[ਕਾਮਰੇਡ ਸਤ ਪਾਲ ਕਪੂਰ]

ਦੂਸਰੇ ਪਾਸੇ ਟੈਕਨੀਕਲ ਮੁਲਾਜ਼ਮੀਨ ਹੜਤਾਲ ਕਰਨ ਲਈ ਪੰਜਾਬ ਸਰਕਾਰ ਨੂੰ ਨੋਟਿਸ ਦੇ ਚੁਕੇ ਹਨ। ਉਨ੍ਹਾਂ ਦੀਆਂ ਤਕਲੀਫਾਂ ਨੂੰ ਦੂਰ ਕਰਨ ਵਾਸਤੇ ਅਜੇ ਤਕ ਕੋਈ ਠੋਸ ਕਦਮ ਨਹੀਂ ਚੁਕੇ ਗਏ। ਸਰਕਾਰ ਨੂੰ ਚਾਹੀਦਾ ਹੈ ਕਿ ਉਹ ਤੁਰੰਤ ਹੀ ਪੇ-ਕਮਿਸ਼ਨ ਮੁਕੱਰਰ ਕਰੇ ਤਾ ਕਿ ਜਿਹੜੀ ਮੁਲਾਜ਼ਮਾਂ ਅੰਦਰ ਬੇਚੈਨੀ ਬੜ੍ਹ ਰਹੀ ਹੈ ਉਹ ਦੂਰ ਹੋਵੇ।

ਡਿਪਟੀ ਸਪੀਕਰ ਸਾਹਿਬ, ਮੈਂ ਏਥੇ ਕੁਝ ਤਜਵੀਜ਼ਾਂ ਇਸ ਲਈ ਦਿੱਤੀਆਂ ਹਨ ਕਿ ਮੈਂ ਮਹਿਸੂਸ ਕਰਦਾ ਹਾਂ ਕਿ ਨਵੀਂ ਸਰਕਾਰ ਦੀ ਪਾਲਿਸੀ ਦੇ ਅੰਦਰ ਕੁਝ ਕੰਟਰਾਡਿਕਸ਼ਨਜ਼ ਹਨ, ਉਹ ਮੈਂ ਸਮਝਦਾ ਹਾਂ ਕਿ ਸਰਕਾਰ ਇਨ੍ਹਾਂ ਦੇ ਮੁਤਅੱਲਿਕ ਆਪਣੀ ਪਾਲਿਸੀ ਵਾਜ਼ੇ ਕਰੇ। ਸਰਕਾਰ ਦੇ ਤਰ੍ਹਾਂ ਤਰ੍ਹਾਂ ਦੇ ਬਿਆਨ ਆਉਣ ਤੋਂ ਬਾਅਦ ਅਸੀਂ ਸਮਝਦੇ ਹਾਂ ਕਿ ਉਹ ਜਦੋਂ ਦੇ ਜਨ ਸੰਘ ਨੂੰ ਆਪਣੇ ਨਾਲ ਸ਼ਾਮਲ ਕਰਕੇ ਸਰਕਾਰ ਲਿਆਏ ਹਨ, ਤਾਂ ਇਹ ਤਾਂ ਸਾਬਤ ਹੋ ਹੀ ਗਿਆ ਹੈ ਕਿ ਉਹ ਕੰਪਲੀਟ ਸਟੇਟ ਟਰੇਡਿੰਗ ਨਹੀਂ ਕਰ ਸਕਣਗੇ, ਇਨ੍ਹਾਂ ਨੇ ਲੈਫਟਿਸਟ ਕਮਿਊਨਿਸਟਾਂ ਨੂੰ ਵੀ ਪਾਰਸ਼ੀਅਲ ਸਟੇਟ ਟਰੇਡਿੰਗ ਤੇ ਲੈ ਆਂਦਾ ਹੈ। ਪਰ ਮੈਂ ਤਾਂ ਏਥੋਂ ਤਕ ਮਹਿਸੂਸ ਕਰਦਾ ਹਾਂ ਕਿ ਜਦੋਂ ਜਨਸੰਘੀ ਸਰਕਾਰ ਦੇ ਵਿੱਚ ਬੈਠੇ ਹੋਏ ਹਨ, ਸਟੇਟ ਟਰੇਡਿੰਗ ਕਰਨ ਵੀ ਦੇਣਗੇ ? ਏਥੇ ਮੈਂ ਸ਼ਟੇਟ ਟਰੇਡਿੰਗ ਦੇ ਸਪੋਰਟਰਜ਼ ਤੋਂ ਇਸ ਚੀਜ਼ ਦੀ ਮੰਗ ਕਰਦਾ ਹਾਂ ਕਿ ਉਹ ਹੁਣ ਇਸ ਪਾਸੇ ਕਦਮ ਪਿੱਛੇ ਨਾ ਹਟਾਉਣ। ਏਥੇ ਕਾਮਰੇਡ ਹਰਕਿਸ਼ਨ ਸਿੰਘ ਜੀ ਸੁਰਜੀਤ ਹੋਰਾਂ ਨੇ ਬੋਲਦਿਆਂ ਇਹ ਗੱਲ ਆਖੀ ਕਿ ਗਵਰਨਮੈਂਟ 40 ਹਜ਼ਾਰ ਟਨ ਤਕ ਦਾ ਅਨਾਜ ਪ੍ਰੋਕਿਊਰ ਕਰੇਗੀ ਅਤੇ ਇਸ ਤੋਂ ਬਾਅਦ ਪ੍ਰਾਈਵੇਟ ਟਰੇਡਰਜ਼ ਨੂੰ ਸਟਾਕ ਕਰਨ ਦੀ ਆਗਿਆ ਦਿੱਤੀ ਜਾਵੇਗੀ। ਮੈਂ ਉਨ੍ਹਾਂ ਨੂੰ ਇਹ ਗੱਲ ਵਾਜ਼ੇ ਕਰਦਿਆਂ ਕਿ ਸਟੇਟ ਟਰੇਡਿੰਗ ਤਦ ਹੀ ਕਾਮਯਾਬ ਹੋ ਸਕਦੀ ਹੈ ਜੇਕਰ ਪ੍ਰੋਕਿਊਰ-ਮੈਂਟ ਅਤੇ ਡਿਸਟਰੀਬਿਊਸ਼ਨ ਦਾ ਕੰਮ ਸਰਕਾਰ ਆਪਣੇ ਹੱਥ ਵਿੱਚ ਲਵੇ। ਪਰ ਇਨ੍ਹਾਂ ਦੀਆਂ ਤਕਰੀਰਾਂ ਤੋਂ ਜ਼ਾਹਰ ਹੁੰਦਾ ਹੈ ਕਿ ਇਹ ਪ੍ਰੋਕਿਊਰਮੈਂਟ ਤਾਂ ਕਰਨਗੇ ਸਰਕਾਰੀ ਲੈਵਲ ਤੇ ਪਰ ਡਿਸਟਰੀ-ਬਿਊਸ਼ਨ ਉਨ੍ਹਾਂ ਲੋਕਾਂ ਤੇ ਹੀ ਛਡ ਦੇਣਗੇ। ਪਰ ਜਦੋਂ ਤਕ ਸਰਕਾਰ ਇਹ ਕੰਮ ਆਪਣੇ ਹੱਥ ਵਿੱਚ ਨਹੀਂ ਲਵਗੀ ਇਹ ਮਸਲਾ ਹੱਲ ਹੋਣ ਵਾਲਾ ਨਹੀਂ ਹੈ। ਪਰ ਇਹ ਤਦ ਹੋ ਸਕਦਾ ਹੈ ਜੇ ਸਾਰੇ ਜੁਆਇੰਟ ਪ੍ਰੋਗਰਾਮ ਤੇ ਸਹਿਮਤੀ ਕਰਨ। ਇਸ ਤਰ੍ਹਾਂ ਹੋਣਾ ਇਕ ਨਾ ਮੁਮਕਿਨ ਜੇਹੀ ਗੱਲ ਹੈ। ਕਾਂਗਰਸ ਸਰਕਾਰ ਟੁਟੀ, ਪਰ ਇਹ ਜਿਹੜੀ ਨਵੀਂ ਤਰ੍ਹਾਂ ਦੀ ਸਰਕਾਰ ਹੈ, ਇਸ ਵਿੱਚ ਜਨਸੰਘੀ ਵੀ ਹਨ, ਸੋਸ਼ਲਿਸਟ ਵੀ ਹਨ, ਪਰ ਇਹ ਉਹ ਲੋਕ ਹਨ ਜਿਹੜੇ ਪੀ. ਐਲ. 480 ਦੇ ਏਜੰਟ ਹਨ, ਇਹ ਕਿਸ ਤਰ੍ਹਾਂ ਸਟੇਟ ਟਰੇਡਿੰਗ ਕਾਮਯਾਬ ਹੋਣ ਦੇ ਸਕਦੇ ਹਨ ਜਿਹੜੇ ਹੁਣ ਤਕ ਸਟੇਟ ਟਰੇਡਿੰਗ ਨੂੰ ਸੈਬੋਟੇਜ ਕਰਦੇ ਆਏ ਹਨ। ਇਸੇ ਤਰ੍ਹਾਂ ਪੰਡਿਤ ਮੋਹਨ ਲਾਲ ਨੇ ਕੁਝ ਗੱਲਾਂ ਕਹੀਆਂ ਹਨ, ਉਹ ਵੀ ਸਾਰੀਆਂ ਦੀਆਂ ਸਾਰੀਆਂ ਪਾਰਸ਼ੀਅਲ ਟਰੇਡਿੰਗ ਦੇ ਵਿੱਚ ਹੀ ਆ ਗਈਆਂ ਹਨ। ਮੈਨੂੰ ਸ਼ੱਕ ਹੈ ਕਿ ਇਹ ਸਰਕਾਰ ਇਸ ਮੁਆਮਲੇ ਵਿੱਚ ਕਾਮਯਾਬ ਕਿਵੇਂ ਹੋ ਸਕਦੀ ਹੈ। ਮੌਜੂਦਾ ਸਰਕਾਰ ਦੇ ਚੀਫ ਮਨਿਸਟਰ ਸਰਦਾਰ ਗੁਰਨਾਮ ਸਿੰਘ ਨੇ ਕਿਹਾ ਸੀ ਕਿ ਸਰਕਾਰ ਅਨਾਜ ਦਾ ਭਾਉ ਘਟਾਏਗੀ। ਇਹ ਗੱਲ ਆਖੀ ਨੂੰ ਅੱਜ ਕੋਈ 26-27 ਦਿਨ ਹੋ ਗਏ ਹਨ, ਪਰ ਉਸ ਦਿਨ ਤੋਂ ਅੱਜ ਤਾਈਂ ਅਨਾਜ ਦਾ ਭਾਓ ਕੋਈ 25/-ਰੁਪਏ ਤਕ ਬੜ੍ਹ ਚੁੱਕਾ ਹੈ, 1/-ਰੁਪਿਆ ਰੋਜ਼ ਬੜ੍ਹਦਾ ਹੈ। ਮੈਂ ਦਾਅਵੇ ਨਾਲ ਕਹਿੰਦਾ ਹਾਂ, ਇਸ ਢੰਗ ਨਾਲ ਸਟੇਟ ਟਰੇਡਿੰਗ ਨੂੰ ਇਹ ਸਬੋਟੇਜ ਕਰਨਗੇ ਅਤੇ ਪੰਜਾਬ ਸਰਕਾਰ ਇਸ ਮਸਲੇ ਨੂੰ ਹਰਗਿਜ਼ ਹਲ ਨਹੀਂ ਕਰ ਸਕੇਗੀ। ਇਨ੍ਹਾਂ ਸ਼ਬਦਾਂ ਨਾਲ ਮੈਂ ਜਨਾਬ ਦਾ ਸ਼ੁਕਰੀਆ ਅਦਾ ਕਰਦਾ ਹਾਂ।

**ਸਰਦਾਰ ਗਿਰਧਾਰਾ ਸਿੰਘ** (ਫਿਰੋਜ਼ਪੁਰ) : ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਦਾ ਐਡਰੈਸ ਪੇਸ਼ ਹੋ ਚੁੱਕਾ ਹੈ। ਮੈਂ ਇਸ ਬਹਿਸ਼ ਦੇ ਵਿੱਚ ਪੈਣਾ ਨਹੀਂ ਚਾਹੁੰਦਾ ਕਿ ਕਿਸ ਨੇ ਹੱਕ

ਵਿੱਚ ਅਤੇ ਕਿਸ ਨੇ ਖਿਲਾਫ ਤਕਰੀਰ ਕਿਉਂ ਕੀਤੀ। ਉਨ੍ਹਾਂ ਦਾ ਹੱਕ ਹੈ ਕਿ ਉਹ ਸਾਰਾ ਮਸਲਾ ਆਪਣੇ ਨੁਕਤਾ ਨਜ਼ਰ ਨਾਲ ਹੀ ਰਖਣ। ਸਾਡੇ ਨੁਮਾਇੰਦਿਆਂ ਨੇ ਸਾਨੂੰ ਉਨ੍ਹਾਂ ਦੇ ਸਹੀ ਖ਼ਿਆਲਾਤ ਦੀ ਤਰਜੁਮਾਨੀ ਕਰਨ ਲਈ ਏਥੇ ਆਪਣੇ ਵਕੀਲ ਬਣਾ ਕੇ ਭੇਜਿਆ ਹੈ। ਮੈਂ ਬਹੁਤ ਸਾਰੇ ਮੈਂਬਰ ਸਾਹਿਬਾਨ ਦੀਆਂ ਤਕਰੀਰਾਂ ਸੁਣੀਆਂ ਹਨ ਉਹ ਸਵਾਏ ਵਕਤ ਜ਼ਾਇਆ ਕਰਨ ਦੇ ਕਿਸੇ ਵਾਜ਼ੇ ਨੁਕਤੇ ਤੇ ਨਹੀਂ ਪਹੁੰਚ ਸਕੇ। ਉਹ ਆਪਣੇ ਅਸਲੀ ਮਫਹੂਮ ਤੋਂ ਕਿਤੇ ਅੱਗੇ ਚਲੇ ਗਏ ਹਨ।

ਮੈਂ ਕੋਈ ਫਾਲਤੂ ਗੱਲ ਨਹੀਂ ਕਰਾਂਗਾ, ਨੁਕਤਾਚੀਨੀ ਨਹੀਂ ਕਰਾਂਗਾ। ਬਿਲਕੁਲ ਸਹੀ ਤਰੀਕਾ ਜਿਹੜਾ ਡੈਮੋਕਰੇਟਿਕ ਸੈਟ ਅਪ ਵਿੱਚ ਹੋਣਾ ਚਾਹੀਦਾ ਹੈ ਉਹ ਇਸਤੇਮਾਲ ਕਰਾਂਗਾ। ਮੇਰੇ ਦੋਸਤਾਂ ਨੇ ਤਕਰੀਰਾਂ ਕੀਤੀਆਂ ਹਨ ਕਿ ਕਈ ਸੂਬਿਆਂ ਵਿੱਚੋਂ ਕਾਂਗਰਸ ਦਾ ਬਹੁਤ ਵੱਡਾ ਦਰਖਤ ਪੁਟ ਦਿੱਤਾ ਗਿਆ ਹੈ, ਕਾਂਗਰਸ ਦਾ ਝੰਡਾ ਲਾਹ ਦਿੱਤਾ ਗਿਆ ਹੈ। ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਨਾ ਤਾਂ ਕਾਂਗਰਸ ਦਾ ਦਰਖਤ ਹੀ ਪੁਟਿਆ ਗਿਆ ਹੈ ਅਤੇ ਨਾ ਹੀ ਉਸਦਾ ਝੰਡਾ ਲੱਥਾ ਹੈ ਇਹ ਕੇਵਲ ਸਾਡੀ ਆਪਸੀ ਫੁਟ ਦੀ ਵਜ੍ਹਾ ਕਰਕੇ ਸਾਡੇ ਸਾਹਮਣੇ ਬੈਠੇ ਦੋਸਤਾਂ ਨੂੰ ਸ਼ੈਲਟਰ ਮਿਲਿਆ ਹੋਇਆ ਹੈ। ਜਦੋਂ ਵੀ ਸਾਡਾ ਇਰਾਦਾ ਹੋਵੇਗਾ ਕਬਜ਼ਾ ਕਰਨ ਦਾ ਸਾਨੂੰ ਦੁਨੀਆਂ ਦੀ ਕੋਈ ਤਾਕਤ ਨਹੀਂ ਚੈਕ ਕਰ ਸਕੇਗੀ। (ਤਾਲੀਆਂ) (ਵਿਘਨ)

ਮੈਂ ਇਹ ਗੱਲਾਂ ਨੁਕਤਾਚੀਨੀ ਦੇ ਤੌਰ ਤੇ ਨਹੀਂ ਕਹਿਣਾ ਚਾਹੁੰਦਾ, ਕੇਵਲ ਆਪਣੇ ਇਲਾਕੇ ਦੀਆਂ ਤਕਲੀਫਾਂ ਹਾਊਸ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ। ਜੇਕਰ ਮੈਂਬਰ ਸਾਹਿਬਾਨ ਨੂੰ ਫੀਰੋਜ਼ਪੁਰ ਦੀ ਕੁਝ ਵਾਕਫੀਅਤ ਹੋਵੇਗੀ ਤਾਂ ਉਹ ਜਾਣਦੇ ਹੋਣਗੇ ਕਿ ਇਹ ਇਲਾਕਾ ਬਿਲਕੁਲ ਬਾਰਡਰ ਦੇ ਨਜ਼ਦੀਕ ਹੈ। ਸਾਡਾ ਇਲਾਕਾ ਸਿਧੇ ਰਸਤੇ ਡੇਢ੍ਹ ਮੀਲ ਅਤੇ ਪੱਕੀ ਸੜਕ ਦੀ ਰਾਹ ਬਾਰਡਰ ਤੋਂ ਕੇਵਲ ਤਿੰਨ ਮੀਲ ਪੈਂਦਾ ਹੈ। ਮੈਂ ਗਵਰਨਰ ਸਾਹਿਬ ਦਾ ਐਡਰੈਸ ਪੜ੍ਹਿਆ ਹੈ ਮੈਨੂੰ ਪੜ੍ਹ ਕੇ ਖੁਸ਼ੀ ਨਹੀਂ ਹੋਈ, ਕਿਉਂ ਜੋ ਜਿਹੜੀਆਂ ਅਸੀਂ ਉਮੀਦਾਂ ਰਖੀਆਂ ਹੋਈਆਂ ਸਨ ਕਿ ਗਵਰਨਰ ਸਾਹਿਬ ਸਾਡੀਆਂ ਉਲਝਣਾਂ ਦਾ ਨਬੇੜਾ ਕਰਨ ਲਈ ਕੁਝ ਹਲ ਕਢਣਗੇ, ਉਹ ਕੋਈ ਚੀਜ਼ ਉਨ੍ਹਾਂ ਦੇ ਭਾਸ਼ਣ ਵਿੱਚ ਮੈਨੂੰ ਨਜ਼ਰ ਨਹੀਂ ਆਈ। ਇਸ ਸਬੰਧ ਵਿੱਚ ਉਹ ਐਡਰੈਸ ਬਿਲਕੁਲ ਖੋਖਲਾ ਅਤੇ ਨਾਕਾਰਾ ਨਜ਼ਰ ਆਇਆ ਹੈ। ਵੱਡੇ ਵੱਡੇ ਆਈ. ਏ. ਐਸ. ਅਫਸਰਾਂ ਤੋਂ ਸਾਨੂੰ ਪੂਰੀ ਉਮੀਦ ਹੈ ਸੀ ਕਿ ਉਨ੍ਹਾਂ ਦੇ ਹੱਥ ਵਿੱਚ ਪੰਜਾਬ ਸਰਕਾਰ ਦੀ ਬਾਗ ਡੋਰ ਹੈ, ਉਹ ਬਿਲਕੁਲ ਨਿਰਪਖ ਹੋ ਕੇ ਸਾਡੀਆਂ ਸਾਰੀਆਂ ਤਕਲੀਫਾਂ ਨੂੰ ਦੂਰ ਕਰਨ ਦਾ ਉਪਰਾਲਾ ਕਰਨਗੇ। ਪਰ ਮੈਨੂੰ ਐਡਰੈਸ ਵਿੱਚ ਸਿਵਾਏ ਸਿਆਸੀ ਧੜੇਬੰਦੀ ਦੇ ਜ਼ਿਕਰ ਦੇ ਹੋਰ ਕੁਝ ਨਜ਼ਰ ਨਹੀਂ ਆਇਆ। ਅਸਲ ਚੀਜ਼ ਤੋਂ ਲਾਂਭੇ ਚਲੇ ਗਏ। ਮੈਂ ਆਪ ਦੇ ਰਾਹੀਂ ਆਪਣੀ ਸਰਕਾਰ ਨੂੰ ਇਹ ਕਹਾਂਗਾ ਕਿ ਸਾਡੇ ਪਿਛੜੇ ਹੋਏ ਇਲਾਕੇ ਦੀਆਂ ਤਕਲੀਫਾਂ ਨੂੰ ਦੂਰ ਕਰਨ ਵਲ ਉਚੇਚਾ ਧਿਆਨ ਦਿੱਤਾ ਜਾਵੇ ਤਾਂ ਜੋ ਜਿਨ੍ਹਾਂ ਲੋਕਾਂ ਨੇ ਸਾਨੂੰ ਵੋਟ ਦੇ ਕੇ ਇਥੇ ਭੇਜਿਆ ਹੈ, ਅਸੀਂ ਉਨ੍ਹਾਂ ਨੂੰ ਜਵਾਬ ਦੇਣ ਦੇ ਕਾਬਿਲ ਹੋਈਏ।

ਹਿੰਦੁਸਤਾਨ ਅਤੇ ਪਾਕਿਸਤਾਨ ਦੇ ਜੰਗ ਦੇ ਵਕਤ ਭਾਰਤ ਸਰਕਾਰ ਨੇ ਸਾਡੇ ਲੋਕਾਂ ਨਾਲ ਵਾਅਦੇ ਕੀਤੇ ਸਨ। ਦਿੱਲੀ ਵਾਲਿਆਂ ਨੇ ਤੇ ਸ਼ਾਇਦ ਫੀਰੋਜ਼ਪੁਰ ਸ਼ਹਿਰ ਨਕਸ਼ੇ ਵਿੱਚ ਵੇਖਿਆ ਹੋਵੇਗਾ ਪਰ ਬਾਕੀ ਹਿੰਦੁਸਤਾਨ ਵਾਲਿਆਂ ਨੂੰ ਤਾਂ ਇਹ ਵੀ ਪਤਾ ਨਹੀਂ ਹੋਣਾ ਕਿ ਫੀਰੋਜ਼ਪੁਰ ਸ਼ਹਿਰ ਕਿਥੇ ਹੈ ? ਉਨ੍ਹਾਂ ਦੀਆਂ ਤਕਲੀਫਾਂ ਦਾ ਅੰਦਾਜ਼ਾ ਲਗਾਉਣਾ ਤਾਂ ਇਕ ਪਾਸੇ ਰਿਹਾ। ਜੰਗ ਦੇ ਦੌਰਾਨ ਉਥੋਂ ਦਿਆਂ ਲੋਕਾਂ ਨੇ ਡੇ ਐਂਡ ਨਾਈਟ ਸੇਵਾ ਕੀਤੀ ਹੈ। ਅਸਾਂ ਪਾਕਿਸਤਾਨ ਦੇ ਹਮਲੇ ਦਾ ਮੁਕਾਬਲਾ ਕਿਸ ਤਰ੍ਹਾਂ ਕੀਤਾ ? ਇਹ ਅਸੀਂ ਹੀ ਜਾਣਦੇ ਹਾਂ। ਬਾਰਡਰ ਦੀ ਜਨਤਾ ਨੇ ਸੈਨਾ ਦੇ

[ਸਰਦਾਰ ਗਿਰਧਾਰਾ ਸਿੰਘ]

ਨਾਲ ਮੋਢੇ ਨਾਲ ਮੋਢਾ ਲਗਾ ਕੇ, ਛਾਤੀ ਨਾਲ ਛਾਤੀ ਡਾਹ ਕੇ ਅਤੇ ਆਪਣੀਆਂ ਮਾਵਾਂ ਭੈਣਾਂ ਦੀ ਇਜ਼ਤ ਦੀ ਪਰਵਾਹ ਨਾ ਕਰਕੇ ਆਪਣੀਆਂ ਜਾਨਾਂ ਨੂੰ ਖਤਰੇ ਵਿੱਚ ਪਾ ਕੇ ਉਨ੍ਹਾਂ ਨੇ ਡੀਫੈਂਸ ਦੀ ਮਦਦ ਕੀਤੀ ਅਤੇ ਦੁਸ਼ਮਣ ਨੂੰ ਖਤਮ ਕੀਤਾ। ਜੰਗ ਖਤਮ ਹੋਈ ਤਾਂ ਹਿੰਦੁਸਤਾਨ ਦੇ ਨੇਤਾ ਅਤੇ ਪੰਜਾਬ ਦੇ ਨੇਤਾ ਫਰਦਨ ਫਰਦਨ ਉਥੇ ਗਏ। ਉਨ੍ਹਾਂ ਨੇ ਕਿਹਾ ਕਿ ਤੁਸੀਂ ਬੜੇ ਬਹਾਦਰ ਹੋ, ਗੌਰਮਿੰਟ ਤੁਹਾਡੀ ਮਦਦ ਕਰੇਗੀ। ਇਹ ਕਹਿ ਕੇ ਉਹ ਵਾਪਸ ਆ ਗਏ। ਪਰ ਇਸ ਬਜਟ ਵਿੱਚ ਕੋਈ ਚੀਜ਼ ਉਨ੍ਹਾਂ ਵਾਸਤੇ ਨਹੀਂ ਰਖੀ ਗਈ। ਮੈਂ ਕਿਸੇ ਖਾਸ ਆਈਟਮ ਵਿੱਚ ਨਹੀਂ ਜਾਣਾ ਚਾਹੁੰਦਾ। ਲੀਡਰ ਆਫ ਦੀ ਆਪੋਜ਼ੀਸ਼ਨ ਨੇ ਸਾਰੇ ਪੁਆਇੰਟਸ ਕਲੀਅਰ ਕਰ ਦਿੱਤੇ ਹਨ। ਜਿਸ ਤਰ੍ਹਾਂ ਪੰਜਾਬ ਵਿੱਚ ਬੈਕਵਰਡ ਏਰੀਆ ਆਦਿ ਬਣੇ ਹੋਏ ਹਨ, ਉਸੇ ਤਰ੍ਹਾਂ ਇਥੇ ਬਾਰਡਰ ਏਰੀਆ ਲਈ ਵੀ ਸਪੈਸ਼ਲ ਪ੍ਰੋਵੀਯਨ ਹੋਣੀ ਚਾਹੀਦੀ ਹੈ। ਉਹ ਲੋਕ ਆਏ ਦਿਨ ਨਵੀਂ ਸਮੱਸਿਆ ਦਾ ਸਾਹਮਣਾ ਕਰਦੇ ਹਨ। ਬਾਰਡਰ ਨੇ ਹਮੇਸ਼ਾ ਕਾਇਮ ਰਹਿਣਾ ਹੈ, ਪਾਕਿਸਤਾਨ ਦੀ ਜੰਗ ਹਮੇਸ਼ਾ ਚੰਬੜੀ ਰਹਿਣੀ ਹੈ। ਉਹ ਲੋਕ ਰਾਤ ਨੂੰ ਸੌਣ ਤਾਂ ਉਨ੍ਹਾਂ ਨੂੰ ਇਤਨਾ ਵਿਸ਼ਵਾਸ਼ ਨਹੀਂ ਹੁੰਦਾ ਕਿ ਉਹ ਸਵੇਰੇ ਉਠਣਗੇ ਕਿ ਨਹੀਂ। ਬਰਸਾਤ ਵਿੱਚ ਹਰ ਸਾਲ ਸੇਮ ਦੀ ਮੁਸੀਬਤ ਉਨ੍ਹਾਂ ਤੇ ਹਮਲਾ ਕਰਦੀ ਹੈ। ਹਰ ਸਾਲ ਕੁਦਰਤ ਉਨ੍ਹਾਂ ਨੂੰ ਰੀਫੀਊਜੀ ਬਣਾ ਦਿੰਦੀ ਹੈ। ਮੇਰੇ ਹਲਕੇ ਵਿੱਚ 152 ਪਿੰਡ ਹਨ। ਉਨ੍ਹਾਂ ਸਾਰਿਆਂ ਪਿੰਡਾਂ ਵਿੱਚ ਸ਼ਾਇਦ ਇਕ ਅੱਧਾ ਮਿਡਲ ਸਕੂਲ ਹੋਵੇਗਾ। ਉਥੇ ਕੋਈ ਹਾਈ ਸਕੂਲ ਨਹੀਂ ਹੈ, ਕੋਈ ਅਜਿਹੀ ਲਿੰਕ ਰੋਡ ਨਹੀਂ ਹੈ ਜਿਹੜੀ ਸ਼ਹਿਰ ਨਾਲ ਉਸ ਇਲਾਕੇ ਨੂੰ ਮਿਲਾਂਦੀ ਹੋਵੇ। ਬੱਚਿਆਂ ਨੂੰ ਪਤਾ ਨਹੀਂ ਹੈ ਕਿ ਬਿਜਲੀ ਕੀ ਹੁੰਦੀ ਹੈ? ਉਹ ਨਹੀਂ ਜਾਣਦੇ ਕਿ ਡਾਕਟਰ ਕੀ ਹੁੰਦਾ ਹੈ? ਜੇਕਰ ਕਿਸੇ ਨਾਲ ਡੰਗਰਾਂ ਦੇ ਡਾਕਟਰ ਦਾ ਜ਼ਿਕਰ ਕੀਤਾ ਜਾਵੇ ਤਾਂ ਉਹ ਸਮਝਦਾ ਹੈ ਕਿ ਮੈਨੂੰ ਮਖੌਲ ਕੀਤਾ ਜਾ ਰਿਹਾ ਹੈ, ਕਿਉਂਕਿ ਉਸ ਨੇ ਕਦੀ ਨਾ ਵੇਖਿਆ ਅਤੇ ਨਾ ਹੀ ਕਦੇ ਸੁਣਿਆ। ਮੈਂ ਤਾਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਤਾਂ ਹਿੰਦੁਸਤਾਨ ਦੇ ਪੂਰੇ ਸ਼ਹਿਰੀ ਹੋਣ ਦਾ ਹੱਕ ਵੀ ਨਹੀਂ ਮਿਲਿਆ। ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਸਰਕਾਰ ਨੂੰ ਮੇਰੇ ਢੰਗ ਨਾਲ ਦੱਸੋ ਕਿ ਜੇਕਰ ਤੁਸੀਂ ਉਨ੍ਹਾਂ ਲੋਕਾਂ ਨੂੰ ਵਸਾਉਣਾ ਚਾਹੁੰਦੇ ਹੋ ਤਾਂ ਉਨ੍ਹਾਂ ਵਾਸਤੇ ਸਟੇਟ ਨਾਲੋਂ ਅਲਗ ਬਜਟ ਬਣਾਉ। ਉਸ ਇਲਾਕੇ ਨੂੰ ਪਰੈਫਰੈਂਸ ਦਿੱਤੀ ਜਾਣੀ ਚਾਹੀਦੀ ਹੈ। ਉਹ ਲੋਕ ਦੇਸ਼ ਦੀ ਸਰਹੱਦ ਦੇ ਰਾਖੇ ਹਨ। ਉਨ੍ਹਾਂ ਨੂੰ ਚੰਗੇ ਢੰਗ ਨਾਲ ਰਹਿਣ ਦਾ ਮੌਕਾ ਮਿਲਣਾ ਚਾਹੀਦਾ ਹੈ, ਉਨ੍ਹਾਂ ਦੇ ਬੱਚਿਆਂ ਨੂੰ ਚੰਗੀ ਐਜੂਕੇਸ਼ਨ ਮਿਲਣੀ ਚਾਹੀਦੀ ਹੈ, ਉਨ੍ਹਾਂ ਦੇ ਇਲਾਕੇ ਵਿੱਚ ਪੱਕੀਆਂ ਸੜਕਾਂ ਬਣਨੀਆਂ ਚਾਹੀਦੀਆਂ ਹਨ ਤਾਂ ਜੋ ਉਹ ਲੋਕ ਆਪਣੀਆਂ ਫਸਲਾਂ ਨੂੰ ਮੰਡੀਆਂ ਵਿੱਚ ਲਿਆਕੇ ਮਹਿੰਗੇ ਭਾ ਵੇਚ ਸਕਣ, ਚਾਰਾ ਸ਼ਹਿਰਾਂ ਵਿੱਚ ਤਿੰਨ ਰੁਪਏ ਮਣ ਵਿਕਦਾ ਹੈ, ਲੇਕਿਨ ਪਿੰਡਾਂ ਵਿੱਚ 12 ਆਨੇ ਮਣ ਮਿਲਦਾ ਹੈ। ਜੇਕਰ ਸਰਕਾਰ ਉਨ੍ਹਾਂ ਨੂੰ ਪੱਕੀਆਂ ਸੜਕਾਂ ਦੇ ਦੇਵੇਗੀ ਤਾਂ ਸਰਕਾਰ ਦਾ ਕੁਝ ਨਹੀਂ ਵਿਗੜੇਗਾ, ਉਨ੍ਹਾਂ ਲੋਕਾਂ ਨੂੰ ਕਾਫੀ ਸਹੂਲਤ ਮਿਲੇਗੀ। ਜੰਗ ਤੋਂ ਪਹਿਲਾਂ ਉਥੋਂ ਦਿਆਂ ਲੋਕਾਂ ਨੂੰ ਕੁਝ ਕਰਜ਼ੇ ਦਿੱਤੇ ਗਏ ਸਨ। ਜੰਗ ਹੋਣ ਕਰਕੇ ਪਹਿਲੀ ਸਰਕਾਰ ਨੇ ਆਰਡਰ ਕੀਤਾ ਕਿ ਕਰਜ਼ੇ ਆਹਿਸਤਾ ਆਹਿਸਤਾ ਵਸੂਲ ਕੀਤੇ ਜਾਣਗੇ। ਜਦ ਨਵੀਂ ਸਰਕਾਰ ਆਈ ਤਾਂ ਉਸ ਨੇ ਆਪਣੇ ਫਰਮਾਨ ਜਾਰੀ ਕਰ ਦਿੱਤੇ ਕਿ ਕਰਜ਼ੇ ਜਲਦੀ ਜਲਦੀ ਵਸੂਲ ਕੀਤੇ ਜਾਣ। ਜਦ ਇਨ੍ਹਾਂ ਦੇ ਆਰਡਰ ਹੋਏ ਤਾਂ ਅਫਸਰਾਂ ਨੇ ਡਰਦਿਆਂ ਨੇ ਉਨ੍ਹਾਂ ਲੋਕਾਂ ਦੇ ਵਾਰੰਟ ਜਾਰੀ ਕਰਨੇ ਸ਼ੁਰੂ ਕਰ ਦਿੱਤੇ। ਮੇਰੀ ਅਰਜ਼ ਹੈ ਕਿ ਉਨ੍ਹਾਂ ਲੋਕਾਂ ਦੀਆਂ ਫਸਲਾਂ ਨਹੀਂ ਹੋਈਆਂ। ਇਸ ਕਰਕੇ ਉਹ ਤਕਾਵੀਆਂ ਵਾਪਸ ਨਹੀਂ ਦੇ ਸਕਦੇ ਜਿੱਥੇ ਉਨ੍ਹਾਂ ਵਾਸਤੇ ਮੈਂ ਅਰਜ਼ ਕੀਤੀ ਹੈ ਕਿ ਚੰਗੇ ਸਕੂਲ ਹੋਣੇ ਚਾਹੀਦੇ ਹਨ, ਪੱਕੀਆਂ ਸੜਕਾਂ ਹੋਣੀਆਂ ਚਾਹੀਦੀਆਂ ਹਨ, ਉਥੇ ਮੈਂ ਇਹ ਵੀ ਅਰਜ਼ ਕਰਦਾ ਹਾਂ ਕਿ ਕਰਜ਼ੇ ਆਲ ਟੂਗੈਦਰ ਮਾਫ ਹੋਣੇ ਚਾਹੀਦੇ ਹਨ। ਜਿੱਥੇ ਸਰਕਾਰ ਨੇ ਪੰਜ ਏਕੜ ਦਾ ਰੈਵੀਨੀਊ ਮਾਫ ਕਰ ਦਿੱਤਾ ਹੈ, ਮੈਂ

ਕਹਿੰਦੇ ਤਾਂ ਬਹੁਤ ਕੁਝ ਹਨ ਕਿ ਅਸੀਂ ਹਰੀਜਨਾਂ ਲਈ ਇਹ ਕੁਝ ਕਰ ਰਹੇ ਹਾਂ ਪਰ ਕੀਤਾ ਕੁਝ ਵੀ ਨਹੀਂ ਜਾਂਦਾ। 15 ਸਾਲ ਤੋਂ ਤੁਹਾਡਾ ਪ੍ਰੈਜ਼ੀਡੈਂਟ ਚਲਾ ਆ ਰਿਹਾ ਹੈ ਪਰ ਕਦੇ ਇਹ ਖ਼ਿਆਲ ਨਹੀਂ ਆਇਆ ਕਿ ਇਸ ਵੇਰ ਕਿਸੇ ਹਰੀਜਨ ਨੂੰ ਹੀ ਪ੍ਰੈਜ਼ੀਡੈਂਟ ਬਣਾ ਦਿੱਤਾ ਜਾਵੇ। (ਵਿਘਨ) ਹੁਣ ਇਥੇ ਇਕ ਸਾਂਝਾ ਫਰੰਟ ਬਣਿਆ ਹੈ ਪਰ ਇਸ ਵਿੱਚ ਕੀ ਹਾਲ ਹੈ ਤੁਸੀਂ ਆਪ ਹੀ ਵੇਖ ਸਕਦੇ ਹੋ। ਕਿ ਜਿਸ ਨੇ ਕਦੇ ਸਵੀਪਰ ਦਾ ਕੰਮ ਨਹੀਂ ਕੀਤਾ ਜਿਸ ਨੂੰ ਇਸ ਕੰਮ ਦਾ ਤਜਰਬਾ ਹੀ ਨਹੀਂ ਉਸ ਨੂੰ ਥਾਂ ਦਿਤੀ ਜਾਂਦੀ ਹੈ ਤੇ ਜਿਸ ਨੂੰ ਤਜਰਬਾ ਹੋਵੇ ਉਸ ਨੂੰ ਕੋਈ ਪੁਛਦਾ ਤਕ ਨਹੀਂ । (ਵਿਘਨ) ਪਰ ਦਸਣਾ ਇਹ ਚਾਹੁੰਦੇ ਹਨ ਕਿ ਅਸੀਂ ਹਰੀਜਨਾਂ ਨਾਲ ਹਮਦਰਦੀ ਕਰਦੇ ਹਾਂ ਅਤੇ ਕਰਦੇ ਰਹਾਂਗੇ । ਪਰ ਮੈਂ ਇਹ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਤੁਸੀਂ ਸਾਰੇ ਹੀ ਇਸ ਗੱਲ ਦਾ ਨਾਹਰਾ ਲਗਾ ਕੇ ਆਏ ਹੋ ਕਿ ਅਸੀਂ ਹਰੀਜਨਾਂ ਲਈ ਇਹ ਕਰਾਂਗੇ ਉਹ ਕਰਾਂਗੇ ਅਤੇ ਉਨ੍ਹਾਂ ਦੀ ਮਦਦ ਨਾਲ ਆਏ ਹੋ ਪਰ ਹੁਣ ਇਥੇ ਆ ਕੇ ਕੀ ਕਰ ਰਹੇ ਹੋ ਅਤੇ ਕਿੰਨੇ ਵਾਹਦੇ ਇਨ੍ਹਾਂ ਨਾਲ ਕੀਤੇ ਤੇ ਕੀ ਤੁਸੀਂ ਪੂਹੇ ਕੀਤੇ ਹਨ । ਅੱਜ ਇਹ ਕਹਿੰਦੇ ਹਨ ਕਿ ਅਸੀਂ ਹਿੰਦੂ ਸਿੱਖਾਂ ਨੂੰ ਇਕੱਠਾ ਕਰ ਲਿਆ ਹੈ ਅਤੇ ਕੰਮ ਕਰ ਰਹੇ ਹਾਂ ਬੜੀ ਖੁਸ਼ੀ ਦੀ ਗੱਲ ਹੈ ਬੜਾ ਚੰਗਾ ਕੰਮ ਹੈ ਪਰ ਤੁਹਾਨੂੰ ਇਹ ਗੱਲ ਨਹੀਂ ਭੁਲਣੀ ਚਾਹੀਦੀ ਕਿ ਭਗਵਾਨ ਰਾਮ ਨੇ ਭੀਲਣੀ ਦੇ ਬੇਰਾਂ ਨੂੰ ਚਖਿਆ ਸੀ ਅਤੇ ਊਚ ਨੀਚ ਦੇ ਭੇਦ ਨੂੰ ਮਿਟਾ ਦਿੱਤਾ ਸੀ। ਪਰ ਤੁਸੀਂ ਤਾਂ ਇਸ ਤਰ੍ਹਾਂ ਦੇ ਕਿਸੇ ਵੀ ਭੇਦ ਨੂੰ ਮਿਟਾਉਣ ਵਲ ਧਿਆਨ ਨਹੀਂ ਦਿੱਤਾ । ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰੇ ਨੀਵੀਆਂ ਸ਼੍ਰੇਣੀਆਂ ਵਿੱਚੋਂ ਲਏ ਅਤੇ ਪਹਿਲਾਂ ਉਨ੍ਹਾਂ ਨੂੰ ਅੰਮ੍ਰਿਤ ਛਕਾਇਆ ਅਤੇ ਫਿਰ ਉਨ੍ਹਾਂ ਪਾਸੋਂ ਆਪ ਅੰਮ੍ਰਿਤ ਪਾਨ ਕੀਤਾ ਅਤੇ ਜ਼ਾਤੀ ਨਫ਼ਰਤ ਨੂੰ ਦੂਰ ਕੀਤਾ। ਬਹੁਤ ਸਾਰੇ ਗੁਰੂ ਸਾਹਿਬਾਨ ਦੇ ਉਪਾਸਕ ਹਨ ਅਤੇ ਸੇਵਾ ਕਰਨਾ ਜਿਨ੍ਹਾਂ ਦੇ ਇਤਿਹਾਸ ਵਿੱਚ ਲਿਖਿਆ ਹੈ ਇਸ ਲਈ ਦਲਤ ਜਾਂਤੀਆਂ ਦਾ ਪੂਰਾ ਹਕ ਹੈ ਅਤੇ ਜੇਕਰ ਤੁਸੀਂ ਸਾਂਝਾ ਮੋਰਚਾ ਬਣਾ ਲਿਆ ਹੈ ਉਨ੍ਹਾਂ ਆਪਣੇ ਗੁਰੂ ਸਾਹਿਬਾਨ ਦੇ ਦਸੇ ਰਾਹ ਤੇ ਅਮਲ ਕਰਨਾ ਤੁਹਾਡਾ ਫ਼ਰਜ਼ ਬਣ ਜਾਂਦਾ ਹੈ। (ਵਿਘਨ)

**ਸਰਦਾਰ ਸਰਦਾਰ ਸਿੰਘ ਕੋਹਲੀ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਅਸੈਂਬਲੀ ਵਿਚ ਗੁਰੂ ਸਾਹਿਬਾਨ ਦੇ ਨਾਮ ਦੇ ਨਾਲ ਹੋਰ ਲਫ਼ਜ਼ ਲਗਾਣ ਤੇ ਪਾਬੰਦੀ ਹੋਣੀ ਚਾਹੀਦੀ ਹੈ। ਇਥੇ ਹੋਰ ਹੋਰ ਗਲਾਂ ਕੀਤੀਆਂ ਜਾ ਸਕਦੀਆਂ ਹਨ, ਹੋਰ ਬਹੁਤ ਮਸਲੇ ਹਨ ਇਥੇ ਕਹਿਣ ਵਾਲੇ, ਇਸ ਲਈ ਗੁਰੂ ਸਾਹਿਬਾਨ ਦੇ ਨਾਮ ਵਰਤਣ ਤੋਂ ਸੰਕੋਚ ਕੀਤਾ ਜਾਣਾ ਚਾਹੀਦਾ ਹੈ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ । (ਵਿਘਨ) (This is no point of order). (Interruption).

**ਭਗਤ ਗੁਰਾਂ ਦਾਸ ਹੰਸ** : ਮੈਂ ਅਰਜ਼ ਕਰ ਰਿਹਾ ਸੀ ਡਿਪਟੀ ਸਪੀਕਰ ਸਾਹਿਬ ਕਿ ਕੋਈ ਐਸੀ ਗਲ ਤਾਂ ਕਹੀ ਨਹੀਂ ਗੁਰੂ ਸਾਹਿਬਾਨ ਦੇ ਖਿਲਾਫ਼ । ਅਤੇ ਇਹ ਮੇਰਾ ਹੱਕ ਹੈ ਕਿ ਮੈਂ ਗੁਰੂ ਸਾਹਿਬ ਦੀ ਬਾਣੀ ਪੜ੍ਹਾਂ । ਮੈਂ ਗੁਰੂ ਸਾਹਿਬਾਨ ਦਾ ਪੂਰਾ ਸਤਿਕਾਰ ਕਰਦਾ ਹਾਂ (ਵਿਘਨ) ਬਲਕਿ ਉਨ੍ਹਾਂ ਦੀ ਬਾਣੀ ਹਰ ਰੋਜ਼ ਪੜਦਾ ਹਾਂ। ਗੁਰੂ ਸਾਹਿਬਾਨ ਦੀ ਬਾਣੀ ਪੜ੍ਹਿਆਂ ਤਾਂ ਰੋਮ ਰੋਮ ਖੁਸ਼ ਹੋ ਜਾਂਦਾ ਹੈ (ਵਿਘਨ) ਪਤਾ ਨਹੀਂ ਇਹ ਕਿਉਂ ਮੈਨੂੰ ਬੋਲਣ ਨਹੀਂ ਦੇ ਰਹੇ ਅਤੇ ਇਸ ਤਰ੍ਹਾਂ ਵਿਘਨ ਪਾ ਰਹੇ ਹਨ। ਗੁਰੂ ਸਾਹਿਬਾਨ ਨੇ ਤਾਂ ਹਰ ਜਾਤੀ ਅਤੇ ਹਰ ਵਰਗ ਦੇ ਲੋਕਾਂ ਨੂੰ ਇਕ ਮਿਕ ਕਰਨ ਦੇ ਯਤਨ ਕੀਤੇ ਸਨ । ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਦ ਅਨੰਦਪੁਰ ਸਾਹਿਬ ਵਿਖੇ ਲੜਾਈ ਲੜ ਰਹੇ ਸਨ ਤਾਂ ਮੈਂ ਇਨ੍ਹਾਂ ਭਰਾਵਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਇਕ ਅਮੀਰ ਆਦਮੀ ਬਹੁਤ ਪੈਸੇ ਦੀਆਂ ਗਾਗਰਾਂ ਭਰ ਕੇ ਗੁਰੂ ਸਾਹਿਬ ਪਾਸ ਲਿਆਇਆ ਅਤੇ ਕਿਹਾ ਕਿ ਮੈਂ ਇਹ ਸੱਚੇ ਪਿਤਾ ਗੁਰੂ ਜੀ ਵਾਸਤੇ ਲਿਆਇਆ

ਹਾਂ ਅਤੇ ਕਿਹਾ ਕਿ ਮੈਂ ਇਹ ਇਸ ਲਈ ਲਿਆਇਆ ਹਾਂ ਕਿ ਦੇਸ਼ ਦੇ ਤੁਸੀਂ ਰਖਵਾਲੇ ਹੋ ਅਤੇ ਦੇਸ਼ ਦੀ ਸੇਵਾ ਕਰ ਰਹੇ ਹੋ ਇਸ ਲਈ ਮੈਂ ਤੁਹਾਡੇ ਚਰਨਾਂ ਵਿੱਚ ਇਹ ਭੇਂਟ ਕਰਦਾ ਹਾਂ ।

ਗੁਰੂ ਸਾਹਿਬ ਨੇ ਫ਼ਰਮਾਇਆ ਕਿ ਤੁਸੀਂ ਐਵੇਂ ਤਕਲੀਫ਼ ਕੀਤੀ ਇਹ ਪੈਸਾ ਤੁਸੀਂ ਮੇਰੀ ਬੈਂਕ ਜਾਂ ਖਜ਼ਾਨੇ ਦੇ ਵਿੱਚ ਜਮਾਂ ਕਰਵਾ ਦੇਣਾ ਸੀ, ਮੇਰੀਆਂ ਬੈਂਕਾਂ ਹਰ ਜਗਾ ਤੇ ਖੁਲ੍ਹੀਆਂ ਹੋਈਆਂ ਹਨ, ਤੁਸੀਂ ਉਥੇ ਜਮ੍ਹਾ ਕਰਾ ਦੇਣੀ ਸੀ ਉਹ ਮੈਨੂੰ ਆਪਣੇ ਆਪ ਹੀ ਮਿਲ ਜਾਣਾ ਸੀ । ਇਹ ਬੈਂਕਾ ਮੇਰੀਆਂ ਹਰੀਜਨ, ਗਰੀਬ, ਭੁਖੇ ਲੋਕ ਹਨ, ਜਿਨ੍ਹਾਂ ਨੂੰ ਜੇਕਰ ਤੁਸੀਂ ਰੋਟੀ ਖਵਾ ਦੇਵੋ, ਕਪੜਾ ਦੇ ਦੇਵੋ, ਜਾਂ ਹੋਰ ਸੇਵਾ ਕਰ ਦੇਵੋ ਇਹ ਆਪਣੇ ਆਪ ਹੀ ਮੇਰੇ ਬੈਂਕ ਦੇ ਵਿੱਚ ਜਮਾ ਹੋ ਜਾਂਦਾ ਹੈ । ਪਰ ਇਸ ਸਮੇਂ ਵਿੱਚ ਗਰੀਬ ਲੋਕਾਂ ਦੀ ਉਹ ਬੁਰੀ ਹਾਲਤ ਹੈ ਕਿ ਮਹਿੰਗੇ ਭਾਉ ਤੇ ਵੀ ਉਨ੍ਹਾਂ ਨੂੰ ਪੂਰੀ ਖਾਣ ਜਿਤਨੀ ਕਣਕ ਵੀ ਨਹੀਂ ਮਿਲ ਰਹੀ, ਉਨ੍ਹਾਂ ਨੂੰ ਦੁਗਣੇ ਭਾ ਤੇ ਵੀ ਪੇਟ ਭਰਨ ਨੂੰ ਰੋਟੀ ਨਹੀਂ ਮਿਲ ਰਹੀ। ਇਸ ਲਈ ਮੇਰੀ ਤਾਂ ਇਹੋ ਅਪੀਲ ਹੈ ਕਿ ਗਰੀਬਾਂ ਨੂੰ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਸਭ ਤੋਂ ਪਹਿਲਾਂ ਉਚਾ ਚੁਕਣ ਦਾ ਸਾਰੇ ਰਲ ਕੇ ਜਤਨ ਕਰੋ । ਮੇਰੇ ਇਹ ਕਹਿਣ ਦਾ ਭਾਵ ਨਹੀਂ ਕਿ ਮੈਂ ਕਿਸੇ ਨੂੰ ਕਹਾਂ ਕਿ ਪਿਛਲੀ ਸਰਕਾਰ ਨੇ ਹੁਣ ਤਕ ਕੁਝ ਨਹੀਂ ਕੀਤਾ, ਮੈਂ ਕਹਿੰਦਾ ਹਾਂ, ਕਿ ਜੋ ਕੁਝ ਵੀ ਉਹ ਕਰ ਸਕਦੇ ਸੀ ਉਹ ਉਨ੍ਹਾਂ ਨੇ ਹੁਣ ਤਕ ਕੀਤਾ ਹੈ । ਜੇਕਰ ਪਿਛਲੇ ਜ਼ਮਾਨੇ ਦੇ ਹਰੀਜਨ ਦੀ ਹਾਲਤ ਤੇ ਝਾਤ ਮਾਰੀਏ ਤਾਂ ਹੁਣ ਪਤਾ ਲਗਦਾ ਹੈ ਕਿ ਉਸ ਦੀ ਕੀ ਹਾਲਤ ਸੀ । ਇਕ ਪਸ਼ੂ ਨਾਲੋਂ ਵੀ ਉਸ ਨੂੰ ਬੁਰਾ ਸਮਝਿਆ ਜਾਂਦਾ ਸੀ । ਕਿਸੇ ਬਰਤਨ ਨੂੰ ਉਸ ਨੂੰ ਹੱਥ ਤਕ ਲਾਉਣ ਦੀ ਇਜਾਜ਼ਤ ਨਹੀਂ ਸੀ । ਭਲਾ ਹੋਵੇ ਮਹਾਤਮਾਂ ਗਾਂਧੀ ਜੀ ਦਾ ਜਿਸ ਨੇ ਇਸ ਤਰ੍ਹਾਂ ਦੇ ਕਾਨੂੰਨ ਤਕ ਬਣਵਾਕੇ ਕਿ ਜੇ ਕੋਈ ਹਰੀਜਨ ਨਾਲ ਇਸ ਤਰ੍ਹਾਂ ਦਾ ਛੂਤ ਛਾਤ ਦਾ ਸਲੂਕ ਕਰੇ ਉਹ ਮੁਜਰਮ ਕਰਾਰ ਦਿੱਤਾ ਜਾਵੇਗਾ, ਸਾਡੇ ਲਈ ਨਵਾਂ ਯੁਗ ਲਿਆਂਦਾ । ਇਸ ਤਰ੍ਹਾਂ ਦੇ ਅਧਿਕਾਰ ਦੇ ਕੇ ਹਰੀਜਨਾਂ ਨਾਲ ਇਨਸਾਫ ਕੀਤਾ ਗਿਆ ਹੈ । ਸਾਨੂੰ ਪਤਾ ਹੈ ਕਿ ਛੋਟੇ ਜ਼ਿਮੀਦਾਰ ਤੇ ਹਰੀਜਨਾਂ ਦੀ ਹਾਲਤ ਚੰਗੀ ਨਹੀਂ ਰਖਦੇ, ਇਹ ਲੋਕ ਉਨ੍ਹਾਂ ਨੂੰ ਨਫਰਤ ਦੀ ਨਿਗਾਹ ਨਾਲ ਵੇਖਦੇ ਹਨ, ਉਨ੍ਹਾਂ ਦੇ ਹਰ ਕੰਮ ਤੋਂ ਘਿਰਨਾ ਕਰਦੇ ਹਨ । ਅੱਜ ਸਰਕਾਰ ਨੇ ਸਭ ਤੋਂ ਵੱਡਾ ਕੰਮ ਇਹ ਕੀਤਾ ਹੈ ਕਿ ਇਨ੍ਹਾਂ ਗਰੀਬ ਲੋਕਾਂ ਦਾ ਬੱਚਾ ਜੇ ਐਮ. ਏ. ਤਕ ਮੁਫਤ ਤਾਲੀਮ ਲੈਣੀ ਵੀ ਚਾਹੇ ਤਾਂ ਇਹ ਲੈ ਸਕਦਾ ਹੈ । ਗਰੀਬ ਹਰੀਜਨ ਦਾ ਲੜਕਾ ਪਟਵਾਰੀ ਵੀ ਨਹੀਂ ਸੀ ਲਿਆ ਜਾਂਦਾ ਪਰ ਅੱਜ ਇਸ ਸਰਕਾਰ ਦੀ ਮਿਹਰਬਾਨੀ ਹੈ, ਮਹਾਤਮਾਂ ਜੀ ਦੀ ਮਿਹਰਬਾਨੀ ਹੈ ਜਾਂ ਪੰਡਤ ਜਵਾਹਰ ਲਾਲ ਜੀ ਦੀ ਮਿਹਰਬਾਨੀ ਹੈ, ਕਿ ਇਹ ਲੋਕ ਡੀ.ਸੀ. ਦੇ ਉਹਦੇ ਤੱਕ ਲੱਗੇ ਹੋਏ ਹਨ, ਜਿਥੇ ਕਿ ਪਹਿਲਾਂ ਇਨ੍ਹਾਂ ਨੂੰ ਚਪੜਾਸੀ ਤਕ ਨਹੀਂ ਰਖਿਆ ਜਾਂਦਾ ਸੀ ਇਸ ਲਈ ਮੈਂ ਇਹੋ ਅਰਜ਼ ਕਰਾਂਗਾ ਕਿ ਇਹ ਕੰਮ ਗੱਲਾਂ ਨਾਲ ਨਹੀਂ ਹੋਣੇ। ਮੈਂ ਤਾਂ ਇਹੋ ਅਰਜ਼ ਕਰਾਂਗਾ ਕਿ ਜੋ ਪੈਸਾ ਹੁਣ ਤਕ ਹਰੀਜਨਾਂ ਦੇ ਲਈ ਇਕਠਾ ਕੀਤਾ ਗਿਆ ਹੈ ਉਹ ਉਨ੍ਹਾਂ ਨੂੰ ਮਿਲਣਾ ਚਾਹੀਦਾ ਹੈ, ਉਨ੍ਹਾਂ ਦੀ ਬਿਹਤਰੀ ਦੀਆਂ ਸਕੀਮਾਂ ਤਿਆਰ ਹੋਣੀਆਂ ਚਾਹੀਦੀਆਂ ਹਨ । (ਵਿਘਨ)

**Mr. Speaker :** No talking please.

**ਭਗਤ ਗੁਰਾਂ ਦਾਸ ਹੰਸ :** ਮੈਂ ਅਰਜ਼ ਕਰਾਂ ਕਿ 15 ਸਾਲ ਤੋਂ ਇਕ ਸਾਡੀ ਈਵੈਲੂਏਸ਼ਨ ਕਮੇਟੀ ਬਣੀ ਸੀ, ਜਿਹੜੀ ਕਿ ਹਰੀਜਨਾਂ ਦੀ ਹਰ ਤਰ੍ਹਾਂ ਨਾਲ ਜਾਂਚ ਪੜਤਾਲ ਕਰਕੇ ਸਹਾਇਤਾ ਕਰੇਗੀ। ਇਸ ਦੇ ਮੁਤਅਲਿਕ ਬਾਬੂ ਬਰਿਸ਼ ਭਾਨ ਜੀ ਨੇ ਇਕ ਰਿਪੋਰਟ 400 ਸਫੇ ਦੀ ਸਰਕਾਰ ਨੂੰ ਦਿੱਤੀ ਸੀ। ਉਨ੍ਹਾਂ ਦੀਆਂ ਤਕਰੀਬਨ ਸਾਰੀਆਂ ਮੰਗਾਂ ਇਸ ਦੇ ਵਿਚ ਹੀ ਆ ਗਈਆਂ ਸਨ । ਮੈਂ ਸਾਰੇ ਹੀ ਹਰੀਜਨ ਮੈਂਬਰਾਂ, ਨੂੰ ਕਹਾਂਗਾ ਕਿ ਉਹ ਪਰੈਸ ਕਰਨ ਕਿ ਸਰਕਾਰ ਨੂੰ ਇਸ ਪਰ ਧਿਆਨ ਦੇਣ ਲਈ ਕਦਮ ਉਠਾਉਣੇ ਚਾਹੀਦੇ ਹਨ । ਅੱਜ ਹਰੀਜਨ ਦੇ ਮਕਾਨ ਬਣਾਉਣ ਲਈ ਜੇ ਸਰਕਾਰ ਕਰਜ਼ਾ ਦਿੰਦੀ ਹੈ ਤਾਂ ਉਹ ਸਾਢੇ ਸਤ ਸੌ ਰੁਪਏ ਵੱਧ ਤੋਂ ਵੱਧ ਦਿੱਤਾ ਜਾਂਦਾ ਹੈ

ਪਰ ਜਿਸ ਤਰ੍ਹਾਂ ਦੀ ਮਹਿੰਗਾਈ ਹੈ ਮੈਂ ਦਾਵੇ ਨਾਲ ਕਹਿ ਸਕਦਾ ਹਾਂ ਕਿ ਸਾਢੇ ਸਤ ਸੌ ਰੁਪਏ ਵਿੱਚ ਕੁਕੜਾਂ ਦਾ ਇਕ ਕੋਠਾ ਵੀ ਨਹੀਂ ਬਣ ਸਕਦਾ। ਜੇ ਕੋਈ ਹਰੀਜਨ ਪੋਲਟਰੀ ਫਾਰਮ ਖੋਲ੍ਹਣਾ ਚਾਹੇ ਤਾਂ ਉਸ ਨੂੰ 1500 ਰੁਪਏ ਦਿੱਤੇ ਜਾਂਦੇ ਹਨ ਇਸ ਤਰ੍ਹਾਂ ਨਾਲ ਹਰੀਜਨਾਂ ਦਾ ਕੋਈ ਭਲਾ ਨਹੀਂ ਹੋਣਾ ਹੈ। ਕੀ ਇਸ ਨਾਲ ਉਹ ਖਾਦ ਖੁਰਾਕ ਅਤੇ ਉਨ੍ਹਾਂ ਦੇ ਰਖਣ ਲਈ ਥਾਂ ਕਿਤੇ ਬਣਾ ਸਕਦਾ ਹੈ? ਕੀ ਉਹ ਇਸ ਤਰ੍ਹਾਂ ਅੱਛੀ ਨਸਲ ਦਾ ਮੁਰਗੀਖਾਨਾ ਚਾਲੂ ਕਰ ਸਕਦਾ ਹੈ? ਕੀ ਇਸ ਤਰ੍ਹਾਂ ਕਿਤੇ ਹਰੀਜਨਾਂ ਦੀ ਭਲਾਈ ਹੋਵੇਗੀ? ਸਰਦਾਰ ਪਰਤਾਪ ਸਿੰਘ ਕੈਰੋਂ ਵੇਲੇ 5 ਕਰੋੜ ਰੁਪਿਆ ਹਰੀਜਨਾਂ ਦੇ ਲਈ ਇਕਠਾ ਕੀਤਾ ਸੀ, ਉਨ੍ਹਾਂ ਦਾ ਇਹ ਵੀ ਵਿਚਾਰ ਸੀ ਕਿ 5 ਕਰੋੜ ਰੁਪਿਆ ਸੈਂਟਰ ਤੋਂ ਲੈ ਕੇ 10 ਕਰੋੜ ਨਾਲ ਕੋਈ ਹਰੀਜਨਾਂ ਦੇ ਲਈ ਕਾਰਖਾਨਾ ਲਾ ਦਿੱਤਾ ਜਾਵੇ। ਪਰ ਇਹ ਸਾਰੀ ਗੱਲ ਪਤਾ ਨਹੀਂ ਮੌਜੂਦਾ ਸਰਕਾਰ ਨੂੰ ਕਿਉਂ ਭੁਲ ਗਈ ਹੈ। ਅੱਜ ਹਾਲਤ ਇਹ ਹੈ ਕਿ ਹਰੀਜਨਾਂ ਦੇ ਸੁਧਾਰ ਕਹਿਕੇ ਕਰਜ਼ੇ ਦਿੱਤੇ ਜਾਂਦੇ ਹਨ ਪਰ ਉਨ੍ਹਾਂ ਲੋਕਾਂ ਨੂੰ ਸਿਵਾਏ ਇਸ ਗੱਲ ਦੇ ਕਿ ਹੈਰਾਨ ਪਰੇਸ਼ਾਨ ਕੀਤਾ ਜਾਵੇ ਹੋਰ ਕੁਝ ਨਹੀਂ ਹੁੰਦਾ। ਇਹ ਪੈਸੇ ਤਾਂ ਇਣੇ ਗਿਣੇ ਲੋਕਾਂ ਵਾਸਤੇ ਹੁੰਦੇ ਹਨ, ਪਰ 2-2 ਹਜ਼ਾਰ ਦਰਖਾਸਤਾਂ ਲਈ ਲੋਕ ਮਗਰ ਮਗਰ ਭਜੇ ਫਿਰਦੇ ਰਹਿੰਦੇ ਹਨ। ਫੇਰ ਜ਼ਿਲੇ-ਵਾਰ ਇਸ ਤਰ੍ਹਾਂ ਵੰਡ ਹੁੰਦੀ ਹੈ ਕਿ ਇਕ ਇਲਾਕੇ ਦੇ ਲੋਕ ਦੇਖਦੇ ਰਹਿੰਦੇ ਹਨ ਤੇ ਦੂਸਰੇ ਪੈਸੇ ਲੈਂਦੇ ਹੀ ਰਹਿੰਦੇ ਹਨ। ਕਈ ਥਾਵਾਂ ਤੇ ਇਹ ਹੁੰਦਾ ਹੈ ਕਿ 10 ਨਵੇਂ ਪੈਸੇ ਦਾ ਫਾਰਮ ਲੈਕੇ, ਰੁਪਏ ਦੋ ਰੁਪਏ ਦਾ ਕਾਗਜ਼ ਲਿਖਵਾਈ ਇਨ੍ਹਾਂ ਵਿਚਾਰਿਆਂ ਨੂੰ ਦੇਣੀ ਪੈਂਦੀ ਹੈ। 10-10 ਹਜ਼ਾਰ ਤਕ ਇਸ ਤਰ੍ਹਾਂ ਦੀਆਂ ਅਰਜ਼ੀਆਂ ਜਮਾ ਹੋ ਜਾਂਦੀਆਂ ਹਨ ਜਿਨ੍ਹਾਂ ਤੇ ਕਿਸੇ ਨੂੰ ਕੁਝ ਨਹੀਂ ਮਿਲਦਾ। ਜੇ ਵਿੱਚੋਂ ਇਕ ਦੋ ਆਦਮੀਆਂ ਨੂੰ 400-500 ਰੁਪਏ ਮਿਲ ਵੀ ਜਾਣ ਤਾਂ ਦੱਸੋ ਇਸ ਨਾਲ ਕਿਸੇ ਦਾ ਕੋਈ ਭਲਾ ਹੋ ਸਕਦਾ ਹੈ। ਜ ਚਾਹੁੰਦੇ ਹੋ ਕਿ ਕਿਵੇਂ ਗਰੀਬਾਂ ਦਾ ਭਲਾ ਹੋਵੇ ਤਾਂ ਇਹ ਇਸ ਤਰ੍ਹਾਂ ਨਹੀਂ ਹੋਣਾ, ਏਥੇ 2 ਕਰੋੜ ਦੇ ਕਰੀਬ ਐਸੇ ਹਰੀਜਨ ਹਨ ਜਿਹੜੇ ਇਸ ਸਰਕਾਰ ਤੋਂ ਇਮਦਾਦ ਦੇ ਅਭਲਾਸ਼ੀ ਹਨ।

**ਸ੍ਰੀ ਡਿਪਟੀ ਸਪੀਕਰ** : ਇਕ ਜਾਂ ਦੋ ਮਿੰਟ ਦੇ ਅਦਰ ਵਾਈਂਡ ਅਪ ਕਰੋ ਜੀ। (The hon. Member may wind up within one or two minutes.)

**ਭਗਤ ਗੁਰਾਂ ਦਾਸ ਹੰਸ** : ਮੈਂ ਹਰੀਜਨਾਂ ਦੀਆਂ ਗੱਲਾਂ ਕਰ ਰਿਹਾ ਹਾਂ, ਸਾਨੂੰ ਟਾਈਮ ਦੇਣ ਵੇਲੇ ਵੀ ਖਾਸ ਰਿਆਇਤ ਦੇਣੀ ਚਾਹੀਦੀ ਹੈ, ਮੈਂ ਆਪਣੀ ਗੱਲ 5-7 ਮਿੰਟਾਂ ਦੇ ਵਿੱਚ ਹੀ ਮੁਕਾ ਦਿਆਂਗਾ। ਮੈਂ ਅਰਜ਼ ਕਰ ਰਿਹਾ ਸੀ ਕਿ ਜੇਕਰ ਤੁਸੀਂ ਹਰੀਜਨਾਂ ਨੂੰ ਉਚਾ ਚੁਕਣਾ ਚਾਹੁੰਦੇ ਹੋ, ਇਨ੍ਹਾਂ ਨੂੰ ਦੂਸਰੀ ਜਾਤੀਆਂ ਦੇ ਮੁਕਾਬਲੇ ਵਿੱਚ ਲਿਆਉਣਾ ਚਾਹੁੰਦੇ ਹੋ ਤਾਂ ਖੁਲ੍ਹ-ਦਿਲੀ ਨਾਲ ਹਰੀਜਨਾਂ ਦੀ ਸਹਾਇਤਾ ਕਰੋ। ਸਹੀ ਹਾਲਤਾਂ ਤੋਂ ਲੋਕ ਦਿਨੋਂ ਦਿਨ ਦੂਰ ਜਾ ਰਹੇ ਹਨ, ਆਪਣੀਆਂ ਚੌਧਰਾਂ ਦੀ ਖਾਤਰ, ਆਪਣੀਆਂ ਗੱਦੀਆਂ ਕਾਇਮ ਰਖਣ ਦੀ ਖਾਤਿਰ ਕਿਵੇਂ ਇਕ ਦੂਸਰੇ ਵਿੱਚ ਵਿਤਕਰੇ ਪਾਏ ਜਾ ਰਹੇ ਹਨ। ਤੁਸੀਂ ਵੇਖੋ ਪੰਜਾਬ ਦੀ ਅੱਜ ਦੀ ਕੀ ਹਾਲਤ ਹੈ ਅਤੇ ਕਿਸੇ ਵੇਲੇ ਪੰਜਾਬ, ਲਾਹੌਰ ਤੋਂ ਅੱਗੇ ਪੇਸ਼ਾਵਰ ਤਕ ਫੈਲਿਆ ਹੋਇਆ ਹੁੰਦਾ ਸੀ। ਉਸ ਵੇਲੇ ਬਹੁਤ ਬੱਚੇ ਪੰਜਾਬੀ ਪੜ੍ਹਦੇ ਸਨ, ਅੱਜ ਜਿਹੜੇ ਵੀ ਥੋੜ੍ਹ ਜੇਹੇ ਹਨ ਉਹ ਅੱਧੇ ਪੰਜਾਬੀ ਅਤੇ ਅੱਧੇ ਹਿੰਦੀ ਪੜ੍ਹਦੇ ਹਨ। ਲਖਾਂ ਰੁਪਏ ਦੀ ਜਾਇਦਾਦ ਬਰਬਾਦ ਹੋ ਚੁਕੀ ਹੈ। ਲਾਹੌਲ ਅਤੇ ਸਪਿਤੀ ਦੀ ਕਰੋੜਹਾ ਰੁਪਏ ਦੀ ਜਾਇਦਾਦ ਹੈ ਜਿਹੜੀ ਅੱਜ ਕਿਸੇ ਦੂਸਰੇ ਸੂਬੇ ਨੂੰ ਅਸੀਂ ਦੇ ਬੈਠੇ ਹਾਂ ਕਾਰਨ ਕੀ ਹੈ ਕਿ ਅਸੀਂ ਜਾਤੀਆਂ ਦੇ ਨਾਉਂ ਇਲਾਕਿਆਂ ਦੇ ਨਾਉਂ ਤੇ ਆਪਸ ਵਿੱਚ ਵਿਤਕਰੇ ਪਾਕੇ ਆਪਣਾ ਰਾਜ-ਭਾਗ ਕਾਇਮ ਰਖਣਾ ਚਾਹੁੰਦੇ ਹਾਂ। ਇਥੇ ਹਰੀਜਨਾਂ ਦੇ ਫੰਡਜ਼ ਲਈ ਸਰਕਾਰ ਨੇ ਕੁਝ ਕਿਹਾ

ਹੈ ਕਿ 5 ਕਰੋੜ ਯਾ ਇਸ ਤੋਂ ਘਟ ਰੁਪਿਆ ਹੈ, ਮੈਂ ਸਮਝਦਾ ਹਾਂ ਕਿ ਹਰੀਜਨਾਂ ਲਈ ਇਸ ਵੇਲੇ ਟੈਕਨੀਕਲ ਸਿਖਿਆ ਦੀ ਬੜੀ ਲੋੜ ਹੈ ਇਸ ਪੈਸੇ ਦਾ ਇਨ੍ਹਾਂ ਵਾਸਤੇ ਕਾਲਜ ਖੋਲ੍ਹਣ ਦਾ ਹੀ ਹੁਣ ਤਕ ਕੋਈ ਨਾ ਕੋਈ ਪ੍ਰਬੰਧ ਹੋ ਜਾਣਾ ਚਾਹੀਦਾ ਸੀ। ਇਹ ਟੈਕਨੀਕਲ ਕਾਲਜ ਇਸ ਤਰ੍ਹਾਂ ਦਾ ਹੋਵੇ ਜਿਸ ਵਿੱਚ ਹਰੀਜਨਾਂ ਦੇ ਬੱਚੇ ਟੈਕਨੀਕਲ ਸਿਖਿਆ ਲਈ ਦਾਖਲ ਕੀਤੇ ਜਾਣ, 4 ਸਾਲ ਦਾ ਕੋਰਸ ਹੋਣਾ ਚਾਹੀਦਾ ਹੈ, ਦਾਖਲ ਕੀਤੇ ਜਾਣ ਵਾਲਿਆਂ ਬੱਚਿਆਂ ਨੂੰ 100 ਰੁਪਏ ਮਾਹਵਾਰ ਵਜ਼ੀਫਾ ਦਿੱਤਾ ਜਾਵੇ, ਇਨ੍ਹਾਂ ਦੀ ਰਿਹਾਇਸ਼ ਲਈ ਹੋਸਟਲ ਦਾ ਵੀ ਪ੍ਰਬੰਧ ਹੋਣਾ ਜ਼ਰੂਰੀ ਹੈ। ਏਥੋਂ ਟਰੇਂਡ ਹੋਏ ਬੱਚਿਆਂ ਨੂੰ ਸਰਕਾਰ 20—30 ਹਜ਼ਾਰ ਰੁਪਏ ਦੀ ਮਸ਼ੀਨਰੀ ਖਰੀਦ ਕੇ ਦੇਵੇ ਤਾਂ ਜੋ ਆਪਣਾ ਕੰਮ ਚਾਲੂ ਕਰ ਸਕਣ। ਮੇਰੀ ਹਰੀਜਨਾਂ ਤੋਂ ਕਹਿਣ ਦਾ ਮਤਲਬ ਇਹ ਨਹੀਂ ਹੈ ਕਿ ਮੈਂ ਮਹਿਜ਼ ਉਨ੍ਹਾਂ ਲੋਕਾਂ ਦੀ ਗੱਲ ਕਰਦਾਂ ਹਾਂ ਜੋ ਨੀਵੀਂ ਜਾਤੀਆਂ ਵਿੱਚੋਂ ਹਨ, ਮੇਰਾ ਇਹ ਗੱਲ ਕਹਿਣ ਦਾ ਭਾਵ ਉਨ੍ਹਾਂ ਸਾਰੇ ਬਚਿਆਂ ਲਈ ਹੈ ਜੋ ਗਰੀਬ ਹਨ ਮਜ਼ਦੂਰ ਕਮਿਊਨਿਟੀ ਦੇ ਹਨ, ਗ਼ਰੀਬ ਜ਼ਿਮੀਂਦਾਰ ਹਨ ਜਾਂ ਛੋਟੇ ਦੁਕਾਨਦਾਰ ਹਨ। ਇਹ ਮੈਂ ਗੱਲ ਸ੍ਰੀ ਪਿਆਰਾ ਰਾਮ ਧੰਨੋਵਾਲੀ ਨੂੰ ਕਹਾਂਗਾ ਕਿ ਉਹ ਛੋਟੇ ਲੋਕਾਂ, ਗਰੀਬ ਲੋਕਾਂ ਵਾਸਤੇ ਕੁਝ ਕਰਕੇ ਵਿਖਾਉਣ।

ਹੁਣ ਮੈਂ ਕੁਝ ਆਪਣੇ ਹਲਕਾ ਹੋਸ਼ਿਆਰਪੁਰ ਦੇ ਮੁਤਆਲਿਕ ਅਰਜ਼ ਕਰਾਂਗਾ। ਹੋਸ਼ਿਆਰਪੁਰ ਦਾ ਜ਼ਿਲਾ ਇਕ ਇਨਕਲਾਬੀਆਂ ਦਾ ਜ਼ਿਲਾ ਹੈ, ਏਥੋਂ ਦੇ ਲੋਕ ਬਹਾਦਰ ਅਤੇ ਯੋਧੇ ਮਸ਼ਹੂਰ ਹਨ। ਅੰਗਰੇਜ਼ ਰਾਜ ਵੇਲੇ ਇਹ ਬਹਾਦਰ ਬਾਹਰਲੇ ਮੁਲਕਾਂ ਵਿੱਚ ਜਾ ਕੇ ਲੜਦੇ ਰਹੇ ਹਨ ਅਤੇ ਉਥੇ ਆਪਣੀ ਧਾਕ ਜਮਾਉਂਦੇ ਰਹੇ ਹਨ। ਅੱਜ ਸਾਡਾ ਦੇਸ਼ ਆਜ਼ਾਦ ਹੈ ਪਰ ਇਸ ਜ਼ਿਲੇ ਵਿੱਚ ਭਾਖੜਾ ਡੈਮ ਬਨਣ ਦੇ ਬਾਵਜੂਦ ਵੀ ਅਸੀਂ ਇਸ ਕਿਸਮ ਦੇ ਹਾਲਤ ਵਿੱਚ ਦੀ ਗੁਜ਼ਰ ਰਹੇ ਹਾਂ ਕਿ ਇਹ ਡੈਮ ਵੀ ਸਾਨੂੰ ਇਸ ਤਰ੍ਹਾਂ ਲਗਦਾ ਹੈ ਜਿਵੇਂ ਇਕ ਦਰਖ਼ਤ ਜ਼ਰੂਰ ਸਾਡੇ ਇਲਾਕੇ ਵਿੱਚ ਹੈ ਪਰ ਇਸ ਦੇ ਫਲ ਕੋਈ ਹੋਰ ਖਾ ਰਿਹਾ ਹੈ। ਭਾਵੇਂ ਸਾਨੂੰ ਇਸ ਗੱਲ ਦਾ ਕੋਈ ਦਵੈਸ਼ ਨਹੀਂ ਜਿੱਥੇ ਨਹਿਰਾਂ ਜਾਂਦੀਆਂ ਹਨ ਉਥੇ ਹੀ ਸਰਕਾਰ ਟੀਊਬ ਵੈਲਜ਼ ਵੀ ਲਾਉਂਦੀ ਹੈ। ਜਿੱਥੇ ਨਹਿਰਾਂ ਨਹੀਂ ਜਾ ਸਕਦੀਆਂ ਟੀਊਬ ਵੈਲਜ਼ ਕਾਮਯਾਬ ਨਹੀਂ ਹੁੰਦੇ ਉਥੇ ਸਰਕਾਰ ਕਰਜ਼ੇ ਵੀ ਨਹੀਂ ਦਿੰਦੀ। ਪਿਛਲਾ ਇਲਾਕਾ ਕੰਡੀ ਦਾ ਹੈ ਉਸ ਨੂੰ ਸੈਰਾਬ ਕੀਤਾ ਜਾਣਾ ਚਾਹੀਦਾ ਹੈ। ਮੇਰਾ ਹੁਸ਼ਿਆਸਪੁਰ ਦਾ ਇਲਾਕਾ ਬੜਾ ਪਛੜਿਆ ਹੋਇਆ ਇਲਾਕਾ ਹੈ। ਸ਼ਾਮ ਚੌਰਾਸੀ, ਹਰਿਆਣਾ, ਰੋਪੜ ਦੇ ਨਾਲ ਦਾ ਇਲਾਕਾ ਦਸੂਆ ਮੁਕੇਰੀਆਂ ਤਕ ਚਲਿਆ ਜਾਂਦਾ ਹੈ ਸ਼ਿਵਾਲਕ ਦੇ ਨਾਲ ਨਾਲ ਬੇਬਹਾ ਜ਼ਮੀਨ ਪਈ ਹੋਈ ਹੈ। ਉਧਰ ਲੋਕਾਂ ਨੂੰ ਜ਼ਮੀਨ ਮਿਲੀ ਪਰ ਉਹ ਲੋਕ ਕਬਜ਼ਾ ਲੈਣ ਨਹੀਂ ਗਏ। ਸਰਕਾਰ ਹਰੀਜਨਾਂ ਨੂੰ $4\frac{1}{2}$ ਹਜ਼ਾਰ ਰੁਪਏ ਦੀ 5 ਏਕੜ ਜ਼ਮੀਨ ਦਿੰਦੀ ਹੈ। 2 ਹਜ਼ਾਰ ਕਰਜ਼ਾ ਦਿੰਦੀ ਹੈ ਅਤੇ 2 ਹਜ਼ਾਰ ਗਰਾਂਟ ਦਿੰਦੀ ਹੈ। ਉਹ ਜ਼ਮੀਨ **900** ਰੁਪਿਆ ਏਕੜ ਦਿੰਦੀ ਹੈ ਪਰ ਉਹ 200, 250 ਰੁਪਿਆ ਪਰ ਏਕੜ ਦੀ ਜ਼ਮੀਨ ਹੁੰਦੀ ਹੈ। ਫਿਰ ਗਲ ਇਹ ਹੈ ਕਿ ਨਾ ਤਾਂ ਉਹ ਜ਼ਮੀਨ ਵਿੱਚ ਖੂਹ ਲਗਦੇ ਹਨ ਅਤੇ ਨਾ ਹੀ ਸਰਕਾਰ ਹਰੀਜਨਾਂ ਨੂੰ ਕਰਜ਼ੇ ਦਿੰਦੀ ਹੈ ਕਿ ਉਹ ਟਿਊਬਵੈਲ ਲਗਾ ਸਕਣ। ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਨਾਲ ਸਰਕਾਰ ਨੇ ਬਿਰਲੇ ਨੂੰ ਫ਼ਾਰਮ ਬਣਾ ਕੇ ਦਿਤਾ ਹੈ ਇਸੇ ਤਰ੍ਹਾਂ ਨਾਲ ਹਰੀਜਨਾਂ ਨੂੰ ਜ਼ਮੀਨ ਕਾਬਲੇ ਕਾਸ਼ਤ ਬਣਾ ਕੇ ਦਿਤੀ ਜਾਵੇ। 12, 12 ਏਕੜ ਦੇ ਪਲਾਟ ਬਣਾ ਕੇ ਦਿੱਤੇ ਜਾਣ ਅਤੇ ਟੀਊਬ ਵੈਲਾਂ ਦਾ ਖਰਚਾ ਉਨਾਂ ਦੇ ਉਪਰ ਪਾ ਦੇਵੇ। ਹਰੀਜਨ ਮਿਹਨਤ ਦੀ ਰੋਟੀ ਖਾਣਾ ਚਾਹੁੰਦੇ ਹਨ ਉਹ ਫਕੀਰ ਬਣ ਕੇ ਖੈਰਾਤ ਨਹੀਂ ਲੈਣਾ ਚਾਹੁੰਦੇ। ਜੇਕਰ ਸਰਕਾਰ ਅਜਿਹਾ ਕੰਮ ਕਰੇਗੀ ਤਾਂ ਕੌਮ ਤਰੱਕੀ ਕਰੇਗੀ। ਜਿੱਥੇ ਨਹਿਰਾਂ ਨਹੀਂ ਅਤੇ ਨਾ ਹੀ ਟੀਊਬਵੈਲ ਹਨ ਉਥੇ, ਹੋਸ਼ਿਆਰ ਪੁਰ ਦੇ ਇਲਾਕੇ ਵਿੱਚ ਰਿਗ ਲਗਾਏ ਜਾਣ। ਕਿਸਾਨ ਵਾਦਾ ਕਰਦਾ ਹੈ ਕਿ ਉਹ ਅੰਨ ਜ਼ਿਆਦਾ ਪੈਦਾ ਕਰੇਗਾ ਅਤੇ ਆਬਪਾਸ਼ੀ ਦਾ ਮਾਲੀਆ ਵੀ ਪੂਰਾ ਦੇਣ ਨੂੰ ਤਿਆਰ ਹੈ। ਸਰਕਾਰੀ ਤੌਰ ਤੇ ਰਿਗ ਲਗਣੇ

ਚਾਹੀਦੇ ਹਨ । ਪਰ ਸਰਕਾਰ ਤਾਂ ਕਰਜ਼ੇ ਵੀ ਉਥੇ ਦੇ ਰਹੀ ਹੈ ਜਿੱਥੇ ਨਹਿਰਾਂ ਵੀ ਹਨ ਟੀਊਬਵੈਲ ਵੀ ਲਗ ਸਕਦੇ ਹਨ । ਇਸ ਨੀਤੀ ਨਾਲ ਸਾਰਾ ਦੇਸ਼ ਖੁਸ਼ਹਾਲ ਨਹੀਂ ਹੋ ਸਕਦਾ ।

**ਸ੍ਰੀ ਡਿਪਟੀ ਸਪੀਕਰ :** ਇਕ ਮੈਮੋਰੈਂਡਮ ਹੁਸ਼ਿਆਰਪੁਰ ਦੇ ਸਾਰੇ ਮੈਂਬਰਾਂ ਨੇ ਦਸਤਖਤ ਕਰਕੇ ਚੀਫ ਮਨਿਸਟਰ ਨੂੰ ਦਿੱਤਾ ਹੈ । ਉਹਦੇ ਉਪਰ ਅਮਲ ਹੋਵੇਗਾ ਮੇਰਾ ਖ਼ਿਆਲ ਹੈ ਇਸ ਨੂੰ ਸਮਾਪਤ ਕਰੋ । (All the M.L.As. belonging to District Hoshiarpur have presented a memorandum duly signed by them to the Chief Minister and I think it will be implemented. Now the hon. Member may finish his speech.)

**ਭਗਤ ਗੁਰਾਂ ਦਾਸ ਹੰਸ :** ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸਾਂ ਵੀ ਉਸ ਉਪਰ ਦਸਤਖਤ ਕੀਤੇ ਹਨ । ਮੈਂ ਵੀ ਉਸ ਮੈਮੋਰੈਂਡਮ ਉਪਰ ਦਸਤਖਤ ਕਰਕੇ ਦਿੱਤੇ ਹਨ । ਪਰ ਇਹ ਸਾਰੇ ਕਾਗਜ਼ੀ ਘੋੜੇ ਹਨ । ਇਨ੍ਹਾਂ ਕਾਗਜ਼ੀ ਘੋੜਿਆਂ ਨੇ ਸਤਿਆਨਾਸ ਕੀਤਾ ਹੈ । ਮੇਰੀ ਅਰਜ਼ ਹੈ ਕਿ ਜਦੋਂ ਤਕ ਤੁਸੀਂ ਸਾਡੇ ਨਾਲ ਨਹੀਂ ਮਿਲੋਗੇ, ਹੁਸ਼ਿਆਰਪੁਰ ਦੇ ਸਾਰੇ ਮੈਂਬਰਜ਼ ਹੰਭਾ ਮਾਰਕੇ ਯਤਨ ਨਹੀਂ ਕਰਨਗੇ ਭਾਵੇਂ ਕੋਈ ਵੀ ਚੀਫ ਮਨਿਸਟਰ ਹੋਵੇ ਕਿਸੇ ਨੇ ਕੁਝ ਨਹੀਂ ਕਰਨਾ । ਭਾਵੇਂ ਕੁਝ ਵੀ ਲਿਖ ਕੇ ਦਿੰਦੇ ਰਹੀਏ । ਜਦੋਂ ਤਕ ਬਚਾ ਰੋਵੇ ਨਾ ਮਾਂ ਵੀ ਦੁਧ ਨਹੀਂ ਦਿੰਦੀ । ਇਸ ਲਈ ਸਾਨੂੰ ਯਤਨ ਕਰਨਾ ਚਾਹੀਦਾ ਹੈ ਅਤੇ ਪਰੋਟੈਸਟ ਕਰਨਾ ਚਾਹੀਦਾ ਹੈ । ਇਹ ਸਾਡਾ ਹਕ ਬਣਦਾ ਹੈ ਸਾਨੂੰ ਆਪਣਾ ਹਕ ਲੈ ਕੇ ਛਡਣਾ ਚਾਹੀਦਾ ਹੈ । ਇਨ੍ਹਾਂ ਸ਼ਬਦਾਂ ਨਾਲ ਤੁਹਾਡਾ ਧੰਨਵਾਦ ਕਰਦਾ ਹਾਂ ।

**ਕਾਮਰੇਡ ਦਲੀਪ ਸਿੰਘ ਟਪਿਆਲਾ** (ਅਜਨਾਲਾ) : ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿੱਚ ਕੁਝ ਆਮ ਮਸਲਿਆਂ ਤੇ ਤਵਜੋਹ ਮਰਕੂਜ਼ ਕਰਨ ਦੀ ਕੋਸ਼ਿਸ਼ ਕੀਤੀ ਹੈ ਅਤੇ ਨਾਲ ਹੀ ਜਨਤਾ ਦੇ ਕਝ ਫੈਕਸ਼ਨਜ਼ ਨੂੰ ਰੀਲੀਫ ਦਾ ਐਲਾਨ ਵੀ ਕੀਤਾ ਹੈ । ਜਿਹੜੀ ਪੁਰਾਣੀ ਪ੍ਰੈਕਟਿਸ ਸੀ ਕਿ ਐਡਰੈਸ ਦੇ ਅੰਦਰ ਗੌਰਮੈਂਟ ਦੀ ਜ਼ਿਆਦਾ ਮਦਾਹ ਸਰਾਹੀ, ਤਾਰੀਫ ਕਰਨਾ, ਉਹ ਉਨ੍ਹਾਂ ਨੇ ਬਿਲਕੁਲ ਛਡ ਦਿੱਤੀ ਹੈ, ਮੈਂ ਇਸ ਡੀਪਾਰਚਰ ਲਈ ਉਨ੍ਹਾਂ ਨੂੰ ਵੈਲਕੰਮ ਕਰਦਾ ਹਾਂ । ਇਸ ਦੇ ਨਾਲ ਹੀ ਮੈਂ ਗੌਰਮੈਂਟ ਤੋਂ ਮੰਗ ਕਰਦਾ ਹਾਂ ਕਿ ਉਨ੍ਹਾਂ ਨੇ ਜਿਹੜੇ ਆਮ ਮਸਲਿਆਂ ਵਲ ਤਵਜੁਹ ਫੋਕਸ ਕੀਤੀ ਹੈ ਅਤੇ ਨਾਲ ਹੀ ਰੀਲੀਫ ਦਾ ਐਲਾਨ ਕੀਤਾ ਹੈ, ਉਨ੍ਹਾਂ ਲਈ immediate legislation ਆਉਣੀ ਚਾਹੀਦੀ ਹੈ, ਫੌਰਨ ਆਰਡਰਜ਼ ਜਾਰੀ ਹੋਣੇ ਚਾਹੀਦੇ ਹਨ । ਨਹੀਂ ਤਾਂ ਇਹ ਐਲਾਨ ਵੀ ਕਾਂਗਰਸ ਦੇ ਸੋਸ਼ਲਿਜ਼ਮ ਦੀ ਤਰ੍ਹਾਂ ਕਾਗਜ਼ੀ ਪੁਰਜ਼ੇ ਬਣ ਕੇ ਰਹਿ ਜਾਣਗੇ । ਦੂਸਰੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਜਿੱਥੋਂ ਤਕ ਪੰਜਾਬ ਦੇ ਹਾਲਾਤ ਦਾ ਜਾਇਜ਼ਾ ਲੈਣ ਦਾ ਤਾਅਲੁਕ ਸੀ ਗਵਰਨਰ ਸਾਹਿਬ ਨੇ ਹਾਲਾਤ ਦੀ ਡੀਪ ਅਸੈਸਮੈਂਟ ਨਹੀਂ ਕੀਤੀ । ਐਡਰੈਸ ਦੇ ਸਫ਼ਾ ਦੋ ਦੇ ਪਹਿਲੇ ਪੈਰੇ ਤੇ ਉਨ੍ਹਾਂ ਨੇ ਲਿਖਿਆ ਹੈ—

Due to a number of causes, the prices of necessities of life have sky-rocketed, imposing severe hardship on the general public. There are several other problems, including unemployment in urban and rural areas. Waterlogging still remains to be Tackled in most places. Big tracts of land are even today without irrigation facilities, which, along with the recent continuous drought has resulted in serious fall in agricultural production and suffering for the producers. Black-marketing, adulteration and profiteering on the one hand, and corruption and nepotism on the other, also pose serious problems and urgently call for drastic measures. The new Ministry is thus faced with serious problems on almost all fronts.

ਆਪਣੇ ਐਡਰੈਸ ਵਿੱਚ ਉਨ੍ਹਾਂ ਨੇ ਦਸਣ ਦੀ ਕੋਸ਼ਿਸ਼ ਨਹੀਂ ਕੀਤੀ ਕਿ ਉਹ ਨੰਬਰ ਆਫ ਕਾਜ਼ਜ਼ ਕੀ ਹਨ। ਜਦ ਤਕ ਮਰਜ਼ ਦੀ ਪੂਰੀ ਤਸਖੀਸ ਨਾ ਕੀਤੀ ਜਾਵੇ ਉਸ ਵਕਤ ਤਕ ਉਸ ਦਾ ਠੀਕ ਇਲਾਜ ਨਹੀਂ ਹੋ ਸਕਦਾ। ਇਨ੍ਹਾਂ ਸਾਰੇ ਕਰਾਈਸਿਜ਼ ਦਾ ਕਾਜ਼ ਜਿਨ੍ਹਾਂ ਨੂੰ ਸਾਡਾ ਦੇਸ਼ ਫੇਸ ਕਰ ਰਿਹਾ ਹੈ ਅਤੇ ਉਸੇ ਬਿਨਾ ਤੇ ਸਾਡਾ ਸੂਬਾ ਵੀ ਫੇਸ ਕਰ ਰਿਹਾ ਹੈ, ਕੀ ਸੀ ? ਦੇਸ਼ ਦੇ ਅਜ਼ਾਦ ਹੋਣ ਤੋਂ ਲੈਕੇ ਹੁਣ ਤਕ ਕਾਂਗਰਸ ਸਰਕਾਰ ਰਾਜ ਕਰਦੀ ਰਹੀ । ਉਸ ਨੇ ਦੇਸ਼ ਦੀ ਡੀਵੈਲਪਮੈਂਟ ਲਈ ਆਪਣੇ ਸੁਝਾਅ ਜਿਹੜੇ ਦੇਸ਼ ਦੇ ਸਾਹਮਣੇ ਰਖੇ ਉਹ ਕੀ ਸਨ ? ਉਸ ਨੇ ਕਿਹਾ ਕਿ ਦੇਸ਼ ਅੰਡਰਡੀਵੈਲਪਡ ਹੈ ਇਸ ਦੀ ਤਰੱਕੀ ਤਾਂ ਹੀ ਹੋ ਸਕਦੀ ਹੈ, ਸੋਸ਼ਲਿਜ਼ਮ ਦੀ ਬੁਨਿਆਦ ਤਾਂ ਹੀ ਲੇ ਡਾਊਨ ਕੀਤੀ ਜਾ ਸਕਦੀ ਹੈ ਜੇਕਰ ਸਰਕਾਰ ਦੋ ਕਦਮ ਉਠਾਏ। ਪਹਿਲਾ ਕਦਮ ਇਹ ਕਿ ਉਹ ਮਨੀ ਦੀ ਕੰਨਸੈਂਟਰੇਸ਼ਨ ਚੰਦ ਆਦਮੀਆਂ ਦੇ ਹੱਥਾਂ ਵਿੱਚ ਹੋਣ ਤੋਂ ਰੋਕੇ । ਮਨਾਪਲੀ ਦੀ ਡੀਵੈਲਪਮੈਂਟ ਨੂੰ ਸਖਤੀ ਨਾਲ ਰੋਕੇ । ਦੂਸਰੀ ਗੱਲ ਇਹ ਸੀ ਕਿ ਦੇਸ਼ ਦੀ ਜਿੰਨੀ ਵੀ ਜ਼ਮੀਨ ਹੈ ਉਹ ਹਲ ਵਾਹੁਣ ਵਾਲੇ ਦੇ ਪਾਸ ਜਾਏ । (ਤਾਲੀਆਂ) ਸਰਕਾਰ ਦੇ ਇਹ ਇਲਾਨ ਸਾਰੇ ਦੇਸ਼ ਦੀਆਂ ਦੀਵਾਰਾਂ ਉਪਰ ਇਸ਼ਤਿਹਾਰਾਂ ਰਾਹੀਂ ਲਿਖੇ ਗਏ ਕਿ ਧਰਤੀ ਅਤੇ ਧਨ ਬਟ ਕੇ ਰਹੇਗਾ । ਲੇਕਿਨ ਪਿਛਲੇ ਵੀਹਾਂ ਸਾਲਾਂ ਦੀ ਹਕੂਮਤ ਦੇ ਦੌਰਾਨ ਕਾਂਗਰਸ ਸਰਕਾਰ ਦੀ ਪਾਲੀਸੀ ਦੇ ਕੀ ਸਿੱਟੇ ਨਿਕਲੇ। ਜੇਕਰ ਮੈਂ ਉਹ ਗਲਾਂ ਦਸਣੀਆਂ ਸ਼ੁਰੂ ਕਰਾਂ ਤਾਂ ਮੇਰੇ ਭਾਈ ਕਹਿਣਗੇ ਕਿ ਨੁਕਤਾਚੀਨੀ ਦੀ ਖਾਤਰ ਨੁਕਤਾਚੀਨੀ ਕਰ ਰਿਹਾ ਹੈ ਪਰ ਮੈਂ ਆਪਣੇ ਭਾਈਆਂ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਰਾਸ਼ਟਰ ਪਤਿ ਨੇ ਜਿਹੜਾ ਐਡਰੈਸ ਪਾਰਲੀਮੈਂਟ ਵਿੱਚ ਦਿੱਤਾ ਉਸ ਵਿੱਚ ਇਹ ਕਿਹਾ ਹੈ ਕਿ ਮੈਨੂੰ ਬੜਾ ਅਫਸੋਸ ਹੈ ਕਿ ਜਿੱਥੋਂ ਤਕ ਐਗਰੇਰੀਅਨ ਰੀਫਾਰਮਜ਼ ਦਾ ਤਾਅਲੁਕ ਹੈ ਪਲੈਨਿੰਗ ਕਮਿਸ਼ਨ ਕਹਿੰਦਾ ਹੈ ਕਿ ਬਾਵਜੂਦ ਸਾਰੀਆਂ ਕੋਸ਼ਿਸ਼ਾਂ ਦੇ ਦੇਸ਼ ਵਿੱਚ ਮਨਾਪਲੀ ਡੀਵੈਲਪ ਹੋ ਗਈ ਹੈ ਅਤੇ ਵੈਲਥ ਚੰਦ ਆਦਮੀਆਂ ਦੇ ਹੱਥਾਂ ਵਿੱਚ ਕਨਸੈਂਟਰੇਟ ਹੋ ਗਈ ਹੈ। ਪਲੈਨਿੰਗ ਕਮਿਸ਼ਨ ਆਪਣੀਆਂ ਕੋਸ਼ਿਸ਼ਾਂ ਵਿੱਚ ਨਕਾਰਾ ਸਾਬਤ ਹੋਈ ਹੈ। ਇਹ ਗੱਲ ਮੈਂ ਨਹੀਂ ਕਹਿ ਰਿਹਾ, ਰਾਸ਼ਟਰ ਪਤਿ ਨੇ ਆਪਣੇ ਭਾਸ਼ਨ ਵਿੱਚ ਕਿਹਾ ਹੈ ।

ਮੈਂ, ਆਪਣੇ ਇਨ੍ਹਾਂ ਦੋਸਤਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਤੁਹਾਡੀਆਂ ਆਪਣੀਆਂ ਪਾਲਸੀਆਂ ਦਾ ਹੀ ਨਤੀਜਾ ਨਹੀਂ ਕਿ ਜਿਨ੍ਹਾਂ ਨੇ ਸਾਰੇ ਦੇਸ਼ ਨੂੰ ਅੱਜ ਇਸ ਮੋੜ ਤੇ ਖੜਾ ਕਰ ਦਿੱਤਾ ਹੈ ? ਅੱਜ ਸਾਡੇ ਦੇਸ਼ ਦੀ ਇਹ ਹਾਲਤ ਹੈ ਕਿ ਸਿਰਫ ਇਕਨਾਮਿਕ ਹੀ ਨਹੀਂ, ਸਿਰਫ ਪੋਲਿਟੀਕਲ ਹੀ ਨਹੀਂ, ਸੋਸ਼ਲ ਹੀ ਨਹੀਂ, ਮਾਰੇਲ ਹੀ ਨਹੀਂ, ਸਪਿਰਚੂਅਲ ਹੀ ਨਹੀਂ ਬਲਕਿ ਸਾਰੀਆਂ ਵੈਲਿਊਜ਼ ਆਫ ਲਾਈਫ਼ ਹੀ ਇਤਨੀਆਂ ਗਿਰ ਚੁਕੀਆਂ ਹਨ ਕਿ ਜਿਨ੍ਹਾਂ ਦਾ ਸਬੂਤ ਸਾਨੂੰ ਆਪਣੇ ਇਸ ਹਾਊਸ ਵਿੱਚ ਹੋਈਆਂ ਡਿਬੇਟਸ ਤੋਂ ਮਿਲਦਾ ਹੈ—ਕਿਸ ਤਰ੍ਹਾਂ ਇਕ ਦੂਜੇ ਨੂੰ ਹੂਟ ਕੀਤਾ ਜਾਂਦਾ ਹੈ, ਕਿਸ ਤਰ੍ਹਾਂ ਇਸ ਨੂੰ ਮੱਛੀ ਮਾਰਕਿਟ ਬਣਾ ਦਿੱਤਾ ਗਿਆ ਹੈ। ਇਹ ਚੀਜ਼ ਕੋਈ ਇਕ ਦਿਨ ਵਿੱਚ ਨਹੀਂ ਹੋਈ। ਇਹ ਤੁਹਾਡੀਆਂ ਪਿਛਲੀਆਂ 20 ਸਾਲਾਂ ਦੀਆਂ ਪਾਲਿਸੀਆਂ ਦਾ ਨਤੀਜਾ ਹੈ। ਇਸ ਦੀ ਰੈਮੇਡੀ ਕੀ ਹੈ, ਇਸ ਦਾ ਇਲਾਜ ਕੀ ਹੈ ? ਜਿਤਨੀ ਦੇਰ ਇਸ ਬੇਸਿਕ ਨੁਕਤੇ ਨੂੰ ਸਾਹਮਣੇ ਨਹੀਂ ਰਖਿਆ ਜਾਵੇਗਾ ਯਾਨੀ ਜਿਤਨੀ ਦੇਰ ਦੇਸ਼ ਵਿੱਚੋਂ ਮਨਾਪਲੀ ਦੀ ਡੀਵੈਲਪ-ਮੈਂਟ ਨੂੰ ਖਤਮ ਨਹੀਂ ਕੀਤਾ ਜਾਵੇਗਾ ਜਿਤਨੀ ਦੇਰ ਜਿਹੜੀਆਂ ਐਗਰੇਰੀਅਨ ਰੀਫਾਰਮਜ਼ ਕਾਂਗਰਸ ਸਰਕਾਰ ਨੇ ਕੀਤੀਆਂ ਜਿਨ੍ਹਾਂ ਦੇ ਸਿੱਟੇ ਵਜੋਂ ਜ਼ਮੀਨ ਟਿਲਰ ਆਫ ਦੀ ਲੈਂਡ ਕੋਲ ਨਹੀਂ ਰਹੀ, ਉਨ੍ਹਾਂ ਵਿੱਚ ਸਮੂਲ ਤਬਦੀਲੀਆਂ ਨਹੀਂ ਕੀਤੀਆਂ ਜਾਣਗੀਆਂ ਉਤਨੀ ਦੇਰ ਦੇਸ਼ ਦੇ ਹਾਲਾਤ ਠੀਕ ਨਹੀਂ ਹੋ ਸਕਦੇ ।

ਡਿਪਟੀ ਸਪੀਕਰ ਸਾਹਿਬ, ਇਸ ਹਾਊਸ ਵਿੱਚ ਬਹੁਤ ਸਾਰੇ ਪੁਰਾਨੇ ਮੈਂਬਰ ਬੈਠੇ ਹੋਏ ਹਨ। ਉਨ੍ਹਾਂ ਨੂੰ ਮੈਂ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਜ਼ਰਾ ਆਦਾਦੋਸ਼ੁਮਾਰ ਤਾਂ ਦੇਖੋ ਕਿ ਅੰਗਰੇਜ਼ਾਂ ਦੇ ਸਮੇਂ ਵਿੱਚ ਜ਼ਿਮੀਂਦਾਰਾਂ ਦੀਆਂ ਜ਼ਮੀਨਾਂ ਉੱਤੇ ਕਿਤਨੇ ਮੁਜ਼ਾਰੇ ਕਾਬਜ਼ ਸਨ । ਜਿਤਨੇ ਵੀ ਵੱਡੇ ਵੱਡੇ ਲੈਂਡਲਾਰਡਜ਼ ਸਨ ਉਹ ਸਾਰੇ ਦੇ ਸਾਰੇ ਐਬਸੈਂਟੀ ਲੈਂਡਲਾਰਡਜ਼ ਸਨ । ਲੇਕਿਨ ਸਨ 1953 ਵਿੱਚ ਪਹਿਲਾ ਮੁਜ਼ਾਰਾ ਐਕਟ ਬਣਿਆ। ਉਸ ਸਮੇਂ ਤੋਂ ਵੀ ਪਹਿਲਾਂ ਦੇ ਕਾਂਗਰਸ ਪਾਰਟੀ ਵਲੋਂ ਮੁਜ਼ਾਰਿਆਂ ਦੀ ਹਿਫ਼ਾਜ਼ਤ ਦੇ ਬੜੇ ਦਾਅਵੇ ਕੀਤੇ ਜਾਂਦੇ ਰਹੇ ਹਨ ਮਗਰ ਮੈਂ ਦਾਵੇ ਨਾਲ ਕਹਿ ਸਕਦਾ ਹਾਂ ਕਿ ਅਜ ਵੱਡੇ ਵੱਡੇ ਰਾਜੇ ਮਹਾਰਾਜੇ ਅਤੇ ਲੈਂਡਲਾਰਡਜ਼ ਦੀਆਂ ਜ਼ਮੀਨਾਂ ਉੱਤੇ ਦੋ ਫੀਸਦੀ ਮੁਜ਼ਾਰੇ ਵੀ ਬੈਠੇ ਹੋਏ ਨਜ਼ਰ ਨਹੀਂ ਆਉਂਦੇ। ਇਹ ਤੁਹਾਡੀਆਂ ਰੀਫਾਰਮਜ਼ ਦਾ ਹੀ ਸਿੱਟਾ ਹੈ......

**ਇਕ ਆਵਾਜ਼** : ਉਹ ਮਾਲਕ ਬਣ ਗਏ ਹਨ ।

**ਕਾਮਰੇਡ ਦਲੀਪ ਸਿੰਘ ਟਪਿਆਲਾ** : ਜਨਾਬ, ਮਾਲਕ ਨਹੀਂ ਬਣੇ ਬਲਕਿ ਉਥੋਂ ਕਢ ਦਿੱਤੇ ਗਏ ਨੇ। ਵੱਡੀਆਂ ਵੱਡੀਆਂ ਫ਼ਾਰਮਾਂ ਬਣਾ ਲਈਆਂ ਗਈਆਂ ਹਨ... ਚੌਧਰੀ ਦੀ ਫ਼ਾਰਮ ਹੈ, ਮਹਾਰਾਜੇ ਪਟਿਆਲੇ ਦੀ ਫਾਰਮ ਹੈ (ਵਿਘਨ) ਮੈਂ ਟੈਨੈਂਟਸ ਏਟ ਵਿੱਲ ਦਾ ਜ਼ਿਕਰ ਕਰ ਰਿਹਾ ਹਾਂ ਸਟੈਚੂਟਰੀ ਲੈਂਡਲਾਰਡਜ ਦਾ ਜ਼ਿਕਰ ਨਹੀਂ ਕਰ ਰਿਹਾ। (ਵਿਘਨ)

**ਡਿਪਟੀ ਸਪੀਕਰ**: ਉਨ੍ਹਾਂ ਨੂੰ ਸ਼ੰਕਾ ਇਸ ਗੱਲ ਦੀ ਹੈ ਕਿ ਕਿਧਰੇ ਤੁਸੀਂ ਉਨ੍ਹਾਂ ਨੂੰ ਰੀਮੂਵ ਨਾ ਕਰਾ ਦਿਓ। (ਵਿਘਨ) ਆਰਡਰ ਪਲੀਜ਼ । ਨੋ ਇੰਟਰਪਸ਼ਨ ਪਲੀਜ਼ । (They apprehend lest you should remove them (Interruption) Order please. (No interruption please.)

**ਕਾਮਰੇਡ ਦਲੀਪ ਸਿੰਘ ਟਪਿਆਲਾ** : ਤੋ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੀ ਰਾਹੀਂ ਆਨਰੇਬਲ ਮੈਂਬਰ ਸਾਹਿਬਾਨ ਦੀ ਤਵਜੁਹ ਇਸ ਗੱਲ ਵਲ ਦਵਾਉਣਾ ਚਾਹੁੰਦਾ ਹਾਂ ਕਿ ਚੂੰਕਿ ਪਿਛਲੇ 20 ਸਾਲਾਂ ਤੋਂ ਮੁਲਕ ਵਿੱਚ ਮਨਾਪਲੀਜ਼ ਦੀ ਡੀਵੈਲਪਮੈਂਟ ਹੋ ਰਹੀ ਸੀ, ਮੁਲਕ ਦੇ ਅੰਦਰ ਵੱਡੇ ਵੱਡੇ ਲੈਂਡਲਾਰਡਜ਼ ਔਰ ਰਜਵਾੜੇ ਸ਼ਾਹੀ ਦੇ ਹਕੂਕ ਦੀ ਹੀ ਰਾਖੀ ਕੀਤੀ ਜਾਂਦੀ ਰਹੀ ਸੀ, ਵੈਸਟਿਡ ਇੰਟਰੈਸਟਸ ਔਰ ਇੰਪੀਰੀਅਲਿਸਟ ਤਾਕਤਾਂ ਨੂੰ ਖੁਲ੍ਹੀ ਛੁਟੀ ਦਿੱਤੀ ਗਈ ਸੀ, ਕਾਂਗਰਸੀ ਸਰਕਾਰ ਨੇ ਅੰਗਰੇਜ਼ੀ ਰਾਜ ਦੇ ਵਕਤ ਦੇ ਸਾਰੇ ਲਾਜ਼ ਨੂੰ ਔਰ ਪੁਰਾਣੀ ਨੌਕਰਸ਼ਾਹੀ ਮਸ਼ੀਨਰੀ ਨੂੰ ਉਸੇ ਤਰ੍ਹਾਂ ਕਾਇਮ ਰਖਿਆ ਬਲਕਿ ਉਸ ਨੂੰ ਹੋਰ ਵੀ ਜ਼ਿਆਦਾ ਮਜ਼ਬੂਤ ਕੀਤਾ। ਇਸ ਕਰਕੇ ਬਜਾਏ ਸੋਸ਼ਲਿਜ਼ਮ ਲਿਆਉਣ ਦੇ ਸਾਡੇ ਮੁਲਕ ਵਿੱਚ ਇੰਪੀਰਿਅਲਿਜ਼ਮ ਨੂੰ ਹੀ ਸ਼ੈ ਮਿਲਦੀ ਰਹੀ। ਮੈਂ ਆਪਣੇ ਉਨ੍ਹਾਂ ਦੋਸਤਾਂ ਤੋਂ ਜਿਹੜੇ ਹੁਣ ਆਪੋਜ਼ੀਸ਼ਨ ਵਿੱਚ ਬੈਠੇ ਹਨ ਪੁਛਣਾ ਚਾਹੁੰਦਾ ਹਾਂ ਕਿ ਅੰਗਰੇਜ਼ੀ ਰਾਜ ਦੇ ਸਮੇਂ ਤੁਸੀਂ ਇਹ ਕਿਹਾ ਕਰਦੇ ਸੋ ਕਿ ਜਦੋਂ ਸਾਡਾ ਰਾਜ ਆਵੇਗਾ ਤਾਂ ਪਿੰਡਾਂ ਦੀ ਹਾਲਤ ਨੂੰ ਬਦਲ ਦਿੱਤਾ ਜਾਵੇਗਾ ਉਨ੍ਹਾਂ ਦੀ ਬਿਹਤਰੀ ਵਾਸਤੇ ਚੰਗੇ ਕਾਨੂੰਨ ਬਣਾਏ ਜਾਣਗੇ, ਉਨ੍ਹਾਂ ਨੂੰ ਸਸਤਾ ਤੇ ਜਲਦੀ ਇਨਸਾਫ ਮਿਲੇਗਾ। ਲੇਕਿਨ ਕਿਤਨੇ ਅਫਸੋਸ ਦੀ ਗੱਲ ਹੈ ਕਿ ਦਸ ਦਸ ਸਾਲ ਦੇ ਫੌਜਦਾਰੀ ਮੁਕੱਦਮੇ ਚਲ ਰਹੇ ਹਨ, ਵੀਹ ਵੀਹ ਸਾਲ ਤੋਂ ਕਚਹਿਰੀਆਂ ਦੇ ਵਿੱਚ ਦੀਵਾਨੀ ਮੁਕੱਦਮੇ ਚਲ ਰਹੇ ਹਨ ਮਗਰ ਫੈਸਲੇ ਨਹੀਂ ਹੋਏ । ਕੀ ਮੈਂ ਪੁਛ ਸਕਦਾ ਹਾਂ ਕਿ ਕਿਉਂ ਨਹੀਂ ਅੰਗਰੇਜ਼ਾਂ ਦੇ ਵਕਤ ਦੇ ਕਾਨੂੰਨਾਂ ਨੂੰ ਬਦਲਿਆ ਗਿਆ ? ਕਿਉਂ ਉਹੀ ਇੰਮਪੀਰੀਅਲਿਸਟ ਨਿਜ਼ਾਮ ਵਾਲੇ ਕਾਇਦੇ ਕਾਨੂੰਨ ਹੁਣ ਤਕ ਵੀ ਨਹੀਂ ਸਨ ਬਦਲੇ ਗਏ ? ਉਹ ਇਸ ਲਈ ਕਿ ਤੁਸੀਂ ਅਪਣੇ ਹੱਥ ਵਿੱਚ ਨੰਗੀ ਤਲਵਾਰ ਰਖਣਾ ਚਾਹੁੰਦੇ ਸੀ ਤਾਕਿ ਉਸ ਦੇ ਨਾਲ ਤੁਸੀਂ ਮਨਾਪਲਿਸਟਾਂ, ਰਜਵਾੜਿਆਂ ਔਰ ਬੜੇ ਬੜੇ ਜ਼ਿਮੀਂਦਾਰਾਂ ਦੇ ਹਕੂਕ ਦਾਖੀ ਕਰ ਸਕੋ। ਜਦ ਤਕ ਇਹ ਪੁਰਾਣੇ ਇਮਪੀਰੀਅਲਿਸਟ ਲਾਜ਼, ਇਮਪੀਰੀਅਲਿਸਟ ਐਡਮਿਨਿਸਟਰੇਸ਼ਨ, ਜਿਹੜੀ ਕਿ ਲੋਕਾਂ ਨੂੰ ਲੁਟਣ

ਲਈ ਸਰਕਾਰ ਦੇ ਹੱਥ ਵਿੱਚ ਸਭ ਤੋਂ ਵੱਡਾ ਹਥਿਆਰ ਸੀ, ਉਸੇ ਤਰ੍ਹਾਂ ਸਤੂਨ ਦੀ ਤਰ੍ਹਾਂ ਖੜੇ ਹਨ ਤਦ ਤਕ ਲੋਕਾਂ ਦੀ ਭਲਾਈ ਦਾ ਕੋਈ ਕਦਮ ਨਹੀਂ ਚੁਕਿਆ ਜਾ ਸਕਦਾ।

ਮੈਂ ਸੁਣ ਕੇ ਬੜਾ ਹੈਰਾਨ ਹੋਇਆ ਪੰਡਤ ਮੋਹਨ ਲਾਲ ਦੀ ਤਕਰੀਰ ਜਦੋਂ ਉਨ੍ਹਾਂ ਨੇ ਹਿੰਦੁਸਤਾਨ ਦੀ ਪਰ ਕੈਪਿਟਾ ਇਨਕਮ ਦੇ ਅੰਕੜੇ ਦਸੇ । ਅਸਲ ਵਿੱਚ ਉਹ ਇਸ ਗੱਲ ਨੂੰ ਜ਼ਾਹਿਰ ਕਰਨਾ ਚਾਹੁੰਦੇ ਸਨ ਕਿ ਕਾਂਗਰਸੀ ਰਾਜ ਦੇ ਵਿੱਚ ਮੁਲਕ ਵਿੱਚ ਬੜੀ ਡੀਵੈਲਪਮੈਂਟ ਹੋਈ ਹੈ ਔਰ ਕਾਂਗਰਸ ਨੇ ਆਪਣੇ ਰਾਜ ਵਿੱਚ ਮੁਲਕ ਦੀ ਤਰਕੀ ਵਾਸਤੇ ਇਸ ਦੀ ਖੁਸ਼ਹਾਲੀ ਵਾਸਤੇ ਬੜੇ ਕਦਮ ਚੁਕੇ ਹਨ ਲੇਕਿਨ ਜਿਹੜੀ ਪਰ ਕੈਪਿਟਾ ਨੈਸ਼ਨਲ ਇਨਕਮ ਪੰਡਤ ਜੀ ਨੇ ਦੱਸੀ ਹੈ ਉਹ ਇਕਨਾਮਿਕਸ ਉਨ੍ਹਾਂ ਨੇ ਹੀ ਪੜ੍ਹੀ ਹੋਵੇਗੀ—ਸ਼ਾਇਦ ਸਾਡੇ ਵਰਗੇ ਆਦਮੀ ਉਸ ਨੂੰ ਨਾ ਸਮਝ ਸਕੇ ਹੋਣ। ਦਰ ਅਸਲ ਇਹ ਅੰਕੜੇ ਜਨਤਾ ਦੇ ਉਸ ਵਰਗ ਦੇ ਹਨ ਜਿਸ ਨੂੰ ਮਨਾਪਲਿਸਟ ਕਿਹਾ ਜਾਂਦਾ ਹੈ ਔਰ ਕਾਂਗਰਸ ਨੇ ਉਨਾਂ ਦੀ ਹੀ ਡਿਵੈਲਪਮੈਂਟ ਲਈ ਪਿਛਲੀਆਂ ਸਾਰੀਆਂ ਪਲੈਨਜ਼ ਦਾ ਇਸਤੇਮਾਲ ਕੀਤਾ ਸੀ। ਮੈਂ ਉਨ੍ਹਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਇਨਕਮ ਵਿਚ ਜਿਹੜੇ ਟਾਇਲਿੰਗ ਮਾਸਿਜ਼ ਹਨ ਉਨ੍ਹਾਂ ਦੀ ਇਨਕਮ ਵੀ ਪਾ ਕੇ ਫੇਰ ਹਿਸਾਬ ਕਰੋ ਤੇ ਦੱਸੋ ਕਿ ਹਿੰਦੁਸਤਾਨ ਵਿੱਚ ਪਰ ਕੈਪਿਟਾ ਕੀ ਨਿਕਲਦੀ ਹੈ। ਦਰ ਅਸਲ ਇਨ੍ਹਾਂ ਨੇ ਪਰ ਕੈਪਿਟਾ ਇਨਕਮ ਦਾ ਇਹ ਢੌਂਗ ਰਚਿਆ ਹੋਇਆ ਹੈ ਔਰ ਇਹ ਬਿਲਕੁਲ ਗਲਤ ਹੈ। ਇਹੀ ਵਜਾਹ ਹੈ ਕਿ ਅੱਜ ਕਾਂਗਰਸ ਦੇ ਅੰਦਰ ਖੁਦ ਇੰਤਸ਼ਾਰ ਪੈਦਾ ਹੋ ਗਿਆ ਹੈ, ਡਿਸਇਨਟੈਗਰੇਸ਼ਨ ਸ਼ੁਰੂ ਹੋ ਗਈ ਹੈ। ਇਨ੍ਹਾਂ ਦੀ ਆਪਣੀ ਜਮਾਤ ਟੁਟ ਭਜ ਰਹੀ ਹੈ। ਮੁਲਕ ਦੇ ਵਿੱਚ 8 ਸੂਬਿਆਂ ਵਿੱਚ ਤਾਂ ਇਨ੍ਹਾਂ ਦੀ ਹਕੂਮਤ ਖਤਮ ਹੋ ਚੁਕੀ ਹੈ ਅਤੇ ਯੂ. ਪੀ. ਦੇ ਅੰਦਰ ਵੀ ਇਕ ਨਵੀਂ ਤਬਦੀਲੀ ਆਈ ਹੈ ਅਤੇ ਹੋ ਸਕਦਾ ਹੈ ਕਿ ਪਾਰਲੀਮੈਂਟ ਵਿੱਚ ਵੀ ਅਜਿਹੇ ਹਾਲਾਤ ਹੀ ਪੈਦਾ ਹੋ ਜਾਣ । ਮੈਨੂੰ ਪਤਾ ਹੈ ਕਿ ਕਾਂਗਰਸ ਪਾਰਟੀ ਦੇ ਵਿੱਚ ਵੀ ਬਹੁਤ ਸਾਰੇ ਐਸੇ ਭਰਾ ਹਨ ਜਿਹੜੇ ਉਸੇ ਤਰ੍ਹਾਂ ਸੋਚਦੇ ਹਨ ਜਿਸ ਤਰ੍ਹਾਂ ਅਸੀਂ ਸੋਚਦੇ ਹਾਂ। ਉਨ੍ਹਾਂ ਨੂੰ ਮੈਂ ਇਹੀ ਕਹਾਂਗਾ ਕਿ ਅਗਰ ਤੁਸੀਂ ਕਾਂਗਰਸ ਦੇ ਨਾਲ ਚਿਮੜੇ ਰਹੇ ਤੇ ਇਮਪੀਰੀਅਲਸਟਾਂ ਔਰ ਮਨਾਪਲਿਸਟਾਂ ਦੇ ਹਕਾਂ ਦੀ ਹੀ ਰਾਖੀ ਕਰੋਗੇ ਇਸ ਲਈ ਜੇ ਕਰ ਸਚਮੁਚ ਤੁਹਾਡੇ ਦਿਲਾ ਵਿੱਚ ਗਰੀਬਾਂ ਔਰ ਕਿਸਾਨ ਭਰਾਵਾਂ ਲਈ ਦਰਦ ਹੈ ਤਾਂ ਆਓ ਇਕ ਨਵੀਂ ਪਾਰਟੀ ਬਣਾ ਲਓ.... ਜਨ ਕਾਂਗਰਸ ਹੀ ਬਣਾ ਲਓ.... (ਵਿਘਨ)

**ਡਿਪਟੀ ਸਪੀਕਰ** : ਮੇਹਰਬਾਨੀ ਕਰਕੇ ਇਸ ਤਰ੍ਹਾਂ ਇਨਟਰਪਟ ਨਾ ਕਰੋ । (The hon. Members should not interrupt like that).

**ਕਾਮਰੇਡ ਦਲੀਪ ਸਿੰਘ ਟਪਿਆਲਾ** : ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਤੁਹਾਡੀ ਰਾਹੀਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੋਈ ਵੱਡੀ ਪਾਰਟੀ ਬਣਾਓ ਤਾਂਕਿ ਮੁਲਕ ਵਿੱਚ ਡੈਮਾਕਰੇਟਿਕ ਫੋਰਸਿਜ਼ ਮਜ਼ਬੂਤ ਹੋਣ। ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਪਿਛਲੇ 20 ਸਾਲਾਂ ਦੀ ਕਾਂਗਰਸ ਦੀਆਂ ਪਾਲੀਸੀਜ਼ ਨੇ ਮੁਲਕ ਵਿੱਚ ਇੰਮਪੀਰਿਲਜ਼ਿਮ ਨੂੰ ਬਦਸਤੂਰ ਕਾਇਮ ਰਖਿਆ। ਇਸ ਦੀ ਹੋਂਦ ਨਾਲ ਕਿਸ ਨੂੰ ਫਾਇਦਾ ਹੋਇਆ ? ਐਕਸਪਲਾਇਟਰਜ਼ ਨੂੰ ਇਨ੍ਹਾਂ ਨੇ ਇਸ ਦੇਸ਼ ਵਿੱਚ ਫਿਰਕਾਪਰਸਤੀ ਦੇ ਹਰਾਮੀ ਬੱਚੇ ਨੂੰ ਜਨਮ ਦਿੱਤਾ। ਦਰ ਅਸਲ ਕਾਂਗਰਸ ਨੇ ਹੀ ਫਿਰਕਾ ਪਰਸਤੀ ਨੂੰ ਆਪਣੇ ਰਾਜ ਵਿੱਚ ਜਨਮ ਦਿੱਤਾ ਇਹੀ ਫਿਰਕਾਪਰਸਤੀ ਦੀ ਮਾਂ ਹੈ ਇਹੀ ਵਜਾਹ ਹੈ ਕਿ ਕਾਂਗਰਸ ਨੇ ਫਿਰਕਾਪਰਸਤੀ ਨੂੰ ਖਤਮ ਕਰਨ ਦੀ ਕੋਸ਼ਿਸ਼ ਨਹੀਂ ਕੀਤੀ ਬਲਕਿ ਇਨ੍ਹਾਂ ਨੇ ਫਿਰਕਾਪਰਸਤੀ ਨੂੰ ਡੀਵੈਂਡ ਕੀਤਾ।(ਵਿਘਨ)

**Deputy Speaker** :—Please address the chair and not the persons. Where should be no intereference from the Opoosition Ben s

**ਕਾਮਰੇਡ ਦਲੀਪ ਸਿੰਘ ਟਪਿਆਲਾ** : ਮੈਂ ਇਨ੍ਹਾਂ ਨੂੰ ਜੋ ਕੁਝ ਕਹਿਣਾ ਸੀ ਕਹਿ ਦਿੱਤਾ ਹੈ। ਇਹ ਇਨ੍ਹਾਂ ਦਾ ਫਰਜ਼ ਹੈ ਕਿ ਆਪਣੇ ਦਿਲਾਂ ਨੂੰ ਟਟੋਲਣ ਕਿ ਅੱਜ ਜਿਹੜੀ ਮੁਲਕ ਵਿੱਚ ਹਾਲਤ ਪੈਦਾ ਹੋ ਰਹੀ ਹੈ ਇਸ ਦੇ ਕੀ ਇਹ ਖੁਦ ਜ਼ੁੰਮੇਵਾਰ ਨਹੀਂ ਹਨ ? ਮੈਂ ਇਸ ਗੱਲ ਨੂੰ ਕਬੂਲ ਕਰਦਾ ਹਾਂ ਕਿ ਫਿਰਕਾ ਦਾਰੀ ਮੁਲਕ ਲਈ ਇਕ ਵੱਡਾ ਖਤਰਾ ਹੈ।

**ਸਰਦਾਰ ਗੁਰਧਾਰਾ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਜੇਕਰ ਕਾਂਗਰਸ ਫਿਰਕਾਪਰਸਤੀ ਦੀ ਮਾਂ ਹੈ ਤਾਂ ਕੀ ਉਹ ਸਾਹਮਣੇ ਉਸ ਦੀਆਂ ਸਤ ਮਾਸੀਆਂ ਬੈਠੀਆਂ ਹੋਈਆਂ ਹਨ ?

**ਡਿਪਟੀ ਸਪੀਕਰ** : ਵੈਸੇ ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਤੁਸੀਂ ਜਿਹੜੀ ਗੱਲ ਕਰਨੀ ਸੀ ਉਹ ਕਰ ਲਈ ਹੈ। (This is no point of order, the hon. Member has however said what ever he wanted to say.)

**ਕਾਮਰੇਡ ਦਲੀਪ ਸਿੰਘ ਟਪਿਆਲਾ** : ਸੋ ਮੈਂ ਅਰਜ਼ ਕਰਦਾ ਹਾਂ ਕਿ ਇਸ ਗੱਲ ਨੂੰ ਮੈਂ ਹੁਣ ਹੋਰ ਜ਼ਿਆਦਾ ਨਹੀਂ ਲੈਣਾ ਚਾਹੁੰਦਾ। ਹੁਣ ਮੈਂ ਕੁਝ ਅਜਿਹੇ ਮਸਲਿਆਂ ਦਾ, ਜਿਹੜੇ ਮੇਰੇ ਇਲਾਕੇ ਨਾਲ ਤਅੱਲਕ ਰਖਦੇ ਹਨ, ਜ਼ਿਕਰ ਕਰਨਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਮੇਰਾ ਇਲਾਕਾ ਬਾਰਡਰ ਦਾ ਇਲਾਕਾ ਹੈ। ਉਸ ਇਲਾਕੇ ਦੇ ਲੋਕ ਹਰ ਵੇਲੇ ਮੌਤ ਦੇ ਮੂੰਹ ਵਿੱਚ ਰਹਿੰਦੇ ਹਨ। ਜਿਹੜੇ ਭਰਾ ਉਥੇ ਰਹਿੰਦੇ ਹਨ ਉਨ੍ਹਾਂ ਨੇ ਦੇਖਿਆ ਹੋਵੇਗਾ ਕਿ ਲੜਾਈ ਦੇ ਦਿਨਾਂ ਵਿੱਚ ਉਨ੍ਹਾਂ ਦੀ ਕੀ ਹਾਲਤ ਸੀ। ਪੰਜ ਛੇ ਮਹੀਨੇ ਬਾਅਦ ਉਹ ਆਪਣੇ ਬਾਲ ਬਚਿਆਂ ਨੂੰ ਨਾਲ ਲੈ ਕੇ ਘਰਾਂ ਨੂੰ ਵਾਪਸ ਗਏ ਉਨ੍ਹਾਂ ਨੂੰ ਪੂਰੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਜਿਹੜੇ ਬਾਰਡਰ ਦੇ ਡਿਸਟਿਰਕਟ ਹਨ ਉਹ ਇਸ ਵਕਤ ਦੇਸ਼ ਦੇ ਚੌਕੀਦਾਰ ਬਣ ਕੇ ਬੈਠੇ ਹੋਏ ਹਨ, ਉਹ ਦੇਸ਼ ਦੀ ਰਖਿਆ ਕਰ ਰਹੇ ਹਨ ਇਸ ਲਈ ਸਰਕਾਰ ਦਾ ਫਰਜ਼ ਬਣ ਜਾਂਦਾ ਹੈ ਕਿ ਉਹ ਉਨ੍ਹਾਂ ਨੂੰ ਸਪੈਸ਼ਲ ਸਹੂਲਤਾਂ ਦੇਵੇ। ਉਨ੍ਹਾਂ ਨੂੰ ਸਪੈਸ਼ਲ ਰਿਆਇਤਾਂ ਦੇਣੀਆਂ ਚਾਹੀਦੀਆਂ ਹਨ। ਸਭ ਤੋਂ ਪਹਿਲੀ ਮੰਗ ਇਹ ਕਰਦਾ ਹਾਂ ਕਿ ਉਨ੍ਹਾਂ ਤੋਂ ਮਾਲੀਏ ਦੀ ਇਕ ਪਾਈ ਨਹੀਂ ਵਸੂਲ ਕਰਨੀ ਚਾਹੀਦੀ। ਉਨ੍ਹਾਂ ਦੇ ਬਚਿਆਂ ਦੀ ਤਾਲੀਮ ਮੁਫਤ ਹੋਣੀ ਚਾਹੀਦੀ ਹੈ ਅਤੇ ਖੁਰਾਕ ਸਸਤੇ ਭਾ ਤੇ ਮੁਹੈਯਾ ਕਰਨੀ ਚਾਹੀਦੀ ਹੈ। ਪਿਛਲੀ ਸਰਕਾਰ ਨੇ ਇਸ ਪਾਸੇ ਵਲ ਧਿਆਨ ਨਹੀਂ ਦਿੱਤਾ। ਇਸ ਲਈ ਅਗਰ ਚਾਹੁੰਦੇ ਹੋ ਕਿ ਉਨ੍ਹਾਂ ਦਾ ਮੌਰੇਲ ਕਾਇਮ ਰਹੇ ਅਤੇ ਉਹ ਅੱਗੇ ਵਾਂਗੂ ਹੀ ਸਰਹਦ ਦੀ ਰਾਖੀ ਕਰ ਸਕਣ ਤਾਂ ਇਹ ਜ਼ਰੂਰੀ ਹੈ ਕਿ ਉਨ੍ਹਾਂ ਦੇ ਪਰਾਬਲਮਜ਼ ਵਲ ਧਿਆਨ ਦਿੱਤਾ ਜਾਵੇ। (ਵਿਘਨ)

ਦੂਜੀ ਗੱਲ ਮੈਂ ਬੈਟਰਮੈਂਟ ਲੈਵੀ ਬਾਰੇ ਕਰਨੀ ਹੈ। ਡਿਪਟੀ ਸਪੀਕਰ ਸਾਹਿਬ, ਬੈਟਰਮੈਂਟ ਲੈਵੀ ਤਹਿਰੀਕ 1959 ਵਿੱਚ ਚਲੀ ਸੀ। ਮੈਂ ਉਨ੍ਹਾਂ ਦਿਨਾਂ ਵਿੱਚ ਕਿਸਾਨ ਸਭਾ ਦਾ ਪ੍ਰੈਜ਼ੀਡੈਂਟ ਸੀ। ਉਦੋਂ ਦੇ ਮੁਖ ਮੰਤਰੀ ਕੈਰੋਂ ਨੇ ਕਿਹਾ ਕਿ ਇਹ ਟੈਕਸ ਜਾਇਜ਼ ਹੈ, ਮਾਕੂਲ ਹੈ ਅਤੇ ਕਿਸਾਨਾਂ ਨੂੰ ਦੇਣਾ ਚਾਹੀਦਾ ਹੈ। ਅਸੀਂ ਕਿਹਾ ਕਿ ਇਹ ਟੈਕਸ ਨਾਜਾਇਜ਼ ਹੈ ਅਤੇ ਕਿਸਾਨਾਂ ਨਾਲ ਧਕਾ ਹੈ, ਉਨ੍ਹਾਂ ਤੋਂ ਵਸੂਲ ਨਹੀਂ ਕਰਨਾ ਚਾਹੀਦਾ ਸਟਰਗਲ ਚਲੀ, ਅਸੀਂ ਆਪਣਾ ਡੈਮੋਕਰੈਟਿਕ ਰਾਈਟ ਇਸਤੇਮਾਲ ਕੀਤਾ। ਕਰੋਂ ਦੀ ਸਰਕਾਰ ਨੇ ਗੋਲੀਆਂ ਚਲਾਈਆਂ, ਕਿਸਾਨਾਂ ਦੇ ਖੂਨ ਨਾਲ ਉਨ੍ਹਾਂ ਦੇ ਹੱਥ ਭਰ ਗਏ। ਫਿਰ ਬੈਟਰਮੈਂਟ ਲੈਵੀ ਕਮੇਟੀ ਬਣੀ, ਸਰਦਾਰ ਦਰਬਾਰਾ ਸਿੰਘ ਹੋਰਾਂ ਦੀ ਪ੍ਰਧਾਨਗੀ ਹੇਠ, ਜਿਸ ਨੇ ਰਿਪੋਰਟ ਦਿੱਤੀ ਅਤੇ ਕਿਹਾ ਕਿ ਇਹ ਟੈਕਸ ਨਾਵਾਜਿਬ ਹੈ, ਵਸੂਲ ਨਹੀਂ ਹੋਣਾ ਚਾਹੀਦਾ। ਉਹ ਰਿਪੋਰਟ ਤੁਹਾਡੇ ਸਾਹਮਣੇ ਆ ਜਾਵੇਗੀ। ਮੈਂ ਚੌਧਰੀ ਦਰਸ਼ਨ ਸਿੰਘ ਦੇ ਰਾਹੀਂ

ਸਰਦਾਰ ਦਰਬਾਰਾ ਸਿੰਘ ਹੋਰਾਂ ਤਾਈਂ ਪਹੁੰਚਾਉਣਾ ਚਾਹੁੰਦਾ ਹਾਂ ਕਿ ਜਿਸ ਗਵਰਨਮੈਂਟ ਨੇ 5–6 ਸਾਲ ਤਕ ਉਹ ਰਿਪੋਰਟ ਇੰਪਲੀਮੈਂਟ ਤਾਂ ਇਕ ਪਾਸੇ ਛਪਣ ਵੀ ਨਹੀਂ ਦਿੱਤੀ ਇਹ ਉਸ ਪਾਰਟੀ ਦੀ ਪਾਲਿਸੀ ਦਾ ਲਾਜੀਕਲ ਨਤੀਜਾ ਹੈ। ਉਨ੍ਹਾਂ ਦੇ ਨਾਲ ਬੈਠਣ ਦਾ ਕੀ ਫਾਇਦਾ ਹੈ......(ਵਿਘਨ)

**ਡਿਪਟੀ ਸਪੀਕਰ** : ਟਾਈਮ ਬਹੁਤ ਹੋ ਗਿਆ ਹੈ, ਹੁਣ ਖਤਮ ਕਰੋ । (The hon. Member has taken much time. He should now finish his speech.)

**ਕਾਮਰੇਡ ਦਲੀਪ ਸਿੰਘ ਟਪਿਆਲਾ** : ਦੂਜੀ ਗੱਲ ਮੈਂ 5 ਏਕੜ ਵਾਲਿਆਂ ਨੂੰ ਮਾਲੀਏ ਦੀ ਛੋਟ ਬਾਰੇ ਕਰਨੀ ਹੈ। ਮੈਂ ਇਸ ਫੈਸਲੇ ਨੂੰ ਵੈਲਕਮ ਕਰਦਾ ਹਾਂ। ਅਗਰ ਮੈਂ ਗਵਰਨਮੈਂਟ ਤੋਂ ਮੰਗ ਕਰਦਾ ਹਾਂ ਕਿ ਇਸ ਤੇ ਇਹ ਸੰਜੀਦਗੀ ਨਾਲ ਸੋਚੋ ਕਿ ਮਾਲੀਏ ਦੀ ਅਸੈਸਮੈਂਟ ਦਾ ਜੋ ਪੁਰਾਣਾ ਰੌਟਨ ਤਰੀਕਾ ਹੈ ਉਸ ਨੂੰ ਖਤਮ ਕਰਕੇ ਮਜ਼ਲੂਮ ਪੈਜ਼ੈਂਟਰੀ ਦੇ ਕਸ਼ਟ ਕਟੇ। ਤੁਸੀਂ ਪੁਛੋਗੇ ਕਿ ਫਿਰ ਸਰਕਾਰ ਦੀ ਆਮਦਨੀ ਕਿਥੋਂ ਆਊ। ਮੈਂ ਤਜਵੀਜ਼ ਕਰਦਾ ਹਾਂ ਕਿ ਸਰਕਾਰ ਨੂੰ ਐਗਰੀਕਲਚਰਲ ਇਨਕਮ ਟਕਸ ਅਸੈਸ ਕਰਨਾ ਚਾਹੀਦਾ ਹੈ ਅਤੇ ਉਹ ਵੱਡੇ ਵੱਡੇ ਫਾਰਮ 4–5 ਹਜ਼ਾਰ ਏਕੜ ਦੇ, ਜੋ 5 ਲਖ ਦਾ ਨਰਮਾ ਹੀ ਵੇਚਦੇ ਹਨ ਫਿਰ ਉਹ ਭਾਵੇਂ ਬਾਦਲ ਵਾਲੇ ਸਰਦਾਰ ਦਾ ਹੋਵੇ ਜਾਂ ਸਿਰਵਲ ਵਾਲੇ ਸਰਦਾਰ ਦਾ ਜਾਂ ਮਹਾਰਾਜਾ ਪਟਿਆਲਾ, ਕਿਸੇ ਦਾ ਹੋਵੇ ਉਸ ਤੇ ਇਨਕਮ ਟੈਕਸ ਲਗਣਾ ਚਾਹੀਦਾ ਹੈ, ਕਿਸਾਨਾਂ ਨੂੰ ਮਾਲੀਆ ਮਾਫ ਕਰਨਾ ਚਾਹੀਦਾ ਹੈ। ਵਜ਼ੀਰ ਸਾਹਿਬ, ਨਹਿਰੀ ਪਾਣੀ ਬਾਰੇ ਜਲਦੀ ਜਲਦੀ ਕਹਿ ਗਏ। ਉਨ੍ਹਾਂ ਨੂੰ ਇਸ ਪਰਾਬਲਮ ਦੀ ਸਮਝ ਨਹੀਂ ਹੈ।

**ਡਿਪਟੀ ਸਪੀਕਰ** : ਵਜ਼ੀਰ ਤਾਂ ਸਾਰੇ ਹੀ ਚਲੇ ਜਾਂਦੇ ਹਨ, ਹਾਊਸ ਨੂੰ ਕੁਝ ਨਹੀਂ ਸਮਝਦੇ । (All the ministers leave the house and they do not give proper attention to the House.)

**ਕਾਮਰੇਡ ਦਲੀਪ ਸਿੰਘ ਟਪਿਆਲਾ** : ਡਿਪਟੀ ਸਪੀਕਰ ਸਾਹਿਬ, ਮੌਜੂਦਾ ਨਹਿਰੀ ਪ੍ਰਬੰਧ ਪੈਜ਼ੈਂਟ ਐਕਸਪਲਾਇਟੇਸ਼ਨ ਤੇ ਕਾਇਮ ਕੀਤਾ ਸੀ ਅੰਗਰੇਜ਼ ਨੇ। ਤੁਸੀਂ ਹੈਰਾਨ ਹੋਵੋਗੇ ਸੁਣਕੇ ਕਿ ਇਸ ਸਾਲ ਮੇਜਾਰਿਟੀ ਆਫ ਕਨਾਲਜ਼ ਤੋਂ ਫਸਲਾਂ ਨੂੰ ਪਾਣੀ ਨਹੀਂ ਮਿਲਿਆ, ਮਾਇਨੋਰਿਟੀ ਨੂੰ ਮਿਲਿਆ ਹੈ। ਪਹਿਲਾਂ ਬਾਰਿਸ਼ ਹੋ ਜਾਂਦੀ ਸੀ ਤਾਂ ਫਸਲ ਪਕ ਜਾਂਦੀ ਸੀ ਅਤੇ ਆਬਿਆਨਾ ਸਭ ਤੇ ਡਿਸਟਰੀ-ਬਊਟ ਕਰ ਦਿੱਤਾ ਜਾਂਦਾ ਸੀ। ਇਸ ਬਾਰ ਬਾਰਸ਼ ਵੀ ਨਹੀਂ ਹੋਈ ਅਤੇ ਪਾਣੀ ਵੀ ਦਿੱਤਾ ਨਹੀਂ ਪਰ ਆਬਿਆਨਾ ਸਾਰੀ ਜ਼ਮੀਨ ਤੇ ਤਸ਼ਖੀਸ ਕੀਤਾ ਜਾ ਰਿਹਾ ਹੈ। ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਫੌਰੀ ਤੌਰ ਤੇ ਕਦਮ ਚੁਕਣ ਵਰਨਾ ਅਗਰ ਮਹਿਕਮਾ ਪੁਰਾਣੇ ਰੁਟੀਨ ਮੁਤਾਬਕ, ਕੈਨਾਲਜ਼ ਐਕਟ ਦੇ ਤਹਿਤ ਕਾਰਵਾਈ ਕਰਦਾ ਰਿਹਾ ਤਾਂ ਕਿਸਾਨ ਲੁਟ ਤੋਂ ਬਚ ਨਹੀਂ ਸਕਦਾ, ਫੌਰੀ ਤੌਰ ਤੇ ਕਦਮ ਉਠਾਓ (ਵਿਘਨ) ਇਨ੍ਹਾਂ ਸ਼ਬਦਾਂ ਨਾਲ, ਪਿਛਲੇ ਗਵਰਨਰਾਂ ਦੇ ਅਡਰੈਸਾਂ (ਘੰਟੀ) ਜੋ ਡਿਪਾਰਚਰ ਇਸ ਭਾਸ਼ਨ ਵਿੱਚ ਕੀਤਾ ਗਿਆ ਹੈ, ਉਸ ਨੂੰ ਵੈਲਕਮ ਕਰਦੇ ਹੋਏ ਮੈਂ ਆਪਣੀ ਸਪੀਚ ਖਤਮ ਕਰਦਾ ਹਾਂ।

**ਸਰਦਾਰ ਪਰੇਮ ਸਿੰਘ ਪਰੇਮ** (ਬਨੂੜ): ਡਿਪਟੀ ਸਪੀਕਰ ਸਾਹਿਬ, ਕਲ ਤੋਂ ਇਸ ਹਾਊਸ ਵਿੱਚ ਗਵਰਨਰ ਸਾਹਿਬ ਨੇ ਜੋ ਖੁਤਬਾ ਪੜ੍ਹਿਆ ਹੈ ਉਸ ਤੇ ਬਹਿਸ ਹੋ ਰਹੀ ਹੈ। ਉਹ ਐਡਰੈਸ ਅਤੇ ਜੋ ਬਜਟ ਸਪੀਚ ਫਾਈਨੈਂਸ ਮਨਿਸਟਰ ਸਾਹਿਬ ਨੇ ਇਥੇ ਪੜ੍ਹੀ ਉਨ੍ਹਾਂ ਦੋਵਾਂ ਨੂੰ ਮੈਂ ਧਿਆਨ ਨਾਲ ਪੜ੍ਹਿਆ ਹੈ। ਉਸ ਵਿੱਚ ਸਭ ਤੋਂ ਪਹਿਲੀ ਗੱਲ ਇਹ ਕਹੀ ਗਈ ਹੈ ਕਿ ਮੁਲਕ ਵਿੱਚ 20

ਸਾਲਾਂ ਮਗਰੋਂ ਪਹਿਲੀ ਬਾਰ ਨਾਨ–ਕਾਂਗਰਸ ਗਵਰਨਮੈਂਟ ਆਈ ਹੈ। ਮੈਂ ਇਸ ਚੇਂਜ ਨੂੰ ਵੈਲਕਮ ਕਰਦਾ ਹਾਂ ਇਸ ਲਈ ਕਿ ਡੈਮੋਕਰੇਸੀ ਤਦ ਹੀ ਸਹੀ ਡੈਮੋਕਰੇਸੀ ਹੋ ਸਕਦੀ ਹੈ ਜਦੋਂ ਇਕ ਪਾਰਟੀ ਆਵੇ ਤੇ ਇਕ ਜਾਵੇ ਅਤੇ ਲੋਕਾਂ ਦੇ ਕੰਮ ਸਹੀ ਤੌਰ ਉੱਤੇ ਚਲਦੇ ਰਹਿਣ। (ਵਿਘਨ) ਤੁਸੀਂ ਜਾਣਦੇ ਹੋ ਕਿ ਪੰਜਾਬ ਦੇ ਲੋਕਾਂ ਦੇ ਸਾਹਮਣੇ ਕੁਝ ਮਸਲੇ ਰਹੇ ਹਨ ਅਤੇ ਉਹ ਮਸਲੇ ਹਨ ਬੋਲੀ ਦਾ ਮਸਲਾ,ਪੰਜਾਬੀ ਸੂਬੇ ਦਾ ਮਸਲਾ, ਚੰਡੀਗੜ੍ਹ ਦਾ ਮਸਲਾ, ਸਚਰ ਫਾਰਮੂਲੇ ਅਤੇ ਪੈਪਸੂ ਫਾਰਮੂਲੇ ਦੀ ਇਮਪਲੀਮੈਂਟੇਸ਼ਨ ਦਾ ਮਸਲਾ ਵਗੈਰਾ। ਇਹ ਮਸਲੇ ਸਨ ਜੋ ਪਹਿਲੀ ਗੌਰਮੈਂਟ ਨੂੰ ਪਿਛਲੇ 15–20 ਸਾਲਾਂ ਵਿੱਚ ਫੇਸ ਕਰਨੇ ਪਏ । ਉਹ ਝਗੜੇ ਕਿਸਦੇ ਪਾਏ ਹੋਏ ਸਨ ? ਇਹ ਝਗੜੇ ਅਕਾਲੀ ਅਤੇ ਜਨਸੰਘ ਦੇ ਭਰਾਵਾਂ ਦੇ ਪਾਏ ਹੋਏ ਸਨ ਜੋ ਅੱਜ ਇਕਠੇ ਹੋਕੇ ਸਾਹਮਣੇ ਬੈਠੇ ਹਨ ਅਤੇ ਜਿਨ੍ਹਾਂ ਦੇ ਇਕਠ ਨੂੰ ਮੈਂ ਵੈਲਕਮ ਕਰਦਾ ਹਾਂ। ਪੰਜਾਬੀ ਸੂਬੇ ਦੀ ਐਜੀਟੇਸ਼ਨ ਜਿਸ ਵੇਲੇ ਚਲ ਰਹੀ ਸੀ ਤਾਂ ਅਸੀਂ ਕਿਹਾ ਸੀ ਕਿ ਕਾਂਗੜਾ ਪੰਜਾਬੀ ਬੋਲਣ ਵਾਲਾ ਇਲਾਕਾ ਹੈ' ਉਸ ਵਿੱਚ ਪੰਜਾਬੀ ਡਾਇਲੈਕਟ ਹੈ ਅਤੇ ਇਸ ਇਲਾਕੇ ਨੂੰ ਪੰਜਾਬੀ ਰਿਜਨ ਵਿੱਚ ਰਖਣਾ ਚਾਹੀਦਾ ਹੈ ਲੇਕਿਨ ਉਸ ਵੇਲੇ ਅਕਾਲੀ ਭਾਈ ਨਹੀਂ ਮੰਨੇ। ਉਹ ਕਹਿਣ ਲੱਗੇ ਕਿ ਉਹ ਇਲਾਕਾ —ਖ—ਹਿੰਦੀ ਬੋਲੀ ਦਾ ਇਲਾਕਾ ਹੈ। ਕਲ ਪਰਸੋਂ ਸਰਦਾਰ ਗੁਰਨਾਮ ਸਿੰਘ ਜੀ ਨੇ ਕਿਹਾ ਕਿ ਅਸੀਂ ਖੁਸ਼ ਹੋਵਾਂਗੇ ਅਗਰ ਕਾਂਗੜਾ ਪੰਜਾਬ ਵਿੱਚ ਸ਼ਾਮਲ ਹੋ ਜਾਵੇ।

ਕੀ ਮੈਂ ਸਮਝਾਂ ਕਿ ਝਗੜੇ ਮੁਕ ਗਏ ਹਨ ਜੇਕਰ ਮੁਕ ਗਏ ਹਨ ਤਾਂ ਮੁਬਾਰਕ ਅਤੇ ਇਸ ਬਾਰੇ ਲੋਕਾਂ ਨੂੰ ਪੁਛ ਲੈਣਾ ਚਾਹੀਦਾ ਹੈ ਕਿ ਵਾਕਈ ਝਗੜੇ ਮੁਕ ਗਏ ਹਨ ਤੇ ਜੇਕਰ ਨਹੀਂ ਮੁਕੇ ਤਾਂ ਜ਼ਰੂਰਤ ਇਸ ਗੱਲ ਦੀ ਹੈ ਕਿ ਅਜਿਹੀ ਹਕੂਮਤ ਹੋਏ ਜੋ ਦੇਰ ਪਾ ਚਲੇ ਜ਼ਰੂਰਤ ਇਸ ਗੱਲ ਦੀ ਹੈ ਕਿ ਸਾਰੇ ਝਗੜੇ ਮੁਕ ਜਾਣ।

(ਸ੍ਰੀ ਬਲਰਾਮ ਜੀ ਦਾਸ ਟੰਡਨ ਵਲੋਂ ਵਿਘਨ)

ਇਹ ਕਹਿੰਦੇ ਹਨ ਕਿ ਕਾਂਗਰਸ ਸਰਕਾਰ ਨੇ ਇਸ ਲਈ ਕੰਮ ਕੀਤਾ ਕਿ ਇਨ੍ਹਾਂ ਦਾ ਭਗਵਾਨ ਦਿਲੀ ਬੈਠਾ ਸੀ ਝਟ ਦੌੜ ਕੇ ਚਲੇ ਜਾਂਦੇ ਸਨ । ਇਹ ਠੀਕ ਹੈ ਦਿਲੀ ਇਥੋਂ ਕੋਈ 150 ਮੀਲ ਤੇ ਹੈ ਅਤੇ ਉਹ ਸਾਡੀ ਕਾਂਗਰਸ ਪਾਰਟੀ ਦਾ ਵੀ ਹੈਡਕੁਆਰਟਰ ਹੈ ਅਤੇ ਸੈਂਟਰਲ ਗੌਰਮੈਂਟ ਦਾ ਵੀ ਇਸ ਲਈ ਤੇ ਨਾਲੇ ਸਾਡੇ ਲੀਡਰ ਵੀ ਉਥੇ ਹੀ ਹੁੰਦੇ ਸਨ ਅਤੇ ਇਹ ਸਾਰੀ ਡੀਵੈਲਪਮੈਂਟ ਉਨ੍ਹਾਂ ਦੀ ਕਿਰਪਾ ਨਾਲ ਹੀ ਤੁਸੀਂ ਇਥੇ ਪੰਜਾਬ ਵਿੱਚ ਵੇਖ ਰਹੇ ਹੋ । ਇਹ ਉਸ ਭਗਵਾਨ ਦੀ ਹੀ ਦੇਣ ਸੀ। ਖੈਰ ਇਸ ਸਾਂਝੇ ਮੋਰਚੇ ਦੇ ਭਗਵਾਨ ਦੀ ਹਾਲਤ ਵੇਖੋ । ਸਾਡਾ ਤਾਂ ਇਕ ਭਗਵਾਨ ਦਿਲੀ ਵਿੱਚ ਸੀ ਪਰ ਇਥੇ ਜਨਸੰਘ ਦਾ ਭਗਵਾਨ ਦਿਲੀ ਵਿੱਚ, ਅਕਾਲੀਆਂ ਦਾ ਅੰਮ੍ਰਿਤਸਰ ਵਿੱਚ। ਇਕ ਪਾਰਟੀ ਜੋ ਆਪਣੇ ਆਪ ਨੂੰ ਰਾਈਟਿਸਟ ਆਖਦੇ ਹਨ ਰੂਸ ਵਿੱਚ ਅਤੇ ਲੈਫਟਿਸਟਾਂ ਦੀ ਚੀਨ ਵਿੱਚ (ਹਾਸਾ) (ਪ੍ਰਸੰਸਾ) ਇਨ੍ਹਾਂ ਦੀ ਤਾਂ ਇਹ ਹਾਲਤ ਹੈ । ਫਿਰ ਕਹਿੰਦੇ ਹਨ ਕਿ ਅਸੀਂ ਯੂ. ਪੀ. ਤੋੜ ਲਈ ਮੈਂ ਆਖਾਂਗਾ ਕਿ ਇਸ ਤਰ੍ਹਾਂ ਦੀਆਂ ਪਾਰਟੀਆਂ ਦੀ ਥਾਂ ਆਪਣੇ ਇਖਤਲਾਫ ਮੇਟ ਕੇ ਇਕ ਪਾਰਟੀ ਬਣਾਉ ਇਕ ਪ੍ਰੋਗਰਾਮ ਦਿਉ ਜਿਸ ਨਾਲ ਜਨਤਾ ਦਾ ਭਲਾ ਹੋਵੇ । ਪਰ ਇਨ੍ਹਾਂ ਨੂੰ ਜਨਤਾ ਦੇ ਭਲੇ ਦਾ ਖਿਆਲ ਨਹੀਂ, ਕਹਿੰਦੇ ਹਨ ਕਿ ਯੂ. ਪੀ. ਤੋੜ ਲਿਆ ਅਤੇ 20 ਦਿਨਾਂ ਨੂੰ ਸੈਂਟਰ ਵੀ ਤੋੜ ਲਵਾਂਗੇ ਪਰ ਜਾਉਗੇ ਕਿਥੇ ਇਸ ਤਰੀਕੇ ਨਾਲ ਕੀ ਲੋਕ ਰਾਜ ਕਾਇਮ ਕਰ ਲਉਗੇ ਅਤੇ ਕੀ ਨਾਨ–ਅਲਾਇਨਮੈਂਟ ਛਡ ਦਿਉਗੇ ਜਾਂ ਫਿਰ ਸੋਵੀਅਤ ਰੂਸ ਜਾਂ ਅਮਰੀਕਾ ਨਾਲ ਅਲਾਇੰਸ ਕਰ ਲਉਗੇ । ਜਾਂ ਫਿਰ ਲੈਫਟਿਸਟ ਚੀਨ ਵਲ ਅਤੇ ਰਾਈਟਿਸਟ ਰੂਸ ਵਲ ਇਸ ਮੁਲਕ ਨੂੰ ਲੈ ਜਾਣਗੇ। ਓਟ ਵਿਲ ਬੀ ਦੀ ਫੇਟ ਆਫ ਦਿਸ ਕਨਟਰੀ ਇਨ ਯੋਅਰ ਹੈਂਡਜ਼ । (ਪ੍ਰਸੰਸਾ)

ਇਸ ਤੋਂ ਸਾਫ ਜ਼ਾਹਰ ਹੈ ਕਿ ਤੁਸੀਂ ਲੋਕ ਰਾਜ ਨਹੀਂ ਚਾਹੁੰਦੇ । ਪੰਜਾਬ ਵਿੱਚ ਅਮਨ ਦਾ ਰਾਜ 20 ਸਾਲ ਕਾਂਗਰਸ ਦੀ ਕਿਰਪਾ ਨਾਲ ਰਿਹਾ ਪਰ ਤੁਸੀਂ ਉਸ ਵਿੱਚ ਰੁਕਾਵਟ ਪਾਉਂਦੇ ਰਹੇ । ਅਤੇ ਜਿੰਨੀ ਤਰੱਕੀ ਕੀਤੀ ਹੈ ਇਸ ਪਾਰਟੀ ਦੀ ਕਿਰਪਾ ਨਾਲ ਕੀਤੀ ਹੈ। ਤੁਸੀਂ ਤਾਂ ਅਮਲ ਵਿੱਚ ਰੁਕਾਵਟ ਪਾਈ ਫਿਰ ਵੀ ਅਸੀਂ ਇੰਨੀ ਤਰਕੀ ਕਰ ਲਈ ਅਸਾਡਾ ਪਿਆਰ ਦੇਸ਼ ਦੀ ਤਰਕੀ ਨਾਲ ਸੀ ਅਤੇ ਹਕੂਮਤ ਨਾਲ ਨਹੀਂ ਸੀ ਜਿਸ ਤਰ੍ਹਾਂ ਕਿ ਤੁਹਾਡਾ ਹੈ। ਜਦ ਤਕ ਹਕੂਮਤ ਪਿਆਰੀ ਰਹੇ ਮੁਲਕ ਦੀ ਤਰੱਕੀ ਨਹੀਂ ਹੋ ਸਕਦੀ। ਇਸ ਤਰ੍ਹਾਂ ਵਖ ਵਖ ਪਾਰਟੀਆਂ ਦੇ ਅਲਹਾਕ ਨਾਲ ਦੇਸ਼ ਦੀ ਤਰੱਕੀ ਨਹੀਂ ਹੋ ਸਕਦੀ। ਇਹ ਤਾਂ ਲੋਕਾਂ ਨਾਲ ਮਜ਼ਾਕ ਕਰਨਾ ਹੈ। ਇਸ ਲਈ ਜਰੂਰੀ ਹੈ ਕਿ ਹੇਲਦੀ ਡੈਮੋਕਰੇਸੀ ਦੀਆਂ ਲੀਹਾਂ ਪਾਈਆਂ ਜਾਣ । ਇਸ ਗੱਲ ਨੂੰ ਸਾਰੇ ਸਮਝਦੇ ਨੇ, ਹੁਣੇ ਹੀ ਟਪਿਆਲਾ ਸਾਹਿਬ ਨੇ ਇਹ ਗੱਲ ਮਹਿਸੂਸ ਕੀਤੀ ਸੀ ਕਿ ਉਹ ਗਲਤ ਥਾਂ ਤੇ ਆ ਬੈਠੇ ਨੇ, ਸਾਰੀ ਉਮਰ ਤਾਂ ਉਹ ਫਿਰਕਾਦਾਰੀ ਅਤੇ ਫਿਰਕਾਪਰਸਤੀ ਦੇ ਖਿਲਾਫ ਰਹੇ ਤੇ ਅੱਜ ਉਨ੍ਹਾਂ ਨਾਲ ਜਾ ਕੇ ਬੈਠਣਾ ਪਿਆ। ਇਹ ਤਾਂ ਇਨ੍ਹਾਂ ਨੂੰ ਵੀ ਪਤਾ ਹੈ ਕਿ ਕਿਸ ਲਈ ਇਹ ਉਥੇ ਜਾ ਕੇ ਬੈਠੇ ਹਨ। ਇਨ੍ਹਾਂ ਦਾ ਨਿਸ਼ਾਨਾ ਅਤੇ ਵਿਚਾਰ ਵਖ ਵਖ ਹੈ। ਕਾਂਗਰਸ ਦਾ ਨਿਸ਼ਾਨਾ ਤਾਂ ਇਕ ਹੈ ਕਾਂਗਰਸ ਦਾ ਪਰੋਗਰਾਮ ਤਾਂ ਘਟੋ ਘਟ ਚੰਗਾ ਹੈ। (ਪ੍ਰਸੰਸਾ) (ਵਿਘਨ)

ਇਸ ਲਈ ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਇਹ ਕਹਿੰਦਾ ਵਾਂ ਕਿ ਇਹ ਕੋਈ ਪਰੋਗ੍ਰਾਮ ਬਨ ਉਣ, ਇਕ ਨਿਸ਼ਾਨਾ ਬਨਾਉਣ, ਇਕ ਮੈਨੀਫੈਸਟੋ ਤਿਆਰ ਕਰਨ ਅਸੀਂ ਸਾਰੇ ਉਸ ਖੁਸ਼ਆਮਦੇਦ ਕਰਾਂਗੇ ਪਰ ਇਹ ਗੱਲ ਤੁਹਾਡੇ ਤੋਂ ਹੋਣੀ ਬਹੁਤ ਕਠਨ ਹੈ ਕਿਉਂਕਿ ਜਨ ਸੰਘ ਨੇ ਹਿੰਦੂ ਦੇ ਨਾਮ ਤੇ ਵੋਟ ਲਏ ਹਨ ਅਤੇ ਅਕਾਲੀਆਂ ਨੇ ਸਿਖ ਦਾ ਵਾਸਤਾ ਪਾਇਆ ਫਿਰ ਨਿਸ਼ਾਨਾ ਕਿਸ ਤਰ੍ਹਾਂ ਇਕ ਬਣ ਸਕਦਾ ਹੈ। ਇਹ ਤੁਹਾਡੇ ਤੋਂ ਨਹੀਂ ਹੋ ਸਕਦਾ।

ਹੁਣ ਸਵਾਲ ਇਹ ਹੈ ਕਿ ਜੇਕਰ ਨਿਸ਼ਾਨਾ ਇਕ ਨਹੀਂ ਹੋ ਸਕਦਾ ਪਰੋਗਰਾਮ ਇਕ ਨਹੀਂ ਹੋ ਸਕਦਾ ਜੇਕਰ ਤੁਹਾਡੇ ਇਥੇ ਬੈਠਣ ਨਾਲ ਆਪਣੇ ਝਗੜੇ ਨਹੀਂ ਮੁਕ ਸਕਦੇ ਤਾਂ ਫਿਰ ਇਸ ਤਰ੍ਹਾਂ ਕਹਿਣ ਦਾ ਕੀ ਫਾਇਦਾ। ਮੈਂ ਬਹੁਤ ਦੂਰ ਨਹੀਂ ਜਾਂਦਾ ਸਰਦਾਰ ਗੁਰਨਾਮ ਸਿੰਘ ਅਤੇ ਡਾਕਟਰ ਬਲਦੇਵ ਪਰਕਾਸ਼ ਦੀਆਂ ਸਪੀਚਾਂ ਵਿੱਚ ਕਨਟਰਾਡਿਕਸ਼ਨ ਇੰਨੀ ਹੈ ਕਿ ਆਦਮੀ ਹੈਰਾਨ ਹੋ ਜਾਂਦਾ ਹੈ। ਤੁਸੀਂ ਲਾਇਬਰੇਰੀ ਜਾ ਕੇ ਵੇਖੋ ਭਰੀ ਪਈ ਹੈ। ਫਿਰ ਤੁਸੀਂ ਕਿਸ ਤਰ੍ਹਾਂ ਰਾਜ ਚਲਾ ਸਕਦੇ ਹੋ। ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਰਾਜ ਦੇਰ ਤਕ ਤਦ ਹੀ ਚਲ ਸਕਦਾ ਹੈ ਕਿ ਜੇਕਰ ਚੰਗਾ ਕੰਮ ਕੀਤਾ ਜਾਵੇ। ਜੇਕਰ ਨਿਸ਼ਾਨਾ ਇਕ ਹੋਵੇ, ਜੇਕਰ ਇਹ ਕਰ ਲਉ ਤਾਂ ਅਸੀਂ ਤੁਹਾਡੇ ਨਾਲ ਸ਼ਾਮਿਲ ਹਾਂ ਅਤੇ ਸ਼ੌਕ ਨਾਲ ਰਾਜ ਕਰੋ ਅਸਾਨੂੰ ਕੋਈ ਗੱਦੀਆਂ ਦਾ ਲਾਲਚ ਨਹੀਂ ਸਿਰਫ ਦੇਸ਼ ਦੀ ਤਰਕੀ ਅਤੇ ਸੂਬੇ ਦੀ ਭਲਾਈ ਦਾ ਸਵਾਲ ਹੈ ।

ਤੁਸੀਂ ਟੈਕਸ ਤੋਂ ਰੀਲੀਫ ਦਿੱਤਾ ਹੈ ਪੰਜ ਏਕੜ ਵਾਲਿਆਂ ਨੂੰ ਅਸੀਂ ਤੁਹਾਨੂੰ ਇਸ ਲਈ ਮੁਬਾਰਕ ਦਿੰਦੇ ਹਾਂ। ਪਰੋਫੈਸ਼ਨਲ ਟੈਕਸ ਮਾਫ ਕੀਤਾ ਹੈ ਅਸੀਂ ਤੁਹਾਨੂੰ ਜੀ ਆਇਆਂ ਨੂੰ ਆਖਦੇ ਹਾਂ। ਸੇਲਜ਼ ਟੈਕਸ ਇਕ ਸਟੇਜ ਤੇ ਲਗਾ ਰਹੇ ਹੋ ਅਸੀਂ ਖੁਸ਼ਆਮਦੇਦ ਆਖਦੇ ਹਾਂ। ਸਵਾਲ ਇਹ ਹੈ ਕਿ ਸਾਰੀ ਗੱਲ ਦੀ ਜ਼ਿੰਮੇਵਾਰੀ ਸਰਕਾਰ ਤੇ ਹੁੰਦੀ ਹੈ ਅਤੇ ਤੁਸੀਂ ਜਿਹੜੇ ਅੰਕੜੇ ਦਿੱਤੇ ਹਨ ਉਸ ਤੋਂ ਪਤਾ ਲਗਦਾ ਹੈ ਕਿ 20 ਕਰੋੜ ਦਾ ਘਾਟਾ ਹੈ। ਇਸ 20 ਕਰੋੜ ਦੇ ਘਾਟੇ ਨੂੰ ਪੂਰਾ ਕਿਸ ਤਰਾਂ ਕੀਤਾ ਜਾਣਾ ਹੈ। ਅਤੇ ਵਪਾਰੀ ਭਰਾ ਜਾਣਦੇ ਹਨ ਕਿ ਜੇਕਰ ਘਾਟਾ ਨਜ਼ਰ ਆਏ ਤਾਂ ਕੀ ਹਾਲਤ ਹੁੰਦੀ ਹੈ। ਦੇਸ਼ ਦੀ ਅਕਾਨੋਮੀ ਨੂੰ ਬੈਲੰਸ ਕਰਨ ਦੀ ਲੋੜ ਹੁੰਦੀ ਹੈ। ਇਸ 20

ਕਰੋੜ ਦੇ ਘਾਟੇ ਨੂੰ ਪੂਰਾ ਕਰਨ ਲਈ ਇਨ੍ਹਾਂ ਨੇ ਹਲ ਤਿਨ੍ਹਾਂ ਲਫਜ਼ਾਂ ਵਿੱਚ ਦਸਿਆ ਹੈ। ਇਕ ਤਾਂ ਇਹ ਕਿ ਅਪਰ ਹਾਊਸ ਨੂੰ ਅਬਾਲਿਸ਼ ਕਰ ਦਿੱਤਾ ਜਾਵੇ। ਇਸ ਪਖ ਵਿੱਚ ਬੇਨਤੀ ਇਹ ਹੈ ਕਿ ਇਨ੍ਹਾਂ ਵਿੱਚ ਇਨੀ ਸਮਰਥਾ ਨਹੀਂ ਕਿ ਅਪਰ ਹਾਊਸ ਨੂੰ ਅਬਾਲਿਸ਼ ਕਰ ਸਕਣ। ਇਹ ਇਨ੍ਹਾਂ ਦੀ ਤਾਕਤ ਤੋਂ ਬਾਹਰ ਹੈ। ਇਹ ਗਲਤ ਗੱਲ ਹੈ ਇਹ ਜੋ ਪੇਸ਼ ਕਰਨਾ ਚਾਹੁਣ ਕਰਨ ਪਰ ਅਪਰ ਹਾਊਸ ਅਬਾਲਿਸ਼ ਕਰਨਾ ਕਾਨੂੰਨ ਦੇ ਮੁਤਾਬਿਕ ਅਤੇ ਕਾਨਸਟੀਚੂਸ਼ਨ ਦੇ ਅਨੁਸਾਰ ਹੀ ਹੋ ਸਕਦਾ ਹੈ। ਤੇ ਫਿਰ ਇਸ ਨਾਲ ਸਿਰਫ ੭ ਲਖ ਰੁਪਏ ਸਾਲ ਦੀ ਬਚਤ ਸਰਕਾਰ ਨੂੰ ਹੋ ਸਕਦੀ ਹੈ।

ਦੂਜਾ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਐਕਸਾਈਜ਼ ਦੀ ਪਾਲਿਸੀ ਬਦਲ ਦਿੱਤੀ ਹੈ ਅਤੇ ਲਾਟਰੀ ਦਾ ਸਿਸਟਮ ਹਟਾ ਕੇ ਆਕਸ਼ਨ ਸਿਸਟਮ ਕਰ ਦਿੱਤਾ ਹੈ। ਇਸ ਦਾ ਫੈਸਲਾ ਤਾਂ ਕਾਂਗਰਸ ਸਰਕਾਰ ਨੇ ਕੀਤਾ ਸੀ। ਅਸੀਂ ਇਹ ਫੈਸਲਾ ਆਪ ਕਰਕੇ ਆਏ ਸੀ ਤੁਸੀਂ ਇਸ ਫੈਸਲੇ ਦਾ ਇਲਾਨ ਆ ਕੇ ਕੀਤਾ ਹੈ। ਫਿਰ ਜਿਹੜਾ ਫੈਸਲਾ ਅਸੀਂ ਇਨਡਸਟਰੀ ਦੇ ਬਾਰੇ ਵਿੱਚ ਕੀਤਾ ਸੀ ਉਸ ਦਾ ਇਲਾਨ ਤੁਸੀਂ ਆ ਕੇ ਕੀਤਾ ਹੈ। ਅਸੀਂ ਖੁਸ਼ ਹਾਂ ਕਿ ਜੋ ਫੈਸਲੇ ਅਸੀਂ ਕੀਤੇ ਸਨ ਉਨ੍ਹਾਂ ਦਾ ਇਲਾਨ ਤੁਸੀਂ ਆ ਕੇ ਕੀਤਾ ਹੈ। ਤੁਸੀਂ ਐਕਸਾਈਜ਼ ਦੀ ਗੱਲ ਕਰਦੇ ਹੋ ਇਸ ਦੇ ਬਾਰੇ ਵਿੱਚ ਤੁਸੀਂ ਕਦੇ ਧਿਆਨ ਨਹੀਂ ਦਿੱਤਾ ਕਿ ਇਸ ਨਾਲ ਕਿੰਨਾ ਫਰਕ ਪਏਗਾ। ਅਤੇ ਇਸ ਨਾਲ ਕਿੰਨਾ ਰੈਵੇਨਿਊ ਆਵੇਗਾ ਵਾਧੂ। ਆਕਸ਼ਨ ਤੇ ਲਾਟਰੀ ਦੋਹਾਂ ਵਿੱਚ 7 ਲਖ ਦਾ ਫਰਕ ਸੀ। 10 ਜਾਂ 12 ਲਖ ਦੀ ਹੋਰ ਐਕਾਨੋਮੀ ਸ਼ੋ ਕੀਤੀ ਗਈ ਹੈ ਮਹਿਕਮਿਆਂ ਦਾ ਰੁਪਿਆ ਕਟ ਕੇ ਪਲਾਨ ਪੂਰੀ ਕੀਤੀ ਗਈ ਹੈ। ਇਸ ਤਰ੍ਹਾਂ ਦੀ ਇਕਾਨੋਮੀ ਨਾਲ 20 ਕਰੋੜ ਦਾ ਘਾਟਾ ਜੇਕਰ ਪੂਰਾ ਕੀਤਾ ਜਾ ਸਕਦਾ ਤਾਂ ਅਸੀਂ ਇਨਾਂ ਅਗੇ ਸਿਰ ਝੁਕਾ ਦਿਆਂਗੇ। (ਵਿਘਨ) ਪਰ ਇਨ੍ਹਾਂ ਨੂੰ ਇਸ ਗੱਲ ਦਾ ਖਿਆਲ ਹੈ ਕਿ ਘਾਟਾ ਅਸੀਂ ਥੋੜੇ ਪੂਰਾ ਕਰਨਾ ਹੈ ਆਪੇ ਹੋਰ ਕੋਈ ਆਕੇ ਪੂਰਾ ਕਰੇਗਾ। (ਪ੍ਰਸੰਸਾ) ਅਸਾਂ ਤਾਂ ਥੋੜਾ ਚਿਰ ਰਹਿਣਾ ਹੈ। ਇਨ੍ਹਾਂ ਨੂੰ ਇਸ ਲਈ ਇਸ ਗੱਲ ਤੇ ਖੁਸ਼ ਨਹੀਂ ਹੋਣਾ ਚਾਹੀਦਾ ਕਿ ਇਨ੍ਹਾਂ ਨੇ ਕੋਈ ਚੰਗਾ ਕੰਮ ਕੀਤਾ ਹੈ। (ਵਿਘਨ)

ਡਿਪਟੀ ਸਪੀਕਰ ਸਾਹਿਬ, ਇਹ ਆਖਦੇ ਹਨ ਕਿ ਅਸੀਂ ਟੀਚਰ ਦਾ ਬਹੁਤ ਕੁਝ ਸਵਾਰਿਆ ਹੈ ਅਤੇ ਗੌਰਮੈਂਟ ਐਮਪਲਾਈਜ਼ ਲਈ ਬਹੁਤ ਕੁਝ ਕੀਤਾ ਹੈ। ਇਸ ਦਾ ਅੰਦਾਜ਼ਾ ਤੁਸੀਂ ਇਸ ਗੱਲ ਤੋਂ ਲਗਾ ਸਕਦੇ ਹੋ ਕਿ ਅਸੀਂ ਟੀਚਰਾਂ ਨਾਲ ਜੋ ਫੈਸਲੇ ਕੀਤੇ ਸਨ ਲੇਕਿਨ ਇਨ੍ਹਾਂ ਨੇ ਫੈਸਲੇ ਕਾਇਮ ਨਹੀਂ ਰਖੇ। ਬਦਲੇ ਨੇ। ਬਦਲ ਕੇ ਸ਼ੋ ਇਹ ਕਰ ਦਿੱਤਾ ਕਿ ਪੈਸੇ ਵਧਾ ਦਿੱਤੇ ਗਏ ਹਨ, ਪਹਿਲਾਂ ਇਨ-ਕਰੀਮੈਂਟ ਆਦਿ ਮਿਲ ਕੇ ਉਨ੍ਹਾਂ ਨੂੰ 220 ਰੁਪਏ ਮਿਲਦੇ ਸਨ ਹੁਣ ਇਨ੍ਹਾਂ ਨੇ ਟਰੇਂਡ ਗਰੈਜੂਏਟਾਂ ਲਈ 200-500 ਰੁਪਏ ਦਾ ਗਰੇਡ ਕਰ ਦਿੱਤਾ ਹੈ। ਇਸ ਤਰ੍ਹਾਂ ਪੋਸਟ ਗਰੈਜੂਏਟ ਐਮ. ਏ., ਬੀ. ਟੀ. ਲਈ ਫਸਟ ਅਤੇ ਸੈਕੰਡ ਕਲਾਸ ਲਈ 300-600 ਅਤੇ ਥਰਡ ਕਲਾਸ ਲਈ 50-550 ਦਾ ਗਰੇਡ ਕਰ ਦਿੱਤਾ ਹੈ ਇੰਨਾ ਨੇ ਸਿਰਫ ਹੈਡਿੰਗ ਬਦਲ ਕੇ ਇਕ ਭੁਲੇਖਾ ਪਾਣ ਦੇ ਜਤਨ ਕੀਤੇ ਹਨ। ਇਸੇ ਤਰ੍ਹਾਂ ਸੀਨੀਅਰ ਸਕੇਲ ਦੇ ਲੈਕਚਰਾਰਾਂ ਦੀ ਹਾਲਤ ਹੈ ਜਿਹੜਾ ਰੰ ਲੀ ਤ ਪਹਿਲਾਂ 2,000 ਨੂੰ ਮਿਲਦਾ ਸੀ ਹੁਣ ਕੇਵਲ ਤਿੰਨ ਸੌ ਨੂੰ ਮਿਲਿਆ ਹੈ 1700 ਤੋਂ ਅੱਗੇ ਨ ਹੀ ਮਿਲਿਆ। ਇਸੇ ਤਰ੍ਹਾਂ ਇਕ ਐਡੀਸ਼ਨਲ ਅਲਾਊਂਸ 10 ਰੁਪਏ ਦਾ ਸੀ ਉਹ ਵੀ ਬੰਦ ਕਰ ਦਿੱਤਾ ਗਿਆ ਹੈ। ਜਿਹੜਾ ਕਿ ਪਹਿਲਾਂ 1-1-1966 ਤੋਂ ਮਿਲ ਰਿਹਾ ਸੀ।

ਫਿਰ ਡਿਪਟੀ ਸਪੀਕਰ ਸਾਹਿਬ, ਅਸੀਂ ਇਲਾਨ ਕੀਤਾ ਸੀ, ਕਿ ਸਰਵਿਸ ਬੈਨੀਫਿਟ ਦਿੱਤਾ ਜਾਵੇਗਾ ਪਰ ਉਸ ਦਾ ਇਲਾਜ ਨਹੀਂ ਕੀਤਾ ਗਿਆ। ਅਤੇ ਇਹ ਕਹਿ ਦਿੱਤਾ ਗਿਆ ਕਿ ਪੇ ਰੀਵੀਜ਼ਨ ਕਮੇਟੀ ਜੋ ਫੈਸਲਾ ਕਰੇਗੀ ਉਸ ਤੋਂ ਬਾਅਦ ਉਸ ਦੇ ਮੁਤਾਬਿਕ ਦਿਆਂਗੇ। ਪਰ ਅਸੀਂ

[ਸ਼੍ਰੀ ਪ੍ਰੇਮ ਸਿੰਘ ਪ੍ਰੇਮ]
ਜੋ ਰੀਲੀਫ ਦੇ ਰਹੇ ਸੀ 10 ਰੁਪਏ ਦਾ ਉਹ 46,000 ਟੀਚਰਾਂ ਨੂੰ ਮਿਲ ਰਿਹਾ ਸੀ। ਹੁਣ ਇਨ੍ਹਾਂ ਨੇ ਉਸ ਫੈਸਲੇ ਨੂੰ ਬਦਲ ਦਿੱਤਾ ਹੈ ਅਤੇ ਇਨ੍ਹਾਂ ਟੀਚਰਾਂ ਦਾ ਨੁਕਸਾਨ ਕਰ ਦਿੱਤਾ ਹੈ।

ਏਸੇ ਤਰ੍ਹਾਂ ਅਸੀਂ ਡਿਪਟੀ ਸਪੀਕਰ ਸਾਹਿਬ, ਅਸੀਂ ਉਨ੍ਹਾਂ ਮੁਲਾਜ਼ਮਾਂ ਦੇ ਦਰਜੇ ਰਖੇ ਜਿਨ੍ਹਾਂ ਦੀਆਂ 100 ਰੁਪਏ ਤਕ ਤਨਖਾਹਾਂ ਹਨ ਉਨ੍ਹਾਂ ਦਾ ਇਕ ਗਰੁਪ ਕੀਤਾ ਅਤੇ 100 ਤੋਂ 250 ਰੁਪਏ ਤਕ ਲੈਣ ਵਾਲਿਆਂ ਦਾ ਜੁਦਾ ਗਰੁਪ ਬਣਾਇਆ ਏਸ ਤਰ੍ਹਾਂ 250 ਰੁਪਏ ਤੋਂ 400 ਰੁਪਏ ਤਕ ਵਾਲਿਆਂ ਦਾ ਅਲਗ ਗਰੁਪ ਬਣਾਇਆ। ਇਕ ਖਾਸ ਰੇਸ਼ੋ ਦੇ ਆਧਾਰ ਤੇ ਅਸੀਂ ਇਨ੍ਹਾਂ ਦੇ ਮਹਿੰਗਾਈ ਭੱਤੇ ਨੂੰ ਵਧਾਇਆ। ਇਸ ਦੇ ਮੰਨਣ ਦਾ ਅੱਜ ਕਿਸੇ ਨੂੰ ਵੀ ਕੋਈ ਇਨਕਾਰ ਨਹੀਂ ਹੋ ਸਕਦਾ। ਪਰ ਜਿਸ ਤਰ੍ਹਾਂ ਦੀ ਇਸ ਸਰਕਾਰ ਨੇ ਟੀਚਰਾਂ ਦੇ ਗਰੇਡਜ਼ ਰੀਵਾਈਜ਼ ਕਰਨ ਦੀ ਸਕੀਮ ਅਨਾਊਂਸ ਕੀਤੀ ਹੈ ਉਸ ਤੋਂ ਜ਼ਾਹਿਰ ਹੁੰਦਾ ਹੈ ਕਿ ਉਨ੍ਹਾਂ ਨੂੰ ਕੋਈ ਲਾਭ ਮਾਨਿਟਰੀ ਨਹੀਂ, ਉਹ ਆਲਰੈਡੀ ਉਸੇ ਤਰ੍ਹਾਂ ਹੀ ਉਤਨੇ ਪੈਸੇ ਲੈ ਰਹੇ ਹਨ ਜਿਤਨੇ ਇਹ ਕਹਿ ਰਹੇ ਹਨ ਕਿ ਅਸੀਂ ਵਧਾਏ ਹਨ। ਮੈਂ ਸਮਝਦਾ ਹਾਂ ਕਿ ਇਸ ਪਰਾਪੇਗੰਡੇ ਦੀ ਵੈਲਿਊ ਭਾਵੇਂ ਕੁਝ ਵੀ ਹੋਵੇ ਉਨ੍ਹਾਂ ਲੋਕਾਂ ਨੂੰ ਬਹੁਤ ਨੁਕਸਾਨ ਹੋਇਆ ਹੈ, ਫਾਇਦਾ ਕੋਈ ਨਹੀਂ। (ਵਿਘਨ) ਮੈਂ ਪੁਛਦਾ ਹਾਂ ਕਿ ਕੀ ਹੁਣ ਹੜਤਾਲਾਂ ਖਤਮ ਹੋ ਗਈਆਂ ਹਨ। ਇਹ ਬਦਸਤੂਰ ਤੁਹਾਡੇ ਸਾਹਮਣੇ ਹਨ। ਤੁਸੀਂ ਅੱਜ ਦੀ ਅਖਬਾਰਾਂ ਪੜ੍ਹੋ ਕੀ ਕੁਝ ਹੋ ਰਿਹਾ ਹੈ। ਮੈਂ ਕੋਈ 5–6 ਅਖਬਾਰਾਂ ਪੜ੍ਹੀਆਂ ਹਨ ਜਿਨਾਂ ਵਿੱਚ ਇੰਜੀਨੀਅਰਜ਼ ਇਕ ਪਾਸੇ ਹੜਤਾਲ ਲਈ ਤਿਆਰ ਹਨ, ਦੂਸਰੇ ਪਾਸੇ ਪੀ. ਸੀ. ਐਸ. ਆਫੀਸਰ ਹੜਤਾਲ ਲਈ ਕਹਿ ਰਹੇ ਹਨ, ਟੀਚਰਜ਼ ਅਲਗ ਹੜਤਾਲ ਦਾ ਨਾਹਰਾ ਪਏ ਲਾਉਂਦੇ ਹਨ। ਜੇ ਕੋਈ ਠੋਸ ਗੱਲ ਉਨ੍ਹਾਂ ਕੋਲ ਹੁੰਦੀ ਤਾਂ ਉਹ ਏਥੇ ਹਾਊਸ ਵਿੱਚ ਲਿਆਉਂਦੇ ਅਸੀਂ ਵੇਖਦੇ ਹਾਂ ਕਿ ਕਿਵੇਂ ਪਿਛਲੀ ਸਰਕਾਰ ਦੀ ਕੋਈ ਅਣਗਹਿਲੀ ਹੋਈ, ਪਰ ਇਨ੍ਹਾਂ ਦਾ ਪਰਚਾਰ ਸਿਰਫ ਇਸ ਗੱਲ ਤੇ ਹੀ ਹੈ ਕਿ ਉਨ੍ਹਾਂ ਨੇ ਪਿਛਲੀ ਸਰਕਾਰ ਨੂੰ ਭੰਡਣਾ ਹੀ ਹੈ। ਇਹੋ ਹੁਣ ਤਕ ਇਨ੍ਹਾਂ ਨੇ ਜ਼ਾਹਰ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਜਨਤਾ ਦਾ ਬਹੁਤਾ ਭਾਗ ਇਕ ਖਾਸ ਪਾਰਟੀ ਦੇ ਖਿਲਾਫ ਹੈ। ਮੈਂ ਪੁਛਦਾ ਹਾਂ ਕਿ ਕੋਈ ਇਕ ਐਸੀ ਮਿਸਾਲ ਤਾਂ ਪੈਦਾ ਕਰਦੇ ਜਿਸ ਨਾਲ ਕੁਝ ਸਾਬਤ ਹੁੰਦਾ। ਇਹ ਉਹੀ ਸਰਕਾਰ ਦੀ ਪਾਲਸੀ ਹੈ ਜੋ ਸਾਡੀ ਸੀ, ਇਨ੍ਹਾਂ ਨੇ ਗਵਰਨਰ ਦਾ ਐਡਰੈਸ ਲਿਆਂਦਾ ਸੀ ਪਰ ਪਿਛਲੀਆਂ ਕਨਵੈਨਸ਼ਨਾਂ ਦੇ ਆਧਾਰ ਤੇ ਹੀ ਸਾਰਾ ਕੁਝ ਆਇਆ ਹੈ, ਕੋਈ ਨਵੀਂ ਪਾਲਿਸੀ ਲਿਆਉਣ ਦੀ ਜੁਰਤ ਹੀ ਨਹੀਂ ਕੀਤੀ। ਜਿਵੇਂ ਕੋਈ ਝੰਡੀ ਦੇਣ ਦੀ ਕਨਵੈਨਸ਼ਨ ਹੁੰਦੀ ਹੈ ਉਸੇ ਤਰ੍ਹਾਂ ਹੀ ਪਹਿਲੀ ਗੱਲ ਦੇ ਆਧਾਰ ਤੇ ਹੀ ਸਾਰਾ ਕੁਝ ਕੀਤਾ ਗਿਆ ਹੈ,ਤੇ ਗੱਲਾਂ ਇਸ ਤਰ੍ਹਾਂ ਦੀਆਂ ਕਰਦੇ ਹਨ ਜਿਵੇਂ ਬਹੁਤ ਕੁਝ ਕੀਤਾ ਗਿਆ ਹੋਵੇ। ਇਨ੍ਹਾਂ ਨੂੰ ਜੇ ਮੈਂ ਇਉਂ ਨਾ ਕਹਾਂ ਕਿ "ਚੁਲੂ ਭਰ ਪਾਨੀ ਮੇ ਈਮਾਨ ਬਹਿ ਗਿਆ" ਤਾਂ ਹੋਰ ਕੀ ਗੱਲ ਹੈ। (ਤਾਲੀਆਂ) ਇਸ ਤਰ੍ਹਾਂ ਕਦੇ ਕੋਈ ਸਰਕਾਰ ਚਲਦੀ ਹੈ। ਕੋਈ ਇਕ ਪਾਰਟੀ ਹੋਵੇ ਤਾਂ ਉਸ ਦੇ ਮੈਨੀਫੈਸਟੋ ਨੂੰ ਸਾਹਮਣੇ ਰਖ ਕੇ ਚਲਿਆ ਜਾ ਸਕਦਾ ਹੈ, ਪਰ ਜੇ 15–16 ਪਾਰਟੀਆਂ ਮਿਲ ਕੇ ਕਹਿਣ ਕਿ ਅਸੀਂ ਇਕਠੇ ਹੋ ਗਏ ਹਾਂ ਕੀ ਇਹ ਗੱਲ ਉਨ੍ਹਾਂ ਤੇ ਨਹੀਂ ਢੁਕਦੀ ਕਿ—

ਮੈ ਭੀ ਹੋਟਲ ਮੇਂ ਪੀਓ ਸਿਜਦਾ ਕਰੋ ਮਸਜਿਦ ਮੇਂ,
ਸ਼ੇਖ ਭੀ ਰਾਜ਼ੀ ਰਹੇ ਔਰ ਰਾਜ਼ੀ ਰਿੰਦ ਭੀ!

ਅਸੀਂ ਕਹਿਦੇ ਹਾਂ ਕਿ ਜੋ ਕੁਝ ਵੀ ਉਹ ਕਰਨਾ ਚਾਹੁੰਦੇ ਹਨ ਕਰਨ ਅਸੀਂ ਕਿਸੇ ਗਲ ਤੋਂ ਡਰਦੇ ਨਹੀਂ। ਉਹ ਕਿਸੇ ਗੱਲ ਨੂੰ ਇਨਸਟੀਗੇਟ ਕਰਨ ਦੀ ਜੁਰਅਤ ਕਰਨ। ਉਹ ਜੁਡੀਸ਼ਲ

ਟਰੀਬਿਊਨਲ ਲਿਆਉਣਾ ਚਾਹੁੰਦੇ ਹਨ ਬੜੀ ਖੁਸ਼ੀ ਦੀ ਗੱਲ ਹੈ ਪਰ ਜੇ ਕੁਝ ਕਰਨਾ ਸੀ ਤਾਂ ਹੋਈਕੋਰਟ ਦਾ ਜਜ ਲਾਉਂਦੇ। ਪਰ ਪੰਜਾਂ ਮੈਂਬਰਾਂ ਦੀ ਇਕ ਕਮੇਟੀ ਬਣਾ ਦੇਣੀ ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਦੂਰਅੰਦੇਸ਼ੀ ਤੋਂ ਕੰਮ ਨਹੀਂ ਲਿਆ। ਭਾਵੇਂ ਮੈਂ ਸਾਰੇ ਆਨਰੇਬਲ ਮੈਂਬਰਾਂ ਦਾ ਸਤਕਾਰ ਕਰਦਾ ਹਾਂ, ਇਹ ਹਕੀਕਤ ਹੈ ਕਿ ਇਨ੍ਹਾਂ ਮੈਂਬਰਾਂ ਦੇ ਟਰੀਬਿਊਨਲ ਤੋਂ ਕਿਸੇ ਤਰ੍ਹਾਂ ਦੇ ਇਨਸਾਫ ਦੀ ਉਮੀਦ ਨਹੀਂ ਕੀਤੀ ਜਾ ਸਕਦੀ। ਮੈਂ ਸਮਝਦਾ ਹਾਂ ਕਿ ਇਸ ਟਰੀਬਿਊਨਲ ਦਾ ਹੋਰ ਕੋਈ ਮਕਸਦ ਨਹੀਂ ਹੋ ਸਕਦਾ ਕਿ ਮਾਸਿਵਾਏ ਇਸ ਦੇ ਕਿ ਕੁਝ ਮੁਖਾਲਿਫ ਧੜੇ ਦੇ ਲੋਕਾਂ ਨੂੰ ਹੈਰੈਸ ਕੀਤਾ ਜਾਵੇ। ਇਸ ਲਈ ਇਸ ਮੌਕੇ ਤਾਂ ਮੈਂ ਇਨ੍ਹਾਂ ਨੂੰ ਇਹੋ ਕਹਾਂਗਾ ਕਿ ਜਿਨ੍ਹਾਂ ਗੱਲਾਂ ਦਾ ਉਨ੍ਹਾਂ ਨੇ ਐਲਾਨ ਕੀਤਾ ਹੈ ਉਹ ਉਨ੍ਹਾਂ ਤੇ ਕਾਇਮ ਰਹਿਣ। ਪਰ ਮੈਨੂੰ ਯਕੀਨ ਹੈ ਕਿ ਐਸਾ ਕੋਈ ਸਟੈਪ ਜਿਹੜਾ ਲਿਆ ਗਿਆ ਹੈ ਜੇ ਉਹ ਉਸ ਤੇ ਚਲਣਗੇ ਤਾਂ ਇਸ ਸਬੰਧ ਵਿੱਚ ਜੋ ਕੋਈ ਵੀ ਐਡਵਾਈਸ ਮਿਲੇਗੀ ਤਾਂ ਉਹ ਠੀਕ ਨਹੀਂ ਹੋਵੇਗੀ। ਇਹ ਭਾਵੇਂ ਲੱਖ ਕਹਿਣ ਪਰ ਜਿੱਥੋਂ ਤਕ ਮੈਂ ਸਮਝਦਾ ਹਾਂ ਉਨ੍ਹਾਂ ਦਾ ਇਹ ਵਿਚਾਰ ਕਿਸੇ ਤਰ੍ਹਾਂ ਵੀ ਠੀਕ ਨਹੀਂ ਹੈ।

ਡਿਪਟੀ ਸਪੀਕਰ ਸਾਹਿਬ, ਇਕ ਗੱਲ ਹੋਰ ਕਹਿਕੇ ਮੈਂ ਆਪਣੀ ਤਕਰੀਰ ਖਤਮ ਕਰਦਾ ਹਾਂ। ਏਥੇ ਇਕ ਇਲਜ਼ਾਮ ਇਹ ਵੀ ਲਗਾਇਆ ਗਿਆ ਹੈ ਕਿ ਅਲੈਕਸ਼ਨਾਂ ਦੇ ਵਿਚ ਸਰਵਿਸਿਜ਼ ਦਾ ਇਸਤੇਮਾਲ ਕੀਤਾ ਗਿਆ ਹੈ। ਮੈਨੂੰ ਇਹ ਗਲ ਦੇ ਕਹਿਣ ਵਿੱਚ ਬਿਲਕੁਲ ਵੀ ਕੋਈ ਝਿਜਕ ਨਹੀਂ ਕਿ ਸਾਡੀਆਂ ਸਰਵਿਸਿਜ਼ ਇਕ ਟਾਪ ਸਟੈਂਡਰਡ ਦੀਆਂ ਸਰਵਿਸਿਜ਼ ਹਨ, ਉਹ ਇਨ੍ਹਾਂ ਇਲਜ਼ਾਮਾਂ ਤੋਂ ਬਿਲਕੁਲ ਮੁਬਰਾ ਹਨ। ਇਹ ਖਿਆਲ ਕਰਨਾ ਕਿ ਡੈਮੋਕ੍ਰੈਟਿਕ ਸੈਟ-ਅਪ ਵਿੱਚ ਕਿਸੇ ਕਿਸੇ ਮੁਲਾਜ਼ਮ ਨੇ ਉਸ ਦੀ ਕਿਉਂ ਇਮਦਾਦ ਨਹੀਂ ਕੀਤੀ ਮੈਂ ਸਮਝਦਾ ਹਾਂ ਕਿ ਉਨਾਂ ਲੋਕਾਂ ਦੀ ਭੁਲ ਹੈ ਜੋ ਇਸ ਤਰ੍ਹਾਂ ਦੀ ਤਵਕੋ ਕਰਦੇ ਹਨ। ਅੱਜ ਇਸ ਕਿਸਮ ਦਾ ਜ਼ਮਾਨਾ ਹੈ ਕਿ ਜੇ ਕਿਸੇ ਦੀ ਤਬਦੀਲੀ ਕਰ ਵੀ ਦਿੱਤੀ ਜਾਵੇ ਤਾਂ ਉਹ ਦੂਸਰੇ ਹਲਕੇ ਵਿੱਚ ਜਾਕੇ ਉਸ ਦਾ ਗਲਤ ਪ੍ਰਚਾਰ ਕਰਦਾ ਹੈ। ਏਥੇ ਮੇਰੇ ਮੁਅਜ਼ਜ਼ ਦੋਸਤ ਬਾਬੂ ਬਿਰਿਸ਼ ਭਾਨ ਜੀ ਨੇ ਵੀ ਇਸ ਤਰ੍ਹਾਂ ਦੇ ਵਾਕਿਆਤ ਦਾ ਜ਼ਿਕਰ ਕੀਤਾ ਹੈ। ਸਰਲਾ ਭੈਣ ਜੀ ਦੇ ਭਰਾ ਨੂੰ ਇਸ ਲਈ ਸਸਪੈਂਡ ਕੀਤਾ ਗਿਆ ਹੈ ਕਿਉਂਕਿ ਉਹ ਇਕ ਕਾਂਗਰਸੀ ਐਮ.ਐਲ.ਏ. ਦਾ ਭਾਈ ਹੈ। ਮੈਂ ਏਥੇ ਆਪਣੇ ਹਲਕੇ ਦੀ ਮਿਸਾਲ ਉਨ੍ਹਾਂ ਨੂੰ ਦੇਣੀ ਚਾਹੁੰਨਾ ਹਾਂ ਕਿ ਮੇਰੇ ਮੁਕਾਬਲੇ ਵਿੱਚ ਜਿਹੜਾ ਆਦਮੀ ਖੜਾ ਹੋਇਆ ਸੀ, ਉਸ ਦੀ ਬੀਵੀ ਮੇਰੇ ਹੀ ਹਲਕੇ ਵਿੱਚ ਉਥੇ ਦੇ ਹਾਇਰ ਸਕੈਂਡਰੀ ਸਕੂਲ ਦੇ ਵਿੱਚ ਟੀਚਰ ਲੱਗੀ ਹੋਈ ਸੀ, ਉਸਨੇ ਮੇਰੀ ਘਰ ਘਰ ਮੁਖਾਲਫਤ ਕੀਤੀ, ਮੈਂ ਇਹ ਗੱਲ ਚੰਗੀ ਨਹੀਂ ਸਮਝਦਾ ਕਿ ਕਿਸੇ ਦਾ ਹਸਬੈਂਡ ਮੇਰੇ ਖਿਲਾਫ ਖੜਾ ਹੋਵੇ, ਮੈਂ ਕੋਈ ਐਕਸ਼ਨ ਲਵਾਂ ਉਸ ਦੀ ਮਿਸਿਜ਼ ਦੇ ਖਿਲਾਫ। ਹਾਲਾਂਕਿ ਕਿਸੇ ਗਵਰਨਮੈਂਟ ਐਮ-ਪਲਾਈ ਨੂੰ ਐਸਾ ਨਹੀਂ ਸੀ ਕਰਨਾ ਚਾਹੀਦਾ। ਇਸੇ ਤਰ੍ਹਾਂ ਅਲੈਕਟਰੀਸਿਟੀ ਬੋਰਡ ਦੇ ਐਮਪਲਾਈ ਦਾ ਵੀ ਇਸੇ ਤਰ੍ਹਾਂ ਦਾ ਕੇਸ ਸੀ, ਚੀਫ ਸੈਕਟਰੀ ਨੇ ਇਕ ਚਿੱਠੀ ਡੀ. ਆਈ. ਜੀ., ਸੀ. ਆਈ. ਡੀ. ਨੂੰ ਇਸੇ ਤਰ੍ਹਾਂ ਦੀ ਇਕ ਚਿੱਠੀ ਲਿਖੀ ਕਿ ਇਸ ਦੀ ਬਾਕਾਇਦਾ ਇਨਕੁਆਇਰੀ ਕੀਤੀ ਜਾਵੇ। ਰਿਪੋਰਟ ਆਉਣ ਤੇ ਚੀਫ ਸੈਕਟਰੀ ਨੇ ਚੇਅਰਮੈਨ ਇਲੈਕਟਰੀਸਿਟੀ ਬੋਰਡ ਨੂੰ ਇਕ ਚਿੱਠੀ ਲਿਖੀ ਕਿ ਇਸ ਨੂੰ ਤਬਦੀਲ ਕੀਤਾ ਜਾਵੇ। ਉਸ ਦੇ ਟਰਾਂਸਫਰ ਦੇ ਆਰਡਰ ਹੋ ਜਾਂਦੇ ਹਨ ਪਰ ਇਸ ਅਰਸੇ ਵਿੱਚ ਜਦੋਂ ਮੌਜੂਦਾ ਗਵਰਨਮੈਂਟ ਦੀ ਸਰਕਾਰ ਬਣੀ, ਤਾਂ ਇਨ੍ਹਾਂ ਦੇ ਸੁਝਾਓ ਚੇਅਰਮੈਨ ਨੇ ਟਰਾਂਸਫਰ ਦੇ ਆਰਡਰਜ਼ ਕੈਂਸਲ ਕਰ ਦਿੱਤੇ ਹਨ। ਇਸ ਲਈ ਜੇਕਰ ਤਾਂ ਇਸ ਤਰ੍ਹਾਂ ਦਾ ਕੋਈ ਟਰੀਬਿਊਨਲ ਜਾਂ ਬੋਰਡ ਹੈ ਤਾਂ ਬੜੀ ਖੁਸ਼ੀ ਨਾਲ ਬਣਾਓ ਇਨਸਾਫ ਦੀ ਉਨ੍ਹਾਂ ਤੋਂ ਉਮੀਦ ਨਹੀਂ ਕੀਤੀ ਜਾ ਸਕਦੀ। ਇਸੇ ਤਰ੍ਹਾਂ ਹੀ ਹੋਣਾ ਹੈ ਜਿਨ੍ਹਾਂ ਨੇ ਕਾਂਗਰਸ ਕੈਂਡੀਡੇਟ ਦਾ ਮੁਕਾਬਲਾ ਕੀਤਾ

[ਸ੍ਰੀ ਪ੍ਰੇਮ ਸਿੰਘ ਪ੍ਰੇਮ]

ਕਿਸੇ ਦੀ ਮੁਖਾਲਫਤ ਕੀਤੀ ਉਨ੍ਹਾਂ ਦੇ ਕੰਮ ਹੋਣਗੇ, ਟਰਾਂਸਫਰਾਂ ਭੀ ਕੈਂਸਲ ਹੋ ਜਾਣਗੀਆਂ ਦੂਸਰੇ ਹੈਰਾਸ ਕੀਤੇ ਜਾਣਗੇ। ਮੇਰੇ ਪਾਸ ਇਸ ਕਿਸਮ ਦੀਆਂ ਬਹੁਤ ਸਾਰੀਆਂ ਮਿਸਾਲਾਂ ਹਨ ਜਿਨ੍ਹਾਂ ਦਾ ਮੈਂ ਇਸ ਮੌਕੇ ਜ਼ਿਕਰ ਨਹੀਂ ਕਰਨਾ ਚਾਹੁੰਦਾ ਜਦੋਂ ਵਕਤ ਆਏਗਾ ਤਾਂ ਦਸਾਂਗਾ ਕਿ ਕਿਹੜੇ ਕਿਹੜੇ ਸਰਕਾਰੀ ਅਫਸਰ ਨੇ ਇਸ ਤਰ੍ਹਾਂ ਦੀ ਇਮਦਾਦ ਕੀਤੀ ਹੈ। ਪਰ ਅਸੀਂ ਨਹੀਂ ਚਾਹੁੰਦੇ ਕਿ ਇਸ ਤਰ੍ਹਾਂ ਦੇ ਮੁਆਮਲਿਆਂ ਵਿੱਚ ਸਰਵਿਸਿਜ਼ ਨੂੰ ਸ਼ਾਮਲ ਕੀਤਾ ਜਾਵੇ। ਖਾਹਮਖਾਹ ਘਸੀਟਿਆ ਜਾਵੇ । ਏਥੇ ਇਕ ਗੱਲ ਟਪਿਆਲਾ ਜੀ ਨੇ ਕੀਤੀ ਸੀ, ਮੈਂ ਫੁਲੀ ਸਪੋਰਟ ਕਰਦਾ ਜੇ ਆਨਰੇਬਲ ਮੈਂਬਰ ਕੋਈ ਇਸ ਤਰ੍ਹਾਂ ਦੀ ਅਮੈਂਡਮੈਂਟ ਲਿਆਉਂਦੇ। ਕਾਂਗਰਸ ਨੇ ਭਾਵੇਂ ਕੁਝ ਵੀ ਹੁੰਦਾ ਰਿਹਾ ਡੈਮੋਕਰੇਟਿਕ ਸੈਟ ਅਪ ਵਿੱਚ ਪੰਜਾਬ ਨੂੰ ਬਚਾਈ ਰਖਿਆ ਹੈ। ਚੰਡੀਗੜ੍ਹ ਅਤੇ ਭਾਖੜਾ ਨੰਗਲ ਦੇ ਸਵਾਲ ਤੇ ਸੰਤ ਬਾਬਾ ਫਤਿਹ ਸਿੰਘ ਹੋਰਾਂ ਨੇ ਮਰਨ ਵਰਤ ਰਖਿਆ, ਇਕ ਤਰਫ ਗਵਰਨਮੈਂਟ ਐਮਪਲਾਈਜ਼ ਨੇ ਐਜੀਟੇਸ਼ਨ ਕਰਨ ਦਾ ਐਲਾਨ ਕੀਤਾ, ਟੀਚਰਜ਼ ਨੇ ਐਜੀਟੇਸ਼ਨ ਜਾਰੀ ਕੀਤੀ, ਇੰਜੀਨੀਅਰਜ਼ ਨੇ ਜੁਦਾ ਧਮਕੀ ਕੀਤੀ ਦੂਸਰੀ ਤਰਫ ਯਗਦੱਤ ਜੀ ਨੇ ਮਰਨ ਬਰਤ ਦੀ ਧਮਕੀ ਦਿੱਤੀ। ਇਹ ਸਾਰੀਆਂ ਚੀਜ਼ਾਂ ਨੂੰ ਨਜਿਠਣਾ ਇਤਨੇ ਥੋੜੇ ਅਰਸੇ ਦੇ ਵਿੱਚ ਕੋਈ ਖੇਲ ਨਹੀਂ ਸੀ। ਪਰ ਕਾਂਗਰਸ ਸਰਕਾਰ ਨੇ ਅਮਨ ਬਰਕਰਾਰ ਰਖਦੇ ਹੋਏ ਰਾਤ–ਦਿਨ ਇਕ ਕਰਕੇ ਸਾਰੇ ਕੰਮਾਂ ਨੂੰ ਨਿਪਟਾਇਆ। ਸੰਤ ਬਾਬਾ ਫਤੇਹ ਸਿੰਘ ਜੀ ਦੇ ਮੁਆਮਲੇ ਵਿੱਚ ਅਸੀਂ ਸਰਦਾਰ ਹੁਕਮ ਸਿੰਘ ਜੀ ਦੀ ਇਮਦਾਦ ਲਈ, ਅਸੀਂ ਪ੍ਰਾਈਮ ਮਨਿਸਟਰ ਇੰਦਰਾ ਗਾਂਧੀ ਜੀ ਦੇ ਮਸ਼ਕੂਰ ਹਾਂ ਜਿਨ੍ਹਾਂ ਨੇ ਮੌਕੇ ਦੇ ਮੁਤਾਬਿਕ ਹਾਲਾਤ ਦਾ ਜਾਇਜ਼ਾ ਲੈਂਦੇ ਹੋਏ ਬੜੀ ਸੂਝ ਬੂਝ ਤੋਂ ਕੰਮ ਲਿਆ ਅਤੇ ਜਿਹੜੇ ਲੋਕ ਸੜਨ ਲਈ ਤਿਆਰ ਬੈਠੇ ਸਨ, ਉਨ੍ਹਾਂ ਨੂੰ ਸੜਨ ਤੋਂ ਬਚਾਇਆ। (ਵਿਘਨ)

ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਦੀਆਂ ਕੁਝ ਹੋਰ ਵੀ ਮਿਸਾਲਾਂ ਹਨ ਜਿਹੜੀਆਂ ਮੈਂ ਮੌਜੂਦਾ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਮਿਸਾਲ ਦੇ ਤੌਰ ਤੇ ਕੁਝ ਐਸੇ ਆਫੀਸਰਜ਼ ਹਨ ਜਿਨ੍ਹਾਂ ਦੇ ਮੁਤਅਲਿਕ ਕੁਝ ਐਸੀਆਂ ਸ਼ਿਕਾਇਤਾਂ ਆਈਆਂ ਹਨ ਅਤੇ ਜਿਨ੍ਹਾਂ ਨੂੰ ਹੁਣ ਰੀਵਰਟ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਮੈਂ ਅਰਜ਼ ਕਰਾਂਗਾ ਕਿ ਜੇ ਕਿਸੇ ਇੰਡੀਵੀਜੁਅਲ ਦੇ ਮੁਤਅਲਿਕ ਕੋਈ ਸ਼ਿਕਾਇਤ ਹੋਵੇ ਉਸ ਦਾ ਮਤਲਬ ਇਹ ਨਾ ਲਿਆ ਜਾਵੇ ਕਿ ਸਾਰਿਆਂ ਨੂੰ ਹੀ ਬਲੇਮ ਕਰੋ। ਜੇ ਕਿਸੇ ਇੰਜੀਨੀਅਰ ਦੇ ਖਿਲਾਫ ਸ਼ਿਕਾਇਤ ਹੈ ਇਸ ਦਾ ਮਤਲਬ ਇਹ ਨਹੀਂ ਕਿ ਇੰਜੀਨੀਅਰਜ਼ ਦੇ ਜੈਨਰਲ ਕੇਸ ਤੇ ਸਰਕਾਰ ਕੋਈ ਤਵਜੋ ਹੀ ਨਾ ਕਰੇ। ਅਸੀਂ ਕਹਿੰਦੇ ਹਾਂ ਤੁਸੀਂ ਬੜੇ ਸ਼ੌਕ ਨਾਲ ਰਾਜ ਕਰੋ, ਅਸੀਂ ਆਪੋਜ਼ੀਸ਼ਨ ਵਿੱਚ ਬੈਠ ਕੇ ਤੁਹਾਨੂੰ ਪੂਰਾ ਸਹਿਯੋਗ ਦਿਆਂਗੇ। ਇਹ ਵੀ ਤੁਹਾਨੂੰ ਦਸ ਦਿਆਂ ਕਿ ਜੇ ਅਡ ਅਡ ਰਹੇ ਤਾਂ ਇਹ ਰਾਜ 10–15 ਦਿਨ ਬੜੀ ਮੁਸ਼ਕਲ ਨਾਲ ਚਲਣਾ ਹੈ। ਇਸ ਲਈ ਇਕ ਪ੍ਰੋਗਰਾਮ ਬਣਾ ਲਓ ।

ਤੁਸੀਂ ਇਹ ਗੱਲ ਕਰ ਲੌ ਕਿ ਬਤੌਰ ਪੰਜਾਬੀ ਦੇ ਵਟ ਮਗੋ, ਬਤੌਰ ਹਿੰਦੂ ਅਤੇ ਬਤੌਰ ਸਿਖ ਦੇ ਵੋਟ ਨਾ ਮਗੋ, ਫਿਰ ਸਾਡੇ ਸਾਹਮਣੇ ਆ ਜਾਓ। ਜੇਕਰ ਤੁਸੀਂ ਬਤੌਰ ਹਿੰਦੂ ਅਤੇ ਬਤੌਰ ਸਿਖ ਦੇ ਹੀ ਵੋਟ ਮੰਗਦੇ ਰਹੋਗੇ ਤਾਂ ਤੁਸੀਂ ਕਾਮਯਾਬ ਨਹੀਂ ਹੋ ਸਕੋਗੇ । ਇਹ ਗਲ ਦੇਰ ਤਕ ਨਹੀਂ ਚਲ ਸਕਦੀ। ਜਨਤਾ ਨੂੰ ਸਾਡੇ ਉਪਰ ਗੁਸਾ ਸੀ ਉਹ ਉਨ੍ਹਾਂ ਨੇ ਕਢ ਲਿਆ ਹੈ ਅਤੇ ਤੁਸੀਂ ਅੱਗੇ ਆ ਗਏ ਹੋ। ਲੇਕਿਨ ਇਹ ਚੀਜ਼ ਜ਼ਿਆਦਾ ਦੇਰ ਤਕ ਨਹੀਂ ਚਲਣੀ। ਜੇਕਰ ਦੇਸ਼ ਦੀ ਡੈਮੋਕਰੇਸੀ ਨੂੰ ਹੈਲਦੀ ਬਨਾਉਣਾ ਚਾਹੁੰਦੇ ਹੋ ਤਾਂ ਇਕ ਪਾਰਟੀ ਬਣਾ ਕੇ ਅੱਗੇ ਆਉ। ਤਾਂ ਜੋ ਦੇਸ਼ ਨੂੰ ਖੁਸ਼ਹਾਲ ਬਣਾ ਸਕੋ । ਧੰਨਵਾਦ !

**ਸਰਦਾਰ ਸਰਦਾਰਾ ਸਿੰਘ ਕੋਹਲੀ** (ਪਟਿਆਲਾ) : ਡਿਪਟੀ ਸਪੀਕਰ ਸਾਹਿਬ, ਮੈਂ ਗਵਰਨਰ ਸਾਹਿਬ ਦਾ ਐਡਰੈਸ ਪੜ੍ਹਿਆ ਹੈ। ਉਨ੍ਹਾਂ ਨੇ ਦਸਿਆ ਹੈ ਕਿ ਜ਼ਿਮੀਂਦਾਰ ਭਰਾਵਾਂ ਨੂੰ ਅਤੇ ਸ਼ਹਿਰਾਂ ਵਿੱਚ ਵੀ ਕੁਝ ਸਹੂਲਤਾਂ ਦਿੱਤੀਆਂ ਹਨ। ਇਹ ਖੁਸ਼ੀ ਦੀ ਗੱਲ ਹੈ। ਪਰ ਕੁਝ ਕਮੀਆਂ ਰਹਿ ਗਈਆਂ ਹਨ ਜਿਹੜੀਆਂ ਮੈਂ ਤੁਹਾਡੇ ਰਾਹੀਂ ਸਰਕਾਰ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ।

ਬਹੁਤ ਸਾਰੇ ਮੈਂਬਰਾਂ ਨੇ ਸਪੀਚਾਂ ਕੀਤੀਆਂ ਹਨ। ਉਨ੍ਹਾਂ ਨੇ ਇਹ ਜ਼ੋਰ ਦਿੱਤਾ ਹੈ ਕਿ ਜ਼ਿਮੀਂਦਾਰਾਂ ਨੂੰ ਸਹੂਲਤਾਂ ਜ਼ਿਆਦਾ ਮਿਲਣੀਆਂ ਚਾਹੀਦੀਆਂ ਹਨ। ਮੈਨੂੰ ਵੀ ਉਨ੍ਹਾਂ ਨਾਲ ਹਮਦਰਦੀ ਹੈ ਕਿ ਉਨ੍ਹਾਂ ਨੂੰ ਸਹੂਲਤਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਉਨ੍ਹਾਂ ਦੀਆਂ ਜ਼ਮੀਨਾਂ ਵਿੱਚ ਟਿਊਬ ਵੈਲ ਲਗਾਣੇ ਚਾਹੀਦੇ ਹਨ, ਟੀਊਬਵੈਲ ਲਈ ਬਿਜਲੀ ਦੇ ਕੁਨੈਕਸ਼ਨ ਮਿਲਣੇ ਚਾਹੀਦੇ ਹਨ। ਉਨ੍ਹਾਂ ਨੂੰ ਬਿਜਲੀ ਦਾ ਕੁਨੈਕਸ਼ਨ ਨਹੀਂ ਮਿਲਦਾ। ਜੇਕਰ ਕਿਸੇ ਆਦਮੀ ਨੂੰ 20 ਬੋਰੀਆਂ ਸੀਮਿੰਟ ਦੀ ਲੋੜ ਹੋਵੇ ਤਾਂ ਅਫਸਰ ਕਹਿੰਦੇ ਹਨ ਕਿ ਸੀਮਿੰਟ ਅਵੇਲੇਬਲ ਨਹੀਂ ਹੈ। ਪਰ ਬਲੈਕ ਮਾਰਕੀਟ ਵਿੱਚ ਤੁਸੀਂ ਜਿੰਨਾ ਚਾਹੋ ਸੀਮਿਟ 15, 16 ਰੁਪਏ ਬੋਰੀ ਖਰੀਦ ਲੌ, ਹੁਣ ਮਿਲ ਜਾਂਦਾ ਹੈ। ਤੁਸੀਂ ਅੰਦਾਜ਼ਾ ਲਗਾਉ ਕਿ ਲੋਕਾਂ ਨੂੰ ਕਿੰਨੀ ਮੁਸ਼ਕਿਲ ਦਾ ਸਾਹਮਣਾ ਕਰਨਾ ਪੈਂਦਾ ਹੈ ਮੈਨੂੰ ਸਮਝ ਨਹੀਂ ਆਉਂਦੀ ਕਿ ਉਹ ਬਲੈਕ ਵਾਲਾ ਸੀਮਿੰਟ ਉਨ੍ਹਾਂ ਕੋਲ ਕਿਥੋਂ ਆਉਂਦਾ ਹੈ, ਡੀਲਰਜ਼ ਕਿਥੋਂ ਐਨਾ ਸੀਮਿੰਟ ਸਪੇਅਰ ਕਰ ਸਕਦੇ ਹਨ ?

ਅੱਜ ਸ਼ਹਿਰ ਵਿੱਚ ਜੇਕਰ ਕਿਸੇ ਮੇਰੇ ਭਰਾ ਨੂੰ ਖੰਡ ਦੀ ਲੋੜ ਹੋਵੇ ਤਾਂ ਉਸ ਨੂੰ ਕਿਸੇ ਡੀਪੂ ਉਪਰੋਂ ਨਹੀਂ ਮਿਲਦੀ। ਕਿਸੇ ਨੇ ਅਖੰਡ ਪਾਠ ਕਰਾਉਣਾ ਹੋਵੇ, ਕਿਸੇ ਦੀ ਲੜਕੀ ਦੀ ਸ਼ਾਦੀ ਹੋਵੇ, ਤਾਂ ਡੀਪੋ ਤੋਂ ਪਾਉ ਖੰਡ ਨਹੀਂ ਮਿਲਦੀ। ਪਰ ਬਲੈਕ ਵਿੱਚੋਂ ਬਰੀਆਂ ਦੀਆਂ ਬੋਰੀਆਂ ਫੌਰਨ ਮਿਲ ਜਾਂਦੀਆਂ ਹਨ। ਮੈਂ ਹੈਰਾਨ ਹਾਂ ਕਿ ਡਿਪੋ ਵਾਲਿਆਂ ਕੋਲ ਉਹ ਖੰਡ ਕਿਥੋਂ ਆਉਂਦੀ ਹੈ ਉਨ੍ਹਾਂ ਦੀਆਂ ਘਰ ਦੀਆਂ ਮਿਲਾਂ ਤਾਂ ਨਹੀਂ ਹਨ। ਪਰਸੋਂ ਦੀ ਗੱਲ ਹੈ। ਇਕ ਸੱਜਨ ਦੀ ਲੜਕੀ ਦੀ ਸ਼ਾਦੀ ਸੀ ਉਹ ਗਰੀਬ ਆਦਮੀ 6 ਦਿਨ ਡੀਪੂਆਂ ਤੇ ਫਿਰਦਾ ਰਿਹਾ ਪਰ ਉਸ ਨੂੰ ਕਿਸੇ ਨੇ ਖੰਡ ਨਹੀਂ ਦਿੱਤੀ। ਬਲੈਕ ਵਿੱਚ ਉਹ ਕਹਿਣ ਲਗਾ ਕਿ ਭਾਵੇਂ ਜਿੰਨੀ ਮਰਜ਼ੀ ਹੈ ਲੈ ਲੌ ਪਰ ਬਲੈਕ ਵਿੱਚ ਖਰੀਦਣ ਦੀ ਮੇਰੇ ਵਿੱਚ ਹਿੰਮਤ ਨਹੀਂ ਹੈ, ਪੈਸੇ ਨਹੀਂ ਹਨ, ਗਰੀਬ ਆਦਮੀ ਹਾਂ। ਇਹ ਗੱਲ ਤਾਂ ਖੰਡ ਦੀ ਹੈ। ਇਸ ਤੋਂ ਅੱਗੇ ਮੈਂ ਕਣਕ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਬਹੁਤ ਸਾਰੇ ਮੈਂਬਰਾਂ ਨੇ ਇਸ ਸਬੰਧ ਵਿੱਚ ਸੁਝਾਉ ਦਿੱਤੇ ਹਨ। ਮੇਰੀ ਅਰਜ਼ ਹੈ ਕਿ ਜਦੋਂ ਕਣਕ ਦੀ ਫਸਲ ਆਉਂਦੀ ਹੈ ਤਾਂ ਸਰਕਾਰ ਆਪਣੀ ਲੋੜ ਅਨੁਸਾਰ 60,70 ਰੁਪਏ ਕੁਵਿੰਟਲ ਖਰੀਦ ਲੈਂਦੀ ਹੈ। ਦੂਸਰੇ ਵਪਾਰੀਆਂ ਨੂੰ ਵੀ ਕਹਿੰਦੀ ਹੈ ਕਿ ਤੁਸੀਂ ਵੀ ਖਰੀਦ ਲੌ ਉਹ ਵੀ 60, 70 ਰੁਪਏ ਦੇ ਹਿਸਾਬ ਨਾਲ ਖਰੀਦ ਲੈਂਦੇ ਹਨ। ਜਦੋਂ ਸਰਕਾਰ ਦੀ ਖਰੀਦ ਬੰਦ ਹੋ ਜਾਂਦੀ ਹੈ ਤਾਂ ਧਨੀ ਵਪਾਰੀ ਅਤੇ ਸੇਠ ਲੋਕ ਜਿੰਨਾ ਕੋਲ ਬਲੈਕ ਦਾ ਰੁਪਿਆ ਹੁੰਦਾ ਹੈ ਉਹ 60, 70 ਰੁਪਏ ਦੇ ਹਿਸਾਬ ਨਾਲ ਖਰੀਦ ਕੇ ਵੱਡੇ ਵੱਡੇ ਸਟਾਕ ਜਮਾਂ ਕਰ ਲੈਂਦੇ ਹਨ ਅਤੇ ਜਦੋਂ ਕਣਕ ਮਾਰਕਿਟ ਵਿੱਚ ਨਹੀਂ ਮਿਲਦੀ ਉਹ ਸਸਤੇ ਭਾ ਦੀ ਖਰੀਦੀ ਹੋਈ ਕਣਕ ਨੂੰ 100, 120 ਰੁਪਏ ਕੁਵਿੰਟਲ ਦੇ ਹਿਸਾਬ ਨਾਲ ਬਹੁਤ ਭਾਰੀ ਪ੍ਰਾਫਿਟ ਲੈ ਕੇ ਗਰੀਬ ਲੋਕਾਂ ਨੂੰ ਖਾਣ ਲਈ ਦਿੰਦੇ ਹਨ। ਮੈਂ ਅਰਜ਼ ਕਰਦਾ ਹਾਂ ਸਰਕਾਰ ਨੂੰ ਅਜਿਹਾ ਪਰਬੰਧ ਕਰਨਾ ਚਾਹੀਦਾ ਹੈ ਕਿ ਵਪਾਰੀ ਲੋਕਾਂ ਨੂੰ ਆਪਣੇ ਖਰਚੇ ਕਢ ਕੇ 1 ਤੋਂ 3 ਰੁਪਏ ਤਕ ਦਾ ਮੁਨਾਫਾ ਮਿਲੇ ਇਸ ਤੋਂ ਜਿਆਦਾ ਉਨ੍ਹਾਂ ਨੂੰ ਲੈਣ ਦੀ ਇਜਾਜ਼ਤ ਨਹੀਂ ਹੋਣੀ ਚਾਹੀਦੀ। ਇਕ ਗਰੀਬ ਆਦਮੀ ਜਿਹੜਾ 2 ਜਾਂ 3

[ਸ੍ਰੀ ਸਰਦਾਰਾ ਸਿਘ ਕੋਹਲੀ]

ਰੁਪਏ ਰੋਜ਼ ਕਮਾਉਂਦਾ ਹੈ ਉਹ ਕਿਵੇਂ ਐਨੇ ਮਹਿੰਗੇ ਭਾਅ ਦਾ ਆਟਾ ਖਰੀਦ ਕੇ ਆਪਣੇ ਟਬਰ ਨੂੰ ਰੋਟੀ ਖਵਾ ਸਕਦਾ ਹੈ ? ਇਸ ਪਾਸੇ ਧਿਆਨ ਦੇਣ ਦੀ ਲੋੜ ਹੈ।

ਇਥੇ ਬਹੁਤ ਸਾਰੀਆਂ ਗੱਲਾਂ ਕੀਤੀਆਂ ਗਈਆ ਹਨ। ਮੈਨੂੰ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਵੱਡੇ ਵੱਡੇ ਅਫਸਰਾਂ ਦੀਆਂ ਤਨਖਾਹਾਂ ਤਾਂ ਬਹੁਤ ਹਨ ਪਰ ਜਿਹੜੇ ਗਰੀਬ ਆਦਮੀ ਦੀ ਤਨਖਾਹ 70–80 ਰੁਪਏ ਮਹੀਨਾ ਹੈ ਉਹ ਕਿਵੇਂ ਬਰਦਾਸ਼ਤ ਕਰ ਸਕਦਾ ਹੈ ਕਿ ਉਹ ਆਪ ਤਾਂ ਅੰਮ੍ਰਿਤਸਰ ਰਹੇ ਅਤੇ ਆਪਣੇ ਬਚਿਆਂ ਨੂੰ ਪਟਿਆਲੇ ਰਖ ਸਕੇ। ਜਿਸ ਆਦਮੀ ਨੂੰ ਅੰਮ੍ਰਿਤਸਰ ਰਹਿਣਾ ਪੈਂਦਾ ਹੈ ਉਹ 40 ਰੁਪਏ ਆਪ ਖਾ ਲੈਂਦਾ ਹੈ ਅਤੇ ਬਾਕੀ 40 ਰੁਪਏ ਆਪਣਿਆਂ ਬਚਿਆਂ ਨੂੰ ਪਟਿਆਲੇ ਭੇਜਦਾ ਹੈ। ਹਾਊਸ ਅੰਦਾਜ਼ਾ ਲਗਾ ਸਕਦਾ ਹੈ ਕਿ ਉਸ ਦੇ ਬਚਿਆਂ ਦਾ ਪਾਲਣ ਪੋਸਣ ਕਿਵੇਂ ਹੋ ਸਕਦਾ ਹੈ। ਅਫਸਰਾਂ ਦੇ ਘਰੀਂ ਤਾਂ ਚੀਜ਼ਾਂ ਬਿਨਾ ਹੀਲੋ ਹੁੱਜਤ ਅਤੇ ਬਿਨਾ ਕੀਮਤ ਦਿਤਿਆਂ ਵੀ ਪਹੁੰਚ ਜਾਂਦੀਆਂ ਹਨ। ਪਰ ਗਰੀਬ ਆਦਮੀ ਕੀ ਕਰੇ। ਉਹ ਗਰੀਬ ਕੁਰਪਸ਼ਨ ਲੈਣ ਤੇ ਮਜਬੂਰ ਹੁੰਦਾ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਨੂੰ ਵੀ ਸਹੂਲਤਾਂ ਦੇਵੇ। ਉਨ੍ਹਾਂ ਦੇ ਬਚਿਆਂ ਦੀ ਤਾਲੀਮ ਮੁਫਤ ਹੋਣੀ ਚਾਹੀਦੀ ਹੈ। ਉਨ੍ਹਾਂ ਨੂੰ ਰਹਿਣ ਲਈ ਮਕਾਨ ਦਿੱਤੇ ਜਾਣੇ ਚਾਹੀਦੇ ਹਨ। ਉਨ੍ਹਾਂ ਨੂੰ ਆਪਣਿਆਂ ਜ਼ਿਲਿਆਂ ਵਿੱਚ ਰਹਿਣ ਦਿੱਤਾ ਜਾਵੇ ਤਾਂ ਜੋ ਰਿਸ਼ਵਤ ਖੋਰੀ ਬੰਦ ਹੋਵੇ। ਮੈਂ ਆਪ ਦੀ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਸ ਪਾਸੇ ਵਲ ਖਾਸ ਧਿਆਨ ਦੇਣ ਦੀ ਲੋੜ ਹੈ। (At this stage Pt. Mohan Lal, a Member of the Panel of Chairmen, occupied the Chair.)

ਚੇਅਰਮੈਨ ਸਾਹਿਬ, ਸਰਕਾਰ ਨੇ ਪੁਲੀਸ ਦੀਆਂ ਤਨਖਾਹਾਂ ਵਧਾਉਣ ਲਈ ਇਕ ਕਮਿਸ਼ਨ ਬਿਠਾਈ ਸੀ। ਪਰ ਉਸ ਕਮੀਸ਼ਨ ਦੀ ਰਿਪੋਰਟ ਸਾਡੇ ਸਾਹਮਣੇ ਨਹੀਂ ਆਈ। ਕਮਿਸ਼ਨ ਦੀਆ ਸਿਫਾਰਸ਼ਾ ਉਪਰ ਕੋਈ ਅਮਲ ਨਹੀਂ ਕੀਤਾ ਗਿਆ। ਹਰ ਇਕ ਆਦਮੀ ਇਹ ਕਹਿੰਦਾ ਹੈ ਕਿ ਪੁਲੀਸ ਰਿਸ਼ਵਤ ਲੈਂਦੀ ਹੈ। ਪਰ ਮੈਂ ਪੁਛਦਾ ਹਾਂ ਕਿ ਉਨ੍ਹਾਂ ਦਾ ਕੀ ਕਸੂਰ ਹੈ। ਹਾਊਸ ਦੇ ਕਈ ਆਨਰੇਬਲ ਮੈਂਬਰ ਗਰੀਬ ਵੀ ਹਨ ਉਹ ਹੀ ਦਸਣ ਕਿ ਕੀ 120 ਰੁਪਏ ਵਿੱਚ ਅੱਜ ਕਲ ਗੁਜ਼ਾਰਾ ਹੋ ਸਕਦਾ ਹੈ। ਉਨ੍ਹਾਂ ਦੀ ਆਵਾਜ਼ ਨਹੀਂ ਹੈ ਇਸ ਲਈ ਉਨ੍ਹਾ ਦੀ ਸੁਣਵਾਈ ਨਹੀਂ ਹੁੰਦੀ। ਜਿਸ ਤਰ੍ਹਾਂ ਨਾਲ ਬਾਕੀ ਦੇ ਮਹਿਕਮਿਆਂ ਦੀਆਂ ਤਨਖਾਹਾਂ ਵਧਦੀਆਂ ਹਨ ਉਸੇ ਤਰ੍ਹਾ ਪੁਲਿਸ ਵਾਲਿਆਂ ਦੀਆਂ ਤਨਖਾਹਾਂ ਵਧਣੀਆਂ ਚਾਹੀਦੀਆਂ ਹਨ ਅਤੇ ਉਨ੍ਹਾਂ ਨੂੰ ਸਹੀ ਮਾਨਿਆ ਵਿੱਚ ਸ਼ਹਿਰੀ ਬਣਾਇਆ ਜਾਵੇ ਤਾਂ ਜੋ ਉਹ ਦੇਸ਼ ਦੀ ਸੇਵਾ ਨੇਕਨੀਅਤੀ ਨਾਲ ਕਰਨ। ਜੰਗ ਦੇ ਦੌਰਾਨ ਵਿੱਚ ਪੁਲੀਸ ਨੇ ਘਟ ਕੁਰਬਾਨੀਆਂ ਨਹੀਂ ਕੀਤੀਆ ਹਨ। ਸ਼ਹਿਰਾਂ ਦਿਆਂ ਗੁੰਡਿਆਂ ਅਤੇ ਬਦਮਾਸ਼ਾਂ ਨੂੰ ਪਕੜ ਕੇ ਸ਼ਹਿਰਾਂ ਵਿੱਚ ਬਦਅਮਨੀ ਨਹੀਂ ਫਲਣ ਦਿੱਤੀ ਲਾ ਐਂਡ ਆਰਡਰ ਨੂੰ ਕਾਇਮ ਰਖਿਆ ਹੈ ਕੀ ਉਨ੍ਹਾ ਨੂੰ ਇਹੋ ਇਨਾਮ ਦਿੱਤਾ ਜਾ ਰਿਹਾ ਹੈ। ਮੈਂ ਤੁਹਾਡੀ ਰਾਹੀਂ ਇਹ ਬੇਨਤੀ ਕਰਦਾ ਹਾਂ ਕਿ ਸਰਕਾਰ ਨੂੰ ਉਨ੍ਹਾਂ ਲਈ ਸੋਚਣਾ ਚਾਹੀਦਾ ਹੈ। ਉਨ੍ਹਾ ਦੀਆਂ ਤਨਖਾਹਾਂ ਫੌਰਨ ਵਧਾਈਆਂ ਜਾਣੀਆ ਚਾਹੀਦੀਆ ਹਨ।

ਚੀਫ ਮਨਿਸਟਰ ਸਾਹਿਬ ਨੇ ਪੰਜ ਆਦਮੀਆ ਦੀ ਇਕ ਕਮੇਟੀ ਬਣਾਈ ਹੈ। ਮੈਂ ਪੁਛਦਾ ਹਾਂ ਕਿ ਇਸ ਕਮੇਟੀ ਦੇ ਬਨਾਉਣ ਦੀ ਕੀ ਲੋੜ ਸੀ। ਕੀ ਇਸ ਕਰਕੇ ਇਹ ਕਮੇਟੀ ਬਣਾਈ ਹੈ ਕਿ ਜਨਤਾ ਦਾ ਲੱਖਾਂ ਰੁਪਿਆ ਟੀ. ਏ. ਦੇ ਰੂਪ ਵਿੱਚ ਉਨ੍ਹਾ ਨੂੰ ਦਿੱਤਾ ਜਾਵੇ। ਪਹਿਲੇ ਹੀ ਦਾਸ ਕਮੀਸ਼ਨ ਦੀ ਰਿਪੋਰਟ ਮੌਜੂਦ ਹੈ। ਚੀਫ ਮਨਿਸਟਰ ਕਾਮਰੇਡ ਰਾਮ ਕਿਸ਼ਨ ਨੇ ਕਿਹਾ ਸੀ ਕਿ ਰਿਪੋਰਟ

ਦੀ ਕਾਪੀ ਹਰ ਇਕ ਸੈਕਰੇਟਰੀ ਦੀ ਮੇਜ਼ ਤੇ ਪਹੁੰਚਾ ਦਿੱਤੀ ਜਾਵੇਗੀ ਤਾਂ ਜੋ ਉਹ ਕਸੂਰ-ਵਾਰ ਅਫਸਰਾਂ ਦੇ ਖਿਲਾਫ ਐਕਸ਼ਨ ਲੈ ਸਕਣ। ਇਕ ਮਹੀਨੇ ਬਾਅਦ ਉਹ ਦਿੱਲੀ ਗਿਆ ਤਾਂ ਉਥੋਂ ਉਹ ਹੁਕਮ ਲੇ ਆਇਆਂ ਕਿ ਕੋਈ ਵੱਡੀ ਐਕਸ਼ਨ ਲੈਣ ਦੀ ਲੋੜ ਨਹੀਂ ਹੈ। ਪਰ ਸਾਡੀ ਸਰਕਾਰ ਤਾਂ ਕਹਿੰਦੀ ਹੈ ਕਿ ਅਸਾਂ ਦਿਲੀ ਨਹੀਂ ਜਾਣਾ। ਜੇਕਰ ਇਨ੍ਹਾਂ ਨੇ ਦਿਲੀ ਨਹੀਂ ਜਾਣਾ ਤਾਂ ਨਵੀਂ ਕਮੇਟੀ ਬਨਾਉਣ ਦੀ ਕੀ ਲੋੜ ਸੀ। ਕਿਉਂ ਨਹੀਂ ਦਾਸ ਕਮਿਸ਼ਨ ਦੀ ਬੇਸਿਜ਼ ਤੇ ਐਕਸ਼ਨ ਲਿਆ ਜਾਂਦਾ। ਜਨਤਾ ਦਾ ਹੋਰ ਰੁਪਿਆ ਖਰਚ ਕਰਨ ਦੀ ਕੀ ਲੋੜ ਹੈ। ਮੇਰੇ ਸੁਝਾਅ ਤੇ ਉਚੇਚਾ ਧਿਆਨ ਦਿੱਤਾ ਜਾਵੇ।

ਸ਼ਹਿਰਾਂ ਵਿੱਚ ਆਟੇ, ਚੀਨੀ ਅਤੇ ਤੇਲ ਦੀ ਕਿਲਤ ਹੋਣ ਕਰਕੇ ਡੀਪੋ ਖੋਲ੍ਹੇ ਗਏ ਹਨ। ਇਲੈਕਸ਼ਨਾਂ ਦੇ ਦੌਰਾਨ ਸਰਕਾਰ ਨੇ ਹੋਰ ਡਿਪੋ ਖੋਲ੍ਹ ਦਿੱਤੇ। ਉਹ ਸਾਡੀ ਨਵੀਂ ਸਰਕਾਰ ਨੇ ਹੁਣ ਕੈਂਸਲ ਕਰ ਦਿੱਤੇ ਹਨ। ਮੈਨੂੰ ਬੜੀ ਖੁਸ਼ੀ ਹੈ ਲੇਕਿਨ ਮੇਰੀ ਅਰਜ਼ ਹੈ ਕਿ ਬਾਕੀ ਦੇ ਡਿਪੂਆਂ ਦੇ ਉਤੇ ਬਹੁਤ ਰਸ਼ ਹੋ ਗਿਆ ਹੈ। ਉਥੇ ਧੱਕੇ ਵਜਦੇ ਹਨ ਜ਼ਨਾਨੀਆਂ ਗਿਰਦੀਆਂ ਹਨ ਅਤੇ ਰੁਪਏ ਨਾਲੀਆਂ ਵਿੱਚ ਗੁਆਚਦੇ ਹਨ। ਇਹ ਗਰੀਬ ਲੋਕਾ ਨਾਲ ਬੜੀ ਬੇਇਨਸਾਫੀ ਹੈ। ਜਿੰਨੇ ਡਿਪੂ ਕੈਂਸਲ ਕੀਤੇ ਗਏ ਹਨ ਉਨੇ ਹੀ ਨਵੇਂ ਡਿਪੂ ਗਲੀਆਂ ਮਹਲਿਆਂ ਵਿੱਚ ਜਿਹੜੇ ਚੰਗੇ ਦੁਕਾਨਦਾਰ ਹਨ ਉਨ੍ਹਾਂ ਨੂੰ ਦਿੱਤੇ ਜਾਣੇ ਚਾਹੀਦੇ ਹਨ ਤਾਂ ਜੋ ਪਬਲਿਕ ਨੂੰ ਰਾਸ਼ਨ ਆਰਾਮ ਨਾਲ ਮਿਲੇ ਤੇ ਤਕਲੀਫ ਨਾ ਹੋਵੇ। ਅਗਲੀ ਅਰਜ਼ ਮੈਂ ਤੁਹਾਡੇ ਰਾਹੀਂ ਸਰਕਾਰ ਅੱਗੇ ਇਹ ਕਰਨੀ ਚਾਹੁੰਦਾ ਹਾਂ ਕਿ ਸ਼ਹਿਰਾਂ ਵਿੱਚ ਕਾਲੋਨੀਜ਼ ਬਣੀਆਂ ਹੋਈਆਂ ਹਨ। ਜਿਨ੍ਹਾਂ ਵਿੱਚ ਗੋਰਮਿੰਟ ਸਰਵੈਂਟਸ ਰਹਿੰਦੇ ਹਨ। ਉਨ੍ਹਾਂ ਦਾ ਹਾਲ ਇਹ ਹੈ ਕਿ ਉਹ ਸਵੇਰੇ ਨੌਕਰੀ ਤੇ ਚਲੇ ਜਾਂਦੇ ਹਨ ਅਤੇ ਸ਼ਾਮ ਨੂੰ ਵਾਪਸ ਆਉਂਦੇ ਹਨ। ਡਿਪੂਆਂ ਦੇ ਖੋਲ੍ਹਣ ਦਾ ਟਾਈਮ ਸਵੇਰੇ 9 ਵਜੇ ਅਤੇ ਬੰਦ ਹੋਣ ਦਾ ਟਾਈਮ ਸ਼ਾਮ ਨੂੰ 5 ਵਜੇ ਹੈ। ਉਹ ਲੋਕ ਜੇ ਨੌਕਰੀਆਂ ਤੇ ਜਾਣ ਤਾਂ ਆਟਾ ਨਹੀਂ ਲੈ ਸਕਦੇ ਅਤੇ ਜੇਕਰ ਡਿਪੂ ਤੇ ਆਟਾ ਲੈਣ ਜਾਣ ਤਾ ਨੌਕਰੀ ਤੇ ਨਹੀਂ ਜਾ ਸਕਦੇ। ਇਸ ਲਈ ਮੇਰਾ ਸੁਝਾਉ ਇਹ ਹੈ ਕਿ ਅਵਲ ਤਾ ਡਿਪੂਆਂ ਦਾ ਟਾਈਮ ਹੀ ਕੋਈ ਨਹੀਂ ਹੋਣਾ ਚਾਹੀਦਾ ਜੇਕਰ ਹੋਵੇ ਭੀ ਤਾਂ ਸਵੇਰ ਦੇ 7 ਵਜੇ ਤੋਂ ਲੈ ਕੇ ਰਾਤ ਦੇ 9 ਵਜੇ ਤਕ ਹੋਣਾ ਚਾਹੀਦਾ ਹੈ। ਤਾਂ ਜੋ ਲੋਕਾਂ ਨੂੰ ਰਾਸ਼ਨ ਲੈਣ ਵਿੱਚ ਦਿਕਤ ਨਾ ਹੋਵੇ।

ਜਿੱਥੋਂ ਤਕ ਟਰਾਂਸਪੋਰਟ ਦਾ ਤਅਲੁਕ ਹੈ ਗਵਰਨਰ ਦੇ ਐਡਰੈਸ ਵਿੱਚ ਕਿਹਾ ਗਿਆ ਹੈ ਕਿ ਸਰਕਾਰ ਇਸ ਨੂੰ ਨੈਸ਼ਨੇਲਾਈਜ਼ ਕਰਨਾ ਚਾਹੁੰਦੀ ਹੈ। ਠੀਕ ਹੈ ਜੇਕਰ ਸਰਕਾਰ ਟਰਾਂਸਪੋਰਟ ਨੂੰ ਨੇਸ਼ਨੇਲਾਈਜ਼ ਕਰਨਾ ਚਾਹੁੰਦੀ ਹੈ ਤਾਂ ਸਾਨੂੰ ਕੋਈ ਦੁਖ ਨਹੀਂ। ਲੇਕਿਨ ਮੈਂ ਬੇਨਤੀ ਕਰਦਾ ਹਾਂ ਕਿ ਆਮ ਤੌਰ ਤੇ 4, 5 ਜਾਂ 6 ਆਦਮੀ ਮਿਲ ਕੇ ਇਕ ਬਸ ਖਰੀਦ ਲੈਂਦੇ ਹਨ। ਇਕ ਬਸ ਦਾ ਮੁਲ 70 ਹਜ਼ਾਰ ਰੁਪਏ ਦੇ ਕਰੀਬ ਹੁੰਦਾ ਹੈ। ਮੇਰਾ ਤਅਲੁਕ ਟਰਕਾਂ ਨਾਲ ਹੈ ਮੈਨੂੰ ਪਤਾ ਹੈ ਕਿ ਉਨ੍ਹਾਂ ਲੋਕਾਂ ਨੂੰ ਕਿੰਨਾ ਖਰਚ ਕਰਨਾ ਪੈਂਦਾ ਹੈ ਅਤੇ ਕਿੰਨੀ ਤਕਲੀਫ ਉਠਾਣੀ ਪੈਂਦੀ ਹੈ। 4,5 ਆਦਮੀ ਭਾਈਵਾਲੀ ਪਾਕੇ ਇਕ ਟਰਕ ਜਾਂ ਬਸ ਬਣਾਉਂਦੇ ਹਨ। ਜੇਕਰ ਸਰਕਾਰ ਨੇ ਉਨ੍ਹਾਂ ਦੇ ਟਰਕ ਅਤੇ ਬਸਾਂ ਨੈਸ਼ਨੇਲਾਈਜ਼ ਕਰ ਲਈਆਂ ਤਾਂ ਉਹ ਲੋਕ ਦੁਬਾਰਾ ਰਿਫੀਉਜ਼ੀ ਬਣ ਜਾਣਗੇ। ਇਹ ਉਨ੍ਹਾਂ ਨਾਲ ਬੜਾ ਭਾਰੀ ਅਨਿਆਏ ਹੋਵੇਗਾ। ਉਨ੍ਹਾਂ ਦਾ ਕਾਰੋਬਾਰ ਬੰਦ ਹੋ ਜਾਵੇਗਾ, ਉਨ੍ਹਾਂ ਕੋਲ ਰੋਟੀ ਖਾਣ ਦਾ ਕੋਈ ਜ਼ਰੀਆ ਨਹੀਂ ਰਹੇਗਾ ਅਤੇ ਉਨ੍ਹਾਂ ਦੇ ਟੱਬਰ ਭੁਖੇ ਮਰ ਜਾਣਗੇ। ਜੇਕਰ ਸਰਕਾਰ ਟਰਾਂਸਪੋਰਟ ਨੈਸ਼ਨੇਲਾਈਜ਼ ਕਰਨਾ ਚਾਹੁੰਦੀ ਹੈ ਤਾਂ ਮੈਂ ਸੁਝਾਉ ਦਿੰਦਾ ਹਾਂ ਕਿ ਰੂਟ ਖੋਹ ਲਏ ਜਾਣ।

[ਸ਼੍ਰੀ ਸਰਦਾਰਾ ਸਿਘ ਕੋਹਲੀ]

500 p.m.

ਜਿਸ ਤਰ੍ਹਾਂ ਕੋਈ ਆਦਮੀ 6 ਟਰਕ ਵੀ ਲੈ ਕੇ ਆਉਂਦਾ ਹੈ ਅਤੇ ਦਫਤਰ ਵਿੱਚ ਜਾ ਕੇ ਆਪਣੇ ਕਾਗਜ਼ ਦਾਖਿਲ ਕਰਾਕੇ ਉਸੇ ਵਕਤ ਪਰਮਿਟ ਲੈ ਲੈਂਦਾ ਹੈ ਉਸ ਨੂੰ ਪਰਮਿਟ ਮਿਲਣ ਵਿੱਚ ਕੋਈ ਔਕੜ ਨਹੀਂ ਆਉਂਦੀ ਮੈਂ ਬੇਨਤੀ ਕਰਦਾ ਹਾਂ ਕਿ ਉਸੇ ਤਰ੍ਹਾਂ ਗੱਡੀਆਂ ਬਾਰੇ ਵੀ ਪ੍ਰਬੰਧ ਹੋਣਾ ਚਾਹੀਦਾ ਹੈ। ਇਹ ਜਿਹੜੀਆਂ ਪ੍ਰਾਈਵੇਟ ਆਪਰੇਟਰਾਂ ਉੱਤੇ ਪਾਬੰਦੀਆਂ ਲਗਾਈਆਂ ਹੋਈਆਂ ਹਨ ਇਨ੍ਹਾ ਨੂੰ ਖਤਮ ਕੀਤਾ ਜਾਵੇ ਔਰ ਉਨ੍ਹਾਂ ਨੂੰ ਹਰ ਤਰ੍ਹਾਂ ਦੀ ਸਹੂਲਤ ਦਿੱਤੀ ਜਾਵੇ। ਤੁਸੀਂ ਵੇਖਿਆ ਵੀ ਹੋਵੇਗਾ ਕਿ ਸਰਕਾਰੀ ਬਸਾਂ ਵਿੱਚ ਆਮ ਲੋਕਾਂ ਨੂੰ ਉਹ ਸਹੂਲਤਾ ਨਹੀਂ ਮਿਲਦੀਆਂ ਜਿਹੜੀਆਂ ਕਿ ਪ੍ਰਾਈਵੇਟ ਬਸਾਂ ਵਿੱਚ ਮਿਲਦੀਆਂ ਹਨ। ਸਰਕਾਰੀ ਬਸ ਵਿੱਚ ਸਫਰ ਕਰਨ ਵਾਲੇ ਨੂੰ ਆਪਣੇ ਸਾਮਾਨ ਦੀਆ ਚੀਜ਼ਾਂ ਬਿਸਤਰਾ ਵਗੈਰਾ ਵੀ ਆਪ ਹੀ ਬਸ ਦੀ ਛੱਤ ਉੱਤੇ ਚੜ੍ਹਾਉਣਾ ਪੈਂਦਾ ਹੈ ਅਤੇ ਆਪ ਹੀ ਉਤਾਰਣਾ ਪੈਂਦਾ ਹੈ। ਇਸ ਦੇ ਮੁਕਾਬਲੇ ਵਿੱਚ ਪ੍ਰਾਈਵੇਟ ਬਸਾਂ ਵਿੱਚ ਕੰਡਕਟਰ ਹੀ ਬਿਸਤਰਾ ਉਪਰ ਰਖਵਾਂਦਾ ਹੈ ਔਰ ਉਹੀ ਥੱਲੇ ਉਤਰਵਾਂਦਾ ਹੈ। ਯਾਤਰੀਆਂ ਨੂੰ ਉਨ੍ਹਾਂ ਵਿੱਚ ਬਹੁਤ ਸਾਰੀਆਂ ਸਹੂਲਤਾਂ ਹਨ। ਇਸ ਕਰਕੇ ਮੈਂ ਬੇਨਤੀ ਕਰਦਾ ਹਾਂ ਕਿ ਸਰਕਾਰ ਨੂੰ ਅਜਿਹੇ ਕਦਮ ਨਹੀਂ ਚੁਕਣੇ ਚਾਹੀਦੇ ਜਿਨ੍ਹਾਂ ਦੇ ਨਾਲ ਗ਼ਰੀਬ ਆਦਮੀ ਇਸ ਦੀ ਲਪੇਟ ਵਿੱਚ ਆ ਜਾਣ ਕਿਉਂਕਿ ਵੇਖਿਆ ਗਿਆ ਹੈ ਕਿ ਹਮੇਸ਼ਾ ਹੀ ਗ਼ਰੀਬ ਆਦਮੀ ਤੇ ਨਜ਼ਲਾ ਡਿਗਦਾ ਹੈ ਔਰ ਅਮੀਰ ਬਚ ਜਾਂਦਾ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਸਰਕਾਰ ਇਨ੍ਹਾਂ ਗੱਲਾਂ ਉਤੇ ਖਾਸ ਧਿਆਨ ਦੇਵੇ ਤਾਕਿ ਪ੍ਰਾਈਵਟ ਆਪਰੇਟਰਾਂ ਨੂੰ ਤਕਲੀਫ ਨਾ ਹੋਵੇ ।

ਇਕ ਗੱਲ ਦਾ ਹੋਰ ਵੀ ਜ਼ਿਕਰ ਕਰਨਾ ਚਾਹੁੰਦਾ ਹਾਂ ਔਰ ਉਹ ਇਹ ਹੈ ਕਿ ਕਈ ਕੰਪਨੀਆਂ ਐਸੀਆਂ ਹਨ ਜਿਨ੍ਹਾਂ ਨੂੰ ਟਰਕ ਟਰੇਲਰਾਂ ਦੀ ਇਜਾਜ਼ਤ ਦਿੱਤੀ ਹੋਈ ਹੈ ਲੇਕਿਨ, ਮੈਨੂੰ ਪੱਕਾ ਤਾਂ ਯਾਦ ਨਹੀਂ, ਉਨ੍ਹਾਂ ਨੂੰ ਗਾਲਬਨ 18 ਰੁਪਏ ਕਵਾਰਟਰਲੀ ਦਾ ਹੀ ਦੇਣਾ ਪੈਂਦਾ ਹੈ ਔਰ ਉਹ ਦੋ ਦੋ ਹਜ਼ਾਰ ਮਣ ਮਾਲ ਭਰੀ ਲੈ ਜਾਂਦੇ ਹਨ । ਉਨ੍ਹਾਂ ਨੇ ਪੰਜਾਬ ਦੀਆਂ ਸੜਕਾਂ ਖਰਾਬ ਕਰ ਦਿੱਤੀਆਂ ਹਨ ਅਤੇ ਪੁਲ ਤੋੜ ਦਿੱਤੇ ਹਨ ਲੇਕਿਨ ਉਨ੍ਹਾ ਤੋਂ ਟੈਕਸ ਸਿਰਫ 18 ਰੁਪਏ ਹੀ ਫੀ ਕਵਾਰਟਰਲੀ ਲਿਆ ਜਾਂਦਾ ਹੈ। ਇਸ ਦੇ ਮੁਕਾਬਲੇ ਵਿੱਚ ਇਕ ਟਰਕ ਵਾਲੇ ਤੋਂ 250 ਰੁਪਏ ਕਵਾਰਟਰਲੀ ਲੈਂਦੇ ਹਨ ਜਿਸ ਨੂੰ ਸਿਰਫ 200 ਮਣ ਮਾਲ ਭਰਨ ਦੀ ਇਜਾਜ਼ਤ ਹੈ। ਇਹ ਬੜਾ ਭਾਰੀ ਵਿਤਕਰਾ ਹੈ। ਇਸ ਨੂੰ ਦੂਰ ਕੀਤਾ ਜਾਣਾ ਚਾਹੀਦਾ ਹੈ ਔਰ ਟਰੇਲਰ ਵਾਲਿਆਂ ਵੱਲੋਂ ਜਿਤਨਾ ਮਾਲ ਉਹ ਭਰਦੇ ਹਨ ਉਸੇ ਰੇਸ਼ੋ ਵਿੱਚ ਟੈਕਸ ਦੀ ਵਸੂਲੀ ਕੀਤੀ ਜਾਣੀ ਚਾਹੀਦੀ ਹੈ।

ਇਸ ਤੋਂ ਇਲਾਵਾ ਮੈਂ ਜ਼ੋਰਦਾਰ ਸ਼ਬਦਾਂ ਵਿੱਚ ਇਹ ਮੰਗ ਕਰਦਾ ਹਾਂ ਕਿ ਹਰ ਜ਼ਿਲ੍ਹੇ ਵਿੱਚ ਅਪਰੇਟਰਾਂ ਦੀਆਂ ਯੂਨੀਅਨਾਂ ਬਣਾਈਆਂ ਜਾਣੀਆਂ ਚਾਹੀਦੀਆਂ ਹਨ। ਉਸ ਵਿੱਚ ਸਰਕਾਰ ਦੇ ਵੀ ਨੁਮਾਇੰਦੇ ਬੈਠੇ ਹੋਣੇ ਚਾਹੀਦੇ ਹਨ ਔਰ ਗ਼ਰੀਬ ਅਪਰੇਟਰਾਂ ਨੂੰ ਵੀ ਪੂਰਾ ਨਿਆ ਮਿਲਣਾ ਚਾਹੀਦਾ ਹੈ। ਜਿਸ ਤਰ੍ਹਾਂ ਅਸੀਂ ਸਾਰੇ ਇਥੇ ਅਸੈਂਬਲੀ ਵਿੱਚ ਬੈਠ ਕੇ ਆਪੋ ਆਪਣੀ ਗੱਲ ਕਰ ਸਕਦੇ ਹਾਂ ਇਸੇ ਤਰ੍ਹਾਂ ਉਨ੍ਹਾਂ ਨੂੰ ਵੀ ਖੁਲ ਕੇ ਆਪਣੀਆਂ ਗੱਲਾਂ ਕਰਨ ਦਾ ਮੌਕਾ ਮਿਲਣਾ ਚਾਹੀਦਾ ਹੈ।

ਮੈਂ ਆਸ ਕਰਦਾ ਹਾਂ ਕਿ ਸਰਕਾਰ ਕੋਈ ਅਜਿਹਾ ਕੰਮ ਨਹੀਂ ਕਰੇਗੀ ਜਿਸ ਦੇ ਨਾਲ ਗ਼ਰੀਬਾਂ ਤਾਈਂ ਕੋਈ ਧੱਕਾ ਹੋਵੇ। ਇਸ ਵਕਤ ਹਾਲਤ ਕੀ ਹੈ? ਸਾਰੇ ਦੇ ਸਾਰੇ ਰੂਟਾਂ ਉਪਰ ਵੱਡੇ ਵੱਡੇ ਟਰਾਂਸ-ਪੋਰਟਰਾਂ ਦਾ ਕਬਜ਼ਾ ਹੈ ਔਰ ਉਹ 10 ਤੋਂ 11 ਰੂਟ ਨਹੀਂ ਹੋਣ ਦਿੰਦੇ । ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਚਾਹੀਦਾ ਹੈ ਕਿ ਖੁਲ੍ਹੇ ਰੂਟਾਂ ਦੀ ਇਜਾਜ਼ਤ ਦੇ ਦੇਵੇ, ਕਿਸੇ ਤਰ੍ਹਾਂ ਦੀ ਕੋਈ ਪਾਬੰਦੀ ਨਾ ਲਗਾਈ ਜਾਵੇ । ਇਸ ਦਾ ਨਤੀਜਾ ਇਹ ਹੋਵੇਗਾ ਕਿ ਕੁਝ ਲੋਕਾਂ ਦੀ ਮਨਾਪਲੀ ਜਿਹੜੀ ਇਸ ਵਕਤ ਬਣੀ

ਹੋਈ ਹੈ ਉਹ ਖਤਮ ਹੋ ਜਾਵੇਗੀ, ਗਰੀਬ ਟਰਾਂਸਪੋਰਟਰ ਵੀ ਰਜ ਕੇ ਰੋਟੀ ਖਾਵੇਗਾ ਔਰ ਸਰਕਾਰ ਨੂੰ ਵੀ ਟੈਕਸਾਂ ਦੇ ਜ਼ਰੀਏ ਜ਼ਿਆਦਾ ਆਮਦਨ ਹੋਵੇਗੀ। ਇਨ੍ਹਾਂ ਲਫ਼ਜ਼ਾਂ ਦੇ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾ।

(Shri Darshan Singh on his legs)

**Mr. Chairman** (Pt. Mohan Lal): Please sit down. There is a Notice of Amendment to the Motion of Thanks by Shri Balramji Dass Tandon, by Chaudhri Darshan Singh, on the Governor's Address.

**Voices :** What is the amendment, Sir ?

**Chaudhri Darshan Singh :** I read it, Sir.

That in the motion, the following be added at the end, namely,—

but regret to note that no mention has been made in the Address about an immediate resort to State Trading in foodgrains in the State.

This is the amendment.

**Mr. Chairman** (Pt. Mohan Lal): Motion moved—

That in the motion, the following be added at the end, namely,—

but regret to note that no mention has been made in the Address about an immediate resort to Sate Trading in foodgrains in the State.

**ਚੌਧਰੀ ਦਰਸ਼ਨ ਸਿੰਘ** (ਆਦਮਪੁਰ) : ਚੇਅਰਮੈਨ ਸਾਹਿਬ, ਮੈਂ ਨਵੇਂ ਪੰਜਾਬੀ ਸੂਬੇ ਵਿੱਚ ਜਿਹੜਾ ਪੰਜਾਬੀ ਬੋਲੀ ਦੇ ਆਧਾਰ ਉੱਤੇ ਬਣਿਆ ਹੈ, ਗਵਰਨਰ ਸਾਹਿਬ ਦੇ ਇਸ ਐਡਰੈਸ ਉੱਤੇ ਆਪਣੇ ਵਿਚਾਰ ਰਖਣ ਵਾਸਤੇ ਖੜਾ ਹੋਇਆ ਹਾਂ। ਚੇਅਰਮੈਨ ਸਾਹਿਬ, ਗਵਰਨਰ ਦਾ ਵਿਧਾਨ ਸਭਾ ਅਤੇ ਵਿਧਾਨ ਪ੍ਰੀਸ਼ਦ ਨੂੰ ਇਕਠਾ ਕਰਕੇ ਇਸ ਤਰ੍ਹਾਂ ਐਡਰੈਸ ਕਰਨਾ ਇਕ ਮਿਸਨੋਮਰ ਹੈ। ਇਹ ਐਡਰੈਸ ਦਰਅਸਲ ਸਰਕਾਰ ਵਲੋਂ ਲਿਖਿਆ ਜਾਂਦਾ ਹੈ ਔਰ ਗਵਰਨਰ ਬਤੌਰ ਕਾਂਸਟੀਚਿਊਸ਼ਨ ਹੈਡ ਆਫ ਦੀ ਸਟੇਟ ਇਸ ਐਡਰੈਸ ਨੂੰ ਦੋਹਾ ਹਾਊਸਿਜ਼ ਸਾਹਮਣੇ ਖੜਾ ਹੋ ਕੇ ਪੜ੍ਹਦਾ ਮਾਤਰ ਹੈ। ਜਨਾਬ ਗਵਰਨਰ ਦਾ ਐਡਰੈਸ ਸਰਕਾਰ ਦਾ 'Index of mind' ਹੋਇਆ ਕਰਦਾ ਹੈ ਜਿਸ ਵਿੱਚ ਸਰਕਾਰ ਦੇ ਪਿਛਲੇ ਸਾਲ ਦੇ ਕੰਮਾਂ ਦਾ ਜ਼ਿਕਰ ਕੀਤਾ ਹੋਇਆ ਹੁੰਦਾ ਹੈ ਅਤੇ ਆਉਣ ਵਾਲੇ ਸਾਲ ਵਿੱਚ ਚਾਲੂ ਕਰਨ ਵਾਲੀਆਂ ਨੀਤੀਆਂ ਦਾ ਵੇਰਵਾ ਹਾਊਸ ਦੇ ਸਾਹਮਣੇ ਰਖਿਆ ਜਾਂਦਾ ਹੈ। ਚੇਅਰਮੈਨ ਸਾਹਿਬ, ਮੈਨੂੰ ਇਸ ਐਡਰੈਸ ਵਿੱਚ ਸਿਵਾਏ 2–3 ਗੱਲਾਂ ਦੇ ਕੋਈ ਹੋਰ ਅਜਿਹੀ ਚੀਜ਼ ਨਜ਼ਰ ਨਹੀਂ ਆਉਂਦੀ ਜਿਸ ਦੇ ਨਾਲ ਇਸ ਨਵੇਂ ਮੰਤਰੀ ਮੰਡਲ ਨੇ ਪੰਜਾਬ ਵਿੱਚ ਵਸਣ ਵਾਲੇ ਗਰੀਬ ਕਿਸਾਨ ਨੂੰ, ਗਰੀਬ ਮਜ਼ਦੂਰ ਨੂੰ, ਕਾਮਨ ਮੈਨ ਨੂੰ ਕੋਈ ਕਿਸੇ ਕਿਸਮ ਦੀ ਸਹੂਲੀਅਤ ਦਿੱਤੀ ਹੋਵੇ। ਇਕ ਗਲ ਦੀ ਮੈਂ ਇਸ ਮੰਤਰੀ ਮੰਡਲ ਨੂੰ ਜ਼ਰੂਰੀ ਵਧਾਈ ਦਿੰਦਾ ਹਾਂ ਕਿ ਤੁਸਾ 5 ਏਕੜ ਜ਼ਮੀਨ ਉੱਤੇ ਮਾਮਲਾ ਮੁਆਫ਼ ਕਰ ਦਿੱਤਾ ਹੈ। Thumping from the Treasury Banches ਪੰਜਾਬ ਦਾ ਕਿਸਾਨ 1947 ਤੋਂ ਬਾਅਦ 11 ਦਫ਼ਾ ਵਧੇ ਹੋਏ ਇਸ ਮਾਮਲੇ ਦੇ ਬੋਝ ਨੂੰ ਬਰਦਾਸ਼ਤ ਨਹੀਂ ਸੀ ਕਰ ਸਕਦਾ। ਉਸ ਦੇ ਭਾਰ ਨਾਲ ਉਸ ਦੀ ਕਮਰ ਟੁੱਟ ਗਈ ਸੀ। ਤੁਸੀਂ ਵਧਾਈ ਯੋਗ ਹੋ ਕਿ ਪੰਜ ਏਕੜ ਦੀ ਹਦ ਰਖ ਕੇ ਪੰਜਾਬ ਦੇ ਕਿਸਾਨ ਨੂੰ ਮਾਲੀਏ ਤੋਂ ਰਾਹਤ ਦਿੱਤੀ ਹੈ। ਲੇਕਿਨ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ੫ ਏਕੜ ਦੀ ਹਦ ਵਧਾਕੇ ਕਮ ਅਜ਼ ਕਮ 10 ਏਕੜ ਕਰ

[ਚੌਧਰੀ ਦਰਸ਼ਨ ਸਿੰਘ]
ਦਿਉ ਕਿਉਂਕਿ ਪੰਜਾਬ ਦੇ ਕਿਸਾਨ ਨੇ ਹਿੰਦੁਸਤਾਨ ਦੇ ਬਾਕੀ ਸੂਬਿਆਂ ਵਿੱਚ ਵਸਣ ਵਾਲੇ ਲੋਕਾਂ ਨੂੰ ਅੰਨ ਦੇਣਾ ਹੈ ਔਰ ਜੇ ਮੈਂ ਕਹਾਂ ਕਿ ਪੰਜਾਬ ਦਾ ਕਿਸਾਨ ਹਿੰਦੁਸਤਾਨ ਦੇ ਦੂਜੇ ਹਿੱਸਿਆਂ ਵਿੱਚ ਵਸਣ ਵਾਲੇ ਲੋਕਾਂ ਦਾ ਅੰਨ ਦਾਤਾ ਹੈ ਤਾਂ ਗਲਤ ਗਲ ਨਹੀਂ ਹੋਵੇਗੀ।

ਦੂਜੀ ਗੱਲ ਇਹ ਹੈ ਕਿ ਤੁਸਾਂ ਪ੍ਰੋਫੈਸ਼ਨਲ ਟੈਕਸ ਮੁਆਫ ਕੀਤਾ ਹੈ। ਠੀਕ ਹੈ ਕਿ 50 ਰੁਪਏ ਮਹੀਨਾ ਤਨਖਾਹ ਲੈਣ ਵਾਲੇ ਚਪੜਾਸੀ ਦਾ, ਥੋੜੀ ਤਨਖਾਹ ਲੈਣ ਵਾਲੇ ਚੌਕੀਦਾਰ ਅਤੇ ਦੂਜੇ ਕਰਮ-ਚਾਰੀਆਂ ਦਾ ਪ੍ਰੋਫੈਸ਼ਨਲ ਟੈਕਸ ਤੁਸਾਂ ਮੁਆਫ ਕੀਤਾ--ਕਰਨਾ ਹੀ ਚਾਹੀਦਾ ਸੀ ਪਰ ਇਹ ਗੱਲ ਮੈਨੂੰ ਸਮਝ ਨਹੀਂ ਆਈ ਕਿ ਤੁਸਾਂ ਕਿਹਾ ,ਸੀ ਕਿ ਸੈਕਟਰੀਆਂ ਦੇ ਹੱਥਾਂ ਵਿੱਚ ਨਹੀਂ ਖੇਲਾਂਗੇ ਲੇਕਿਨ ਹਜ਼ਾਰ ਹਜ਼ਾਰ ਅਤੇ ਉਸ ਤੋਂ ਉਪਰ ਤਨਖਾਹ ਲੈਣ ਵਾਲੇ ਅਫਸਰਾਂ ਦਾ ਵੀ ਪ੍ਰੋਫੈਸ਼ਨਲ ਟੈਕਸ ਤੁਸਾਂ ਮੁਆਫ ਕਰ ਦਿੱਤਾ ਹੈ। ਆਖਿਰ ਪੰਜਾਬ ਦੇ ਖਜ਼ਾਨੇ ਵਿੱਚ ਤੁਸਾਂ ਰੁਪਿਆ ਵੀ ਪਾਉਣਾ ਹੈ ਕਿਉਂ ਨਹੀਂ ਇਹ ਕਰ ਦਿੱਤਾ ਕਿ 500 ਜਾਂ ਘਟ ਤਕ ਮੁਆਫ਼ ਕਰ ਦਿੰਦੇ ਤੇ ਇਸ ਤੋਂ ਉਪਰ ਮਾਹਵਾਰ ਤਨਖਾਹ ਲੈਣ ਵਾਲੇ ਨੂੰ ਲਗਾਈ ਰਖਦੇ। ਮੈਂ ਸਮਝਦਾ ਹਾਂ ਕਿ ਡਾਕਟਰ ਬਲਦੇਵ ਪ੍ਰਕਾਸ਼ ਨਵੇਂ ਫਾਈਨੈਂਸ ਮਨਿਸਟਰ ਬਣੇ ਹਨ ਇਨ੍ਹਾਂ ਨੂੰ ਅਫਸਰਾਂ ਦੀ ਚਾਲ ਦਾ ਪਤਾ ਨਹੀਂ ਲੱਗਾ। ਇਸ ਕਰਕੇ, ਚੇਅਰਮੈਨ ਸਾਹਿਬ, ਮੈਂ ਤੁਹਾਡੀ ਰਾਹੀਂ ਬੇਨਤੀ ਕਰਾਂਗਾ ਕਿ 500 ਤੋਂ ਉਪਰ ਮਾਹਵਾਰ ਤਨਖਾਹ ਲੈਣ ਵਾਲਿਆਂ ਦਾ ਕੋਈ ਹਕ ਨਹੀਂ ਬਣਦਾ ਕਿ ਉਨ੍ਹਾਂ ਦਾ ਪ੍ਰੋਫੈਸ਼ਨਲ ਟੈਕਸ ਮੁਆਫ ਕੀਤਾ ਜਾਵੇ।

ਦੂਜੀ ਗੱਲ ਇਸ ਵਿੱਚ ਆਪ ਨੇ ਇਹ ਕਹੀ ਹੈ ਕਿ ਸੇਲਜ਼ ਟੈਕਸ ਮੰਬੇ ਤੇ ਲਾਉਣਾ ਹੈ ਜਿੱਥੋਂ ਕਿ ਚੀਜ਼ ਪੈਦਾ ਹੁੰਦੀ ਹੈ। ਮਗਰ ਮੈਂ ਆਪ ਦਾ ਧਿਆਨ ਉਸ ਸਾਢੇ 6 ਕਰੋੜ ਰੁਪਏ ਵਲ ਦਿਵਾਉਂਦਾ ਹਾਂ ਜੋ ਇਸ ਵੇਲੇ ਵਪਾਰੀਆਂ ਪਾਸ ਪਿਆ ਹੈ ਜਿਸਦੇ ਕਿ ਉਹ ਟਰਸਟੀ ਹਨ। ਸਰਕਾਰ ਦਾ ਫਰਜ਼ ਬਣਦਾ ਹੈ ਕਿ ਇਹ ਰਕਮ ਉਨ੍ਹਾਂ ਪਾਸੋਂ ਜਮਾਂ ਕਰਾਵੇ। ਇਹ ਰਕਮ ਸਰਕਾਰ ਇਸਤੇਮਾਲ ਨਹੀਂ ਕਰ ਸਕੀ ਅਤੇ ਦੁਕਾਨਦਾਰਾਂ ਨੇ ਇਸ ਦੇ ਟਰਸਟੀ ਹੁੰਦੇ ਹੋਏ ਇਸ ਨੂੰ ਇਸਤੇਮਾਲ ਕੀਤਾ। ਇਸ ਲਈ ਮੈਂ ਕਹਾਂਗਾ ਕਿ ਇਹ ਰਕਮ ਜੋ ਦੁਕਾਨਦਾਰਾਂ ਪਾਸ ਇਨ ਏਰੀਅਰਜ਼ ਪਈ ਹੈ ਇਸ ਨੂੰ ਉਗਰਾਹੁਣ ਲਈ ਸਟੈਪਸ ਚੁਕੇ ਜਾਣ।

ਇਕ ਗੱਲ ਹੋਰ ਜੋ ਮੈਂ ਕਰਨੀ ਹੈ ਉਹ ਸਟੇਟ ਟ੍ਰੇਡਿੰਗ ਬਾਰੇ ਹੈ। ਜੋ ਇਨ੍ਹਾਂ ਦੇ ਸਾਥੀ ਕਮਯੂ-ਨਿਸਟ ਭਰਾ ਹਨ ਉਨ੍ਹਾਂ ਦੀ ਮੰਗ ਹੈ ਕਿ ਸਟੇਟ ਟਰੇਡਿੰਗ ਕੀਤੀ ਜਾਵੇ। ਇਹ ਬੜੇ ਢੰਗੀ ਨੇ ਕਿ ਕਿਸੇ ਨ ਕਿਸੇ ਵੇਲੇ ਇਨ੍ਹਾਂ ਨੂੰ ਇਸ ਪਾਸੇ ਲੈ ਆਵਾਂਗੇ ਪਰ ਮੈਨੂੰ ਪਤਾ ਹੈ ਕਿ ਉਧਰ ਬੈਠਨ ਵਾਲੇ ਭਾਈ ਕਮਪਲੀਟ ਸਟੇਟ ਟ੍ਰੇਡਿੰਗ ਨੂੰ ਨਹੀਂ ਮੰਨ ਸਕਦੇ। ਪੰਜਾਬ ਦਾ ਜ਼ਿਮੀਂਦਾਰ ਤੁਹਾਥੋਂ ਕੁਝ ਨਹੀਂ ਮੰਗਦਾ। ਉਹ ਅਨਾਜ ਪੈਦਾ ਕਰਦਾ ਹੈ ਪਰ ਉਸ ਨੇ ਕਦੇ ਬਲੈਕ ਵਿੱਚ ਅਨਾਜ ਨਹੀਂ ਵੇਚਿਆ, ਮਾਲੀਆ ਛੁੜਾਉਣ ਲਈ ਪਟਵਾਰੀ ਨੂੰ ਕਦੇ ਰਿਸ਼ਵਤ ਨਹੀਂ ਦਿੱਤੀ, ਸਿਰਫ ਅਨਾਜ ਪੈਦਾ ਕਰਨ ਦੀ ਕਾਸਟ ਮੰਗਦਾ ਹੈ, ਆਪਣਾ ਖਰਚ ਮੰਗਦਾ ਹੈ ਤੁਸੀਂ ਉਸ ਨੂੰ 25 ਫੀ ਸਦੀ ਪ੍ਰੀਮੀਅਮ ਦੇ ਦਿਉ—ਆਖਿਰ ਉਹ ਕਾਫੀ ਰਿਸਕ ਲੈਂਦਾ ਹੈ, ਅਨ ਨੋਣ ਕਲੈਮਿਟੀ ਆ ਜਾਂਦੀ ਹੈ, ਹੜ੍ਹ ਆ ਜਾਂਦਾ ਹੈ, ਸੋਕਾ ਲੱਗ ਜਾਂਦਾ ਹੈ, ਮੌਕੇ ਤੇ ਮੀਂਹ ਨਹੀਂ ਵਰ੍ਹਦਾ ਗੜੇ ਪੈ ਜਾਂਦੇ ਹਨ, ਜਾਂ ਮੋਟਰ ਹੀ ਵਿਗੜ ਜਾਂਦੀ ਹੈ। ਇਸ ਲਈ ਉਸ ਨੂੰ 25 ਫੀ ਸਦੀ ਦਾ ਪ੍ਰੀਮੀਅਮ ਦੇ ਦਿਉ ਅਤੇ ਸਾਰਾ ਅਨਾਜ ਖੁਦ ਖਰੀਦ ਲਉ। ਇਸ ਤੇ ਕੁਲ ਕਿੰਨਾ ਪੈਸਾ ਲਗੇਗਾ। ਤੁਸੀਂ ਇਸ ਵੇਲੇ ਜੋ ਖਰਚ ਕਰਨਾ ਹੈ ਉਸ ਦਾ ਅੰਦਾਜ਼ਾ 8 ਜਾਂ ਸਾਢੇ 8 ਕਰੋੜ ਦਾ ਹੈ। ਪਰ ਮੈਂ ਕਹਿੰਦਾ ਹਾਂ ਕਿ ਇਤਨਾ ਹੀ ਹੋਰ ਤੁਸੀਂ ਖਰਚ ਕਰੋ—ਚਾਹੇ ਕੋਅਪ-ਰੇਟਿਵ ਬੈਂਕਾਂ ਤੋਂ ਲੈ ਲਉ, ਸਟੇਟ ਮਾਰਕਿਟਿੰਗ ਫੈਡਰੇਸ਼ਨ ਤੋਂ ਲੈ ਲਉ, ਸੈਂਟਰਲ ਫੂਡ ਕਾਰਪੋਰੇਸ਼ਨ

ਲੋਨ ਦੇਣ ਨੂੰ ਤਿਆਰ ਹੈ ਜਾਂ ਲਾਈਫ ਇਨਸੋਰੈਂਸ ਕਾਰਪੋਰੇਸ਼ਨ ਤੋਂ 8 ਕਰੋੜ ਰੁਪਿਆ ਲੈ ਲਉ ਲੇਕਿਨ ਅਗਰ ਸਟੇਟ ਟਰੇਡਿੰਗ ਕਰਨੀ ਹੈ ਤਾਂ ਕਮਪਲੀਟ ਸਟੇਟ ਟ੍ਰੇਡਿੰਗ ਕਰੋ ਵਰਨਾ ਆਪ ਦੇ ਮਨਸੂਬੇ ਅਧੂਰੇ ਰਹਿ ਜਾਣਗੇ । ਇਹ ਠੀਕ ਕਿਹਾ ਜਾ ਸਕਦਾ ਹੈ ਕਿ 15 ਸਾਲਾਂ ਵਿੱਚ ਕਾਂਗਰਸ ਦੇ ਰਾਜ ਵਿੱਚ ਤੁਸੀਂ ਕਿਉਂ ਨਹੀਂ ਕੀਤਾ। ਪਰ ਅਗਰ ਅਸੀਂ ਇਕ ਦੂਜੇ ਤੇ ਮਿਹਨੇ ਹੀ ਕਰਦੇ ਰਹੇ ਤਾਂ ਮਿਹਨੇਆਂ ਨਾਲ ਕੰਮ ਸਿਰੇ ਨਹੀਂ ਚੜ੍ਹਦੇ । ਜੇ ਅਸੀਂ ਨਹੀਂ ਕਰ ਸਕੇ ਤਾਂ ਤੁਸੀਂ ਹੀ ਕਰ ਦਿਉ। ਠੀਕ ਹੈ ਸਾਨੂੰ ਅਵਾਮ ਨੇ ਇਧਰ ਬਿਠਾਇਆ ਹੈ ਪਰ ਫਿਰ ਵੀ ਅਸੀਂ ਹਾਊਸ ਵਿੱਚ ਸਭ ਤੋਂ ਵੱਡੀ ਸਿੰਗਲ ਪਾਰਟੀ ਹਾਂ। ਟੰਡਨ ਸਾਹਿਬ ਨੇ ਆਪਣੀ ਸਪੀਚ ਵਿੱਚ ਬਹੁਤ ਸਾਰੀਆਂ ਗੱਲਾਂ ਕੀਤੀਆਂ ਕਿ ਸੂਬੇ ਦੀ ਅੱਜ ਤਕ ਕੋਈ ਤਰਕੀ ਨਹੀਂ ਹੋਈ। ਇਹ ਗੱਲ ਠੀਕ ਨਹੀਂ ਹੈ, ਤਰਕੀ ਤਾਂ ਹੋਈ ਹੈ ਮਗਰ ਅਸੀਂ ਪਬਲਿਕ ਦੀ ਐਕਸਪੈਕਟੇਸ਼ਨ ਤੇ ਪੂਰੇ ਨਹੀਂ ਉਤਰੇ । ਹੋ ਸਕਦਾ ਹੈ ਕਿ ਜੋ ਕੁਝ ਪਬਲਿਕ ਮੰਗ ਕਰਦੀ ਸੀ ਉਹ ਅਸੀਂ ਨਾ ਦੇ ਸਕੇ ਹੋਈਏ ਮਗਰ ਸੂਬੇ ਦੀ ਤਰਕੀ ਲਈ ਹੋਣ ਵਾਲੇ ਕੰਮਾਂ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ। ਸਾਡੀ ਪਾਰਟੀ ਦੇ ਡਿਪਟੀ ਲੀਡਰ ਨੇ ਆਪਣੀ ਸਪੀਚ ਵਿੱਚ ਦਸਿਆ ਸੀ ਕਿ ਪਿਛਲੇ ਸਾਲਾਂ ਵਿੱਚ ਕਿੰਨੀ ਡਿਵੈਲਪਮੈਂਟ ਹੋਈ ਹੈ, ਕਿੰਨੇ ਸਕੂਲ ਕਾਲਜ ਵਧੇ ਹਨ, ਕਿੰਨੀਆਂ ਸੜਕਾਂ ਬਣੀਆਂ ਤੇ ਬਿਜਲੀ ਅਤੇ ਇਰੀਗੇਸ਼ਨ ਦਾ ਕਿੰਨਾ ਕੰਮ ਹੋਇਆ ਹੈ । ਇਹ ਸਾਰਾ ਕੰਮ ਉਨ੍ਹਾਂ ਦਿਨਾਂ ਵਿੱਚ ਹੋਇਆ ਜਦ ਕਿ ਤੁਹਾਡੀਆਂ ਐਜੀਟੇਸ਼ਨਾਂ 700 ਦਿਨ ਤਕ ਅਗਰ ਸਾਰੇ ਦਿਨ ਜੋੜ ਲਏ ਜਾਣ—ਚਲਦੀਆਂ ਰਹੀਆਂ । 700 ਦਿਨ ਤੁਹਾਡੀਆਂ ਐਜੀਟੇਸ਼ਨਾਂ ਚਲਦੀਆਂ ਰਹੀਆਂ, ਲਖਾਂ ਆਦਮੀ ਗਰਿਫਤਾਰ ਹੋਏ, ਕਿੰਨੇ ਕਰੋੜ ਰੁਪਿਆ ਸਰਕਾਰ ਦਾ ਖਰਚ ਹੋਇਆ ਹੋਵੇਗਾ, ਇਨ੍ਹਾਂ ਐਜੀਟੇਸ਼ਨਾਂ ਤੇ ਉਸ ਦਾ ਅੰਦਾਜ਼ਾ ਲਗਾਉ ਅਤੇ ਉਨ੍ਹਾਂ ਸੜਕਾਂ, ਹਸਪਤਾਲਾਂ, ਸਕੂਲਾਂ ਤੇ ਕਾਲਜਾਂ ਦਾ ਅੰਦਾਜ਼ਾ ਲਗਾਉ ਜੋ ਤੁਹਾਡੀਆਂ ਐਜੀਟੇਸ਼ਨਾਂ ਹੜਪ ਕਰ ਗਈਆਂ। ਮੈਂ ਇਹ ਨਹੀਂ ਕਹਿੰਦਾ ਕਿ ਤੁਸੀਂ ਕਿਸੇ ਅਸੂਲ ਲਈ ਨਹੀਂ ਸੀ ਲੜ ਰਹੇ ਮਗਰ ਕਦੇ ਸੋਚਿਆ ਹੈ ਕਿ ਤੁਸੀਂ ਕਿੰਨਾ ਸੂਬੇ ਦਾ ਨੁਕਸਾਨ ਕੀਤਾ ਹੈ ?

1945–46 ਵਿੱਚ ਬਜਟ ਸਾਰੇ ਉਸ ਜ਼ਮਾਨੇ ਦੇ ਅੱਜ ਤੋਂ ਚਾਰ ਗੁਨਾ ਵੱਡੇ ਪੰਜਾਬ ਦਾ 14–15 ਕਰੋੜ ਰੁਪਏ ਦਾ ਸੀ ਪਰ ਅੱਜ ਜਦ ਕਿ ਪੰਜਾਬ ਉਸ ਪੰਜਾਬ ਦੇ ਅਧ ਦਾ ਵੀ ਅਧ ਹੈ ਤਾਂ ਇਸ ਦਾ ਬਜਟ ਸੌ ਕਰੋੜ ਰੁਪਏ ਦਾ ਹੈ। ਇਹ ਸਾਰੀ ਜ਼ਿਆਦਤੀ ਉਨਤੀ ਦੇ ਕੰਮਾ ਕਰਕੇ ਹੀ ਹੈ। ਠੀਕ ਹੈ ਇਹ ਉਨਤੀ ਦੇ ਕੰਮ ਸੂਬੇ ਦੇ ਲੋਕਾਂ ਨੇ ਕੀਤੇ ਹਨ ਪਰ ਪੰਜਾਬ ਗਵਰਨਮੈਂਟ ਤੇ ਉਨ੍ਹਾਂ ਦੀ ਹਿੰਮਤ ਵਧਾਈ ਹੈ, ਉਨ੍ਹਾ ਨੂੰ ਸਹਿਯੋਗ ਦਿੱਤਾ ਹੈ ਤੇ ਉਨ੍ਹਾਂ ਦਾ ਸਹਿਯੋਗ ਲਿਆ ਹੈ। ਅੱਜ ਪੰਜਾਬ ਦੀ ਪਰ ਕੇਪੀਟਾ ਇਨਕਮ 628 ਰੁਪਏ ਕਿਵੇਂ ਹੋ ਗਈ ਅਤੇ ਇਹ ਇਸ ਲਿਹਾਜ਼ ਨਾਲ ਸਾਰੇ ਹਿੰਦੁਸਤਾਨ ਤੋਂ ਉਪਰ ਕਿਵੇਂ ਆ ਗਿਆ । ਤਾਂ ਵੀ ਅਸੀਂ ਕਨਸੀਡ ਕੀਤਾ ਹੈ ਕਿ ਅਸੀਂ ਪਬਲਿਕ ਦੀਆਂ ਉਮੀਦਾਂ ਤੇ ਪੂਰੇ ਨਹੀਂ ਉਤਰੇ ।ਤੁਸੀਂ ਇਥੇ ਆਉਣ ਵਿੱਚ ਕਾਮਯਾਬ ਹੋਏ ਹੋ । ਹਿੰਦੂ ਨੇ ਹਿੰਦੂ ਦੇ ਨਾਮ ਤੇ ਅਤੇ ਸਿਖ ਨੇ ਸਿਖ ਦੇ ਨਾਮ ਤੇ ਵੋਟ ਲੈਕੇ (ਵਿਘਨ) ਤੁਸੀਂ ਸਾਨੂੰ ਡਿਸਲਾਜ ਕਰਨ ਵਿੱਚ ਕਾਮਯਾਬ ਹੋ ਗਏ ਹੋ । (ਵਿਘਨ) ਜ਼ਰਾ ਸੁਣ ਲਉ । ਚੇਅਰਮੈਨ ਸਾਹਿਬ ਅਸੀਂ ਆਪਣੀ ਵਿਤ ਅਨੁਸਾਰ ਕੰਮ ਕੀਤਾ। ਇਹ ਜੋ ਚੰਗੇ ਕੰਮ ਕਰਨਗੇ ਉਸ ਵਿੱਚ ਉਨ੍ਹਾਂ ਨੂੰ ਸਹਿਯੋਗ ਦਿਆਂਗੇ । ਪੰਡਤ ਜੀ ਪਹਿਲੇ ਦਿਨ ਹੀ ਕਿਹਾ ਸੀ ਕਿ ਆਪ ਦੇਸ਼ ਦੀ ਉਨਤੀ ਲਈ ਜੋ ਕੰਮ ਕਰੋਗੇ ਉਸ ਵਿੱਚ ਕਾਂਗਰਸ ਪਾਰਟੀ ਆਪ ਨੂੰ ਪੂਰਾ ਪੂਰਾ ਸਹਿਯੋਗ ਦੇਵੇਗੀ ਬੇਸ਼ਕ ਸਾਨੂੰ ਆਪੋਜੀਸ਼ਨ ਵਿੱਚ ਹੀ ਬੈਠਨਾ ਪਵੇ, ਸਾਨੂੰ ਭਾਵੇਂ ਸੌ ਬਾਰ ਆਪੋਜੀਸ਼ਨ ਵਿੱਚ ਬੈਠਨਾ ਪਵੇ ਸਟੇਟ ਦੇ ਭਲੇ ਲਈ ਅਸੀਂ ਤੁਹਾਡੇ ਨਾਲ ਹਾਂ। (ਤਾੜੀਆਂ) ਸੂਬੇ ਦੀ ਤਰਕੀ ਮਿਹਨਿਆਂ ਨਾਲ ਨਹੀਂ ਹੁੰਦੀ। (ਵਿਘਨ)

ਇਕ ਗੱਲ ਮੈਂ ਆਪਣੇ ਕੜਾਹ ਪ੍ਰਸ਼ਾਦ ਵਾਲੇ ਭਾਈਆਂ ਨੂੰ ਕਹਿਣਾ ਚਾਹੁੰਦਾ ਹਾ ਕਿ ਇਹ ਸ਼੍ਰੋਮਣੀ ਗੁਰਦੁਵਾਰਾ ਪ੍ਰਬੰਧਕ ਕਮੇਟੀ ਦਾ ਬਜਟ ਨਹੀਂ ਹੈ ਜਿਵੇਂ ਕਿ ਅਕਾਲੀ ਭਾਈਆਂ ਨੇ ਕਿਹਾ ਹੈ

[ਚੌਧਰੀ ਦਰਸ਼ਨ ਸਿੰਘ]
ਕਿ 3 ਲਖ ਰੁਪਏ ਦੀ ਕੁਰਪਸ਼ਨ ਹੋ ਗਈ ਹੈ। (ਵਿਘਨ) ਕੜਾਹ ਪਰਸ਼ਾਦ ਦਾ ਬਜਟ ਅਖਬਾਰਾਂ ਵਿੱਚ ਆਇਆ ਸੀ, ਖਬਰ ਆਈ ਸੀ ਕਿ ਕਿਵੇਂ ਅਕਾਲੀ ਭਾਈ ਵਾਕ ਆਊਟ ਕਰ ਗਏ । (ਵਿਘਨ) ਪਹਿਲਾ ਕੜਾਹ ਪਰਸ਼ਾਦ ਦੀ ਕੁਰਪਸ਼ਨ ਤਾਂ ਹਟਾ ਲਉ । (ਵਿਘਨ)

ਚੇਅਰਮੈਨ ਸਾਹਿਬ, ਜਿਵੇਂ ਕਿ ਮੇਰੇ ਤੋਂ ਪਹਿਲਾਂ ਬੋਲਣ ਵਾਲੇ ਭਰਾ ਨੇ ਕਿਹਾ ਸੀ, ਕਿ ਇਹ ਠੀਕ ਹੈ ਕਿ ਤੁਸੀਂ ਬਜਟ ਵਿੱਚ ਟੈਕਸ ਮਾਫ ਕੀਤੇ ਹਨ, ਕਾਮਨ ਮੈਨ ਨੂੰ ਰੀਲੀਫ ਦਿੱਤਾ ਹੈ ਪਰ 2 ਤੇ 2—4 ਹੀ ਹੁੰਦੇ ਹਨ, ਜ਼ਿਆਦਾ ਨਹੀਂ ਹੋ ਜਾਣੇ ਅਤੇ ਤੁਸੀਂ ਜੋ ਇਸ ਤਰ੍ਹਾਂ 20 ਕਰੋੜ ਰੁਪਏ ਦਾ ਘਾਟਾ ਆਉਂਦਾ ਹੈ ਉਹ ਕਿਥੋਂ ਪੂਰਾ ਕਰੋਗੇ, ਇਸ ਬਾਰੇ ਫਿਗਰਜ਼ ਕਢੋ ਅਤੇ ਪਬਲਿਕ ਸਾਹਮਣੇ ਦਸੋ ਕਿ ਇਹ ਘਾਟਾ ਕਿਵੇਂ ਪੂਰਾ ਹੋਵੇਗਾ, ਤੁਸੀਂ ਦਸਿਆ 3 ਕਰੋੜ ਦਾ ਹੈ, (ਵਿਘਨ) ਹੁਣ ਵੀ 31 ਡਾਕਟਰਾਂ ਵਾਲੀ ਗੱਲ ਹੀ ਹੋਵੇਗੀ। 5 ਦੇ ਤਾਂ ਹੁਣ 10 ਹੋ ਗਏ ਹਨ। ਮਹੀਨੇ ਮਗਰੋਂ 51 ਹੋ ਜਾਣੇ ਹਨ। (ਵਿਘਨ) (ਤਾੜੀਆਂ) ਗੁਰਚਰਨ ਸਿੰਘ ਮੁਛਾਂ ਤੇ ਵਟ ਐਵੇਂ ਦੇ ਰਿਹਾ ਹੈ ਇਹ ਕਹਿੰਦਾ ਮੈਨੂੰ ਵੀ ਕੁਝ ਦਿਉ। (ਵਿਘਨ) ਇਕ ਕੈਅਲਿਟੀ ਉਧਰ ਬੈਠੀ ਹੈ। (ਵਿਘਨ) ਚੇਅਰਮੈਨ ਸਾਹਿਬ, ਮੈਂ ਕਹਿ ਰਿਹਾ ਸੀ ਕਿ 20 ਕਰੋੜ ਦਾ ਘਾਟਾ ਕਿਥੋਂ ਪੂਰਾ ਕਰਨਾ ਹੈ, ਇਹ ਲੋਕਾਂ ਤੋਂ ਲੁਕਾਇਆ ਨਹੀਂ ਜਾਣਾ। ਕਿਸੇ ਨਾ ਕਿਸੇ ਪ੍ਰਾਜੈਕਟ ਨੂੰ ਬੰਦ ਕਰੋਗੇ । ਪਬਲਿਸਿਟੀ ਵਰਕਰ ਹਟਾ ਦੇਣ ਨਾਲ ਜਾਂ ਕੋਈ ਮਹਿਕਮਾ ਤੋੜ ਦੇਣ ਨਾਲ ਇਹ ਪੂਰਾ ਨਹੀਂ ਹੋਣਾ।

ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜੇਹੜਾ ਟੈਕਸ ਰੀਲੀਫ ਪ੍ਰੋਪੋਜ਼ ਕਰ ਰਹੇ ਹਨ ਇਹ ਉਸ ਤੋਂ ਜ਼ਰੂਰ ਲੈਣਾ ਚਾਹੀਦਾ ਹੈ ਜੋ ਦੇ ਸਕਦਾ ਹੋਵੇ ਪਰ ਕਿਸਾਨ ਤੋਂ ਬਿਲਕੁਲ ਨਹੀਂ ਲੈਣਾ ਚਾਹੀਦਾ ਛੋਟੇ ਕਿਸਾਨ ਤਾਂ ਬਿਲਕੁਲ ਨਹੀਂ ਦੇ ਸਕਦੇ ਇਸ ਲਈ ਉਨ੍ਹਾਂ ਤੋਂ ਨਹੀਂ ਲੈਣਾ ਚਾਹੀਦਾ । ਵੱਡੇ ਵੱਡੇ ਜ਼ਿਮੀਂਦਾਰਾਂ ਅਤੇ ਵੱਡੇ ਵੱਡੇ ਕਾਰਖਾਨੇ ਦਾਰਾ ਤੋਂ ਇਸ ਟੈਕਸ ਨੂੰ ਵਸੂਲ ਕਰੋ । 20 ਕਰੋੜ ਦਾ ਜੇਹੜਾ ਘਾਟਾ ਵਿਖਾਇਆ ਗਿਆ ਹੈ ਉਸ ਨੂੰ ਪੂਰਾ ਤਾਂ ਕਰੋ । ਟੈਕਸ ਵੱਡੇ ਤੋਂ ਵੀ ਨਾ ਲੈਣਾ ਇਹ ਠੀਕ ਨਹੀਂ। ਅੱਜ ਇਹ ਇਕ ਦਿਨ ਲਈ ਤੁਹਾਡੇ ਕੋਲ ਬੈਠੇ ਹਨ ਮਤ ਖਿਆਲ ਕਰੋ ਕਿ ਇਹ ਤੁਹਾਡਾ ਸਾਥ ਦੇਣਗੇ । ਇਸ ਲਈ ਵਡਿਆਂ ਪਾਸੋਂ ਟੈਕਸ ਜ਼ਰੂਰ ਵਸੂਲ ਕਰੋ। (ਵਿਘਨ)

ਚੇਅਰਮੈਨ ਸਾਹਿਬ, ਦੂਜੀ ਗੱਲ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਇਹ ਕਿਹਾ ਹੈ ਕਿ ਪਿਉਰਿਟੀ ਇਨ ਪਬਲਿਕ ਲਾਈਫ ਪਰ ਇਨ੍ਹਾਂ ਇਹ ਗੱਲ ਕਲੀਅਰ ਨਹੀਂ ਕੀਤੀ। ਮੇਰਾ ਵਿਸ਼ਵਾਸ਼ ਹੈ ਅਤੇ ਇਨ੍ਹਾਂ ਦਾ ਵੀ ਵਿਸ਼ਵਾਸ਼ ਹੈ ਕਿ ਇਹ ਗੱਲ ਇਨ੍ਹਾਂ ਪਾਸੋਂ ਹੋਣੀ ਬਹੁਤ ਮੁਸ਼ਕਲ ਹੈ। ਜੇਕਰ ਜਮਹੂਰੀਅਤ ਜੀਂਦੀ ਤੇ ਫਲਦੀ ਰਖਣ ਦਾ ਇਨ੍ਹਾਂ ਨੂੰ ਖ਼ਿਆਲ ਨਹੀਂ ਤਾਂ ਫਿਰ ਪਿਉਰਿਟੀ ਕਿਸ ਤਰ੍ਹਾਂ ਆ ਸਕਦੀ ਹੈ। ਜਦ ਜਮਹੂਰੀਅਤ ਥਲੇ ਚਲੀ ਜਾਵੇ, ਐਡਮਿਨਿਸਟ੍ਰੇਸ਼ਨ ਸੁਥਰੀ ਨਾ ਹੋਵੇ ਤਾਂ ਇਹ ਪਿਉਰਿਟੀ ਕਿਸ ਤਰ੍ਹਾਂ ਆ ਸਕਦੀ ਹੈ ਇਹ ਠੀਕ ਹੈ ਕਿ ਪਿਉਰਿਟੀ ਹੋਣੀ ਚਾਹੀਦੀ ਹੈ। ਪਰ ਇਨ੍ਹਾਂ ਨੇ ਇਹ ਪਿਉਰਿਟੀ ਲਿਆਉਣ ਲਈ ਕੀ ਕੁਝ ਕੀਤੀ ਹੈ। ਮੈਂ ਇਸ ਗੱਲ ਦੇ ਹਕ ਵਿੱਚ ਨਹੀਂ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਹਾਈ ਪਾਵਰਡ ਕਮੇਟੀ ਬਣਾ ਦਿੱਤੀ ਹੈ । ਮੈਂ ਇਸ ਦੇ ਬਾਰੇ ਵਿਚ ਕੁਝ ਕਹਿੰਦਾ ਚੰਗਾ ਨਹੀਂ ਲਗਦਾ। ਇਕ ਪਾਰਟੀ ਹੋਵੇ ਅਤੇ ਉਸੇ ਦੇ ਮੈਂਬਰ ਲਏ ਜਾਣ ਅਤੇ ਦੂਜੀ ਪਾਰਟੀ ਇਸ ਵਿੱਚ ਸ਼ਾਮਲ ਨਾ ਹੋਵੇ ਤਾਂ ਇਸ ਤੋਂ ਸਾਫ ਜ਼ਾਹਰ ਹੈ ਕਿ ਇਨ੍ਹਾਂ ਦਾ ਮਨ ਸਾਫ ਨਹੀਂ। ਜੇਕਰ ਮਨ ਸਾਫ ਹੁੰਦਾ ਤਾਂ ਇਹ ਅਜਿਹੇ ਆਦਮੀ ਸ਼ਾਮਿਲ ਕਰਦੇ ਜਿਨ੍ਹਾਂ ਵਿੱਚ ਸਾਰਿਆਂ ਦਾ ਕਾਨਫੀਡੈਂਸ ਹੁੰਦਾ। ਮੈਂ ਤਾਂ ਇਹ ਕਹਿੰਦਾ ਹਾਂ ਕਿ ਮਾੜੇ ਕਾਂਗਰਸੀ ਨੂੰ ਚੌਰਾਹੇ ਵਿੱਚ ਖੜਾ ਕਰੋ ਮੈਂ ਤੁਹਾਡੇ ਨਾਲ ਹਾਂ ਪਰ ਕੋਈ ਕਾਨਫੀਡੈਂਸ ਤਾਂ ਪੈਦਾ ਕਰੋ। ਜੇਕਰ ਤੁਹਾਡਾ ਮਨ ਸਾਫ ਹੈ ਤਾਂ ਕਿਉਂ

ਨਹੀਂ ਬਣਾਂਦੇ ਕਿਸੇ ਸੁਪਰੀਮ ਕੋਰਟ ਜਾਂ ਹਾਈ ਕੋਰਟ ਦੇ ਮੌਜੂਦਾ ਜਾਂ ਰਿਟਾਇਰਡ ਜਜ ਨੂੰ ਇਸ ਦਾ ਹੈਡ ।

I hold no brief for the corrupt Congress men. Let them die in the streets. They should be hung in the 'Chauraha' and crossing. ਜੇਕਰ ਤੁਸੀਂ ਚਾਹੁੰਦੇ ਹੋ ਕਿ ਪਬਲਿਕ ਲਾਈਫ ਵਿਚ ਪਿਊਰੇਟੀ ਆਵੇ ਤਾਂ ਪਬਲਿਕ ਵਿਚ ਇਸ ਹਾਈ ਪਾਵਰਡ ਬਾਡੀ ਲਈ ਕਾਨਫੀਡੈਂਸ਼ ਪੈਦਾ ਕਰੋ ।

ਕਿੰਨੀ ਹੈਰਾਨੀ ਦੀ ਗੱਲ ਹੈ ਕਿ ਇਸ ਦੇ ਕਨਵੀਨਰ ਬਣਾਏ ਹਨ ਸੁਰਜੀਤ ਜੀ ਜਿਨ੍ਹਾਂ ਨੂੰ ਸੀ.ਐਮ. ਸਾਹਿਬ ਸਾਰੀਆਂ ਕਾਨਫੀਡੈਂਸ਼ਲ ਫਾਈਲਾਂ ਦੇਖ ਰਹੇ ਹਨ ਉਨ੍ਹਾਂ ਦਾ ਐਕਸੈਸ ਹਰ ਫਾਈਲ ਤਕ ਕਰ ਦਿੱਤਾ ਗਿਆ ਹੈ। (ਸ਼ੇਮ, ਸ਼ੇਮ) ਇਸ ਸਭਾ ਦੇ ਇਕ ਆਰਡੀਨਰੀ ਮੈਂਬਰ ਨੂੰ ਫਾਈਲਾਂ ਦਿਖਾ ਰਹੇ ਹਨ ਹਾਲਾਂਕਿ ਇਨ੍ਹਾਂ ਨੇ ਇਸ ਦੇਸ਼ ਦੇ ਵਿਧਾਨ ਥਲੇ ਇਹ ਕਸਮ ਖਾਧੀ ਸੀ ਕਿ ਆਫਿਸ ਦੀ ਸੀਕਰੇਸੀ ਰਖੀ ਜਾਵੇਗੀ ਪਰ ਇਨ੍ਹਾਂ ਆਪ ਹੀ ਇਸ ਓਥ ਆਫ ਸੀਕਰੇਸੀ ਨੂੰ ਤੋੜਿਆ ਹੈ। ਇਕ ਆਰਡੀਨਰੀ ਮੈਂਬਰ ਨੂੰ ਚੇਅਰਮੈਨ ਬਣਾ ਦਿੱਤਾ ਹੈ। ਚੇਅਰਮੈਨ ਸਾਹਿਬ, ਅਫਸਰ ਜਾਣਦੇ ਹਨ ਕਿ ਇੰਨੀ ਵੱਡੀ ਇਰਰੈਗੂਲੈਰੇਟੀ ਕੀਤੀ ਜਾ ਰਹੀ ਹੈ ਕਿ ਹੋਰ ਕਿਸੇ ਨੂੰ ਵੀ ਨਹੀਂ ਕਮੂਨਿਸਟ ਭਰਾਵਾਂ ਨੂੰ ਸੀਕਰਟਸ ਦਸੇ ਜਾ ਰਹੇ ਹਨ ਅੱਗੇ ਇਹ ਸੀਕਰਟਸ ਪੁਲਿਸ ਦੇ ਬਾਰੇ ਵਿੱਚ ਅਤੇ ਦੂਜੇ ਮਹਿਕਮਿਆਂ ਦੇ ਬਾਰੇ ਵਿੱਚ ਹਨ, ਜਿਹੜੇ ਕਿ ਕਿੰਨੇ ਘਾਤਕ ਸਾਬਤ ਹੋ ਸਕਦੇ ਹਨ ਦੇਸ਼ ਲਈ। ਕਿਸੇ ਵੇਲੇ ਚੀਨ ਹਮਲਾ ਕਰ ਸਕਦਾ ਹੈ ਅਤੇ ਫਿਰ ਇਨ੍ਹਾਂ ਨੇ ਤੁਹਾਡਾ ਮਿਤਰ ਨਹੀਂ ਬਣਨਾ ਅਤੇ ਐਸਾ ਨਾ ਹੋਵੇ ਕਿ ਸਰਦਾਰ ਗੁਰਨਾਮ ਸਿੰਘ ਨੂੰ ਇਨ੍ਹਾਂ ਨੂੰ ਫੜ ਕੇ ਅੰਦਰ ਦੇਣਾ ਪਏ । (ਵਿਘਨ)

**ਸ੍ਰੀ ਚੇਅਰਮੈਨ** (ਪੰਡਤ ਮੋਹਨ ਲਾਲ) : ਪਲੀਜ਼ ਵਾਈਂਡ ਅਪ ਨਾਊ। (Please wind up now)

**ਚੌਧਰੀ ਦਰਸ਼ਨ ਸਿੰਘ** : ਇਸ ਤਰੀਕੇ ਨਾਲ ਪਿਊਰੇਟੀ ਇਨ ਪਬਲਿਕ ਲਾਈਫ ਨਹੀਂ ਆ ਸਕਦੀ। ਗਿਲ ਸਾਹਿਬ ਨੇ ਇਥੇ ਕਿਹਾ ਕਿ ਸਰਦਾਰ ਪਰਤਾਪ ਸਿੰਘ ਵਾਲੀਆਂ ਗੱਲਾਂ ਕਰਦੇ ਨੇ ਪਰ ਤੁਸੀਂ ਸਰਦਾਰ ਪਰਤਾਪ ਸਿੰਘ ਬਣ ਤਾਂ ਲਓ। ਪਰਤਾਪ ਸਿੰਘ ਬਣਨ ਲਈ ਅਕਲ ਚਾਹੀਦੀ ਹੈ ਗੁਰਦਾ ਚਾਹੀਦਾ ਹੈ। (ਪ੍ਰਸ਼ੰਸਾ) (ਵਿਘਨ)

ਜਿਨ੍ਹਾਂ ਨੂੰ ਡਰ ਸੀ ਉਹ ਤਾਂ ਹੀ ਫਾਈਲਾਂ ਤੋਂ ਡਰਦੇ ਤੁਹਾਡੇ ਕੋਲ ਪਹੁੰਚ ਗਏ ਹਨ। (ਵਿਘਨ)

ਫਿਰ ਚੇਅਰਮੈਨ ਸਾਹਿਬ, ਇਨ੍ਹਾਂ ਨੇ ਡੀ. ਪੀ. ਆਰ. ਓ. ਦਾ ਕੇਸ ਲਿਆ ਅਤੇ ਇਹ ਕਿਹਾ ਕਿ ਇਹ ਪੋਲੀਟੀਕਲ ਐਪਵਾਇਟਮੈਂਟਸ ਸਨ। ਇਸ ਲਈ ਦੋ ਅਫਸਰਾਂ ਨੂੰ ਸਸਪੈਂਡ ਕਰ ਦਿੱਤਾ ਕੋਈ ਸੁਣਵਾਈ ਨਹੀਂ। ਇਸ ਤਰ੍ਹਾਂ ਇਨ੍ਹਾਂ ਨੇ ਇੰਤਕਾਮੀਆਂ ਜਜ਼ਬੇ ਨਾਲ ਹਟਾਇਆ ਹੈ ਇਸ ਤੋਂ ਇਨ੍ਹਾਂ ਦੀ ਨੀਅਤ ਦਾ ਪਤਾ ਲਗਦਾ ਹੈ। ਇਸ ਤਰ੍ਹਾਂ ਇਹ ਪਬਲਿਕ ਵਿੱਚ ਕਾਨਫੀਡੈਂਸ ਨਹੀਂ ਭਰ ਸਕਦੇ। (ਵਿਘਨ)

ਇਥੇ ਸਪੈਰੋ ਸਾਹਿਬ ਬੈਠੇ ਹਨ ਮੈਂ ਉਨ੍ਹਾਂ ਦੀ ਬਹਾਦਰੀ ਦੀ ਕਦਰ ਕਰਦਾ ਹਾਂ ਅਤੇ ਅਸੀਂ ਮੰਨਦੇ ਹਾਂ ਕਿ ਉਨ੍ਹਾਂ ਵਿੱਚ ਸਿਨਸਿਰੈਇਟੀ ਆਫ ਪਰਪਜ਼ ਹੈ ਅਤੇ ਮਨ ਨਾਲ ਖ਼ਿਆਲ ਨਾਲ ਕੰਮ ਕਰਨਾ ਚਾਹੁੰਦੇ ਹਨ । He has a brilliant career. He has many distinctions to his credit. ਪਰ ਉਹ ਨਵੇਂ ਨਵੇਂ ਪਾਲੇਟਿਕਸ ਵਿੱਚ ਆਏ ਹਨ।

[Chaudhri Darshan Singh]

He is absolutely a new student to this school of politics. ਪਰ ਕਿਸੇ ਨੂੰ ਇਹ ਪਤਾ ਨਹੀਂ ਕਿ He does not know that is he is surrounded byCommunists, reactionaries, revolutionaries, etc. He cannot get out of it.

ਸਪੀਕਰ ਸਾਹਿਬ ਤੋਂ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਤਕਰੀਰਾਂ ਤਾਂ ਅਸੀਂ ਬਹੁਤ ਸੁਣੀਆਂ ਹਨ ਪਰ ਅਮਲ ਹੁੰਦਾ ਨਹੀਂ ਵੇਖਿਆ। ਇਹ ਕਿਹਾ ਗਿਆ ਕਿ ਜੇਕਰ 31 ਤਰੀਕ ਤਕ ਸਟਾਕ ਡਿਕਲੇਅਰ ਨਾ ਕੀਤਾ ਤਾਂ ਅਸੀਂ ਇਹ ਕਰਾਂਗੇ ਉਹ ਕਰਾਂਗੇ ਵਰਨਾ......ਪਰ 31 ਤਰੀਕ ਵੀ ਲੰਘ ਗਈ ਅਜ ਤਕ ਕੁਝ ਨਹੀਂ ਕੀਤਾ ਗਿਆ। ਵਰਨਾ......(ਇਕ ਆਵਾਜ਼: ਉਸੀ ਤਨਖਾਹ ਪਰ ਕਾਮ ਕਰੇਂਗੇ) (ਹਾਸਾ) ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਇਹ ਫੌਜ ਨਹੀਂ ਕਿ ਹੁਕਮ ਦਿੱਤਾ ਤਾਂ ਸਿਪਾਹੀ ਫਾਲਨ ਕਰ ਲਏ ਅਤੇ ਝਟ ਇੰਮਪਲੀਮੈਂਟੇਸ਼ਨ ਹੋ ਗਈ। ਪਰ ਇਥੇ ਤਾਂ ਵੇਖਣਾ ਇਹ ਹੈ ਕਿ ਰੀਜ਼ਲਟ ਕੀ ਨਿਕਲਦਾ ਹੈ। ਜੇਕਰ ਸਪੀਕਰ ਸਾਹਿਬ ਆਪ ਯਤਨ ਕਰਨ ਤਾਂ ਸਟਾਕ ਨਿਕਲ ਸਕਦਾ ਹੈ। ਮੈਂ ਨਹੀਂ ਮੰਨਦਾ ਕਿ ਇਹ ਸਟਾਕ ਨਾ ਕਢਵਾ ਸਕਣ । ਮੈਂ ਸਪੀਕਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ 100–110 ਰੁਪਏ ਕੁਵਿੰਟਲ ਕਣਕ ਦੇ ਵਿਚ ਕਣਕ ਦਾ ਦਰ ਰੇਂਜ ਕਰਦਾ ਸੀ ਪਰ ਇਨ੍ਹਾਂ ਦੇ ਦਮਗਜਿਆਂ ਨਾਲ ਇਹ 125 ਰੁਪਏ ਹੋ ਗਿਆ। (ਘੰਟੀ) ਮੈਂ ਵਾਈਂਡ ਅਪ ਹੀ ਕਰਨ ਲੱਗਾ ਹਾਂ। ਇਨ੍ਹਾਂ ਇਹ ਬਿਆਨ ਦਿੱਤਾ ਕਿ ਫੂਡ ਜ਼ੋਨ ਪੰਜਾਬ ਵਿੱਚ ਹੀ ਰਖਿਆ ਜਾਵੇ ਪਰ ਬਾਹਰ ਤੋਂ ਫਿਰ ਇਹ ਕਿਸ ਤਰ੍ਹਾਂ ਆਸ ਕਰਦੇ ਹਨ, ਬੰਬਈ ਤੋਂ ਜੇਕਰ ਕਪੜਾ ਆਉਂਦਾ ਹੈ ਕਿ ਉਸ ਤੇ ਕੋਈ ਪਾਬੰਦੀ ਨਾ ਹੋਏ ।

ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਭਰਾਵਾਂ ਨੂੰ ਅਰਜ਼ ਕਰਾਂਗਾ ਕਿ ਕਿਸ ਤਰ੍ਹਾਂ ਉਹ ਚੋਣਾਂ ਲੜ ਕੇ ਆਏ ਨੇ। ਜਨ ਸੰਘ ਨੇ ਕਿਹਾ ਹੈ ਕਿ ਦੀਵਾ ਜਲਾਣਾ ਹੈ ਪਰ ਦੀਵੇ ਦੀ ਤਾਂ ਲੋੜ ਸੀ ਜੇਕਰ ਬਿਜਲੀ ਨਾ ਹੁੰਦੀ। ਅੱਜ ਉਨ੍ਹਾਂ ਨੂੰ ਜਮਹੂਰੀਅਤ ਵਿੱਚ ਇਸ ਤਰ੍ਹਾਂ ਦੇ ਫਿਰਕਾਪ੍ਰਸਤ ਢੰਗ ਛਡ ਦੇਣੇ ਚਾਹੀਦੇ ਨੇ । ਦੀਵੇ ਨੇ ਜੋ ਅਗ ਪੰਜਾਬ ਵਿੱਚ ਲਾਈ ਕਿਸੇ ਤੋਂ ਭੁਲੀ ਨਹੀਂ। ਲੋਕਾਂ ਨੂੰ ਜੀਂਦੇ ਸਾੜ ਦਿੱਤਾ (ਵਿਘਨ) ਬਸਾ ਨੂੰ ਦਿੱਤੀਆਂ ਜਾਇਦਾਦ ਫੂਕ ਦਿੱਤੀ ਦੀਵੇ ਦੀ ਲੋ ਤੇ ਕੀ ਕੁਝ ਨਹੀਂ ਕੀਤਾ (ਵਿਘਨ, ਸ਼ੋਰ) ਫਿਰ ਇਸ ਦੀਵੇ ਦੀ Casuality No. I ਹੈ ਸ੍ਰੀ ਸਭਰਵਾਲ ਜੀ ਜੋ ਅੱਜ ਉਹ ਬੈਠੇ ਹਨ (ਵਿਘਨ) ਮੈਂ ਅਰਜ਼ ਕਰ ਰਿਹਾ ਸਾਂ ਚੇਅਰਮੈਨ ਸਾਹਿਬ, ਕਿ ਜਿਸ ਹਿਸਾਬ ਨਾਲ ਜਨ ਸੰਘ ਨੇ ਵੋਟਾਂ ਲਈਆਂ ਤੇ ਉਸ ਦਾ ਜੋ ਸਿਟਾ ਨਿਕਲਿਆ ਤੁਹਾਡੇ ਸਾਹਮਣੇ ਹੈ।

**Mr. Chairman** ; Please wind up.

**ਚੌਧਰੀ ਦਰਸ਼ਨ ਸਿੰਘ** : ਮੈਂ ਖਤਮ ਹੀ ਕਰਨ ਲਗਾ ਹਾਂ, ਮੈਂ ਸਿਰਫ ਇਕ ਇਸ਼ਤਿਹਾਰ ਦਾ ਜ਼ਿਕਰ ਕਰਦਾ ਹਾਂ ਜੋ ਅਕਾਲੀ ਦਲ ਵਲੋਂ ਪ੍ਰਕਾਸ਼ਤ ਕੀਤਾ ਗਿਆ ਸੀ ਵੋਟਾਂ ਲਈ "ਕਿ ਸੰਤ ਬਾਬਾ ਫਤਹ ਸਿੰਘ ਜੀ ਦਾ ਇਹ ਹੁਕਮ ਹੈ ਕਿ ਜੋ ਪੰਥਕ ਸਿਖ ਉਮੀਦਵਾਰ ਨੂੰ ਵੋਟਾਂ ਨਹੀਂ ਪਾਏਗਾ ਉਹ ਪਾਪਾਂ ਦਾ ਭਾਗੀ ਹੋਵੇਗਾ ਅਤੇ ਵਾਹਿਗੁਰੂ ਦਾ ਕਹਿਰ ਉਸ ਤੇ ਪਏਗਾ । (ਆਵਾਜ਼ਾਂ; ਸ਼ੇਮ. ਸ਼ੇਮ) ਇਸ ਤਰ੍ਹਾਂ ਦੇ ਇਸ਼ਤਿਹਾਰ ਲਾਕੇ ਵੋਟਾਂ ਮੰਗਣ ਵਾਲੇ ਇਥੇ ਆ ਕੇ ਅੱਜ ਗਦੀਆਂ ਸੰਭਾਲੀ ਬੈਠੇ ਨੇ । ਇਨ੍ਹਾਂ ਸਭ ਦੀ ਕੋਈ ਆਈਡੀਆਲੋਜੀ ਸਾਂਝੀ ਨਹੀਂ (ਘੰਟੀ) ਮੈਂ ਵਾਈਂਡ ਅਪ ਹੀ ਕਰ ਰਿਹਾ ਹਾਂ। ਮੈਂ ਆਖਰੀ ਫਿਕਰਾ ਕਹਾਂਗਾ ਕਿ ਇਹ ਸਾਰੇ ਭਰਾ ਇਕਠੇ ਹੋ ਕੇ ਕਮਿਊਨਲ ਸਟੇਜ ਤੋਂ ਆਏ ਹਨ ਤੇ ਨਿਸ਼ਾਨਾ ਇਹ ਦਸਦੇ ਹਨ ਕਿ ਅਸੀਂ ਫਿਰਕਾਪਰਸਤੀ ਦੇ ਸਪ ਨੂੰ ਮਾਰਨਾ ਹੈ। ਪਰ ਇਹ ਕਿਵੇਂ ਹੋ ਸਕਦਾ ਹੈ ਜਦ ਤਕ ਆਈਡੀਆਲੋਜੀ ਇਕ ਨਾ ਹੋਵੇ।

ਚੇਅਰਮੈਨ ਸਾਹਿਬ ਤੁਸੀਂ ਟ੍ਰੈਵਲ ਕੀਤਾ ਹੋਣਾ ਹੈ ਤੇ ਚਿੜੀਆ ਘਰ ਵੇਖੇ ਹੋਣੇ ਹਨ। ਜੇਕਰ ਦੂਰ ਨਾ ਗਏ ਹੋਵੋ ਤਾਂ ਸਰਕਸ ਵੇਖੇ ਹੋਣੇ ਨੇ। ਤਰ੍ਹਾਂ ਤਰ੍ਹਾਂ ਦੇ ਜਾਨਵਰ ਉਥੇ ਹੁੰਦੇ ਹਨ (ਵਿਘਨ) ਤੁਸੀਂ ਚੋਣਾਂ ਵਿੱਚ ਇਸੇ ਤਰ੍ਹਾਂ ਵੇਖਿਆ ਹੈ ਤਕੜੀ, ਦੀਵਾ, ਦਾਤੀ ਸਿਟਾ, ਦਾਤੀ ਥੋੜਾ, ਸ਼ੇਰ, ਹਾਥੀ, ਸਾਈਕਲ, ਘੋੜਾ, ਉਠ ਆਦਿ। ਇਨ੍ਹਾਂ ਸਾਰਿਆਂ ਦੀ ਆਇਡੀਆਲੋਜੀ ਕਿਵੇਂ ਇਕ ਹੋ ਸਕਦੀ ਹੈ। ਜਿੱਥੇ ਵਖ ਵਖ ਆਦਮੀ ਭਾਂਤ ਭਾਂਤ ਦੀ ਬੋਲੀ ਉਥੇ ਇਕ ਸੁਰਤਾ ਕਿਵੇਂ ਹੋ ਸਕਦੀ ਹੈ ਤੇ ਦੇਸ਼ ਦੀ ਭਲਾਈ ਲਈ ਉਹ ਕੀ ਕੰਮ ਕਰ ਸਕਦੇ ਹਨ। (ਵਿਘਨ) (ਸ਼ੋਰ)

**ਸ੍ਰੀ ਹਰਬੰਸ ਲਾਲ ਖੰਨਾ** (ਅੰਮ੍ਰਿਤਸਰ) : ਚੇਅਰਮੈਨ ਸਾਹਿਬ, ਮੈਂ ਹਾਊਸ ਨੂੰ ਪ੍ਰਾਰਥਨਾ ਕਰਾਂਗਾ ਕਿ ਇਸ ਤੋਂ ਪਹਿਲਾਂ ਮੈਂ ਕੋਈ ਹੋਰ ਗੱਲ ਕਹਾਂ, ਆਪਣਾ ਇਹ ਖ਼ਿਆਲ ਜ਼ਰੂਰ ਜ਼ਾਹਰ ਕਰਾਂਗਾ ਕਿ ਜਿਸ ਵਕਤ ਮੈਂ ਇਸ ਹਾਊਸ ਵਿਚ ਪ੍ਰਵੇਸ਼ ਕੀਤਾ ਤਾਂ ਮੈਨੂੰ ਬਹੁਤ ਅਛਾ ਰਿਗਾਰਡ ਸੀ ਕਿ ਇਸ ਹਾਊਸ ਵਿੱਚ ਜਿਹੜੇ ਮੇਰੇ ਸਾਹਮਣੇ ਬੈਠੇ ਹੋਏ ਹਨ ਉਹ ਬੜੇ ਵੱਡੇ ਪਾਰਲੀਮੈਂਟੇਰੀਅਨ ਹਨ ਅਤੇ ਬੜੇ ਤਜਰਬੇਕਾਰ ਮੈਂਬਰਜ਼ ਹਨ ਮੈਨੂੰ ਵਿਸ਼ਵਾਸ਼ ਸੀ ਕਿ ਉਹ ਇਸ ਹਾਊਸ ਵਿਚ ਕੁਝ ਨਾ ਕੁਝ ਇਸ ਤਰਾਂ ਦੇ ਖ਼ਿਆਲਾਤ ਰਖਣਗੇ ਜਿਨ੍ਹਾਂ ਨਾਲ ਕਿ ਪਾਰਲੀਮੈਂਟਰੀ ਡੈਮੋਕਰੇਸੀ ਵਿੱਚ ਬੜੀਆਂ ਅੱਛੀਆਂ ਕਨਵੈਨ-ਸ਼ਨਜ਼ ਕਾਇਮ ਹੋਣਗੀਆਂ। ਪਰ ਬੜੇ ਅਫਸੋਸ ਨਾਲ ਮੈਨੂੰ ਇਹ ਗੱਲ ਕਹਿਣੀ ਪੈ ਰਹੀ ਹੈ ਜਿਸ ਗੱਲ ਦੀ ਮੈਂ ਆਸ ਲਗਾਈ ਸੀ ਉਹ ਪੂਰੀ ਨਹੀਂ ਹੋ ਰਹੀ। ਇਹ ਮਨਿਸਟਰੀ ਬਣੀ ਨੂੰ ਅੱਜ 27 ਦਿਨ ਹੋ ਗਏ ਹਨ, ਪਰ ਹੁਣ ਤਕ ਜੋ ਕੁਝ ਵੀ ਕੀਤਾ ਹੈ ਅਗਰ ਉਨ੍ਹਾਂ ਗੱਲਾਂ ਨੂੰ ਸਾਹਮਣੇ ਰਖਿਆ ਜਾਵੇ ਇਨ੍ਹਾਂ ਵਿੱਚ ਇਕ ਵੀ ਐਸੀ ਗੱਲ ਨਜ਼ਰ ਨਹੀਂ ਆਉਂਦੀ ਜਿਨ੍ਹਾਂ ਤੋਂ ਜਨਤਾ ਸਹਿਜੇ ਹੀ ਇਹ ਅੰਦਾਜ਼ਾ ਲਗਾ ਸਕੇ ਕਿ ਉਹ ਕਿਵੇਂ ਉਨ੍ਹਾਂ ਲੋਕਾਂ ਦਾ ਭਲਾ ਕਰ ਸਕਦੇ ਹਨ। ਮੈਨੂੰ ਤਾਂ ਇਕ ਹੀ ਨਜ਼ਰੀਆ ਇਨ੍ਹਾਂ ਦਾ ਨਜ਼ਰ ਆਉਂਦਾ ਹੈ ਕਿ ਉਹ ਹੈਰਾਨ ਇਉਂ ਹਨ ਕਿ ਇਹ ਇਕਠੇ ਕਿਵੇਂ ਹੋਏ ਹਨ। ਇਸ ਦੇ ਮੁਤਲਿਕ ਮੈਂ ਆਪਣੇ ਖ਼ਿਆਲਾਤ ਅਰਜ਼ ਕਰਾਂਗਾ।

ਪਿਛਲੇ ਦਿਨਾਂ ਵਿੱਚ ਜਿਸ ਵੇਲੇ ਪਾਕਿਸਤਾਨ ਨੇ ਸਾਡੇ ਮੁਲਕ ਤੇ ਹਮਲਾ ਕੀਤਾ ਸੀ, 1965 ਵਿੱਚ, ਤਾਂ ਇਸ ਮੁਤੱਬਰਕ ਜ਼ਮੀਨ ਦੇ ਲੋਕਾਂ ਨੇ 18 ਦਿਨ ਦੇ ਅੰਦਰ ਅੰਦਰ ਉਹ ਮਾਹੌਲ ਪੈਦਾ ਕੀਤ ਸੀ ਕਿ ਉਹ ਅਜੇ ਤਕ ਸਭ ਨੂੰ ਯਾਦ ਹੈ। ਉਨ੍ਹਾਂ ਦਿਨਾਂ ਵਿੱਚ ਸਾਨੂੰ ਲੈਫਟੀਨੈਂਟ ਜੈਨਰਲ ਗੁਰਬਖਸ਼ ਸਿੰਘ ਢਿਲੋਂ ਸਾਹਿਬ ਨਾਲ ਗੱਲ ਬਾਤ ਕਰਨ ਦਾ ਮੌਕਾ ਮਿਲਿਆ ਸੀ। ਉਨ੍ਹਾਂ ਤੋਂ ਜਦੋਂ ਅਸੀਂ ਫੌਜ ਦੀ ਬਹਾਦਰੀ ਦਾ ਕਾਰਨ ਪੁਛਿਆ ਤਾਂ ਇਕ ਹੀ ਗੱਲ ਸਿਧ ਹੋਈ, ਉਨ੍ਹਾਂ ਨੇ ਕਿਹਾ ਕਿ ਰਣ ਕਛ ਦੇ ਮੁਹਾਜ਼ ਵਿੱਚ ਅਤੇ ਹੋਰ ਮੋਰਚਿਆਂ ਵਿੱਚ ਸਾਡੀ ਫਤੇਹ ਦਾ ਕਾਰਨ ਇਹੋ ਸੀ ਕਿ ਅਸੀਂ ਹੋਰ ਕੁਝ ਨਹੀਂ ਵੇਖਿਆ ਸਿਰਫ ਆਪਣੀ ਅਤੇ ਮੁਲਕ ਦੀ ਡਿਗਨਿਟੀ ਵੇਖਦੇ ਹੋਏ, ਇਜ਼ਤ ਨੂੰ ਵੇਖਦੇ ਹੋਏ ਸਾਰੇ ਕਾਰਨਾਮੇ ਕੀਤੇ ਹਨ, ਹੋਰ ਕਿਸੇ ਵੀ ਗੱਲ ਦਾ ਸਾਡੇ ਦਿਲ ਦੇ ਵਿੱਚ ਧਿਆਨ ਨਹੀਂ ਸੀ। ਇਸ ਦੇ ਵਿੱਚ ਕੋਈ ਸ਼ਕ ਨਹੀਂ ਕਿ ਸਾਡੀ ਉਹ ਫੌਜ ਹੈ, ਉਹ ਹੀ ਸਾਡੇ ਸਿਪਾਹੀ ਹਨ, ਸਭ ਕੁਝ ਉਹੀ ਹੈ ਲੇਕਿਨ ਉਸ ਵੇਲੇ ਦੀ ਮਿਸ਼ਨਰੀ ਦੀ ਸਪਿਰਟ ਸੀ ਜਿਹੜੀ ਕਿ ਸਾਨੂੰ ਕੰਮ ਕਰਦੀ ਨਜ਼ਰ ਆਉਂਦੀ ਸੀ। ਕਾਂਗਰਸ ਪਾਰਟੀ ਨੂੰ ਅੱਜ ਉਧਰ ਇਸ ਕਰਕੇ ਜਾਣਾ ਪਿਆ ਹੈ ਕਿ ਜਨਤਾ ਇਨ੍ਹਾਂ ਨੂੰ 20 ਸਾਲ ਤਕ ਮੌਕਾ ਦਿੰਦੀ ਰਹੀ ਪਰ ਇਹ ਇਸ ਅਰਸੇ ਵਿੱਚ ਕੁਝ ਨਾ ਕਰ ਸਕੇ। ਕਿਤਨੀ ਅਜੀਬ ਗੱਲ ਹੈ ਕਿ ਜਿਹੜਾ ਕੁਝ ਇਹ ਪਿਛਲੇ 20 ਸਾਲ ਦੇ ਵਿੱਚ ਨਹੀਂ ਸੀ ਕਰ ਸਕੇ ਯੂਨਾਈਟਿਡ ਫਰੰਟ ਨੇ 15 ਦਿਨਾਂ ਦੇ ਵਿੱਚ ਕਰ ਵਿਖਾਇਆ ਹੈ, ਇਹ ਕਰੈਡਿਟ ਇਸ ਮਨਿਸਟਰੀ ਨੂੰ ਜਾਂਦਾ ਹੈ (ਵਿਘਨ) ਇਹ ਲੋਕ ਜਿਹੜੇ 20 ਸਾਲ ਲੋਕਾਂ ਦਾ ਕੁਝ ਨਹੀਂ ਕਰ ਸਕੇ, ਇਨ੍ਹਾਂ ਨੂੰ 15 ਦਿਨ ਦੇ ਵਿੱਚ ਇਹ ਪਤਾ ਲਗ ਗਿਆ ਕਿ ਇਹ ਕੁਝ ਕਰਨਾ ਜ਼ਰੂਰੀ ਹੈ। ਮੈਂ ਅੱਜ ਵੀ ਜੈਨਰਲ ਢਿਲੋਂ ਸਾਹਿਬ ਨੂੰ ਉਹੀ ਗੱਲ

[ਸ੍ਰੀ ਹਰਬੰਸ ਲਾਲ ਖੰਨਾਂ]

ਯਾਦ ਕਰਾਉਣੀ ਚਾਹੁੰਦਾ ਹਾਂ ਕਿ ਇਹ ਪੰਜਾਬ ਦੇ ਅੱਜ ਉਹੀ ਅਕਾਲੀ ਹਨ, ਉਹੀ ਜਨਸੰਘੀ ਹਨ, ਉਹ ਰੀਪਬਲੀਕਨ ਪਾਰਟੀ ਦੇ ਨੁਮਾਇੰਦੇ ਹਨ ਜਿਨ੍ਹਾਂ ਨੇ ਇਸ ਫਰੰਟ ਤੇ ਲੜਨ ਦਾ ਬੀੜਾ ਚੁਕਿਆ ਹੋਇਆ ਹੈ। ਅੱਜ ਇਨ੍ਹਾਂ ਨੇ ਇਸ ਮੁਹਾਜ਼ ਤੇ ਲੜਨਾ ਹੈ ਕਿ ਇਸ ਮੁਲਕ ਦੇ ਲੋਕਾਂ ਨੂੰ ਇਜ਼ਤ ਨਾਲ ਜ਼ਿੰਦਾ ਰਖਿਆ ਜਾਵੇ। ਇਹ ਸਾਰੇ ਖ਼ਿਆਲਾਤ ਨੂੰ ਸਾਹਮਣੇ ਰਖਦੇ ਹੋਏ ਏਕਤਾ ਕਾਇਮ ਕੀਤੀ ਗਈ ਹੈ। (ਵਿਘਨ) 1948 ਤੋਂ ਬਾਅਦ ਜਦੋਂ ਦਾ ਕਾਂਗਰਸ ਰਾਜ ਆਇਆ ਲੋਕ ਮਹਿਸੂਸ ਕਰਦੇ ਚਲੇ ਆਏ ਕਿ ਕਿਸ ਤਰ੍ਹਾਂ ਦੀਆਂ ਵਧੀਕੀਆਂ ਇਹ ਸਰਕਾਰ ਜਨਤਾ ਦੇ ਨਾਲ ਕਰਦੀ ਚਲੀ ਆਈ ਹੈ। ਇਹੋ ਕਾਰਨ ਹੈ ਕਿ ਪੰਜਾਬ ਦਾ ਡੇਢ ਕਰੋੜ ਆਦਮੀ ਇਹ ਮਹਿਸੂਸ ਕਰਦਾ ਹੈ ਕਿ ਕਾਂਗਰਸ ਕਰਦੀ ਕੀ ਰਹੀ ਹੈ, ਜਿਸ ਤੋਂ ਤੰਗ ਆ ਕੇ ਲੋਕਾਂ ਨੂੰ ਸਾਂਝਾ ਮੁਹਾਜ਼ ਬਨਾਉਣਾ ਪਿਆ। ਅੱਜ ਪੰਜਾਬ ਦਾ ਡੇਢ ਕਰੋੜ ਆਦਮੀ ਇਨ੍ਹਾਂ ਤੋਂ ਤੰਗ ਆਕੇ ਯੂਨਟੀ ਦਾ ਕਾਰਨ ਬਣਿਆ ਹੈ। ਉਨ੍ਹਾਂ ਨੇ ਇਹ ਫੈਸਲਾ ਕਰ ਲਿਆ ਹੈ ਕਿ ਕਿਵੇਂ ਇਸ ਕਾਂਗਰਸ ਸਰਕਾਰ ਤੋਂ ਨਜਾਤ ਪਾਈ ਜਾਵੇ। ਬਿਜ਼ਨਸ ਕਮਿਉਨਿਟੀ ਵਖ ਮਹਿਸੂਸ ਕਰਦੀ ਹੈ, ਕਿਸਾਨ ਜੁਦਾ ਮਹਿਸੂਸ ਕਰਦਾ ਹੈ, ਇਹ ਸਾਰੇ ਸਫਰ ਕਰ ਰਹੇ ਹਨ । ਹੁਣ ਉਹ ਚਾਹੁੰਦੇ ਹਨ ਕਿ ਜੇ ਖੇਤੀ ਬਾੜੀ ਵਧੇਗੀ ਤਾਂ ਇੰਡਸਟਰੀ ਵਿੱਚ ਵੀ ਵਾਧਾ ਹੋਵੇਗਾ ਅਤੇ ਜੇ ਇੰਡਸਟਰੀ ਵਿੱਚ ਵਾਧਾ ਹੋਵੇਗਾ ਤਾਂ ਇਸ ਮੁਲਕ ਦੇ ਬਿਜ਼ਨਸ ਵਿੱਚ ਵੀ ਵਾਧਾ ਹੋਵੇਗਾ। ਉਹ ਸਾਰੇ ਇਕ ਦੂਸਰੇ ਨੂੰ ਭਾਈ ਭਾਈ ਸਮਝਦੇ ਹਨ ਅਤੇ ਇਕਠਾ ਰਹਿਣਾ ਪਸੰਦ ਕਰਦੇ ਹਨ। ਅਸੀਂ ਮਹਿਸੂਸ ਕਰਦੇ ਹਾਂ ਕਿ ਕਿਵੇਂ ਸਾਰਿਆਂ ਵਿੱਚ ਇਕਠੇ ਰਹਿਣ ਦੀ ਤੜਪ ਹੈ, ਪਰ ਤੁਸੀਂ ਤਕਲੀਫ ਇਹ ਮਹਿਸੂਸ ਕਰਦੇ ਹੋ ਕਿ ਅੱਜ ਸਾਰੇ ਇਕਠੇ ਹੋਏ ਕਿਉਂ ਹਨ। ਹੁਣ ਤਕ ਤੁਸੀਂ ਅੰਗਰਜ਼ਾਂ ਵੇਲੇ ਦੀ ਡੀਵਾਈਡ ਐਂਡ ਰੂਲ ਦੀ ਪਾਲਿਸੀ ਤੇ ਹੀ ਅਮਲ ਕਰਦੇ ਰਹੇ ਹੋ, ਪਰ ਹੁਣ ਯਾਦ ਰਖੋ, ਇਹ ਡੀਵਾਈਡ ਐਂਡ ਰੂਲ ਦੀ ਪਾਲੀਸੀ ਤੇ ਅਮਲ ਨਹੀਂ ਹੋਵੇਗਾ। ਹੁਣ ਤੁਹਾਡੇ ਕਹਿਣ ਤੇ ਜਨਤਾ ਭੜਕੇਗੀ ਨਹੀਂ ਸਪਲਿਟ ਅਪ ਨਹੀਂ ਹੋਵੇਗੀ, ਸਗੋਂ ਉਹ ਮਿਲ ਕੇ ਮੁਲਕ ਦਾ ਭਲਾ ਸੋਚਣਗੇ । ਹੁਣ ਮੈਂ ਕੁਝ ਉਨ੍ਹਾਂ ਗੱਲਾਂ ਦਾ ਜ਼ਿਕਰ ਕਰਾਂਗਾ ਜੋ ਕਾਂਗਰਸ ਰਾਜ ਦੇ ਵਿੱਚ ਹੋਈਆਂ, ਕਿਤਨੀ ਕੁ ਤਰਕੀ ਇਸ ਰਾਜ ਵਿੱਚ ਹੋਈ। ਏਥੇ ਬੜੇ ਬੜੇ ਦਾਅਵੇ ਕੀਤੇ ਗਏ ਕਿ 1951 ਤੋਂ ਲੈ ਕੇ ਮੁਲਕ ਵਿੱਚ ਖਾਸ ਤੌਰ ਤੇ ਇਸ ਸੂਬੇ ਵਿੱਚ ਪਹਿਲਾਂ ਇਤਨੇ ਸਕੂਲ ਸੀ, ਹੋਰ ਇਤਨੇ ਖੋਲ੍ਹੇ ਗਏ ਤੇ ਹੁਣ ਇਤਨੇ ਹਨ। ਮੈਂ ਪੁਛਦਾ ਹਾਂ ਕਿ ਜੇ ਤੁਸੀਂ ਲੋਕਾਂ ਦਾ ਭਲਾ ਕੀਤਾ ਸੀ, ਉਨ੍ਹਾਂ ਨੇ ਤੁਹਾਡੀ ਕਦਰ ਕਰਨੀ ਸੀ, ਅੱਜ ਤੁਹਾਨੂੰ ਡੀਫੀਟ ਦੇ ਕੇ ਔਧਰ ਕਿਵੇਂ ਕਢ ਛਡਿਆ ਹੈ, ਇਸ ਦਾ ਕਾਰਨ ਕੀ ਹੈ ਕਿ ਤੁਹਾਨੂੰ ਆਪੋਜੀਸ਼ਨ ਦੇ ਵਿੱਚ ਬੈਠਣਾ ਪਿਆ। ਅਕਾਲੀਆਂ ਦੀ, ਜਨ ਸੰਘੀਆਂ ਦੀ ਜਾਂ ਕਿਸੇ ਹੋਰ ਪਾਰਟੀ ਦੀ ਇਹ ਜਿਹੜੀ ਯੂਨਿਟੀ ਹੋਈ ਹੈ ਇਹ ਤੁਹਾਡੀਆਂ ਖਰਾਬੀਆਂ ਦਾ ਕਾਰਨ ਹੈ। ਇਥੇ ਤਾਂ ਤੁਸੀਂ ਕਹਿੰਦੇ ਹੋ ਕਿ ਸਾਡੀ ਆਪਸੀ ਫੁਟ ਦਾ ਨਤੀਜਾ ਹੈ, ਮੈਂ ਪੁਛਦਾ ਹਾਂ ਕਿ ਮਹਾਰਾਸ਼ਟਰ, ਗੁਜਰਾਤ, ਮੈਸੂਰ ਅਤੇ ਹੋਰ ਇਸ ਤਰ੍ਹਾਂ ਦੇ ਸੂਬਿਆਂ ਵਿੱਚ ਜਿੱਥੇ ਕਾਂਗਰਸ ਨੂੰ ਹਾਰ ਹੋਈ ਉਥੇ ਕੀ ਸੀ ? ਮੈਂ ਇਸ ਦੇ ਲਈ ਇਕ ਹੀ ਗੱਲ ਕਹਾਂਗਾ ਕਿ ਤੁਹਾਡੀ ਡੀਫੀਟ ਸਾਰੀ ਤੁਹਾਡੀ ਆਪਣੀ ਵਜਾਹ ਕਰਕੇ ਹੋਈ ਹੈ ।

(ਇਸ ਵੇਲੇ ਡਿਪਟੀ ਸਪੀਕਰ ਸਾਹਿਬ ਚੇਅਰ ਤੇ ਆਏ)

ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਦਾਅਵੇ ਨਾਲ ਹਾਊਸ ਵਿੱਚ ਦਸਣਾ ਚਾਹੁੰਦਾ ਹਾਂ ਕਿ ਇਹ ਸਾਰੀਆਂ ਸਮਸਿਆਵਾਂ ਕਾਂਗਰਸ ਦੇ ਕਾਰਣ ਹੀ ਪੈਦਾ ਹੋਈਆਂ । ਇਕ ਜਰਨਲਿਸਟ ਨੇ ਠੀਕ ਹੀ ਕਿਹਾ ਸੀ ਕਿ:—

....“It is a Government of problems and confusions.”

ਜਿਹੜੀਆਂ ਪ੍ਰਾਬਲਮਜ਼ ਸਾਡੇ ਸਾਹਮਣੇ ਸੂਬੇ ਵਿੱਚ ਪੈਦਾ ਹੋਈਆਂ ਉਹ ਖਤਮ ਹੋ ਗਈਆਂ ਕਿਉਂਕਿ ਉਨ੍ਹਾਂ ਪ੍ਰਾਬਲਮਜ਼ ਨੂੰ ਕ੍ਰੀਏਟ ਕਰਨ ਵਾਲੀ ਸਰਕਾਰ ਅੱਜ ਉਧਰ ਬੈਠੀ ਹੈ। ਅੱਜ ਉਹ ਸਮਸਿਆਵਾਂ ਸਾਡੀਆਂ ਸਮਸਿਆਵਾਂ ਬਣ ਗਈਆਂ ਹਨ। ਅਸੀਂ ਉਨ੍ਹਾਂ ਨੂੰ ਦੂਰ ਕਰਨਾ ਹੈ। ਅਗਰ ਇਹ ਉਹ ਮਹਿਸੂਸ ਕਰਦੇ ਹਨ ਕਿ ਪੰਜਾਬੀ ਭਾਸ਼ਾ ਦਾ ਕੋਈ ਪ੍ਰਾਬਲਮ ਹੈ ਤਾਂ ਮੈਂ ਸਮਝਦਾ ਹਾਂ ਕਿ ਪੰਜਾਬੀ ਦਾ ਪ੍ਰਬਲਮ ਕੋਈ ਪ੍ਰਾਬਲਮ ਨਹੀਂ ਹੈ।

..........These were created by interested parties.

ਇੰਟਰੈਸਟਿਡ ਪਾਰਟੀ ਉਸ ਨੂੰ ਮੈਨੀਪੁਲੇਟ ਕਰਨ ਵਾਲੀ ਸੀ। ਸਾਡੀਆਂ ਸਾਰੀਆਂ ਸਮਸਿਆਵਾਂ ਐਮੀਕੇਬਲੀ ਸੁਲਝ ਜਾਣਗੀਆਂ, ਕੋਈ ਸਮਸਿਆ ਨਹੀਂ ਰਹੇਗੀ।

......We are concerned with the interests of the Punjab people.

ਪੰਜਾਬ ਦੇ ਹਿਤ ਲਈ ਸਾਡੀ ਸਰਕਾਰ ਹਰ ਕਦਮ ਉਠਾਉਣ ਲਈ ਤਿਆਰ ਹੈ। ਅਸੀਂ ਪੰਜਾਬ ਦੇ ਡੇਢ ਕਰੋੜ ਆਦਮੀਆਂ ਨੂੰ ਖੁਸ਼ਹਾਲ ਬਣਾਉਣ ਲਈ ਹਰ ਕਦਮ ਉਠਾਵਾਂਗੇ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਹਾਊਸ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਇਥੇ ਕੁਝ ਮੈਂਬਰਾਂ ਨੇ ਬਹੁਤ ਸਾਰੀਆਂ ਗੱਲਾਂ ਕੀਤੀਆਂ। ਮੈਂ ਨਹੀਂ ਸਮਝਦਾ ਕਿ ਉਹ ਕੁਝ ਅਛੀ ਭਾਸ਼ਾ ਸੀ ਜਾਂ ਚੰਗੇ ਆਦਮੀਆਂ ਦੀ ਅਜਿਹੀ ਭਾਸ਼ਾ ਹੁੰਦੀ ਹੈ ਸੀ। (ਵਿਘਨ) ਮੈਂ ਸਮਝਦਾ ਸਾਂ ਕਿ ਉਨ੍ਹਾਂ ਦੀ ਭਾਸ਼ਾ ਅਛੀ ਹੋਵੇਗੀ ਲੇਕਿਨ ਅੱਜ ਮੈਂ ਮਹਿਸੂਸ ਕਰਦਾ ਹਾਂ ਕਿ ਜਿਨ੍ਹਾਂ ਦੇ ਪਾਸ ਅੱਛੀ ਭਾਸ਼ਾ ਨਾ ਹੋਵੇ ਉਹ ਅਜਿਹੀ ਭਾਸ਼ਾ ਨੂੰ ਹੀ ਅਛੀ ਭਾਸ਼ਾ ਸਮਝਦੇ ਹਨ। ਫਿਰ ਕਿਹਾ ਗਿਆ ਹੈ ਕਿ ਸਾਡੇ ਵਲ ਭਾਂਤ ਭਾਂਤ ਦੇ ਲੋਕ ਬੈਠੇ ਹਨ। ਇਸ ਦੇ ਵਿੱਚ ਕੋਈ ਸ਼ਕ ਨਹੀਂ ਹੈ ਲੇਕਿਨ ਜਿਹੜਾ ਚਰਿਤਰ ਜਾਂ ਕਰੈਕਟਰ ਸਾਡੇ ਭਾਂਤ ਭਾਂਤ ਦੇ ਲੋਕਾਂ ਨੇ ਸ਼ੋ ਕੀਤਾ ਹੈ ਉਸ ਦੀ ਦਾਦ ਦੇਣੀ ਚਾਹੀਦੀ ਹੈ ਲੇਕਿਨ ਆਪ ਤਾਂ ਇਕ ਤਾਂ ਇਕ ਘਰ ਹੋਣ ਦੇ ਬਾਵਜੂਦ ਵੀ ਇਕਠੇ ਹੋਕੇ ਨਹੀਂ ਬੈਠ ਸਕਦੇ । ਪੰਡਤ ਮੋਹਨ ਲਾਲ ਪ੍ਰਬੋਧ ਚੰਦਰ ਨਾਲ ਨਹੀਂ ਬੈਠ ਸਕਦਾ, ਸਰਦਾਰ ਦਰਬਾਰਾ ਸਿੰਘ ਪੰਡਤ ਮੋਹਣ ਲਾਲ ਨਾਲ ਨਹੀਂ ਬੈਠ ਸਕਦਾ । ਤੁਸੀਂ ਇਕ ਦੂਸਰੇ ਵਲ ਵੇਖੋ ਤਾਂ ਸਹੀ। (ਵਿਘਨ) ਜੇਕਰ ਮੇਰੇ ਦੋਸਤ ਕੁਝ ਚੰਗੇ ਸੁਝਾਉ ਦਿੰਦੇ, ਚੰਗੇ ਕਦਮ ਉਠਾਉਣ ਲਈ ਸਰਕਾਰ ਨੂੰ ਕਹਿੰਦੇ ਤਾਂ ਗੱਲ ਹੋਰ ਸੀ ਲੇਕਿਨ ਮੇਰੇ ਦੋਸਤਾਂ ਦੇ ਕੋਲ ਪਿਛਲੇ 20 ਸਾਲਾਂ ਦੇ ਵਿੱਚ ਹਕੂਮਤ ਦੀ ਬਾਗ ਡੋਰ ਰਹੀ ਹੈ। ਮੈਂ ਹੈਰਾਨ ਹਾਂ ਕਿ ਉਸ ਵਕਤ ਸਾਹਮਣੇ ਬੈਠੇ ਹੋਏ ਦੋਸਤਾਂ ਨੇ ਕੋਈ ਸੁਝਾਓ ਕਾਂਗਰਸ ਸਰਕਾਰ ਨੂੰ ਨਹੀਂ ਦਿੱਤਾ । ਲੇਕਿਨ ਅੱਜ ਇਹ ਸੁਝਾਉ ਕਿਉਂ ਦੇਣ । ਜੇਕਰ ਦਿੰਦੇ ਹਨ ਤਾਂ........There is a background behind that ਤਾਂ ਉਹ ਬੈਕਗਰਾਊਂਡ ਇਹ ਹੈ ਕਿ ਇਹ ਲੋਕ ਆਪਣੀਆਂ ਗਦੀਆਂ ਨੂੰ ਬਚਾਉਣ ਦੀ ਕੋਸ਼ਿਸ਼ ਵਿੱਚ ਲਗੇ ਰਹੇ ਅੱਜ ਆਪੋਜ਼ਿਟ ਬੈਂਚਾਂ ਤੇ ਬੈਠੇ ਹਨ ਤਾਂ ਇਨ੍ਹਾਂ ਨੇ ਸੋਚਣਾ ਸ਼ੁਰੂ ਕੀਤਾ ਹੈ ਅਤੇ ਸੁਝਾਉ ਦਿੱਤੇ ਹਨ ਕਿ ਭਈ ਜੇ ਐਸਾ ਕਰੋਗੇ ਤਾਂ ਤੁਹਾਡਾ ਵੀ ਇਹੋ ਹੀ ਹਾਲ ਹੋਵੇਗਾ। ਇਹ ਆਪਣੇ ਤਜਰਬੇ ਦੀਆਂ ਗੱਲਾਂ ਕਰਦੇ ਹਨ ਮੈਂ ਅਰਜ਼ ਕਰਦਾ ਹਾਂ ਕਿ ਆਪੋਜ਼ੀ- ਸ਼ਨ ਬੈਂਚਿਜ਼ ਹੀ ਐਸੇ ਹਨ (ਵਿਘਨ) ਅੱਜ ਅਸੀਂ ਗਵਰਨਰ ਸਾਹਿਬ ਦੇ ਐਡਰੈਸ ਤੇ ਵਿਚਾਰ ਕਰ ਰਹੇ ਹਾਂ ।

......It is an indication of the problems which have been created by the last Government.

ਉਸ ਦੇ ਬਾਰੇ ਬਾਕਾਇਦਾ ਤਰੀਕੇ ਨਾਲ ਕਿਹਾ ਕਿ ਮਹਿੰਗਾਈ ਨਾਲ ਸਮਾਜ ਦਾ ਕੀ ਹਾਲ ਹੋ ਗਿਆ ਹੈ। 1955 ਵਿੱਚ ਕਾਂਗਰਸ ਮਹਾਰਾਣੀ ਨੇ ਅਵਾਧੀ ਸੈਸ਼ਨ ਦੇ ਵਿੱਚ ਸੋਸ਼ਲਿਸਟਕ ਪੈਟਰਨ

[ਸ਼੍ਰੀ ਹਰਬੰਸ ਲਾਲ ਖੰਨਾ]

ਆਫ ਸੁਸਾਇਟੀ ਦਾ ਨਾਹਰਾ ਦਿੱਤਾ। 1966 ਵਿੱਚ ਉਹ ਮਹਿੰਗਾਈ ਸਗੋਂ ਹੋਰ ਤੇਜ਼ੀ ਨਾਲ ਵਧਦੀ ਗਈ। ਨਤੀਜਾ ਇਹ ਹੋਇਆ ਕਿ ਸਮਾਜ ਦਾ ਢਾਂਚਾਂ ਹੋਰ ਵੀ ਵਿਗੜਦਾ ਗਿਆ। ਸਮਾਜ ਨੂੰ ਜਿਹੜੀ ਤਕਲੀਫ ਉਠਾਣੀ ਪਈ ਉਹ ਕਿਸੇ ਤੋਂ ਛੁਪੀ ਨਹੀਂ ਹੈ। ਜਿਉਂ ਜਿਉਂ ਇਹ ਸ਼ੋਸ਼ਲਿਸਟਕ ਪੈਟਰਨ ਆਫ ਸੁਸਾਇਟੀ ਦਾ ਨਾਹਰਾ ਦਿੰਦੇ ਗਏ ਤਿਉਂ ਤਿਉਂ ਜਿਹੜਾ ਅਮੀਰ ਆਦਮੀ ਸੀ ਉਹ ਜ਼ਿਆਦਾ ਅਮੀਰ ਹੁੰਦਾ ਗਿਆ ਅਤੇ ਜਿਹੜਾ ਗਰੀਬ ਆਦਮੀ ਸੀ ਉਹ ਜ਼ਿਆਦਾ ਗਰੀਬ ਹੁੰਦਾ ਗਿਆ। ਅੱਜ ਇਹਦਾ ਸਿਟਾ ਇਹ ਨਿਕਲਿਆ ਕਿ ਹਿੰਦੁਸਤਾਨ ਦੀ ਸਾਢੇ ਸੰਨਤਾਲੀ ਕਰੋੜ ਦੀ ਆਬਾਦੀ ਵਿੱਚੋਂ 42, 43 ਕਰੋੜ ਦੀ ਆਬਾਦੀ ਐਸੀ ਹੈ ਕਿ ਜਿਨ੍ਹਾਂ ਨੂੰ ਰਾਤ ਨੂੰ ਭੁਖੇ ਹੋਣ ਦੇ ਕਾਰਨ ਢਿਡ ਤੇ ਹੱਥ ਰਖ ਕੇ ਸੌਣਾ ਪੈਂਦਾ ਹੈ। ਉਨ੍ਹਾਂ ਦੇ ਬੱਚੇ ਰੋਟੀ ਮੰਗਦੇ ਹਨ ਤਾਂ ਮਾਵਾਂ ਨੂੰ ਧੱਫੇ ਮਾਰ ਕੇ ਸੁਆਉਣਾ ਪੈਂਦਾ ਹੈ । ਇਸ ਤੋਂ ਇਹ ਗੱਲ ਜ਼ਾਹਿਰ ਹੋ ਜਾਂਦੀ ਹੈ ਕਿ ਕਾਂਗਰਸ ਮਹਾਰਾਣੀ ਦਾ ਸ਼ੋਸ਼ਲਿਸਟਕ ਪੈਟਰਨ ਆਫ ਸੁਸਾਇਟੀ ਦਾ ਕੀ ਨਮੂਨਾ ਹੈ। ਇਸ ਨਾਹਰੇ ਦੇ ਤੁਫੈਲ ਸਾਰੀ ਸਮਾਜ ਭੁਖੀ ਨੰਗੀ ਹੋ ਗਈ । ਲੋਕਾਂ ਵਿੱਚ ਗੁਰਬਤ ਅਤੇ ਕੰਗਾਲੀ ਵਧ ਗਈ। ਡਿਸਟੀਬਿਊਸ਼ਨ ਗਲਤ ਢੰਗ ਨਾਲ ਹੋਈ। ਜਿਹੜਾ ਆਦਮੀ ਪਹਿਲੇ ਰੀਸੋਰਸਫੁਲ ਸੀ ਉਹ ਹੋਰ ਜ਼ਿਆਦਾ ਰਿਸੋਰਸਫੁਲ ਹੋ ਗਿਆ ਜਿਹੜਾ ਘਟ ਰਿਸੋਰਸਫੁਲ ਸੀ ਉਹ ਹੋਰ ਵੀ ਨਿਘਰਦਾ ਚਲਾ ਗਿਆ। ਕਾਰਣ ਇਹ ਸੀ ਕਿ ਇਨ੍ਹਾਂ ਦੀ ਪਲੈਨਿੰਗ ਹੀ ਗਲਤ ਸੀ। ਗਲਤ ਪਲੈਨਿੰਗ ਦੇ ਕਾਰਣ ਭੁਖ ਨੰਗ ਨੇ ਲੋਕਾਂ ਨੂੰ ਉਹ ਦਿਨ ਦਿਖਾਏ ਕਿ ਕਲਕਤੇ ਵਿੱਚ ਮੇਰੀਆਂ ਭੈਣਾਂ ਨੂੰ ਰੋਟੀ ਕਮਾਉਣ ਵਾਸਤੇ ਘਟੀਆ ਕੰਮ ਕਰਨੇ ਪਏ। (ਵਿਘਨ) ਗੁਰਬਤ ਨੇ ਉਨ੍ਹਾਂ ਨੇ ਘਟੀਆ ਕੰਮ ਕਰਨ ਲਈ ਮਜਬੂਰ ਕੀਤਾ ।

**ਮਿਸ ਸਰਲਾ ਪ੍ਰਾਸ਼ਰ** : ਡਿਪਟੀ ਸਪੀਕਰ ਸਾਹਿਬ, ਕੀ ਮੈਂ ਪੁਛ ਸਕਦੀ ਹਾਂ ਕਿ ਘਟੀਆ ਕੰਮ ਤੋਂ ਇਨ੍ਹਾਂ ਦੀ ਕੀ ਮੁਰਾਦ ਹੈ ।

(**ਆਵਾਜ਼ਾਂ** : ਨਾ ਪੁਛੋ)

**ਡਿਪਟੀ ਸਪੀਕਰ** : ਪੰਜਾਬੀ ਜ਼ਬਾਨ ਦੇ ਵਿੱਚ ਬਹੁਤ ਸਾਰੇ ਲਫਜ਼ ਐਸੇ ਨੇ ਜਿਨ੍ਹਾਂ ਦੀ ਸੈਂਸ ਕਲੀਅਰ ਨਹੀਂ ਹੁੰਦੀ । ਇਸ ਦੀ ਸੈਂਸ ਜ਼ਰਾ ਕਲੀਅਰ ਕਰ ਦਿਉ । (There are many words in Punjabi language whose sense is not clear. The hon. Member may clear the sense.

(**ਆਵਾਜ਼ਾਂ** : ਮਜ਼ਦੂਰੀ, ਮਜ਼ਦੂਰੀ )

**ਸ੍ਰੀ ਹਰਬੰਸ ਲਾਲ ਖੰਨਾ** : ਕਾਂਗਰਸ ਮਹਾਰਾਣੀ ਦੀ ਮਿਸਪਲੈਨਿੰਗ ਦਾ ਰੀਜ਼ਲਟ ਇਹ ਹੋਇਆ ਕਿ ਕਾਂਗਰਸ ਦੇ ਰਾਜ ਦੇ ਵਿੱਚ ਮਹਿੰਗਾਈ ਬਹੁਤ ਵਧ ਗਈ। ਭੁਖ ਨੰਗ ਤੇ ਗੁਰਬਤ ਇੰਨੀ ਵਧੀ ਕਿ ਮੇਰੇ ਦੇਸ਼ ਵਿੱਚ ਲੋਕਾਂ ਨੂੰ ਆਪਣੇ ਬੱਚੇ ਭੁਖ ਦੇ ਹੱਥੋਂ ਫਰੋਖਤ ਕਰਨੇ ਪਏ । ਜਿਸ ਤਰ੍ਹਾਂ ਕਿ ਮੈਂਬਰ ਸਾਹਿਬਾਨ ਨੇ ਅਖਬਾਰਾਂ ਵਿੱਚ ਪੜ੍ਹਿਆ ਹੋਵੇਗਾ ਕਿ ਬਿਹਾਰ ਵਗੈਰਾ ਵਿੱਚ ਹੋਇਆ। ਅੱਜ ਇਹ ਪਤਾ ਲਗਦਾ ਹੈ ਕਿ ਸ਼ੋਸ਼ਲਿਸਟਕ ਪੈਟਰਨ ਦੇ ਨਾਹਰੇ ਦਾ ਬਿਲਕੁਲ ਉਹੀ ਹੀ ਅਸਰ ਹੋਇਆ ਕਿ ਜਿਸ ਤਰ੍ਹਾਂ ਕਿਸੇ ਨੇ ਕਿਹਾ ਹੈ ਕਿ "ਮਰਜ਼ ਬੜ੍ਹਤਾ ਗਿਆ ਜਿਉਂ ਜਿਉਂ ਦਵਾ ਕੀ।" ਹੁਣ ਸਮਝ ਨਹੀਂ ਲਗਦੀ ਕਿ ਕੀ ਕੀਤਾ ਜਾਵੇ ਤੇ ਕੀ ਨਾ ਕੀਤਾ ਜਾਵੇ। ਇਨ੍ਹਾਂ ਹਾਲਾਤ ਨੂੰ ਮੱਦੇ ਨਜ਼ਰ ਰਖਕੇ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿੱਚ ਲਾਈਨ ਆਫ ਐਕਸ਼ਨ ਦਸੀਆ ਹੈ। ਉਨ੍ਹਾਂ ਨੇ ਇੰਡੀਆ ਕੇਸ਼ਨ ਦਿੱਤੀ ਹੈ ਕਿ ਪੁਰਾਣੀਆਂ ਸਾਰੀਆਂ ਸਮਸਿਆਵਾਂ ਦਾ ਹਲ ਕੀਤਾ ਜਾਵੇਗਾ। ਮੇਰੇ ਦੋਸਤਾ ਨੇ

ਜੋ ਸੁਝਾਉ ਦਿੱਤੇ ਹਨ ਉਹ ਬਹੁਤ ਅੱਛੇ ਹਨ ਲੇਕਿਨ ਵੀਹਾਂ ਸਾਲਾਂ ਤੋਂ ਜਿਹੜਾ ਕੈਂਸਰ ਕਾਂਗਰਸ ਸਰਕਾਰ ਦੀ ਮਿਹਰਬਾਨੀਆਂ ਨਾਲ, ਕੁਰੀਤੀਆਂ, ਦੇ ਨਾਲ ਅਤੇ ਗਲਤ ਨੀਤੀ ਨਾਲ ਦਿਮਾਗ ਵਿੱਚ ਛਾਇਆ ਹੋਇਆ ਹੈ ਉਹਦਾ ਇਲਾਜ ਇਤਨਾ ਆਸਾਨ ਨਹੀਂ। ਵੀਹਾਂ ਸਾਲਾਂ ਦੀ ਪੁਰਾਣੀ ਬੀਮਾਰੀ ਇੰਨੀ ਜਲਦੀ ਨਹੀਂ ਜਾ ਸਕਦੀ। ਉਹਦਾ ਇਕ ਇਲਾਜ ਅਪਰੇਸ਼ਨ ਹੈ। ਅਪਰੇਸ਼ਨ ਦੇ ਜ਼ਰੀਏ ਇਲਾਜ ਜਲਦੀ ਹੋ ਸਕਦਾ ਹੈ । ਦੂਸਰਾ ਇਲਾਜ ਉਸਦਾ ਇਹ ਹੈ ਕਿ ਅਹਿਸਤਾ ਅਹਿਸਤਾ ਕੋਈ ਦਵਾਈ ਦੇ ਕੇ ਠੀਕ ਕੀਤਾ ਜਾਵੇ । (We have to decide this) ਕਿ ਕਿਹੜਾ ਇਲਾਜ ਸੂਟ ਕਰੇਗਾ । ਮੈਨੂੰ ਮਾਲੂਮ ਹੁੰਦਾ ਹੈ ਕਿ ਅਪਰੇਸ਼ਨ ਹੀ ਬੈਸਟ ਇਲਾਜ ਹੈ। ਕਿਉਂ ਜੋ ਫੋੜਾ ਜ਼ਿਆਦਾ ਵਧ ਜਾਵੇ ਤਾਂ ਜੇਕਰ ਲਤ ਨੂੰ ਨਾ ਕਟਿਆ ਜਾਵੇ ਤਾਂ ਉਹ ਵਧਦਾ ਵਧਦਾ ਸਾਰੇ ਸਰੀਰ ਤਕ ਫੈਲ ਜਾਵੇਗਾ ਅਤੇ ਉਹਦਾ ਜ਼ਹਿਰ ਦਿਲ ਦਿਮਾਗ ਵਿੱਚ ਵੜ ਜਾਵੇਗਾ।

ਇਸ ਕਰਕੇ ਐਸੀ ਬੀਮਾਰੀ ਨੂੰ ਠੀਕ ਕਰਨ ਲਈ ਫੌਰਨ ਅਪਰੇਸ਼ਨ ਕੀਤਾ ਜਾਵੇ ਇਹ ਸੁਝਾਵ ਮੈਂ ਆਪਣੀ ਸਰਕਾਰ ਨੂੰ ਦੇਣਾ ਚਾਹੁੰਦਾ ਹਾਂ।

ਡਿਪਟੀ ਸਪੀਕਰ ਸਾਹਿਬ, ਮੈਂ ਬਾਰਡਰ ਸਟੇਸ਼ਨ ਬਾਰੇ ਵੀ ਜ਼ਰੂਰੀ ਤੌਰ ਤੇ ਅਰਜ਼ ਕਰਨੀ ਚਾਹੁੰਦਾ ਹਾਂ। ਜਦੋਂ ਵਾਰ ਹੋਈ ਤਾਂ ਸਟੇਸਜ਼ ਦੇ ਇਲਾਕੇ ਹੋਣ ਦੇ ਨਾਤੇ ਅੰਮ੍ਰਿਤਸਰ, ਗੁਰਦਾਸਪੁਰ ਔਰ ਫਿਰੋਜ਼ਪੁਰ ਦੇ ਲੋਕਾਂ ਦੇ ਕਰੈਡਿਟ ਤੇ ਜਾਂਦਾ ਹੈ ਕਿ ਉਨ੍ਹਾਂ ਨੇ ਪੂਰੀ ਤਰ੍ਹਾਂ ਨਾਲ ਡਟਕੇ ਸਾਰੇ ਦੇਸ਼ ਦੀ ਰਖਿਆ ਕੀਤੀ। ਉਹ ਲੋਕ ਆਪਣੇ ਥਾਵਾਂ ਉੱਤੇ ਡਟੇ ਰਹੇ, ਹਿੰਮਤ ਵਿਖਾਈ ਔਰ ਉਨ੍ਹਾਂ ਲੋਕਾਂ ਨੇ ਆਪਣੀ ਦਲੇਰੀ ਵਿਖਾ ਕੇ ਆਪਣੇ ਸਟੈਮਿਨੇ ਨੂੰ ਕਾਇਮ ਰਖਿਆ। (ਵਿਘਨ)

**Mr. Deputy Speaker :** No interruptions please.

**ਸ੍ਰੀ ਹਰਬੰਸ ਲਾਲ ਖੰਨਾ :** ਉਨ੍ਹਾਂ ਨੇ ਇਸ ਮਜ਼ਬੂਤੀ ਨਾਲ ਹਾਲਾਤ ਦਾ ਮੁਕਾਬਲਾ ਕੀਤਾ ਕਿ ਦੇਸ਼ ਨੂੰ ਕੋਈ ਕਸ਼ਟ ਨਹੀਂ ਆਉਣ ਦਿੱਤਾ। ਗਵਰਨਰ ਸਾਹਿਬ ਦੇ ਐਡਰੈਸ ਵਿੱਚ ਜਿੱਥੇ ਹੋਰ ਸਾਰੀਆਂ ਸਹੂਲਤਾਂ ਦਾ ਵਰਨਣ ਕੀਤਾ ਗਿਆ ਹੈ, ਕਿਸਾਨਾਂ ਨੂੰ ਰਿਆਇਤਾਂ ਦਿੱਤੀਆਂ ਹਨ, ਮਾਲੀਆ ਮੁਆਫ਼ ਕੀਤਾ ਹੈ ਅਤੇ ਹੋਰ ਰਿਆਇਤਾਂ ਦੇਣ ਦਾ ਵਿਚਾਰ ਪ੍ਰਗਟ ਕੀਤਾ ਗਿਆ ਹੈ, ਮੈਂ ਪ੍ਰਾਰਥਨਾ ਕਰਾਂਗਾ ਕਿ ਅੰਮ੍ਰਿਤਸਰ ਅਤੇ ਦੂਸਰੇ ਬਾਰਡਰ ਸਟੇਸ਼ਨਜ਼ ਬਾਰੇ ਸਪੈਸ਼ਲ ਕਸਿਡਰੇਸ਼ਨ ਹੋਣੀ ਚਾਹੀਦੀ ਹੈ। ਅੰਮ੍ਰਿਤਸਰ ਡਿਸਟ੍ਰਿਕਟ ਵਿੱਚ ਸਮਾਲ ਸਕੇਲ ਇੰਡਸਟਰੀਜ਼ ਨੂੰ ਬੜਾ ਨੁਕਸਾਨ ਪਹੁੰਚਿਆ ਹੈ। ਪਿੱਛੇ ਡੀਵੈਲਿਊਏਸ਼ਨ ਦੇ ਕਾਰਨ ਸਿਲਕ ਇੰਡਸਟ੍ਰੀ ਬਿਲਕੁਲ ਕਰਸ਼ (Crush) ਹੋ ਗਈ ਹੈ। ਇਸ ਤੋਂ ਇਲਾਵਾ ਦੂਸਰੀਆਂ ਸਨਅਤਾਂ ਨੂੰ ਭਾਰੀ ਸੈਟਬੈਕ ਹੋਇਆ ਹੈ। ਬਿਜ਼ਨੈਸ ਨੂੰ ਬਾਰਡਰ ਦੇ ਸ਼ਹਿਰਾਂ ਵਿੱਚ ਪ੍ਰੇਰਨਾ ਦੇਣ ਵਾਸਤੇ, ਸਮਾਲ-ਸਕੇਲ ਇੰਡਸਟਰੀਜ਼ ਨੂੰ ਰੀ-ਸੈਟਲ ਕਰਨ ਵਾਸਤੇ ਸਰਕਾਰ ਵਲੋਂ ਫੌਰੀ ਤੌਰ ਤੇ ਕੋਈ ਸਟੈਪ ਉਠਾਏ ਜਾਣ ਦੀ ਜ਼ਰੂਰਤ ਅੱਜ ਕਿਧਰੇ ਜ਼ਿਆਦਾ ਹੈ ਜਿਸ ਨਾਲ ਉਥੋਂ ਦੇ ਲੋਕਾਂ ਦੀ ਅਨ-ਐਮਪਲਾਇਮੈਂਟ ਦੂਰ ਹੋਵੇ, ਲੋਕਾਂ ਨੂੰ ਲੋਨਜ਼ ਵਗੈਰਾ ਦੀਆਂ ਫੈਸਿਲੀਟੀਜ਼ ਦਿੱਤੀਆਂ ਜਾਣ ਤਾਕਿ ਉਨ੍ਹਾਂ ਨੂੰ ਇਹ ਮਹਿਸੂਸ ਹੋਵੇ ਕਿ ਸਰਕਾਰ ਉਨ੍ਹਾਂ ਦੀ ਪਿੱਠ ਉੱਤੇ ਹੈ। ਇਨ੍ਹਾਂ ਸ਼ਬਦਾਂ ਨਾਲ, ਡਿਪਟੀ ਸਪੀਕਰ ਸਾਹਿਬ, ਆਪ ਦਾ ਧੰਨਵਾਦ ਕਰਦਾ ਹੋਇਆ ਮੈਂ ਆਪਣਾ ਸਥਾਨ ਲੈਂਦਾ ਹਾਂ ।

**ਚੌਧਰੀ ਦਰਸ਼ਨ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੇਰੇ ਤੋਂ ਪਹਿਲੇ ਬੋਲਣ ਵਾਲੇ ਸਪੀਕਰ ਨੇ ਕਿਹਾ ਹੈ ਕਿ ਆਪਰੇਸ਼ਨ ਹੋਣਾ ਚਾਹੀਦਾ ਹੈ ਔਰ ਕਿਸੇ ਸਿਆਣੇ ਡਾਕਟਰ ਤੋਂ

[ਚੌਧਰੀ ਦਰਸ਼ਨ ਸਿੰਘ]
ਹੋਣਾ ਚਾਹੀਦਾ ਹੈ। ਮੈਂ ਕਹਿੰਦਾ ਹਾਂ ਕਿ ਐਸਾ ਮੇਜਰ ਆਪਰੇਸ਼ਨ ਜੱਥੇਦਾਰ ਜੰਗੀਰ ਸਿੰਘ ਫਗੂਵਾਲੀਆ ਤੋਂ ਕਰਾਉਣ ਤਾਂ ਅੱਛਾ ਹੋਵੇਗਾ। (ਹਾਸਾ)

**ਡਿਪਟੀ ਸਪੀਕਰ** : This is no point of order. ਵੈਸੇ ਤੁਸਾਂ ਆਪਣੀ ਗੱਲ ਕਰਨੀ ਸੀ, ਕਰ ਲਈ। (This is no point of order. The hon. Member has however, said what he wanted to say.)

(At this stage Chaudhary Sunder Singh rose to speak)

**ਚੌਧਰੀ ਬਲਬੀਰ ਸਿੰਘ** : ਡਿਪਟੀ ਸਪੀਕਰ ਸਾਹਿਬ, ਚੌਧਰੀ ਸਾਹਿਬ ਨੂੰ ਖੁੱਲਾ ਟਾਈਮ ਦਿਉ ਔਰ ਰੂਲਜ਼ ਐਂਡ ਰੈਗੂਲੇਸ਼ਨਜ਼ ਇਕ ਪਾਸੇ ਰਖ ਦਿਉ।

**ਡਿਪਟੀ ਸਪੀਕਰ** : ਤੁਹਾਡਾ ਚੌਧਰੀ ਸਾਹਿਬ ਨਾਲ ਇਤਨਾ ਪਿਆਰ ਕਿਉਂ ਹੈ। (The hon. Member has got great love for Chaudhary Sunder Singh.)

**ਚੌਧਰੀ ਬਲਬੀਰ ਸਿੰਘ** : ਮੇਰਾ ਖ਼ਿਆਲ ਹੈ ਕਿ ਸਗੋਂ ਬਜਾਏ ਇਥੇ ਖੁੱਲਾ ਟਾਈਮ ਦੇਣ ਦੇ ਦੋ ਘੰਟੇ ਦਾ ਟਾਈਮ 22 ਸੈਕਟਰ ਵਿੱਚ ਦਿੱਤਾ ਜਾਏ ਔਰ ਜੋ ਕੁਝ ਉਹ ਉਥੇ ਬੋਲਣ ਉਸ ਨੂੰ ਰੀਕਾਰਡ ਦਾ ਹਿੱਸਾ ਸਮਝ ਲਿਆ ਜਾਵੇ। (ਵਿਘਨ)

**ਡਿਪਟੀ ਸਪੀਕਰ** : ਮੈਨੂੰ ਸਮਝ ਨਹੀਂ ਆਉਂਦੀ ਕਿ ਤੁਸੀਂ ਚੌਧਰੀ ਸਾਹਿਬ ਨਾਲ ਇਤਨੇ ਕਿਉਂ ਲਗਦੇ ਹੋ। (I do not understand why the hon. Member is so much against Ch. Sunder Singh.)

**ਚੌਧਰੀ ਬਲਬੀਰ ਸਿੰਘ** : ਬਹੁਤ ਜ਼ਿਆਦਾ ਪਿਆਰ ਹੈ, ਇਸ ਲਈ। (ਵਿਘਨ)

**ਡਿਪਟੀ ਸਪੀਕਰ** : ਇੰਟਰੱਪਸ਼ਨਜ਼ ਨਾ ਕਰੋ। ਹੁਣ ਚੌਧਰੀ ਸੁੰਦਰ ਸਿੰਘ ਜੀ ਨੂੰ ਧਿਆਨ ਨਾਲ ਸੁਣੋ। (The hon. Member should not make any interruption. He should hear Ch. Sunder Singh attentively.)

**ਚੌਧਰੀ ਸੁੰਦਰ ਸਿੰਘ** (ਨਰੋਟ ਮਹਿਰਾ—ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਬਲਬੀਰ ਸਿੰਘ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ। ਇਹ ਪਿਛਲੇ 10 ਸਾਲ ਨਹੀਂ ਸੀ ਆਇਆ ਤਾਂ ਹਾਊਸ ਦਾ ਕੰਮ ਬੜੇ ਆਰਾਮ ਨਾਲ ਚਲਦਾ ਰਿਹਾ ਸੀ। ਹੁਣ ਫਿਰ ਆ ਗਿਆ ਹੈ। ਦਰ ਅਸਲ ਇਸ ਵਿੱਚ ਗਲਤੀ ਕਾਂਗਰਸ ਦੀ ਹੀ ਹੈ, ਮੈਂ ਕੀ ਕਰਾਂ ? (ਹਾਸਾ) ਡਿਪਟੀ ਸਪੀਕਰ ਸਾਹਿਬ, ਮੇਰੇ ਦੋਸਤ, ਕਪੂਰ ਚੰਦ ਨੇ ਕਿਹਾ ਹੈ......

**ਕੁਝ ਆਵਾਜ਼ਾਂ** : ਕਪੂਰ ਚੰਦ ਨਹੀਂ, ਹਰਬੰਸ ਲਾਲ।

**ਚੌਧਰੀ ਸੁੰਦਰ ਸਿੰਘ** : ਇਕੋ ਗੱਲ ਹੈ। ਉਨ੍ਹਾਂ ਨੇ ਕਿਹਾ ਹੈ ਕਿ ਲੋਕਾਂ ਨੇ ਡਿਸੀਜ਼ਨ ਦਿੱਤਾ ਹੈ ਇਸੇ ਕਰਕੇ ਇਹ ਪਾਰਟੀ ਬਰਸਰੇ ਇਕਤਦਾਰ ਆਈ ਹੈ। ਵਾਕਈ ਇਹ ਪਾਰਟੀ ਤਾਂ ਬੜੀ ਸ਼ਾਨਦਾਰ

ਹੈ ਪਰ ਇਨ੍ਹਾਂ ਨੂੰ ਇਹ ਪਤਾ ਨਹੀਂ ਕਿ ਇਹ ਲੋਕਾਂ ਦਾ ਡਿਸੀਜ਼ਨ ਨਹੀਂ ਸੀ। ਤੁਸੀਂ ਜਿਹੜੇ 20 ਸਾਲ ਬਾਅਦ ਉਥੇ ਸਾਹਮਣੇ ਬੈਂਚਾਂ ਉੱਤੇ ਆਏ ਹੋ ਇਹ ਕੋਈ ਹਿੰਮਤ ਦੇ ਨਾਲ ਨਹੀਂ ਜੇ ਆਏ ਇਹ ਤਾਂ ਸਾਡੀ ਵਜਹ ਕਰਕੇ ਆਏ ਹੋ (ਸਰਕਾਰੀ ਬੈਂਚਾਂ ਵਲੋਂ ਥੰਪਿੰਗ) ਤੁਹਾਡੀਆਂ ਤਾਂ ਇਤਨੀਆਂ ਸ਼ਾਨਦਾਰ ਪਾਰਟੀਆਂ ਹਨ ਕਿ ਪਿਛਲੇ 20 ਸਾਲਾਂ ਵਿੱਚ ਆਪੋਜ਼ੀਸ਼ਨ ਦਾ ਕੰਮ ਵੀ ਸਾਨੂੰ ਹੀ ਆਪ ਕਰਨਾ ਪਿਆ। (ਵਿਘਨ)

**Deputy Speaker** : No interruptions please. Opposition is a health sign.

**ਚੌਧਰੀ ਸੁੰਦਰ ਸਿੰਘ** : ਇਸ ਵਿੱਚ ਔਖਿਆਂ ਹੋਣ ਵਾਲੀ ਕੀ ਗੱਲ ਹੈ ? ਜੇ ਤੁਹਾਡੀ ਆਪੋਜ਼ੀਸ਼ਨ ਸਟਰਾਂਗ ਹੁੰਦੀ ਤਾਂ ਗੌਰਮੈਂਟ ਵੀ ਸਟਰਾਂਗ ਹੁੰਦੀ (Hear, Hear) ਲੇਕਿਨ ਇਹ ਆਪੋਜ਼ੀਸ਼ਨ ਪਾਰਟੀਆਂ ਇਤਨੀਆਂ ਨਕੰਮੀਆਂ ਸਨ ਕਿ ਆਪੋਜ਼ੀਸ਼ਨ ਦਾ ਕੰਮ ਵੀ 20 ਸਾਲ ਸਾਨੂੰ ਹੀ ਕਰਨਾ ਪਿਆ। ਫੇਰ ਇਨ੍ਹਾਂ ਨੇ ਇਹ ਵੀ ਕਿਹਾ ਕਿ ਅਸਾਂ ਆਦਤਾਂ ਭੈੜੀਆਂ ਪਾਈਆਂ ਹੋਈਆਂ ਸਨ, ਉਨ੍ਹਾਂ ਨੂੰ ਦੂਰ ਕਰਨ ਵਿੱਚ ਸਮਾ ਲਗੇਗਾ। ਡਿਪਟੀ ਸਪੀਕਰ ਸਾਹਿਬ, ਥੋੜ੍ਹੀ ਦੇਰ ਬਾਅਦ ਅਸੀਂ ਇਨ੍ਹਾਂ ਨੂੰ ਦਸ ਦਿਆਂਗੇ ਕਿ ਤੁਸਾਂ ਕੀ ਕੁਝ ਕੀਤਾ ਹੈ।

ਫੇਰ ਸ਼ਾਇਦ ਟਾਈਮ ਨਾ ਮਿਲੇ, ਇਸ ਲਈ ਇਨ੍ਹਾਂ ਨਾਲ ਗੱਲਾਂ ਕਰਨ ਤੋਂ ਪਹਿਲਾਂ ਮੈਂ ਦੋ ਚਾਰ ਗੱਲਾਂ ਆਪਣੇ ਇਲਾਕੇ ਦੀਆਂ ਕਰ ਲਵਾਂ।

**ਇਕ ਆਵਾਜ਼** : ਨਹੀਂ, ਪਹਿਲੇ ਉਨ੍ਹਾਂ ਨਾਲ ਹੀ ਗੱਲਾਂ ਕਰ ਲਓ।

**ਚੌਧਰੀ ਸੁੰਦਰ ਸਿੰਘ** : ਇਨ੍ਹਾਂ ਨੇ ਕਿਹਾ ਕਿ ਸੋਸ਼ਲਿਸਟ ਪੈਟਰਨ ਦਾ ਨਾਅਰਾ ਅਸਾਂ ਲਗਾਇਆ ਪਰ ਅਮਲ ਵਿੱਚ ਇਸ ਨੂੰ ਛੱਡ ਦਿੱਤਾ। ਜਿਹੜੀ ਇਸ ਗੱਲ ਦੀ ਦੁਹਾਈ ਦਿੰਦੇ ਹਨ ਮੈਂ ਪੁਛਦਾ ਹਾਂ ਤੁਸੀਂ ਕੀ ਕੀਤਾ ਹੈ ? (ਵਿਘਨ)

**ਡਿਪਟੀ ਸਪੀਕਰ** : ਸਰਦਾਰ ਗੁਰਚਰਨ ਸਿੰਘ ਜੀ, ਚੌਧਰੀ ਸਾਹਿਬ ਦੇ ਖਿਆਲਾਤ ਨੂੰ ਤੋੜਨ ਦੀ ਕੋਸ਼ਿਸ਼ ਨਾ ਕਰੋ। (Addressing Sardar Gurcharan Singh, the hon. Member may not by to for Chaudhari Sahib off the track.)

**ਚੌਧਰੀ ਸੁੰਦਰ ਸਿੰਘ** : ਮੈਂ ਤੁਹਾਨੂੰ ਆਪਣੇ ਇਲਾਕੇ ਦੀ ਗੱਲ ਦਸਦਾ ਹਾਂ ਕਿ ਉਥੇ ਗਰੀਬ ਲੋਕਾਂ ਦੀ ਕੀ ਹਾਲਤ ਹੈ ? ਕਿਸੇ ਨੂੰ ਪਾਣੀ ਨਹੀਂ ਮਿਲਦਾ, ਕਿਸੇ ਨੂੰ ਆਟਾ ਨਹੀਂ ਮਿਲਦਾ। ਲੈਂਡ ਰੀਫਾਰਮਜ਼ ਬਾਰੇ ਜੋ ਟਪਿਆਲਾ ਸਾਹਿਬ ਨੇ ਕਿਹਾ ਹੈ—ਚਾਹੇ ਉਹ ਸਾਡੇ ਹਕ ਵਿੱਚ ਹਨ ਜਾਂ ਖਿਲਾਫ— ਲੇਕਿਨ ਇਕ ਗੱਲ ਮੰਨਣੀ ਪਵੇਗੀ ਕਿ ਪੰਜਾਬ ਵਿੱਚ ਅਸਲੀਅਤ ਇਹ ਹੈ ਕਿ ਕੋਈ ਲੈਂਡ ਰੀਫਾਰਮਜ਼ ਨਹੀਂ ਹੋਈਆਂ (ਸਰਕਾਰੀ ਬੈਂਚਾਂ ਵਲੋਂ ਥੰਪਿੰਗ) ਇਹ ਜਿਹੜਾ ਕਿਹਾ ਗਿਆ ਸੀ ਕਿ ਹੁਣ ਮੁਸ਼ਕਲ ਨਾਲ 20 ਪ੍ਰਤੀਸ਼ਤ ਮੁਜ਼ਾਰੇ ਪਿੰਡਾਂ ਵਿੱਚ ਰਹਿ ਗਏ ਹਨ ਇਹ ਬਿਲਕੁਲ ਠੀਕ ਹੈ। ਇਹਦੇ ਵਿੱਚ ਕੋਈ ਐਸੀ ਵੈਸੀ ਗੱਲ ਨਹੀਂ। ਇਸ ਦਾ ਨਤੀਜਾ ਇਹ ਹੈ ਕਿ ਦਿਹਾਤਾਂ ਵਿੱਚ ਹਰੀਜਨਾਂ ਦੀ ਬਹੁਤ ਮਾੜੀ ਹਾਲਤ ਹੈ। (Voices of Shame Shame) ਇਹ ਕਿਉਂ ਹੈ ? ਇਸ ਦੀ ਕੀ ਵਜ੍ਹਾ ਹੈ ? ਉਹ ਇਹ ਕਿ ਸੂਬੇ ਵਿੱਚ ਮੁਲਕ ਵਿੱਚ ਆਪੋਜ਼ੀਸ਼ਨ ਬਿਲਕੁਲ ਵੀਕ ਸੀ, ਨਿਕੰਮੀ ਸੀ, ਆਰਗੇ-ਨਾਈਜ਼ਡ ਨਹੀਂ ਸੀ ਔਰ ਇਸ ਦੇ ਨਤੀਜੇ ਦੇ ਤੌਰ ਤੇ ਕਾਂਗਰਸ ਰਾਜ ਕਰਦੀ ਰਹੀ—ਸਿੱਧੀ ਗੱਲ

[ਚੌਧਰੀ ਸੁੰਦਰ ਸਿੰਘ]

ਤਾਂ ਇਹ ਹੈ ਸੁਣ ਲਓ ਮੇਰੇ ਕੋਲੋਂ (Thumping from the Treasury Benches)

ਬੜੇ ਇਨਸਾਫ ਕਰਨ ਵਾਲੇ ਨੇ ਇਹ!! ਧੰਨੋਵਾਲੀਆ ਸਾਹਿਬ ਇਥੇ ਸਵੇਰ ਦਾ ਬੈਠਾ ਹੈ— ਹੋਰ ਕੋਈ ਵਜ਼ੀਰ ਹਾਊਸ ਵਿੱਚ ਨਹੀਂ ਬੈਠਾ ਹੋਇਆ। ਕੀ ਇਸ ਨੂੰ ਵੀ ਕੰਮੀ ਸਮਝ ਕੇ ਇਥੇ ਬਿਠਾ ਰਖਿਆ ਹੈ ਜੋ ਉਹ ਵਿਚਾਰਾ ਪਸ਼ਾਬ ਕਰਨ ਵੀ ਨਹੀਂ ਜਾ ਸਕਦਾ ? ਆਪ ਸਾਰੇ ਬਾਹਿਰ ਜਾ ਕੇ ਮੌਜਾਂ ਕਰਦੇ ਪਏ ਨੇ ਔਰ ਇਸ ਨੂੰ ਇਥੇ ਬਿਠਾ ਗਏ ਨੇ। (ਵਿਘਨ)

**Mr. Deputy Speaker :** No interruptions in the House please.

**Chaudhri Balbir Singh :** On a point of information, Sir......

**Mr. Deputy Speaker :** No point of information please.

**ਚੌਧਰੀ ਸੁੰਦਰ ਸਿੰਘ** — ਦੂਜੀ ਗੱਲ ਇਹ ਹੈ ਕਿ ਅੱਜ ਇਨ੍ਹਾਂ ਦੀ ਵਜ਼ਾਰਤ ਵਿੱਚ 10 ਮਨਿਸਟਰ ਹੋ ਜਾਣੇ ਨੇ। (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਮੈਂ ਆਨਰੇਬਲ ਮੈਂਬਰ ਸਾਹਿਬਾਨ ਕੋਲੋਂ ਆਸ ਕਰਦਾ ਹਾਂ ਕਿ ਉਹ ਚੌਧਰੀ ਸਾਹਿਬ ਨੂੰ ਤਹੱਮਲ ਮਿਜ਼ਾਜ਼ੀ ਨਾਲ ਸੁਣਨ ਔਰ ਜਦ ਉਹ ਗੱਲਾਂ ਕਰ ਲੈਣ ਤਾਂ ਆਪਣੀ ਆਪਣੀ ਸਪੀਚਾਂ ਵਿੱਚ ਜਵਾਬ ਦੇਣਾ ਚਾਹੁਣ ਤਾਂ ਦੇ ਲੈਣ। ਇਸ ਤਰ੍ਹਾਂ ਇੰਨਟਰਪਟ ਕਰਨਾ ਚੰਗੀ ਗੱਲ ਨਹੀਂ ਜਾਪਦੀ। (I expect that the hon. Members will hear Chaudhri Sunder Singh patiently and when he finishes his speech they may make any reply. It is not proper to interrupt like this

**ਚੌਧਰੀ ਸੁੰਦਰ ਸਿੰਘ** : ਮੈਂ ਇਹ ਕਹਿਣ ਲੱਗਾ ਸਾਂ ਕਿ ਅੱਜ 10 ਮਨਿਸਟਰ ਬਣ ਜਾਣੇ ਨੇ ਔਰ ਉਨ੍ਹਾਂ ਵਿੱਚੋਂ ਸਾਡਾ ਸਿਰਫ਼ ਇਕ। ਹਿਸਾਬ ਦੇ ਨਾਲ ਤਾਂ ਹਰੀਜਨ ਭਰਾਵਾਂ ਵਿੱਚੋਂ $2\frac{1}{2}$ ਹੋਣੇ ਚਾਹੀਦੇ ਸਨ ਪਰ ਇਨ੍ਹਾਂ ਸਿਰਫ਼ ਇਕ ਹੀ ਬਣਾਇਆ ਹੈ। ਬਿਸਮਿੱਲਾ ਹੀ ਗਲਤ ਹੋਇਆ ਹੈ।

ਦੂਸਰੀ ਗੱਲ ਇਹ ਹੈ ਕਿ ਇਨ੍ਹਾਂ ਵਿੱਚੋਂ ਸਾਰਿਆਂ ਨੇ ਜ਼ਿਮੀਂਦਾਰਾ ਦਾ ਹੀ ਰੋਣਾ ਰੋਇਆ ਹੈ। ਜ਼ਿਮੀਂਦਾਰਾਂ ਨੇ ਤਾਂ ਜਨਾਬ, ਦਸਾਂ ਸਾਲਾਂ ਵਿੱਚ ਵੀਹ ਵੀਹ ਹਜ਼ਾਰ ਰੁਪਿਆ ਕਮਾਇਆ ਹੈ। ਉਨ੍ਹਾਂ ਦਾ ਕੋਈ ਹਿਸਾਬ ਹੀ ਨਹੀਂ। ਜਿਹੜਾ ਉਠਦਾ ਹੈ ਇਹੀ ਕਹਿੰਦਾ ਹੈ ਕਿ ਜ਼ਿਮੀਂਦਾਰ ਨੂੰ ਰੇਮਨਰੇ- ਟਿਵ ਪ੍ਰਾਈਸ ਚਾਹੀਦੀ ਹੈ। ਮੈਂ ਸਮਝਦਾ ਹਾਂ ਕਿ ਦਸ ਏਕੜ ਵਿੱਚ ਕੋਈ ਵੀ ਜ਼ਮੀਂਦਾਰ ਚੰਗੀ ਰੋਟੀ ਖਾ ਸਕਦਾ ਹੈ ਲੇਕਿਨ ਅਫਸੋਸ ਨਾਲ ਕਹਿੰਦਾ ਹਾਂ ਕਿ ਪੰਜਾਬ ਵਿੱਚ ਜਿਹੜੀਆਂ ਲੈਂਡ ਰੀਫਾਰਮਜ਼ ਹੋਈਆਂ ਹਨ ਉਨ੍ਹਾਂ ਨੇ ਪੰਜਾਬ ਨੂੰ ਤਬਾਹ ਕਰਕੇ ਰਖ ਦਿੱਤਾ ਹੈ (Voices of 'Hear, Hear' from the Treasury Benches) ਇਸ ਦਾ ਕੋਈ ਹਿਸਾਬ ਨਹੀਂ। ਇਸ ਦੀ ਵਜ੍ਹਾ ਕੀ ਹੈ ? ਉਹ ਵੀ ਮੈਂ ਦੱਸ ਦਿੰਦਾ ਹਾਂ ਔਰ ਉਹ ਇਹ ਹੈ ਕਿ ਹੁਣ ਜਿਹੜਾ ਚੰਗਾ ਕੰਮ ਹੋਣ ਲੱਗਾ ਹੈ, ਇਹ ਇਨ੍ਹਾਂ ਨੂੰ ਵੀਹ ਸਾਲ ਪਹਿਲੇ ਕਿਉਂ ਨਹੀਂ ਹੋਸ਼ ਆਈ ? ਕਿਉਂ ਨਹੀਂ ਉਸ ਵੇਲੇ ਤੋਂ ਹੀ ਆਪੋਜ਼ੀਸ਼ਨ ਨੂੰ ਸਟਰਾਂਗ ਬਣਾਇਆ ਤਾਕਿ ਸਰਕਾਰ ਨੂੰ ਕੰਨ ਰਹਿੰਦੇ ? ਤੁਸੀਂ ਇਸ ਵੇਲੇ ਇਨ੍ਹਾਂ ਦੀ ਪੋਜ਼ੀਸ਼ਨ ਵਖੋ। ਇਨ੍ਹਾਂ ਵਿੱਚ ਜਨਸੰਘੀ 9 ਹਨ। ਫਿਰਕਾਪ੍ਰਸਤਾਂ ਨੇ ਤਰੱਕੀ ਕੀਤੀ ਹੈ। ਪ੍ਰਾਗ੍ਰੈਸਿਵ ਤਾਂ 2-3

ਹੀ ਆਏ ਹਨ। ਇਹ ਇਤਨੇ ਰੀਐਕਸ਼ਨਰੀਆਂ ਦਾ ਮੁਕਾਬਲਾ ਕਿਵੇਂ ਕਰਨਗੇ । ਔਰ ਸਾਡੇ ਜੋ ਨਕੰਮੇ ਆਦਮੀ ਸਨ ਉਨ੍ਹਾਂ ਦਾ ਮੁਕਾਬਲਾ ਇਹ ਕਿਵੇਂ ਕਰ ਸਕਦੇ ਹਨ ? (ਹਾਸਾ) (ਵਿਘਨ) ਭੌਰਾ ਸਾਹਿਬ ਨੂੰ—ਤੁਹਾਨੂੰ ਦੇਖ ਮੈਂ ਖੁਸ਼ ਹੁੰਦਾ ਹਾਂ ਕਿ ਤੁਸੀਂ ਗਰੀਬ ਦਾ ਨਾਮ ਤਾਂ ਲੈਂਦੇ ਹੋ। (ਵਿਘਨ) ਤੁਸੀਂ ਸਮਝੋ ਕਿ ਤੁਸੀਂ ਤਰਕੀ ਵਲ ਚਲਣਾ ਹੈ, ਇਸ ਪਾਸੇ ਜਿੰਨਾ ਚਲੋਗੇ ਉਨ੍ਹਾਂ ਹੀ ਚੰਗਾ ਹੈ, ਇਨ੍ਹਾਂ ਨੂੰ ਵੀ ਸਮਝਾਉ। ਪਬਲਿਕ ਸਰਵਿਸ ਕਮਿਸ਼ਨ ਵਿੱਚ ਸਾਡਾ ਵੀ ਇਕ ਆਦਮੀ ਲੈਣਾ ਚਾਹੀਦਾ ਹੈ। ਸਬਾਂ—ਰਡੀਨੇਟ ਸਰਵਿਸਿਜ਼ ਬੋਰਡ ਗਵਰਨਰੀ ਰਾਜ ਵਿੱਚ ਖਤਮ ਕਰ ਦਿੱਤਾ ਗਿਆ । 1953–54 ਵਿੱਚ ਬਣਿਆ ਸੀ। ਬੜਾ ਚੰਗਾ ਕੰਮ ਕਰ ਰਿਹਾ ਸੀ। ਇਸ ਦੇ ਰਾਹੀਂ ਬੇਬਹਾ ਹਰੀਜਨਾਂ ਨੇ ਮਹਿਕਮਿਆਂ ਵਿੱਚ ਤਰੱਕੀ ਕੀਤੀ ਹੈ। ਨੌਕਰੀਆਂ ਦੇ ਮਾਮਲੇ ਵਿੱਚ ਹਰੀਜਨਾਂ ਨੇ ਤਰੱਕੀ ਕੀਤੀ ਹੈ ਜ਼ਮੀਨ ਦੇ ਮਾਮਲੇ ਵਿੱਚ ਨਹੀਂ। ਇਸ ਲਈ ਕਿ ਇਸ ਸਿਲਸਿਲੇ ਵਿੱਚ ਸਾਡਾ ਮੁਕਾਬਲਾ ਨਿਕੰਮੀਆਂ ਪਾਰਟੀਆਂ ਕਰਦੀਆਂ ਸਨ, ਪ੍ਰਾਗ੍ਰੈਸਿਵ ਪਾਰਟੀਆਂ ਅਗਰ ਸਾਡਾ ਮੁਕਾਬਲਾ ਇਸ ਪਾਸੇ ਵੀ ਕਰਦੀਆਂ ਤਾਂ ਅਸੀਂ ਜ਼ਮੀਨ ਦੇ ਮਾਮਲੇ ਵਿੱਚ ਵੀ ਤਰੱਕੀ ਕਰਦੇ। (ਹਾਸਾ) (ਵਿਘਨ) ਤੁਸੀਂ ਇਥੇ ਆਪਣੇ ਮੈਨੀਫੈਸਟੋ ਕਰਕੇ ਨਹੀਂ ਆਏ, ਸਾਨੂੰ ਪਤਾ ਹੈ ਕਿ ਤੁਸੀਂ ਕਿਹੜੀਆਂ ਗੱਲਾਂ ਕਰਕੇ ਇਥੇ ਆਏ ਹੋ। ਜੋ ਚੰਗੇ ਕੰਮ ਕਾਂਗਰਸ ਨਹੀਂ ਕਰ ਸਕੀ ਉਹ ਤੁਸੀਂ ਕਰਕੇ ਵਿਖਾਉ। ਸਬਾਰਡੀਨੇਟ ਸਰਵਿਸਿਜ਼ ਬੋਰਡ ਮੁੜ ਬਹਾਲ ਕਰਨਾ ਚਾਹੀਦਾ ਹੈ । (ਵਿਘਨ)

ਡਿਪਟੀ ਸਪੀਕਰ ਸਾਹਿਬ, ਲੈਂਡ ਰਿਫਾਰਮਜ਼ ਦੇ ਸਿਲਸਿਲੇ ਵਿੱਚ ਇਕ ਹਾਈ ਪਾਵਰ ਕਮਿਸ਼ਨ ਬਿਠਾਣਾ ਚਾਹੀਦਾ ਹੈ ਕਿਉਂਕਿ ਜਦ ਤਕ ਲੈਂਡ ਰਿਫਾਰਮਜ਼ ਨਹੀਂ ਹੁੰਦੀਆਂ ਅਨਐਮਪਲਾਇਮੈਂਟ ਦੂਰ ਨਹੀਂ ਹੋ ਸਕਦੀ। 1953–54 ਵਿੱਚ ਇਕ ਅਮਰੀਕਨ ਇਕਾਨੋਮਿਸਟ ਆਇਆ ਸੀ, ਸਾਇਲ ਟੈਸਟ ਕਰਨ ਲਈ। ਉਸ ਨੇ ਕਿਹਾ ਸੀ ਕਿ ਤੁਹਾਡਾ ਮੁਲਕ ਇਕ ਐਗਰੀਕਲਚਰਲ ਮੁਲਕ ਹੈ ਇਸ ਲਈ ਆਪ ਦੀ ਅਨਐਮਪਲਾਇਮੈਂਟ ਤਦ ਹੀ ਦੂਰ ਹੋਵੇਗੀ ਅਗਰ ਤੁਹਾਡਾ ਜ਼ਮੀਨ ਦਾ ਮਸਲਾ ਹਲ ਹੋਵੇਗਾ। ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਪੰਜਾਬ ਦਾ ਹੀ ਨਹੀਂ ਸਾਰੇ ਹਿੰਦੁਸਤਾਨ ਦਾ ਸਤਿਆ—ਨਾਸ ਇਨ੍ਹਾਂ ਵੱਡੇ ਜ਼ਿਮੀਂਦਾਰਾਂ ਅਤੇ ਚੰਦ ਇੰਡਸਟਰੀਅਲਿਸਟਾਂ ਨੇ ਕੀਤਾ ਹੈ, ਗਰੀਬ ਦੀ ਹਾਲਤ ਨਹੀਂ ਸੁਧਰ ਸਕਦੀ ਜਦ ਤਾਈਂ ਇਨ੍ਹਾਂ ਨੂੰ ਠੀਕ ਨਹੀਂ ਕੀਤਾ ਜਾਂਦਾ। ਤੁਸੀਂ ਬੜੇ ਪ੍ਰਗ੍ਰੈਸਿਵ ਬਣਦੇ ਹੋ ਅਤੇ ਕਹਿੰਦੇ ਹੋ ਕਿ ਤੁਸੀਂ ਇਕ ਮਿੰਟ ਵਿੱਚ ਸਾਰਾ ਸਿਲਸਿਲਾ ਠੀਕ ਕਰ ਦੇਣਾ ਹੈ ! ਮੈਨੂੰ ਪਤਾ ਹੈ ਆਪ ਨਹੀਂ ਕਰ ਸਕਦੇ । ਅਗਰ ਆਪ ਕਰ ਦਿਉ ਤਾਂ ਤਹਾਨੂੰ ਕੋਈ ਹਿਲਾ ਨਹੀਂ ਸਕਦਾ। ਲੇਕਿਨ ਤੁਸੀਂ 5–10 ਆਦਮੀਆਂ ਦੇ ਅਸਰ ਹੇਠ ਰਹੋਗੇ । ਮੈਂ ਤੁਹਾਨੂੰ ਪੁਛਦਾ ਹਾਂ ਕਿ ਕੀ ਤੁਸੀਂ ਲੋਕਾਂ ਦੀ ਸਰਵਿਸ ਕਰਨ ਲਈ ਇਕਠੇ ਹੋਏ ਹੋ ? (ਹਾਸਾ) ਨਹੀਂ। ਹਿੰਦੁਸਤਾਨ ਵਿੱਚ ਕਾਂਗਰਸ ਦੀ ਸੇਵਾ ਸਾਰੀਆਂ ਪਾਰਟੀਆਂ ਤੋਂ ਵਧ ਹੈ। ਬੈਕਵਰਡ ਮੁਲਕਾਂ ਵਿੱਚ ਇੰਨਡੀਵਿਜੁਐਲਿਟੀ ਜ਼ਿਆਦਾ ਹੁੰਦੀ ਹੈ, ਇਸੇ ਲਈ ਹਿੰਦੁਸਤਾਨ ਬੈਕਵਰਡ ਹੈ। ਕਾਂਗਰਸ ਵਿੱਚ ਵੀ ਇੰਨਡੀ ਵਿਜੁਐਲਿਟੀ ਹੈ ਮਗਰ ਤੁਹਾਡੇ ਵਿੱਚ ਤਾਂ ਇੰਨਡੀਵਿਜੁਐਲਿਟੀ ਹੀ ਇਨਡੀਵਿਜੁਐਲਿਟੀ ਹੈ, ਤੁਸੀਂ ਕੀ ਸੇਵਾ ਕਰਨੀ ਹੈ, ਤੇ ਕੀ ਤਰੱਕੀ ਕਰਨੀ ਹੈ। ਤੁਸੀਂ 20 ਸਾਲਾਂ ਮਗਰੋਂ ਆਏ ਹੋ ਤਾਂ ਜੀ ਜਾਨ ਨਾਲ ਕੰਮ ਕਰੋ ਤਰਕੀ ਜੋ ਅਸੀਂ ਨਹੀਂ ਕਰ ਸਕੇ । ਇਤਨੀ ਦੇਰ ਦੇ ਬਾਅਦ ਬਰਸਰੇ ਇਕਤਦਾਰ ਆਉਣ ਤੋਂ ਪਤਾ ਲਗਦਾ ਹੈ ਕਿ ਤੁਸੀਂ ਕਿੰਨੇ ਵੀਕ ਸੋ। ਇਵੈਕਵੀ ਪ੍ਰਾਪਰਟੀ ਹਰੀਜਨਾਂ ਨੂੰ ਦੇਣੀ ਹੈ ਇਹ ਫੈਸਲਾ ਹੋਇਆ ਇਹ ਤੁਸੀਂ ਰੋਕ ਦਿੱਤੀ ਹੈ ਕਿ ਹਰੀਜਨਾਂ ਨੂੰ ਨਾ ਦਿਉ ਤਾਂ ਜੋ ਦੂਸਰੇ ਕਬਜ਼ਾ ਕਰ ਲੈਣ । ਤੁਸੀਂ ਨੋਟ ਕਰੋ ਕਿ ਤੁਸੀਂ ਇਥ ਹਰੀਜਨਾਂ ਕਰਕੇ ਹੀ ਆਏ ਹੋ, ਉਨ੍ਹਾਂ ਗਰੀਬਾਂ ਦਾ ਕੰਮ ਕਰੋ । ਇਹ ਨਾ ਸਮਝੋ ਕਿ ਧੰਨੋਵਾਲੀਆ ਇਕੱਲਾ ਹੈ ਅਸੀਂ 23 ਮੈਂਬਰ ਵੀ ਇਸ ਦੇ ਨਾਲ ਹਾਂ। (ਵਿਘਨ) ਹੁਣ ਦੇਸ਼ ਦੀ ਤਰੱਕੀ ਦਾ ਮੌਕਾ ਆਇਆ ਹੈ। ਤਰਕੀ ਤਦ ਹੀ ਹੁੰਦੀ ਹੈ ਜਦੋਂ ਹਾਊਸ ਵਿੱਚ ਪਾਰਟੀਆਂ ਦਾ ਮਾਰਜਨ

[ਚੌਧਰੀ ਸੁੰਦਰ ਸਿੰਘ]

ਘੱਟ ਹੁੰਦਾ ਹੈ। ਦਿਸ ਕੀਪਸ ਦੀ ਗਵਰਨਮੈਂਟ ਆਨ ਇਟਸ ਟੋਜ਼। ਜੇ ਸਟਰਾਂਗ ਆਪੋਜ਼ੀਸ਼ਨ ਹੋਵੇ ਤਾਂ ਹੀ ਡੈਮੋਕਰੇਸੀ ਮਜ਼ਬੂਤ ਹੁੰਦੀ ਹੈ।

**ਸਰਦਾਰ ਗੁਰਚਰਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਰੀਕੁਐਸਟ ਕਰਾਂਗਾ ਕਿ ਇਤਨਾ ਲਾਇਕ ਆਦਮੀ ਸਾਨੂੰ ਡੈਪੂਟੇਸ਼ਨ ਤੇ ਦੇ ਦਿਉ। (ਹਾਸਾ)

**ਸ਼੍ਰੀ ਡਿਪਟੀ ਸਪੀਕਰ** : ਇਟ ਇਜ਼ ਨੋ ਪੁਆਇੰਟ ਆਫ ਆਰਡਰ । (It is no point of order.)

**ਸ਼੍ਰੀ ਲਾਲ ਚੰਦ ਸਭਰਵਾਲ** : ਆਨ ਏ ਪੁਆਇੰਟ ਆਫ ਆਰਡਰ, ਸਰ। ਕੀ ਕੋਈ ਇਤਨਾ ਲਾਇਕ ਮੈਂਬਰ ਜੇ ਕਾਂਗਰਸੀ ਬੈਂਚਾਂ ਤੇ ਬੈਠਾ ਹੋਵੇ ਉਹ ਬਿਨਾ ਪਾਰਟੀ ਤੋੜੇ ਇਧਰ ਬੈਠ ਸਕਦਾ ਹੈ ਜਾਂ ਨਹੀਂ ? (ਹਾਸਾ)

**Mr. Deputy Speaker** : It is no point of order.

**ਚੌਧਰੀ ਸੁੰਦਰ ਸਿੰਘ** : ਇਹ ਕਿਤਾਬਾਂ ਵੇਚਣ ਵਾਲੇ ਹਨ, (ਵਿਘਨ) ਬੜੇ ਸਮਝਦਾਰ ਹਨ। ਸਰਦਾਰ ਗੁਰਚਰਨ ਸਿੰਘ ਹੋਰਾਂ ਨੇ ਲਿਆਕਤ ਦੀ ਗੱਲ ਕੀਤੀ ਹੈ। ਭਲਾ ਇਨ੍ਹਾਂ ਜਿਹੇ ਲਾਇਕ ਆਦਮੀ ਉਧਰ ਹੋਣ ਤਾਂ ਸਾਡੇ ਵਰਗਿਆਂ ਦੀ ਕੀ ਲੋੜ ਹੈ। ਇਨ੍ਹਾਂ ਦੀ ਲਿਆਕਤ ਦਾ ਕੀ ਕਹਿਣਾ ਹੈ। (ਹਾਸਾ)

ਤੁਸੀਂ ਟ੍ਰਾਂਸਪੋਰਟ ਦੀ ਨੈਸ਼ਨਲਾਈਜ਼ੇਸ਼ਨ ਦੀ ਗੱਲ ਕੀਤੀ ਹੈ। ਮੈਂ ਕਹਿੰਦਾ ਹਾਂ ਕਿ ਇਹ ਹੋਣੀ ਚਾਹੀਦੀ ਹੈ। ਸਪੀਕਰ ਸਾਹਿਬ, ਹਰੀਜਨਾਂ ਦੀਆਂ ਬਹੁਤ ਸਾਰੀਆਂ ਕੋਆਪ੍ਰੇਟਿਵ ਸੋਸਾਇਟੀਆਂ ਬਣੀਆਂ ਹੋਈਆਂ ਹਨ, ਉਨ੍ਹਾਂ ਨੂੰ ਪਰਮਿਟ ਨਹੀਂ ਮਿਲਦਾ। ਅਗਰ ਤੁਸੀਂ ਕੁਝ ਕੰਮ ਕਰਨਾ ਚਾਹੁੰਦੇ ਹੋ ਤਾਂ ਤੁਹਾਨੂੰ ਚਾਹੀਦਾ ਹੈ ਕਿ ਹਿੱਲੀ ਏਰੀਆ ਦੇ ਪਰਮਿਟ ਹਰੀਜਨਾਂ ਨੂੰ ਦਿਉ। ਸਾਰੇ ਪਰਮਿਟਾਂ ਵਿੱਚੋਂ ਜੋ ਸੁਸਾਇਟੀਆਂ ਨੂੰ ਦਿੱਤੇ ਜਾਣ 50 ਫੀ ਸਦੀ ਹਰੀਜਨਾਂ ਦੀਆਂ ਸੋਸਾਈਟੀਆਂ ਨੂੰ ਦਿੱਤੇ ਜਾਣ। ਅਸੀਂ ਬੜਾ ਜ਼ੋਰ ਲਾਇਆ ਕਿ ਹਰੀਜਨਾਂ ਨੂੰ ਪਰਮਿਟ ਮਿਲ ਜਾਣ ਪਰ ਨਹੀਂ ਦਿੱਤੇ ਗਏ । (ਵਿਘਨ) ਪਰਮਿਟ ਉਨ੍ਹਾਂ ਨੂੰ ਨਾ ਦਿਉ, ਜ਼ਮੀਨ ਤੁਸੀਂ ਨਾ ਛਡੋ ਤਾਂ ਇਹ ਹਰੀਜਨ ਕਿਧਰ ਜਾਣ ?

ਇਸ ਵਾਸਤੇ ਤੁਸੀਂ ਜਿਹੜੇ ਪਰਮਿਟ ਦੇਣੇ ਹਨ ਅਤੇ ਜੋ ਜਨਸੰਘ ਨੇ ਮਲ ਮਾਰੀ ਹੈ ਉਸ ਬਾਰੇ ਮੈਂ ਇਹ ਕਹਾਂਗਾ ਕਿ ਉਨ੍ਹਾਂ ਨੂੰ ਇਹ ਚਾਹੀਦਾ ਹੈ ਕਿ ਜੋ ਪਰਮਿਟ ਦੇਣੇ ਹਨ ਉਹ ਅਮੀਰ ਦੇ ਕਟ ਕੇ ਗਰੀਬ ਨੂੰ ਦਿਉ ਤਾਂ ਜੋ ਹਰੀਜਨ ਕੰਮ ਕਰ ਸਕਣ । ਇਹ ਕੰਮ ਨਹੀਂ ਤਾਂ ਅਸਾਨੂੰ ਆਪ ਹੀ ਕਰਨਾ ਪਵੇਗਾ ਤੁਸੀਂ ਨਾ ਕੀਤਾ ਤਾਂ। ਅਗੇ ਜੋ ਮਨਿਸਟਰੀ ਰਹੀ ਹੈ ਉਸ ਨੇ ਵੀ ਹਰੀਜਨਾਂ ਲਈ ਕਖ ਨਹੀਂ ਕੀਤਾ। ਇਸ ਲਈ ਤੁਹਾਨੂੰ ਕਰਨਾ ਚਾਹੀਦਾ ਹੈ। (ਹਾਸਾ) (ਘੰਟੀ)

ਜਿੱਥੋਂ ਤਕ ਹਰੀਜਨਾਂ ਦਾ ਤਅੱਲੁਕ ਹੈ ਮਤ ਖ਼ਿਆਲ ਕਰੋ ਕਿ ਹਰੀਜਨ ਗੂੰਗੇ ਹਨ, ਕੁਝ ਕਰ ਨਹੀਂ ਸਕਦੇ । ਤੁਸੀਂ ਆਪਣੀ ਵਜ਼ਾਰਤ ਚਲਾਉਣ ਆਏ ਹੋ ਅਸੀਂ ਸਭ ਜਾਣਦੇ ਹਾਂ ਕਿ ਕਿਸ ਤਰ੍ਹਾਂ ਆਏ ਹੋ। ਜੇਕਰ ਗਰੀਬ ਹਰੀਜਨ ਦੀ ਵੋਟ ਤੁਹਾਡੇ ਨਾਲ ਨਾ ਹੁੰਦੀ ਤਾਂ ਪਤਾ ਲਗ ਜਾਂਦਾ ਕਿ ਤੁਸੀਂ ਕਿਥੇ ਹੁੰਦੇ । ਅਸਾਨੂੰ ਆਪਣੀ ਵੋਟ ਦੀ ਤਾਕਤ ਦਾ ਪਤਾ ਹੈ । ਡੈਮੋਕਰੇਸੀ ਵਿੱਚ ਵੋਟ ਹੀ ਵੱਡੀ ਤਾਕਤ ਹੈ। (ਘੰਟੀ) (ਸ਼੍ਰੀ ਟੰਡਨ: ਇਨ੍ਹਾਂ ਨੂੰ ਹੋਰ ਟਾਈਮ ਦੇਣਾ ਚਾਹੀਦਾ ਹੈ।)

ਮੇਰੇ ਇਕ ਦੋਸਤ ਨੇ ਇਥੇ ਕਿਹਾ ਸੀ ਕਿ ਪਿਛਲੀ ਗੋਰਮੈਂਟ ਸਾਰੀਆਂ ਚੀਜ਼ਾਂ ਹਰੀਜਨਾਂ ਨੂੰ ਦਿੰਦੀ ਸੀ । ਕਾਂਗਰਸੀ ਹਰੀਜਨਾਂ ਨੂੰ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਾਂਗਰਸ ਵਿੱਚ ਸਾਰੇ ਹਰੀਜਨਾਂ

ਨੂੰ ਸਹੂਲਤਾਂ ਦਿੱਤੀਆਂ ਗਈਆਂ ਸਿਰਫ ਕਾਂਗਰਸੀਆਂ ਨੂੰ ਨਹੀਂ। ਹਾਂ ਹੋ ਸਕਦਾ ਹੈ ਗੁਰਦਵਾਰਿਆਂ ਦੇ ਮੈਂਬਰ ਹਰੀਜਨ ਸ਼ਾਇਦ ਬਾਹਰ ਹੋਣ । (ਹਾਸਾ) (ਵਿਘਨ) ਵੱਡੇ ਵੱਡੇ ਜ਼ਿਮੀਂਦਾਰਾਂ ਦੀ ਤਾਕਤ ਸੀ ਤਾਂ ਵੋਟ ਦਾ ਹਕ ਹੀ ਹਰੀਜਨ ਨੂੰ ਨਹੀਂ ਸੀ ਦਿੱਤਾ ਗਿਆ ਪਰ ਇਹ ਕਾਂਗਰਸ ਹੀ ਸੀ ਜਿਸ ਨੇ ਹਰੀਜਨ ਨੂੰ ਵੋਟ ਦਾ ਹਕ ਦਿੱਤਾ। ਦੂਜੀ ਕੋਈ ਪਾਰਟੀ ਐਨੀ ਤਾਕਤ ਨਹੀਂ ਦੇ ਸਕਦੀ । (ਪ੍ਰਸੰਸਾ)

ਜਿੱਥੋਂ ਤਕ ਲੈਂਡ ਰੀਫਾਰਮਜ਼ ਦਾ ਤਅੱਲੁਕ ਹੈ। ਬੇਸ਼ਕ ਕਰਾਉ ਅਤੇ ਮੈਂ ਤਾਂ ਕਹਾਂਗਾ ਕਿ ਸਖਤੀ ਨਾਲ ਲੈਂਡ ਲਾਜ਼ ਦੀ ਐਨਫੋਰਸਮੈਂਟ ਕਰਾਉ ਤਾਂ ਜੋ ਸਰਪਲਸ ਕਢ ਕੇ ਹਰੀਜਨਾਂ ਨੂੰ ਦਿੱਤਾ ਜਾ ਸਕੇ । ਵੱਡੇ ਵੱਡੇ ਜ਼ਿਮੀਂਦਾਰਾਂ ਦੇ ਚਾਚੇ ਤਾਇਆਂ ਨੇ ਜੋ 30 ਸਟੈਂਡਰਡ ਏਕੜ ਤੋਂ ਉਪਰ ਜ਼ਮੀਨ ਨੂੰ ਮਲ ਮਾਰਿਆ ਹੋਇਆ ਹੈ ਵਾਪਸ ਕਰਾਉ। ਭਠਿਆਂ ਦੇ ਪਰਮਿਟ ਹਰੀਜਨਾਂ ਨੂੰ ਦਿਉ ਤਾ ਜੋ ਹਰੀਜਨ ਵਿਚਾਰੇ ਵੀ ਉਠ ਸਕਣ । (ਪ੍ਰਸੰਸਾ) ਜੋ ਚੰਗਾ ਕੰਮ ਕਰੋਗੇ ਉਹੀ ਯਾਦ ਰਹੇਗਾ ਨਹੀਂ ਤਾਂ ਕੁਰਪਸ਼ਨ ਵਧੇਗੀ ਤੇ ਫਿਰ ਉਹੀ ਹਾਲ ਹੋਏਗਾ ਜੋ ਅੱਗੇ ਹੋਇਆ ਹੈ। ਬਦਲੇ ਲੈਣੇ ਸ਼ੁਰੂ ਕਰ ਦਿੱਤੇ ਜਾਂਦੇ ਹਨ ।

ਇਥੇ ਗਿਲ ਸਾਹਿਬ ਬੈਠੇ ਹਨ ਬੜੇ ਸਮਝਦਾਰ ਦਿਆਨਤਦਾਰ ਤੇ ਉਚ ਆਦਮੀ ਹਨ (ਹਾਸਾ) ਇਨ੍ਹਾਂ ਦੀ ਮੌਜੂਦਗੀ ਵਿੱਚ ਕਿਸੇ ਨਾਲ ਜ਼ਿਆਦਤੀ ਨਹੀਂ ਹੋ ਸਕਦੀ । Regularity ਹੋਣੀ ਚਾਹੀਦੀ ਹੈ । ਇਨ੍ਹਾਂ ਨੂੰ ਹਰੀਜਨਾਂ ਨੂੰ ਮਨਿਸਟਰੀ ਵਿੱਚ representation ਦੇਣੀ ਚਾਹੀਦੀ ਸੀ। ਮੈਂ ਤਾਂ ਸ੍ਰੀ ਪਿਆਰਾ ਰਾਮ ਧੰਨੋਵਾਲੀਆ ਨੂੰ ਕਹਾਂਗਾ ਕਿ ਤਕੜਾ ਹੋ ਕੇ ਕੰਮ ਕਰ। ਕਿਸੇ ਤੋਂ ਡਰਨ ਦੀ ਲੋੜ ਨਹੀਂ । ਸਾਰੇ ਹਰੀਜਨ ਇਕੋ ਹੀ ਹਨ ਭਾਵੇਂ ਕਿਸੇ ਪਾਸੇ ਬੈਠੇ ਹੋਣ (ਵਿਘਨ) ਕੋਈ ਕੰਮ ਗਰੀਬਾਂ ਦਾ ਜੇਕਰ ਕਰ ਗਏ ਤਾਂ ਸਾਰੇ ਹਰੀਜਨ ਤੁਹਾਡਾਂ ਸਾਥ ਦੇਣਗੇ ਤੇ ਸਭ ਨੂੰ ਖੁਸ਼ੀ ਹੋਵੇਗੀ । (ਚੌਧਰੀ ਬਲਬੀਰ ਸਿੰਘ ਵਲੋਂ ਵਿਘਨ)

ਡਿਪਟੀ ਸਪੀਕਰ ਸਾਹਿਬ, ਚੌਧਰੀ ਸਾਹਿਬ ਨੂੰ ਤਾਂ ਆਪਣੀਆਂ ਕਿਤਾਬਾਂ ਵੇਚਣ ਦਾ ਫ਼ਿਕਰ ਹੈ (ਹਾਸਾ) ਇਸ ਨੂੰ ਨਾ ਤਾਂ ਆਪਣੇ ਹਲਕੇ ਦਾ ਖ਼ਿਆਲ ਹੈ ਨਾ ਹਰੀਜਨਾਂ ਦਾ। (ਵਿਘਨ)

ਮੈਂ ਹੁਣ ਕੁਝ ਬੇਨਤੀਆਂ ਆਪਣੇ ਹਲਕੇ ਬਾਰੇ ਕਰਨਾ ਚਾਹੁੰਦਾ ਹਾਂ। ਕਾਲ ਅਟੈਨਸ਼ਨ ਵੀ ਦਿੱਤੀ ਸੀ ਕਿ 16 ਤਰੀਕ ਨੂੰ ਮੇਰੇ ਹਲਕੇ ਵਿੱਚ ਗੜਾ ਪਿਆ ਤੇ ਸੌ ਫ਼ੀਸਦੀ ਫ਼ਸਲ ਤਬਾਹ ਹੋ ਗਈ। 25 ਪਿੰਡਾਂ ਵਾਲਿਆਂ ਦਾ ਨੁਕਸਾਨ ਹੋਇਆ ਹੈ 60—61 ਵਿੱਚ ਵੀ ਜਦ ਇਸ ਦਾ ਨੁਕਸਾਨ ਹੋਇਆ ਤਾਂ ਕਣਕ ਵੰਡੀ ਗਈ ਸੀ। ਇਨ੍ਹਾਂ ਪਾਸ ਹੁਣ ਵੀ ਖਾਣ ਲਈ ਕਣਕ ਨਹੀਂ । ਇਸ ਲਈ ਇਸ ਇਲਾਕੇ ਨੂੰ ਦਾਣੇ ਦੇਣੇ ਚਾਹੀਦੇ ਹਨ। ਇਹ ਖ਼ਿਆਲ ਨਾ ਕਰੋ ਕਿ ਮੇਰਾ ਇਲਾਕਾ ਹੈ। ਮੈਂ ਹੋਰ ਕੁਝ ਨਹੀਂ ਕਹਿੰਦਾ। ਆਪੇ ਸਮਝ ਜਾਉਗੇ । (ਪ੍ਰਸੰਸਾ) ਇਨਾਂ ਗੱਲਾਂ ਵਲ ਧਿਆਨ ਦੇਣਾ ਬਹੁਤ ਜ਼ਰੂਰੀ ਹੈ।

ਸਰਦਾਰ ਮਹਿੰਦਰ ਸਿੰਘ ਗਿੱਲ (ਫਿਰੋਜ਼ਪੁਰ ਛਾਉਣੀ) : ਇਸ ਹਾਊਸ ਵਿਚ ਡਿਪਟੀ ਸਪੀਕਰ ਸਾਹਿਬ, 21 ਮਾਰਚ ਨੂੰ ਗਵਰਨਰ ਸਾਹਿਬ ਨੇ ਭਾਸ਼ਨ ਦਿੱਤਾ ਸੀ। ਪੰਜਾਬੀ ਸੂਬਾ ਬਣਨ ਤੋਂ ਬਾਅਦ ਇਸ ਰਾਜ ਦੀ ਖਿਚੜੀ ਮਿਲੀ ਵਜ਼ਾਰਤ ਦਾ, ਜਿਸ ਨੇ ਕਿ ਰਾਜ ਸੰਭਾਲਿਆ, ਇਹ ਪਹਿਲਾ ਐਡਰੈਸ ਸੀ। ਅਕਾਲੀ ਭਾਈ, ਜੋ ਨੀਲੀਆਂ ਪੱਗਾਂ ਵਿੱਚ ਨਜ਼ਰ ਆਂਦੇ ਹਨ ਬਹੁ ਗਿਣਤੀ ਵਿੱਚ ਹਨ ਅਤੇ ਜਿਹੜੇ ਗਵਰਨਰ ਸਾਹਿਬ ਦਾ ਐਡਰੈਸ, ਜੇਕਰ ਅੰਗਰੇਜ਼ੀ ਵਿੱਚ ਜਾ ਹਿੰਦੀ ਵਿੱਚ ਪੜ੍ਹਿਆ ਜਾਂਦਾ ਸੀ ਤਾਂ ਤੂਫ਼ਾਨ ਚੁਕ ਲੈਂਦੇ ਸਨ ਕਿਉਂਕਿ ਉਦੋਂ ਉਹ ਆਪੋਜ਼ੀਸ਼ਨ ਵਿੱਚ ਹੁੰਦੇ ਸਨ । ਉਨ੍ਹਾਂ ਵਾਕ ਆਊਟ ਵੀ ਕੀਤੇ ਸਨ ਪਰ ਜਦ ਗਦੀਆਂ ਮਿਲ ਗਈਆਂ ਤਾਂ ਚੁਪ ਕਰਕੇ ਬੈਠ ਗਏ ਅਤੇ ਭਾਸ਼ਨ ਅੰਗਰੇਜ਼ੀ ਵਿਚ ਹੀ ਹੋਇਆ। ਅੱਜ ਉਨ੍ਹਾਂ ਦੇ ਮਨ ਵਿਚ ਕੀ ਸੀ ? ਅਜ ਉਨ੍ਹਾਂ ਨੂੰ ਕੀ ਹੋ ਗਿਆ ਜੋ ਨਾਅਰਾ

[ਸਰਦਾਰ ਮਹਿੰਦਰ ਸਿੰਘ ਗਿੱਲ]

ਦਿੰਦੇ ਸਨ ਪੰਜਾਬੀ ਸਟੇਟ ਪਧਰ ਤੇ ਲਾਗੂ ਹੋਵੇਗੀ ਕਿੰਨੇ ਦੁਖ ਦੀ ਗੱਲ ਹੈ ਕਿ ਹੁਡਿਆਰੇ ਹੋਰਾਂ ਵਰਗੇ ਜਰਨੈਲ ਜੋ ਪੰਜਾਬੀ ਬੋਲੀ ਨੂੰ ਲਾਗੂ ਕਰਨ ਵਿੱਚ ਕੇਵਲ ਕਛਹਿਰੇ ਵਿੱਚ ਹੀ ਫਿਰਦੇ ਰਹੇ ਕਪੜੇ ਨਹੀਂ ਪਹਿਨੇ । ਅੱਜ ਸੂਬਾ ਬਣਨ ਤੇ ਪਿੱਛੇ ਸੁਟ ਦਿੱਤੇ ਗਏ ਉਨ੍ਹਾਂ ਦੀ ਸੀਟ ਤਾਂ ਪਿੱਛੇ ਤੇ ਸਰਕਾਰੀ ਠੇਕੇਦਾਰ ਜਿਨ੍ਹਾਂ ਦੀ ਪਬਲਿਕ ਲਾਈਫ ਵਿੱਚ ਸਟੈਂਡਿੰਗ ਲੁਕੀ ਨਹੀਂ ਉਹ ਅੱਗੇ ਆ ਬੈਠੇ ਹਨ।(Shame Shame) ਹਾਈ ਕੋਰਟ ਦੇ ਰੀਟਾਇਰਡ ਜਜ ਅਜ ਚੀਫ ਮਨਿਸਟਰ ਬਣੇ ਹੋਏ ਹਨ। ਹਜ਼ਾਰਾ ਸਿੰਘ ਗਿਲ ਵਰਗੇ ਜਿਨ੍ਹਾਂ ਦੇ ਪਰਵਾਰ ਨੇ ਕੁਰਬਾਨੀਆਂ ਕੀਤੀਆਂ ਪਾਕਿਸਤਾਨੀ ਘਲੂਘਾਰੇ ਵਿਚ ਵੀ ਉਹ ਤਾਂ ਪਿਛੇ ਬੈਠੇ ਹਨ ਤੇ ਟੰਡਨ ਸਾਹਿਬ ਵਰਗੇ ਅਗੇ ਆ ਸੀਟਾਂ ਮਲ ਲਈਆਂ ਹਨ ਫਿਰ ਕਹਿੰਦੇ ਹਨ ਕਿ ਇਹ ਅਵਾਮੀ ਸਰਕਾਰ ਹੈ।

ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹੀ ਅਵਾਮੀ ਸਰਕਾਰ ਹੈ? ਜੋ ਜਜੀ ਕਰਦੇ ਕਰਦੇ ਚੀਫ ਮਨਿਸਟਰ ਬਣਾ ਦਿੱਤੇ ਜਾਣ। ਅੱਜ ਪਬਲਿਕ ਲਾਈਫ ਦਾ ਨਾਮ ਲੈਣ ਲਗ ਪੈਣ । ਨਾ ਕਦੀ ਝੋਲਾ ਚੁਕ ਕੇ ਪਿੰਡ ਪਿੰਡ ਫਿਰੇ ਇਨ੍ਹਾਂ ਨੂੰ ਕਿਸਾਨਾਂ, ਗਰੀਬ ਮਜ਼ਦੂਰਾਂ ਜਾਂ ਹਰੀਜਨਾਂ ਦੇ ਦੁਖਾਂ ਦਾ ਕੀ ਪਤਾ ਹੋ ਸਕਦੈ । ਉਹ ਅੱਜ ਲੀਡਰ ਬਣ ਗਏ । (ਵਿਘਨ) (ਸ਼ੋਰ) ਪਬਲਿਕ ਲਾਈਫ ਦਾ ਗਿਲ ਸਾਹਿਬ ਨੂੰ ਜਾਂ ਜਜ ਸਾਹਿਬ ਨੂੰ ਕੀ ਪਤਾ? ਮੈਂ ਜਰਨੈਲ ਸਪੈਰੋ ਦਾ ਸਤਿਕਾਰ ਕਰਦਾ ਹਾਂ ਕਿ ਇਨ੍ਹਾਂ ਨੇ ਲੜਾਈ ਦੇ ਦਿਨਾਂ ਵਿੱਚ ਕੁਰਬਾਨੀ ਵਿਖਾਈ ਕੁਰਬਾਨੀ ਕੀਤੀ ਪਰ ਪਬਲਿਕ ਲਾਈਫ ਨਾਲ ਇਨ੍ਹਾਂ ਦਾ ਕੀ ਤਅੱਲੁਕ ਰਿਹਾ ਹੈ ਤੁਸੀਂ ਆਪ ਹੀ ਸੋਚੋ ਇਨ੍ਹਾਂ ਨੂੰ ਕੀ ਪਤਾ ਕਿ ਹਰੀਜਨਾਂ ਦੀਆਂ ਕੀ ਤਕਲੀਫਾਂ ਹਨ । (ਵਿਘਨ)

**ਸਰਦਾਰ ਗੁਰਚਰਨ ਸਿੰਘ** : ਮੈਨੂੰ ਪਤਾ ਗਿਆਨੀ ਜੀ ਦੇ ਕਛੇ ਧੋ ਧੋ ਕੇ ਤੂੰ ਅੱਜ ਮੈਂਬਰ ਬਣ ਗਿਆ ਹੈਂ (ਵਿਘਨ)

**ਸਰਦਾਰ ਮਹਿੰਦਰ ਸਿੰਘ ਗਿੱਲ** : ਇਸ ਭਾਸ਼ਨ ਵਿੱਚ ਪੰਜਾਬੀ ਬੋਲੀ ਦੀ ਪ੍ਰਫੁਲਤਾ ਲਈ ਇਕ ਅੱਖਰ ਵੀ ਨਹੀਂ ਕਿਹਾ ਗਿਆ। ਅੱਜ ਅਕਾਲੀ ਭਰਾ ਕਿਉਂ ਇਸ ਗੱਲ ਤੇ ਚੁਪ ਨੇ। ਟਪਿਆਲਾ ਸਾਹਿਬ ਤਾਂ ਕਹਿ ਗਏ ਕਿ ਫਿਰਕਾ ਪ੍ਰਸਤੀ ਦੀ ਮਾਂ ਕਾਂਗਰੇਸ ਹੈ । ਇਹ ਗਲਤ ਹੈ । ਅਕਾਲੀ ਫਿਰਕਾਪ੍ਰਸਤੀ ਦੇ ਪਿਉ ਨਹੀਂ। ਜਨਸੰਘ ਫਿਰਕਾਪ੍ਰਸਤੀ ਦੀ ਮਾਂ ਨਹੀਂ ਤੇ ਕਮਿਊਨਿਸਟ ਅੱਜ ਇਨ੍ਹਾਂ ਦੇ ਮੁਤਬੰਨੇ ਬਣ ਕੇ ਆ ਬੈਠੇ ਨੇ ਗਦੀਆਂ ਸੰਭਾਲਣ ਲਈ (ਵਿਘਨ) (ਹਾਸਾ) ਇਸ ਬੀਬੀ ਰਾਣੀ ਸਰਕਾਰ ਨੂੰ ਅਵਾਮੀ ਕਹਿੰਦੇ ਹਨ ।

ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਪਬਲਿਕ ਲਾਈਫ ਕੀ ਹੈ ਤੇ ਫਿਰ ਇਹ ਕਹਿੰਦੇ ਹਨ ਕਿ ਪਾਰਟੀ ਲਿਆਂਦੀ ਹੈ। ਸਰਦਾਰ ਪਰਤਾਪ ਸਿੰਘ ਵੇਲੇ ਚੌਧਰੀ ਲਖੀ ਸਿੰਘ ਤੇ ਦਲੀਪ ਸਿਘ ਕਾਂਗਰਸ ਵਿੱਚ ਸ਼ਾਮਲ ਹੋਏ ਸਨ ਕੋਈ ਫੜ ਕੇ ਨਹੀਂ ਸਨ ਲਿਆਂਦੇ, ਖੁਦਗਰਜ਼ੀ ਸੀ ਪਰ ਸ਼ੋਰ ਕਿੰਨਾ ਪਾਇਆ ਗਿਆ ਕਿ ਇਹ ਪੋਲੀਟੀਕਲ ਕੁਰਪਸ਼ਨ ਹੈ । ਹਾਲਾਂ ਕਿ ਉਨ੍ਹਾਂ ਨੂੰ ਪਾਰਟੀ ਵਿਚ ਸੁਆਲ ਵੀ ਨਹੀਂ ਸੀ ਕੀਤਾ ਗਿਆ ਪਰ ਅਜ ਸਤਨਾਮ ਸਿੰਘ ਬਾਜਵਾ ਨੂੰ ਡਿਪਟੀ ਮਨਿਸਟਰੀ ਦੇਣ ਦਾ ਵਾਅਦਾ ਕਰਕੇ ਉਧਰ ਲੈ ਗਏ ਹਨ ਤੇ ਫਿਰ ਕਹਿੰਦੇ ਹਨ ਅਸੀਂ ਪਬਲਿਕ ਲਾਈਫ ਵਿਚ Purity ਲਿਆਣੀ ਹੈ । (hear,-hear)

ਮੈਂ ਆਪ ਦੇ ਰਾਹੀਂ ਡਿਪਟੀ ਸਪੀਕਰ ਸਾਹਿਬ, ਇਕ ਚੀਜ਼ ਸਰਦਾਰ ਲਛਮਣ ਸਿਘ ਗਿਲ ਹੋਰਾਂ ਤੋਂ ਇਹ ਪੁਛਣੀ ਚਾਹੁੰਦਾ ਹਾਂ ਕਿ ਪਿਛਲੀ ਚੋਣ ਵਿੱਚ ਉਨ੍ਹਾਂ ਨੇ ਜਗਰਾਵਾਂ ਦੇ ਹਲਕੇ ਤੋਂ ਅਲੈਕਸ਼ਨ

ਲੜੀ ਸੀ। ਹੁਣ ਕੀ ਕਾਰਨ ਹੈ ਕਿ ਉਹ ਉਥੋਂ ਖੜੇ ਨਹੀਂ ਹੋਏ ਇਨ੍ਹਾਂ ਨੂੰ ਧਰਮਕੋਟ ਦਾ ਟਿਕਟ ਲੈਣਾ ਪਿਆ ਹੈ। (ਵਿਘਨ)

(ਇਕ ਮਾਨਯੋਗ ਮੈਂਬਰ : ਤੁਹਾਨੂੰ ਪਟਿਆਲੇ ਤੋਂ ਲੜਨ ਦੀ ਜੁਰਤ ਨਾ ਪਈ)

ਜੇ ਗਿਲ ਸਾਹਿਬ ਦੇ ਵਿੱਚ ਕੁਝ ਹਿੰਮਤ ਸੀ ਤਾਂ ਇਹ ਲੜਦੇ ਪਹਿਲਾਂ ਵਾਲੀ ਸੀਟ ਤੋਂ। ਹੁਣ ਵੀ ਇਨ੍ਹਾਂ ਨੂੰ ਅਸਤੀਫਾ ਦੇ ਕੇ ਜਗਰਾਉਂ ਤੋਂ ਲੜਨਾ ਚਾਹੀਦਾ ਹੈ ਤਾਂਕਿ ਆਟੇ ਦਾਲ ਦਾ ਭਾਉ ਦਾ ਪਤਾ ਲਗ ਜਾਏ।

ਮਾਨਯੋਗ ਡਿਪਟੀ ਸਪੀਕਰ ਸਾਹਿਬ, ਫੇਰ ਇਨ੍ਹਾਂ ਦੀ ਬੀਬੀ ਰਾਣੀ ਸਰਕਾਰ ਨੇ ਕਿਹਾ ਹੈ ਕਿ ਅਸੀਂ ਵਧਦੀਆਂ ਕੀਮਤਾਂ ਨੂੰ ਰੋਕਣਾ ਹੈ। ਇਹ ਲਫਜ਼ ਉਨ੍ਹਾਂ ਦੇ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਹਨ। ਮੈਂ ਪੁਛਦਾ ਹਾਂ ਕਿ ਕੀ ਉਨ੍ਹਾਂ ਨੇ ਵਧ ਰਹੀਆਂ ਕੀਮਤਾਂ ਨੂੰ ਰੋਕਿਆ ਬਲਕਿ ਇਹ ਕੀਮਤਾਂ ਘਟੀਆਂ ਨਹੀਂ ਵਧੀਆਂ ਹਨ। ਇਹ ਗੱਲ ਮੈਂ ਨਹੀਂ ਕਹਿ ਰਿਹਾ ਬਲਕਿ ਲਾਲਾ ਜਗਤ ਨਾਰਾਇਣ ਦਾ ਅਖਬਾਰ ਹਿੰਦ ਸਮਾਚਾਰ ਕਹਿ ਰਿਹਾ ਹੈ।

ਇਸ ਤੋਂ ਇਲਾਵਾ ਮੈਂ ਇਸ ਬੀਬੀ ਰਾਣੀ ਸਰਕਾਰ ਨੂੰ ਇਹ ਸਜੈਸ਼ਨ ਦੇਵਾਂਗਾ ਕਿ 107/151 ਦੀਆਂ ਜ਼ਮਾਨਤਾਂ ਦੇ ਕੇਸ ਅਜੇ ਤਾਈਂ ਲਟਕਦੇ ਪਏ ਹਨ, ਉਨ੍ਹਾਂ ਨੂੰ ਚਾਹੀਦਾ ਹੈ ਕਿ ਇਕ ਮਹੀਨੇ ਦੇ ਅੰਦਰ ਅੰਦਰ ਕੋਈ ਐਸੇ ਸਟੈਪ ਉਠਾਉਣ ਤਾਂਕਿ ਇਹ ਛੇਤੀ ਮੁਕ ਸਕਣ ਤੇ ਲੋਕਾਂ ਨੂੰ ਸਹੂਲਤ ਰਹੇ।

(ਆਵਾਜ਼ਾਂ : ਇਹ ਵੰਨ ਸਵੰਨੀ ਸਤ ਰੰਗੀ ਬੀਬੀ ਰਾਣੀ ਸਰਕਾਰ ਹੈ)

ਇਸ ਬੀਬੀ ਰਾਣੀ ਸਰਕਾਰ ਦੀ ਕਾਰਗੁਜ਼ਾਰੀ ਇਹ ਵੀ ਦੱਸਣ ਯੋਗ ਹੈ ਕਿ ਇਨ੍ਹਾਂ ਨੇ 'ਇਕ ਕਨਸਟੀਟਿਊਸ਼ਨਲ ਹੈਡ ਦੇ ਮੂੰਹੋਂ ਇਕ ਐਸੀ ਗੱਲ ਅਖਵਾਈ ਹੈ ਕੌਂਸਲ ਤੋੜਨ ਵਾਲੀ' ਜਿਹੜੀ ਕਿ ਪਹਿਲਾਂ ਇਸ ਹਾਊਸ ਵਿੱਚ ਮੈਂਬਰਾਂ ਦਾ ਕਾਨਫੀਡੈਂਸ ਲੈਣ ਤੋਂ ਬਾਅਦ ਆਉਣੀ ਚਾਹੀਦੀ ਸੀ। ਇਕ ਕਾਨੂੰਨੀ ਹੈਡ ਦੇ ਮੂੰਹੋਂ ਇਸ ਤਰ੍ਹਾਂ ਦੀਆਂ ਗੱਲਾਂ ਅਖਵਾਉਣੀਆਂ ਅਤੇ ਪਹਿਲਾਂ ਖੁਦ ਤਕਰੀਰਾਂ ਕਰ ਛਡਣੀਆਂ ਮੁਨਾਸਿਬ ਮਾਲੂਮ ਨਹੀਂ ਜਾਪਦੀਆਂ। ਇਨ੍ਹਾਂ ਨੂੰ ਇਸ ਤਰ੍ਹਾਂ ਨਹੀਂ ਸੀ ਕਰਨਾ ਚਾਹੀਦਾ। ਇਨ੍ਹਾਂ ਨੇ ਹੋਰ ਵੀ ਕਈ ਫੜ੍ਹਾਂ ਮਾਰੀਆਂ ਅਸੀਂ ਟੈਕਸ ਘਟਾ ਦਿਆਂਗੇ, ਲੋਕਾਂ ਲਈ ਰੀਲੀਫ ਮੇਜ਼ਰਜ਼ ਵਧਾਵਾਂਗੇ, ਇਸ ਤਰ੍ਹਾਂ ਦੀਆਂ ਗੱਲਾਂ ਕਰਦਿਆਂ ਨੂੰ ਇਨ੍ਹਾਂ ਨੂੰ ਅੱਜ 25–26 ਦਿਨ ਹੋ ਗਏ ਹਨ, ਕੋਈ ਕਿਸੇ ਤਰਫ ਕਿਸੇ ਇਕ ਇਕ ਗੱਲ ਤੇ ਵੀ ਅਮਲ ਨਹੀਂ ਹੋਇਆ। ਇਸ ਤਰ੍ਹਾਂ ਗੱਲਾਂ ਨਾਲ ਗੁਜ਼ਾਰੇ ਨਹੀਂ ਹੋਣੇ, ਜਦੋਂ ਤਾਈਂ ਕੁਝ ਕਰਕੇ ਨਾ ਵਿਖਾਓ। ਹੋਵੇ ਵੀ ਕਿਵੇਂ ਇਹ ਭਾਂਤ ਭਾਂਤ ਦੀ ਡਡੂਆਂ ਦੀ ਪੰਸੇਰੀ ਇਕਠੀ ਹੋਈ ਹੈ। (ਵਿਘਨ)

ਹੁਣ, ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਦੀਆਂ ਕੁਝ ਮੰਗਾਂ ਤੁਹਾਡੇ ਰਾਹੀਂ ਰਖਣੀਆਂ ਚਾਹੁੰਦਾ ਹਾਂ। ਇਹ ਗੱਲ ਕਹਿਣ ਵਿੱਚ ਮੈਨੂੰ ਕੋਈ ਦਰੇਗ ਨਹੀਂ ਕਿ ਮੈਂ ਆਪਣੇ ਹਲਕੇ ਫਿਰੋਜ਼ਪੁਰ ਛਾਉਣੀ ਵਿੱਚੋਂ ਦੋਹਾਂ ਫਿਰਕਾਪਰਸਤਾਂ ਦੀਆ ਸਿਰੀਆਂ ਕੁਚਲ ਕੇ ਆਇਆ ਹਾਂ। ਮੈਂ ਸਰਹਦਾਂ ਦੇ ਲੋਕਾਂ ਦੀਆਂ ਤਕਲੀਫਾਂ ਆਪਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ। ਉਨ੍ਹਾਂ ਲੋਕਾਂ ਦੀ ਜਾਨ ਨੂੰ ਹਰ ਵੇਲੇ ਖਤਰਾ ਹੀ ਰਹਿੰਦਾ ਹੈ ਕਿਉਂ ਜੋ ਉਹ ਦੁਸ਼ਮਨ ਦੇ ਸਰਾਹਣੇ ਵਸਦੇ ਹਨ। ਮੈਂ ਅਰਜ਼ ਕਰਾਂਗਾ ਕਿ 20–25 ਮੀਲ ਦੇ ਏਰੀਆ ਤਕ ਸਰਕਾਰ ਨੂੰ ਮਾਲੀਆ ਮੁਆਫ ਕਰਨਾ ਚਾਹੀਦਾ ਹੈ। ਖਾਦ ਅਤੇ ਬੀਜ ਮੁਫਤ ਦੇਣੇ ਚਾਹੀਦੇ ਹਨ। ਇਸ ਇਲਾਕੇ ਦੇ ਬਚਿਆਂ ਨੂੰ ਸਾਰੀ ਤਾਲੀਮ ਮੁਫਤ

[ਸਰਦਾਰ ਮਹਿੰਦਰ ਸਿੰਘ ਗਿਲ]

ਮਿਲਨੀ ਚਾਹੀਦੀ ਹੈ। ਸ਼ਹਿਰੀ ਲੋਕਾਂ ਦੇ ਟੈਕਸਜ਼ ਮੁਆਫ ਹੋਣੇ ਚਾਹੀਦੇ ਹਨ। ਇਸ ਇਲਾਕੇ ਦੇ ਲੋਕਾਂ ਵਿੱਚ ਵਿਦਿਆ ਦਾ ਪਰਚਾਰ ਘਟ ਹੋਣ ਕਰਕੇ ਇਹ ਲੋਕ ਬਹੁਤ ਪਿੱਛੇ ਰਹਿ ਗਏ ਹਨ, ਤੁਸਾਂ ਵੇਖੋ ਕੋਈ ਇਨ੍ਹਾਂ ਦਾ ਛੋਟੀ ਛੋਟੀ ਗਜ਼ਟਿਡ ਆਫਸਰ ਹੀ ਨਹੀਂ ਮਿਲਦਾ, ਇਸ ਹਲਕੇ ਵਿੱਚ ਗਵਰਨਮੈਂਟ ਕਾਲਜ ਬਨਣਾ ਚਾਹੀਦਾ ਹੈ ਤਾਂ ਜੋ ਘਾਟਾ ਪੂਰਾ ਹੋ ਸਕੇ। ਇਸ ਹਲਕੇ ਵਿੱਚ ਸ਼ੂਗਰ ਮਿਲ ਲਾਉਣੀ ਚਾਹੀਦੀ ਹੈ। ਕਿਉਂ ਜੋ ਏਥੇ ਗੰਨੇ ਦੀ ਫਸਲ ਬਹੁਤ ਜ਼ਿਆਦਾ ਹੁੰਦੀ ਹੈ। ਪਾਣੀ ਦੀ ਸਹੂਲਤ ਲਈ ਟਿਊਬਵੈਲਾਂ ਦਾ ਵੀ ਪ੍ਰਬੰਧ ਹੋਣਾ ਚਾਹੀਦਾ ਹੈ, ਪਾਣੀ ਦੀ ਘਾਟ ਕਰਕੇ ਵੀ ਇਸ ਇਲਾਕੇ ਦੀ ਫਸਲ ਨੂੰ ਬਹੁਤ ਨੁਕਸਾਨ ਹੋ ਰਿਹਾ ਹੈ (ਵਿਘਨ ਸ਼ੋਰ) ਤੁਸੀਂ ਮੇਰੀਆ ਗੱਲਾਂ ਸੁਣੋ ਮੈਂ ਆਪਣੇ ਹਲਕੇ ਦੇ ਲੋਕਾਂ ਦੀਆ ਦੁਖ ਤਕਲੀਫਾਂ ਪੇਸ਼ ਕਰਦਾ ਹਾਂ ਮੈਨੂੰ ਇਹ ਵੀ ਪਤਾ ਹੈ ਕਿ ਤੁਹਾਡਾ ਅਤੇ ਤੁਹਾਡੀ ਮੌਜੂਦਾ ਪਾਰਟੀ ਦਾ ਮੈਨੀਫੈਸਟੋ ਕੀ ਹੈ। ਤੁਸੀਂ ਹਿੰਦੂ ਅਤੇ ਸਿੱਖ ਦੇ ਨਾਉਂ ਏਥੇ ਵੋਟਾਂ ਮੰਗ ਕੇ ਆਏ ਹੋ ਕੋਈ ਤੁਹਾਡਾ ਪ੍ਰੋਗਰਾਮ ਨਹੀਂ ਸਿਵਾਏ ਗਦੀਆਂ ਦੀ ਖਾਤਰ ਜਾਂ ਚੌਧਰਾਂ ਦੀ ਖਾਤਰ, ਤੁਸੀਂ ਲੋਕਾਂ ਤੋਂ ਵੋਟਾਂ ਦੀ ਮੰਗ ਕੀਤੀ (ਵਿਘਨ)

**चौधरी बलबीर सिंह** : आन ए प्वायंट आफ आर्डर, सर। डिप्टी स्पीकर साहिब, मैं जनाब की तवज्जुह इस तरफ दिलाना चाहता हूँ कि तमाम हैड आफ दी डिपार्टमैंट्स को उन दिनों यहां पर हाजर रहना चाहिए जिन दिनों में गवर्नर साहिब के ऐड्रेस पर डिस्कशन हो रही हो। आप देखें आफीसर्ज इसकी तरफ कोई ध्यान नहीं दे रहे। सिर्फ एक आफिसर है। जिस डिपार्टमैंट के मुतालिक कोई स्पीच हो आफिसर्ज का फर्ज है कि उसको कंसिडर करने के लिये नोट करें। यह एक कनवैन्शन है जिस पर कि आजतक अमल होता रहा है।......

**श्री उपाध्यक्ष** : आप बैठें मैं आपके प्वायंट आफ आर्डर का ही जवाब दे रहा हूँ। मैं मिनिस्टर साहिबान से कहूँगा कि वह आफीसर्ज को यह हिदायत कर दें कि जितने दिन भी गवर्नर के ऐड्रेस पर बहस हो वह हाऊस में जरूर हाजर रहें। मिनिस्टर साहिबान नोट कर लें। (The hon. Member may resume his seat. I am replying to his point of order. I will ask the hon. Ministers that they issue instructions to the officers that they should remain present in the House so long as the discussion on the Governor's Address is taking place. The hon. Ministers may note it.)

**ਸਰਦਾਰ ਮਹਿੰਦਰ ਸਿੰਘ ਗਿੱਲ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਹਾਊਸ ਵਿੱਚ ਲੀਡਰ ਆਫ ਦੀ ਹਾਊਸ ਨੇ ਆਨਰੇਬਲ ਮੈਂਬਰ ਸਰਦਾਰ ਹਰਜਿੰਦਰ ਸਿੰਘ ਬਹਿਲਾ ਦਾ ਜ਼ਿਕਰ ਕਰਦੇ ਹੋਏ ਕਿਹਾ ਕਿ ਇਹ ਇਕ ਸਿਆਸੀ ਐਕਸੀਡੈਂਟ ਹੋਇਆ ਹੈ। ਇਸ ਸਿਲਸਿਲੇ ਵਿੱਚ ਜਿਹੜਾ ਵੀ ਡਰਾਈਵਰ ਗਰਿਫਤਾਰ ਕੀਤਾ ਗਿਆ ਉਸ ਨੂੰ ਪੁਲਿਸ ਨੇ ਖੂਬ ਮਾਰ ਪੀਟ ਕੀਤੀ ਅਤੇ ਧਮਕਾਇਆ। ਪੁਲਿਸ ਨੇ ਉਸ ਨੂੰ ਏਥੋਂ ਤਕ ਵੀ ਕਿਹਾ ਕਿ ਤੂੰ ਫਲਾਣੇ ਆਦਮੀ ਦਾ ਨਾਉਂ ਲੈ। ਪਰ ਡਰਾਈਵਰ ਨੇ ਕਿਹਾ ਕਿ ਮੈਂ ਸਚ ਬੋਲਾਂਗਾ। ਮੈਂ ਸ਼ਰਾਬੀ ਸੀ ਮੈਨੂੰ ਪਤਾ ਨਹੀਂ ਲਗਿਆ ਕਿ ਅਚਾਨਕ ਕੋਈ ਆਦਮੀ ਮੇਰੀ ਗੱਡੀ ਦੇ ਹੇਠ ਆ ਗਿਆ। ਮੈਂ ਡਰਦਾ ਮਾਰਾ ਗੱਡੀ ਭਜਾ ਕੇ ਲੈ ਗਿਆ। ਮੈਂ ਸਮਝਦਾ ਹਾਂ ਕਿ ਲੀਡਰ ਆਫ ਦੀ ਹਾਊਸ ਨੂੰ ਇਸ ਤਰ੍ਹਾਂ ਦੀਆ ਗੱਲਾਂ ਗਲਤ ਢੰਗ ਨਾਲ ਪੇਸ਼ ਨਹੀਂ ਕਰਨੀਆਂ ਚਾਹੀਦੀਆਂ। ਇਸ ਹਾਊਸ ਨੂੰ ਸਹੀ ਸਹੀ ਹਾਲਾਤ ਤੋਂ ਜਾਣੂੰ ਕਰਾਉਣਾ ਬਹੁਤ ਜ਼ਰੂਰੀ ਹੈ।

ਇਸੇ ਤਰ੍ਹਾਂ ਹੀ ਕਲਕੱਤੇ ਦੇ ਗੁਰਦੁਆਰੇ ਦੇ ਕੇਸ ਮੁਤਾਬਿਕ ਲੀਡਰ ਆਫ ਦੀ ਹਾਊਸ ਵਲੋਂ ਇਕ ਕਾਹਲੀ ਕਾਹਲੀ ਵਿੱਚ ਬਿਆਨ ਦਿੱਤਾ ਗਿਆ ਕਿ ਕਾਂਗਰਸੀਆਂ ਦੀ ਸ਼ਰਾਰਤ ਹੈ ਪਰ ਸੰਤ ਚੰਨਣ ਸਿੰਘ ਜੀ ਉਥੇ ਮੌਕੇ ਤੇ ਕਲਕਤੇ ਗਏ ਤੇ ਉਨ੍ਹਾਂ ਕਿਹਾ ਕਿ ਇਹ ਸਾਰਾ ਮੁਆਮਲਾ ਅਵਾਮੀ ਸਰਕਾਰ ਦੀ ਅਣਗਹਿਲੀ ਦੀ ਵਜ੍ਹਾ ਨਾਲ ਹੋਇਆ ਹੈ, ਇਹ ਸਾਰਾ ਕਝ ਉਨ੍ਹਾਂ ਦੇ ਵੇਖਦੇ ਵੇਖਦੇ ਹੀ ਹੋਇਆ ਮੈਂ ਸਮਝਦਾ ਹਾਂ ਲੀਡਰ ਆਫ ਦੀ ਹਾਊਸ ਨੂੰ ਸੱਚ ਸਮਝਕੇ ਹਾਊਸ ਵਿੱਚ ਕਹਿਣਾ ਚਾਹੀਦਾ ਹੈ...............

**ਡਿਪਟੀ ਸਪੀਕਰ** : ਇਹ ਹਾਊਸ ਅੱਜ ਐਡਜਰਨ ਹੁੰਦਾ ਹੈ ਹੁਣ ਅਸੀਂ ਕਲ ਨੂੰ ਇਕ ਵਜੇ ਇਕਠੇ ਹੋਵਾਂਗੇ । (The House stands adjourned till to-morrow at 1.00 p.m.)

(The Sabha then adjourned till 1.00 p.m. on Wednesday, the 5th April, 1967.)

105—25-12-67—305—Pb., Govt. Press, Patiala.

# APPENDIX

## to

## Punjab Vidhan Sabha Debate Vol. I No. 11 Dated the 4th, April, 1967.

*Statement by Shri Satya Pal Dang, Development and Local Government Minister, Punjab, in regard to Call Attention Notice No. 41 regarding reduction in quota of sugar being allowed to consumers in the State to 1 Kilo per head, per month.*

---

**(For text of C. A. Notice No 41 Please See page (11) 53)**

In the erstwhile Punjab State, monthly allocation of sugar was 17,550 tonnes, which worked out to 11,700 tonnes for the re-organised Punjab. This allocation was reduced further by the Government of India to 8,500 tonnes per month with effect from April, 1967, owing to the fall in the production of sugar in the country. We were, therefore, compelled to reduce our size of ration from 2 Kg. to 1½ Kg. per head per month in the urban areas in the State with effect from April, 1967. There was breakdown in the supply line in some of the towns because sugar was allocated to this State from some of the Mills of U. P. which are located on the meter gauge. All out efforts were made to bring stocks from the meter gauge station but there was some unavoidable delay. The sugar syndicates have been authorised by the State Government to bring stocks in such situations by road so as to avoid any breakdowns. The District Food and Supplies Controllers/Officers have also been directed to take suitable action against those syndicates which lift sugar from the nearer mills only in the first instance, and defer lifting of sugar from the U.P. Mills with a view to avoiding blocking of their capital to the extent possible.

2. Prices of Khandsari, Gur and Shakkar have risen very high and are now more than the price of crystal sugar even. It is certainly a paradoxical situation that the price of crystal sugar is the lowest in this group. The demand for crystal sugar has, therefore, naturally gone high both in the urban and rural areas. As against this, our supply is limited to only 8,500 tonnes per month for the State. All out efforts are being made to streamline the distribution of sugar so that everyone gets his fair and equitable share and the unscrupulous elements are unable to indulge in black-marketing by taking advantage of the scarcity situation.

# PUNJAB VIDHAN SABHA
## DEBATES

*5th April, 1967*

Vol. I, No. 12

## OFFICIAL REPORT

CONTENTS

*Wednesday, the 5th April, 1967*



**Punjab Vidhan Sabha Secretariat, Chandigarh.**

**Price :** Rs. 5-40

# "ਸ਼ੁਧੀ ਪੱਤਰ"

ਵਾਦ-ਵਿਵਾਦ, ਮਿਤੀ 5-4-1967

| ਪੜ੍ਹੋ | ਵਾਸਤੇ | ਪੰਨਾਂ | ਸਤਰ |
|---|---|---|---|
| ਮੈਂਬਰ | ਮੰਬਰ | (12) 3 | 12 |
| Sir | r | (12) 7 | 3 |
| withdraw | wihtdraw | (12) 9 | last |
| ਸੁਰਜੀਤ | ਸਰਜੀਤ | (12) 10 | 8 |
| ਡੈਫੇਨਿਟਲੀ | ਡੈਫੇਨਿਟਲ | (12) 10 | 8 |
| disclose | discrose | (12) 10 | 25 |
| delete "ਉਹ ਨਹੀਂ" | occuring at the end of line 6 | (12) 13 | |
| ਮੈਂ | ਮੰ | (12) 14 | 5 |
| ਰੀਵਾਈਵਲਿਜ਼ਮ | ਰੀਵਾਇਾਵਲਿਜ਼ਮ | (12) 19 | 12 |
| ਪਾਰਟੀ | ਪੱਰਟੀ | (12) 23 | 6 ਹੇਠੋਂ |
| ਚੌਧਰੀ ਬਾਲੂ ਰਾਮ ਬੰਬ | ਚੌਧਰੀ ਬਾਲੂ ਰਾਮ ਬੰਧ | (12) 28<br>(12) 30 | 1 ਅਤੇ 26<br>1 |
| ਗੱਲਾਂ | ਗੱਲ | (12) 29 | 15 |
| ਜਿਤਨਾ | ਸਿਤਨਾ | (12) 30 | 22 |
| ਸ਼ੁਰੂ | ਸ਼ਰੋ | (12) 32 | 15 |
| ਵੋਟਾਂ | ਵਟਾਂ | (12) 32 | 5 |
| ਇਹ | ਇ | (12) 33 | 13 |
| ਕੰਮ | ਕਸ਼ | (12) 33 | 4 ਹੇਠੋਂ |
| ਮਿਸ ਸਰਲਾ ਪ੍ਰਾਸ਼ਰ | ਮਿਸ ਸਰਲਾ ਪ੍ਰਾਸਰ | (12) 34 | 4 |
| ਨਾਲੋਂ | ਨਾਲੰ | (12) 34 | 9 |
| ਕਿਹਾ | ਕਹਾ | (12) 34 | 1 ਹੇਠੋਂ |
| Member | ember | (12) 35 | 17 and 18 |
| ਰਾਜਿਸਥਾਨ | ਰਾਜਿਖਥਾਨ | (12) 36 | 21 |
| जिसका | जिकसा | (12) 40 | 6 |
| मय | नये | (12) 40 | 14 |
| सहमत | सेहमत | (12) 40 | 21 |
| Mr. Speaker | Mr. peaker | (12) 40 | 3 ਹੇਠੋਂ |
| ਇਹ | ਇਰ | (12) 42 | 10 |
| ਆਦਮੀ | ਆਦਮ | (12) 50 | 7 |
| ਵੀ | ਵ | (12) 50 | 15 |

## PUNJAB VIDHAN SABHA

**Wednesday, the 5th April, 1967**

*The Vidhan Sabha met in the Hall of the Vidhan Bhavan, Chandigarh, at 1-00 P.M. of the clock. Mr. Speaker (Lt.-Col. Joginder Singh Mann) in the Chair.*

### CALL ATTENTION NOTICES

**Mr. Speaker :** There is a Call-Attention Motion by Shri Balwant Singh.

**Voices :** He is not present in his seat.

**Mr. Speaker :** The next Call Attention Notice No. 51 stands in the name of Ch. Darshan Singh.

**Chaudhri Darshan Singh :** Sir, I beg to draw the attention of Revenue Minister, Punjab, to the following matter of urgent public importance, namely :-

> "The Revenue Minister made a public statement that boundary of the present Punjab shall be earmarked for a Food Zone."

This has caused great anxiety among the peasantry of the State. I would request the Revenue Minister to make a statement on this issue.

**Mr. Speaker :** It is admitted.

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ, ਪ੍ਰੈਜ਼ੈਂਟ ਪੰਜਾਬ ਦਾ ਫੂਡ ਜ਼ੋਨ ਮੁਕੱਰਰ ਕਰ ਦੇਣਾ ਜਦ ਕਿ ਪੰਜਾਬ ਦਾ ਕਿਸਾਨ ਮਿਹਨਤ ਕਰਕੇ ਅਨਾਜ ਪੈਦਾ ਕਰਦਾ ਹੈ, ਸਾਰੇ ਹਿੰਦੁਸਤਾਨ ਨੂੰ ਖਿਲਾਂਦਾ ਹੈ, ਅਹਿਮਦਾਬਾਦ ਤੋਂ ਆਉਣ ਵਾਲੇ ਕਪੜੇ ਤੇ ਕੋਈ ਪਾਬੰਦੀ ਨਹੀਂ । ਬੰਬਈ ਤੋਂ ਆਉਣ ਵਾਲੀ ਮਸ਼ੀਨਰੀ ਤੇ ਕਈ ਪਾਬੰਦੀ ਨਹੀਂ......

**Mr. Speaker :** Let him answer. I would like the Revenue Minister to tell whether he is ready to make a statement today or not?

**ਮਾਲ ਮੰਤਰੀ (ਮੇਜਰ ਜਨਰਲ ਰਾਜਿੰਦਰ ਸਿੰਘ) :** ਸਰ, ਜੋ ਆਨਰੇਬਲ ਮੈਂਬਰ ਨੇ ਫਰਮਾਇਆ ਹੈ....

**Mr. Speaker :** Are you ready to make a statement to-day or not?

**Revenue Minister :** Sir, I will make a statement later on.

**Mr. Speaker :** Next Call Attention Notice (No. 53) has been given by S. Baldev Singh.

**Voices :** He is not present, Sir.

## PAPERS LAID ON THE TABLE

**Mr. Speaker :** A Minister to lay on the Table the Punjab Panchayat Samitis and Zila Parishads Non-Official Members (Payment of Allowances) (First Amendment) Rules, 1966, as required under Section 115(4) of the Punjab Panchayat Samitis and Zila Parishads Act, 1961".

**Minister for Revenue** (Major General Rajinder Singh) : Sir, I beg to lay on the Table the Punjab Panchayat Samitis and Zila Parishads Non-Official Members (Payment of Allowances) (First Amendment) Rules, 1966, as required under Section 115(4) of the Punjab Panchayat Samitis and Zila Parishads Act, 1961.

---

## *DISCUSSION ON GOVERNOR'S ADDRESS (RESUMPTION)

**Mr. Speaker :** Now Sardar Mohinder Singh Gill will resume discussion on Governor's Address.

**Voices :** He is not present, Sir.

**Chaudhri Darshan Singh** : He was not on his legs, Sir.

**Mr. Speaker :** All right, I now call upon Captain Rattan Singh.

**ਕੈਪਟਨ ਰਤਨ ਸਿੰਘ** (ਗੜ੍ਹ ਸ਼ੰਕਰ) : ਜਨਾਬ ਸਪੀਕਰ ਸਾਹਿਬ, ਇਸ ਹਾਊਸ ਵਿੱਚ ਗਵਰਨਰ ਸਾਹਿਬ ਨੇ ਜੋ ਭਾਸ਼ਨ ਸਾਨੂੰ ਦਿੱਤਾ ਹੈ ਉਸ ਦੇ ਸਫ਼ਾ ਦੋ ਦੇ ਉੱਤੇ ਲਿਖਿਆ ਹੈ:—

> "The Government have taken stock of the whole situation, analysed the causes which were responsible for the difficulties of the masses and have chalked out a programme to streamline".....etc. etc.

ਇਹ ਗੌਰਮਿੰਟ ਦੀ ਨੀਤੀ ਗਵਰਨਰ ਦੇ ਰਾਹੀਂ ਜੋ ਇਸ ਹਾਊਸ ਵਿੱਚ ਪੇਸ਼ ਕੀਤੀ ਗਈ ਹੈ ਮੈਂ ਸਮਝਦਾ ਹਾਂ ਕਿ ਇਹ ਬਹੁਤ ਬੜੀਆਂ ਡੀਂਗਾ ਮਾਰੀਆਂ ਗਈਆਂ ਹਨ। ਇਤਨੀ ਜਲਦੀ ਇਤਨੇ ਬੜੇ ਮਸਲੇ ਨੂੰ ਸੁਲਝਾਣਾ ਕਾਫ਼ੀ ਮੁਸ਼ਕਲ ਹੈ। ਔਰ ਅਗਰ ਮਨਿਸਟਰ ਸਾਹਿਬਾਨ ਠੰਢੇ ਦਿਲ ਨਾਲ ਸੋਚਣ ਤਾਂ ਇਹ ਬਾਤ ਮੰਨਣਗੇ ਕਿ ਉਹ ਇਤਨੀ ਜਲਦੀ ਕੁਝ ਨਹੀਂ ਕਰ ਸਕਦੇ। ਇਹ ਮਹਿਜ਼ ਪ੍ਰਾਪੇਗੰਡਾ ਸਟੰਟ ਹੈ, ਜੋ ਉਨ੍ਹਾਂ ਨੇ ਪਬਲਿਕ ਦੀਆਂ ਅੱਖਾਂ ਵਿੱਚ ਘਟਾ ਪਾਉਣ ਲਈ ਰਚਿਆ ਹੈ। ਔਰ ਜੋ ਗੱਲਾਂ ਦੂਸਰੇ ਮੈਂਬਰਾਂ ਨੇ ਹਾਊਸ ਵਿੱਚ ਕੀਤੀਆਂ ਹਨ ਮੈਂ ਉਨ੍ਹਾਂ ਨੂੰ ਬਾਰ ਬਾਰ ਨਹੀਂ ਦੁਹ-ਰਾਉਣਾ ਚਾਹੁੰਦਾ। ਕੁਝ ਗੱਲਾਂ ਜਿਨ੍ਹਾਂ ਨੂੰ ਮੈਂ ਜ਼ਰੂਰੀ ਸਮਝਦਾ ਹਾਂ ਉਨ੍ਹਾਂ ਵਲ ਤੁਹਾਡੀ ਰਾਹੀਂ ਹਾਊਸ ਦਾ ਧਿਆਨ ਦਿਵਾਵਾਂਗਾ। ਇਹ ਸਰਕਾਰ ਆਪਣੇ ਆਪ ਨੂੰ ਅਵਾਮੀ ਸਰਕਾਰ ਕਹਿੰਦੀ ਹੈ। ਇਹ ਗੱਲ ਕੋਈ ਸ਼ੋਭਾ ਨਹੀਂ ਦਿੰਦੀ ਕਿਉਂਕਿ ਪਬਲਿਕ ਦੇ ਦੁਆਰਾ ਚੁਣਿਆਂ ਹੋਇਆਂ ਨੁਮਾਇੰਦਿਆਂ ਦੀ ਜਿਹੜੀ ਵੀ ਸਰਕਾਰ ਹੁੰਦੀ ਹੈ ਉਹ ਅਵਾਮੀ ਹੀ ਹੁੰਦੀ ਹੈ। ਇਸ ਸਰਕਾਰ ਵਿੱਚ ਕੋਈ ਖਾਸ ਗੱਲ ਨਹੀਂ ਹੈ। ਜੇਕਰ ਅੱਜ ਇਹ ਸਾਡੀ ਥਾਂ ਤੇ ਬੈਠੇ ਹਨ ਅਤੇ ਕਹਿੰਦੇ ਹਨ ਕਿ ਹਿੰਦੂ, ਸਿੱਖ ਅਤੇ ਹਰੀਜਨਾਂ ਦਾ ਇਤਹਾਦ ਹੋਇਆ ਹੈ ਤਾਂ ਇਹ ਬੜੀ ਪਰਸੰਨਤਾ ਦੀ ਗੱਲ ਹੈ ਕਿਉਂਕਿ ਇਹ ਤਾਂ ਕਾਂਗਰਸ ਦੀ ਪਾਲਿਸੀ ਦੀ ਹੀ ਵਿੰਡੀਕੇਸ਼ਨ ਹੈ। ਬਾਹਰ ਤਾਂ ਇਹ ਮਜ਼ਬੀ ਪਰਚਾਰ ਕਰਕੇ ਹੀ ਜਿੱਤੇ ਹਨ। ਜੇਕਰ ਇਨ੍ਹਾਂ ਨੂੰ ਇਥੇ ਆਕੇ ਅਕਲ ਆ ਗਈ ਹੈ ਔਰ ਇਨ੍ਹਾਂ ਨੇ ਹਿੰਦੂ, ਸਿੱਖਾਂ ਅਤੇ ਹਰੀਜਨਾਂ ਦਾ ਇਤਹਾਦ ਕਰ ਲਿਆ ਹੈ ਤਾਂ ਬੜੀ ਖੁਸ਼ੀ ਦੀ ਗੱਲ ਹੈ, ਦੁਖ ਵਾਲੀ ਗੱਲ ਨਹੀਂ। (ਵਿਘਨ) ਮੈਂ ਇਹ ਗੱਲ ਕਹਿਣ ਵਿੱਚ ਹਕ ਬਜਾਨਬ ਹੋਵਾਂਗਾ ਕਿ ਇਹ ਲਛਮਣ ਸਿੰਘ, ਬਲਦੇਵ ਪ੍ਰਕਾਸ਼ ਅਤੇ

---

*For previous discussion on Governor's Address please refer to P.V.S. Debates Vol. 1 Nos 10 and 11 dated the 3rd and 4th April, 1967.

ਗੁਰਨਾਮ ਸਿੰਘ ਦੀ ਸਰਕਾਰ, ਗੁਰਨਾਮ ਸਿੰਘ ਐਂਡ ਕੰਪਨੀ ਦੀ ਸਰਕਾਰ ਹੈ। ਜੇਕਰ ਇਨ੍ਹਾਂ ਨੂੰ ਇਸ ਤਰ੍ਹਾਂ ਕਿਹਾ ਜਾਵੇ ਤਾਂ ਦਰੁਸਤ ਬਾਤ ਹੋਵੇਗੀ। ਲਛਮਣ ਸਿੰਘ, ਬਲਦੇਵ ਪ੍ਰਕਾਸ਼ ਅਤੇ ਗੁਰਨਾਮ ਸਿੰਘ ਫਿਰਕਾਪ੍ਰਸਤ ਪਾਰਟੀਆਂ ਨੂੰ ਬਿਲਾਂਗ ਕਰਦੇ ਹਨ। ਇਨ੍ਹਾਂ ਦਾ ਇਤਹਾਦ ਹੋਣਾ ਦੇਸ਼ ਵਿੱਚ ਕੋਈ ਨਵੀਂ ਗੱਲ ਨਹੀਂ ਹੈ।....

**ਕਾਮਰੇਡ ਭਾਨ ਸਿੰਘ ਭੌਰਾ** : ਸਪੀਕਰ ਸਾਹਿਬ, ਕੀ ਲੋਕਾਂ ਦੀ ਚੁਣੀ ਹੋਈ ਸਰਕਾਰ ਨੂੰ ਕੰਪਨੀ ਕਿਹਾ ਜਾ ਸਕਦਾ ਹੈ ?

**ਕੈਪਟਨ ਰਤਨ ਸਿੰਘ** : ਮੈਂ ਕਹਿ ਰਿਹਾ ਸੀ...... (ਵਿਘਨ)

**Mr. Speaker :** Please sit down. We are not talking in shops. We are talking here in the Assembly. I hope hon. Members will bear this thing in mind.

**ਆਵਾਜ਼ਾਂ** : ਉਹ ਰੈਲੇਵੈਂਟ ਨਹੀਂ ਹੈ।

**ਸ੍ਰੀ ਸਪੀਕਰ** : ਮੈਂ ਇਥੇ ਹਾਂ ਜਿਸ ਨੇ ਵੇਖਣਾ ਹੈ ਕਿ ਮੈਂਬਰ ਸਾਹਿਬਾਨ ਰੈਲੇਵੈਂਟ ਹਨ ਕਿ ਨਹੀਂ। ਆਪ ਮਿਹਰਬਾਨੀ ਕਰਕੇ ਨਾ ਬੋਲੋ ਤਾਂ ਅੱਛਾ ਹੋਵੇਗਾ।(I am here to see whether the hon. Members are relevant or not. It would be better if the hon. Members avoid making interruptions).

**ਕੈਪਟਨ ਰਤਨ ਸਿੰਘ** : ਮੇਰਾ ਟਾਈਮ ਖਰਾਬ ਹੋ ਰਿਹਾ ਹੈ।

**Mr. Speaker :** You have started first, not these people. If you behave like this, you will certainly expect other to behave likewise.

**ਕੈਪਟਨ ਰਤਨ ਸਿੰਘ** : ਮੈਂ ਆਪ ਦਾ ਧੰਨਵਾਦ ਕਰਦਾ ਹਾਂ ਕਿ ਆਪ ਨੇ ਇਹ ਗੱਲ ਕਹੀ ਹੈ। ਜੇਕਰ ਇਹੋ ਅਸੂਲ ਇਨ੍ਹਾਂ ਤੇ ਵਰਤਿਆ ਜਾਵੇਗਾ ਤਾਂ ਮੈਨੂੰ ਜ਼ਿਆਦਾ ਖੁਸ਼ੀ ਹੋਵੇਗੀ।.....(ਵਿਘਨ)

ਸਪੀਕਰ ਸਾਹਿਬ, ਮੈਂ ਇਸ ਹਾਊਸ ਦੇ ਕਾਨੂੰਨ ਔਰ ਕਾਇਦਿਆਂ ਦੀ ਪੂਰੀ ਕਦਰ ਕਰਦਾ ਹਾਂ ਔਰ ਆਪ ਨੂੰ ਯਕੀਨ ਦਿਵਾਉਂਦਾ ਹਾਂ ਕਿ ਚੇਅਰ ਦੇ ਹੁਕਮ ਨੂੰ, ਜਾਇਜ਼ ਹੁਕਮ ਨੂੰ, ਚੰਗੀ ਤਰ੍ਹਾਂ ਮੰਨਾਂਗਾ ਲੇਕਿਨ ਗੱਲ ਇਹ ਹੈ ਕਿ ਹਾਊਸ ਵਿੱਚ ਟੋਕਾ ਟਾਕੀ ਹੁੰਦੀ ਰਹੀ ਹੈ। ਮੈਂ ਤਾਂ ਸਿਰਫ "ਐਂਡ ਕੰਪਨੀ" ਹੀ ਕਿਹਾ ਸੀ ਇਥੇ ਕਈਆਂ ਨੇ "ਜਾਇੰਟ ਸਟਾਕ ਕੰਪਨੀ" ਔਰ ਕਈਆਂ ਨੇ "ਰਿੰਗ ਮਾਸਟਰ" ਵਗੈਰਾ ਦੇ ਲਫਜ਼ਾਂ ਦਾ ਵੀ ਇਸਤੇਮਾਲ ਕੀਤਾ ਸੀ। ਜੇਕਰ ਇਨ੍ਹਾਂ ਨੂੰ ਮੇਰਾ ਇਹ ਲਫਜ਼ ਚੰਗਾ ਨਹੀਂ ਲਗਾ ਤਾਂ ਮੈਂ ਇਹ ਨਹੀਂ ਵਰਤਦਾ ਪਰ ਇਹ ਹਕੀਕਤ ਹੈ ਕਿ ਮਜ਼ਹਬੀ ਪਾਰਟੀਆਂ ਦਾ ਇਲਹਾਕ ਅੱਗੇ ਵੀ ਹੋਇਆ ਹੈ—ਮੁਸਲਮ ਲੀਗ ਔਰ ਅਕਾਲੀ ਪਾਰਟੀ ਦਾ ਇਲਹਾਕ ਹੋਇਆ ਔਰ ਉਸ ਵਿੱਚ ਅਕਾਲੀ ਪਾਰਟੀ ਦੇ ਇਕ ਮੈਂਬਰ ਨੂੰ ਵਜ਼ੀਰ ਵੀ ਬਣਾਇਆ ਗਿਆ......

**ਸ੍ਰੀ ਸਪੀਕਰ** : ਐਸਾ ਇਲਹਾਕ ਕਦੋਂ ਹੋਇਆ ਸੀ ਔਰ ਕਿਥੇ ਹੋਇਆ ਸੀ ? (When and where such an alliance took place ?)

**ਕੈਪਟਨ ਰਤਨ ਸਿੰਘ** : ਮੁਸਲਮ ਲੀਗ ਔਰ ਅਕਾਲੀ ਪਾਰਟੀ ਦਾ ਇਲਹਾਕ ਐਨ. ਡਬਲਿਊ. ਐਫ. ਪੀ. ਵਿੱਚ ਹੋਇਆ ਔਰ ਸਰਦਾਰ ਅਜੀਤ ਸਿੰਘ ਸਰਹੱਦੀ ਨੂੰ ਵਜ਼ੀਰ ਬਣਾਇਆ ਗਿਆ ਸੀ। ਸਪੀਕਰ ਸਾਹਿਬ, ਇਸ ਗੱਲ ਦਾ ਤਾਂ ਆਪ ਨੂੰ ਵੀ ਪਤਾ ਹੀ ਹੋਵੇਗਾ।

**ਸ਼੍ਰੀ ਸਪੀਕਰ** : ਪਰ ਤੁਹਾਨੂੰ ਪਤਾ ਹੋਵੇਗਾ ਕਿ ਲਾਹੌਰ ਵਿੱਚ ਕਾਂਗਰਸ ਅਤੇ ਮੁਸਲਮ ਲੀਗ ਦਾ ਵੀ ਇਲਹਾਕ ਹੋਇਆ ਸੀ। (But the hon. Member might be knowing that the Congress and the Muslim League also forged out such an alliance at Lahore.)

**Voices from the Opposition** : No, Sir, no. Not at all. (*Interruptions*)

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਇਨ੍ਹਾਂ ਨੂੰ ਕੀ ਪਤਾ ? ਇਹ ਤਾਂ ਉਦੋਂ ਜੰਮੇਂ ਵੀ ਨਹੀਂ ਸਨ । (ਵਿਘਨ)

**ਕੈਪਟਨ ਰਤਨ ਸਿੰਘ** : ਇਨ੍ਹਾਂ ਗੱਲਾਂ ਨੂੰ ਛਡਦਾ ਹੋਇਆ, ਸਪੀਕਰ ਸਾਹਿਬ, ਮੈਂ ਜਿਹੜੀ ਗੱਲ ਕਹਿਣੀ ਚਾਹੁੰਦਾ ਹਾਂ ਉਹ ਇਹ ਹੈ ਕਿ ਇਨ੍ਹਾਂ ਤੋਂ ਇਸ ਗੱਲ ਦੀ ਤਵਕੋਹ ਕੀਤੀ ਜਾਂਦੀ ਸੀ ਕਿ ਕੋਈ ਜ਼ਿੰਮੇਵਾਰੀ ਦੀਆਂ ਗੱਲਾਂ ਕਰਨਗੇ ਮਗਰ ਇਨ੍ਹਾਂ 27 ਦਿਨਾਂ ਦੇ ਵਿੱਚ ਇਨ੍ਹਾਂ ਨੇ ਉਹ ਉਹ ਗੱਲਾਂ ਕਰ ਦਿੱਤੀਆਂ ਹਨ ਕਿ ਪਬਲਿਕ ਦਾ ਇਨ੍ਹਾਂ ਉਪਰੋਂ ਇਹਤਮਾਦ ਉਡ ਗਿਆ ਹੈ ਔਰ. ਉਹ ਕਿਸ ਤਰ੍ਹਾਂ ? ਇਸ ਬਾਰ ਮੈਂ ਆਪ ਦਾ ਧਿਆਨ ਇਸ ਐਡਰੈਸ ਦੇ ਸਫ਼ਾ 3 ਤੇ ਦਿਵਾਉਣਾ ਚਾਹੁੰਦਾ ਹਾਂ। ਪ੍ਰਾਈਸਿਜ਼ ਨੂੰ ਚੈਕ ਕਰਨ ਬਾਰੇ ਇਸ ਵਿੱਚ ਲਿਖਿਆ ਹੋਇਆ ਹੈ ਕਿ--

> "Steps will be taken by Government to purchase foodgrains along with the traders. The latter will, however, first offer their stocks to Government and dispose of them otherwise only after Government have shown their inability to purchase those."

ਇਸ ਮਕਸਦ ਲਈ ਇਨ੍ਹਾਂ ਨੇ ਕੀ ਕਦਮ ਚੁਕੇ ਹਨ ? ਇਨ੍ਹਾਂ ਨੇ ਦੱਸਿਆ ਹੈ ਕਿ 2½ ਲੱਖ ਟਨ ਕਣਕ ਅਤੇ 1 ਲੱਖ ਟਨ ਚੌਲ ਔਰ ਦੂਜੇ ਗਰੇਨਜ਼ ਖਰੀਦ ਕੀਤੇ ਜਾਣਗੇ । ਉਸ ਲਈ ਰੁਪਿਆ ਰਖਿਆ ਹੈ ਸਿਰਫ 20 ਕਰੋੜ । ਜਿਹੜਾ ਵੋਟ ਆਨ ਅਕਾਊਂਟ ਤਿੰਨਾਂ ਮਹੀਨਿਆਂ ਵਾਸਤੇ ਇਸ ਹਾਊਸ ਪਾਸੋਂ ਪਾਸ ਕਰਵਾਇਆ ਗਿਆ ਹੈ ਉਸ ਵਿੱਚ ਇਸ ਕੰਮ ਲਈ ਸਿਰਫ 8 ਜਾਂ 9 ਕਰੋੜ ਰੁਪਿਆ ਹੀ ਪ੍ਰੋਵਾਈਡ ਕੀਤਾ ਹੈ। ਅਗਲੇ ਤਿੰਨ ਮਹੀਨਿਆਂ ਵਿੱਚ, ਯਾਨੀ ਅਪਰੈਲ, ਮਈ ਔਰ ਜੂਨ ਵਿੱਚ ਹੀ ਕਣਕ ਮੰਡੀਆਂ ਵਿੱਚ ਆਉਣੀ ਹੈ। ਇਸ 8/9 ਕਰੋੜ ਰੁਪਏ ਦੇ ਨਾਲ ਤਾਂ ਇਹ ਉਸ ਦਾ 1/3 ਹਿੱਸਾ ਵੀ ਨਹੀਂ ਖਰੀਦ ਸਕਣਗੇ ਔਰ ਅਗਰ ਇਨ੍ਹਾਂ ਨੇ ਪੂਰਾ 20 ਕਰੋੜ ਰੁਪਿਆ ਵੀ ਰਖ ਲਿਆ ਹੁੰਦਾ ਅਤੇ, ਸਪੀਕਰ ਸਾਹਿਬ, ਜੇਕਰ ਇਨ੍ਹਾਂ ਨੂੰ ਹਿਸਾਬ ਆਉਂਦਾ ਹੁੰਦਾ—ਮੇਰਾ ਖ਼ਿਆਲ ਹੈ ਕਿ ਮੈਂਨੂੰ ਇਸ ਤਰ੍ਹਾਂ ਸੋਚਣਾ ਨਹੀਂ ਸੀ ਚਾਹੀਦਾ ਕਿਉਂਕਿ ਜਿਸ ਸਰਕਾਰ ਵਿੱਚ ਗੁਰਨਾਮ ਸਿੰਘ ਵਰਗਾ ਬੈਠਾ ਹੋਵੇ ਐਜ਼ ਚੀਫ ਮਨਿਸਟਰ ਉਥੇ ਹਿਸਾਬ ਨਾ ਆਉਂਦਾ ਹੋਵੇ ਤਾਂ ਮੈਂ ਮੰਨ ਸਕਦਾ ਸੀ ਲਕਿਨ ਹੈਰਾਨਗੀ ਹੋਈ ਕਿ ਨਾਲ ਹੀ ਡਾਕਟਰ ਬਲਦੇਵ ਪ੍ਰਕਾਸ਼ ਜਿਹਾ ਫਾਈਨੈਂਸ ਮਨਿਸਟਰ ਹੋਵੇ ਤਾਂ ਹਿਸਾਬ ਨਾ ਆਉਂਦਾ ਹੋਵੇ ਕਿ ਅਗਰ 50 ਰੁਪਏ ਕਵਿੰਟਲ ਦਾ ਵੀ ਹਿਸਾਬ ਲਗਾਇਆ ਜਾਵੇ ਤਾਂ ਜਿਤਨੀ ਤੁਸਾਂ ਕਣਕ ਖਰੀਦਣੀ ਹੈ ਉਸ ਦਾ ਤਾਂ ਤੀਜਾ ਹਿੱਸਾ ਵੀ ਇਸ ਰੁਪਏ ਦੇ ਨਾਲ ਨਹੀਂ ਖਰੀਦਿਆ ਜਾ ਸਕਦਾ।

**ਸਰਦਾਰ ਗੁਰਚਰਨ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਕੀ ਕਿਸੇ ਮਿਨਸਟਰ ਨੂੰ ਸਿਰਫ ਨਾਮ ਲੈ ਕੇ ਹੀ ਰੈਫ਼ਰ ਕੀਤਾ ਜਾ ਸਕਦਾ

ਹੈ ? ਕੀ ਚੀਫ਼ ਮਨਿਸਟਰ ਸਾਹਿਬ ਨੂੰ ਸਿੱਧਾ ਨਾਮ ਲੈ ਕੇ ਰੈਫ਼ਰ ਕਰਨਾ ਇਸ ਆਨਰੇਬਲ ਮੈਂਬਰ ਦੀ ਗੁਸਤਾਖ਼ੀ ਔਰ ਘਟੀਆਪਣ ਨਹੀਂ ?

**ਕੈਪਟਨ ਰਤਨ ਸਿੰਘ** : ਮੈਂ ਆਨਰੇਬਲ ਚੀਫ਼ ਮਨਿਸਟਰ ਕਹਿ ਦਿੰਦਾ ਹਾਂ ਕੋਈ ਗੱਲ ਨਹੀਂ । ਸਰਦਾਰ ਗੁਰਚਰਨ ਸਿੰਘ ਜਦੋਂ ਇਸ ਪਾਸੇ ਬੈਠੇ ਹੁੰਦੇ ਸਨ ਤਾਂ ਕਈ ਕਿਸਮ ਦੀਆਂ ਗੱਲਾਂ ਕਰਦੇ ਰਹੇ ਹਨ ਪਰ ਚੂੰਕਿ ਉਨ੍ਹਾਂ ਨੇ ਇਤਰਾਜ਼ ਕੀਤਾ ਹੈ ਇਸ ਲਈ ਇਨ੍ਹਾਂ ਦੀ ਦਰੁਸਤ ਗੱਲ ਨੂੰ ਮੰਨਣ ਲਈ ਤਿਆਰ ਹਾਂ। ਦਰ ਅਸਲ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਗਰੋਅਰਜ਼ ਦੇ ਨਾਲ ਕਿਤਨਾ ਧੋਖਾ ਕੀਤਾ ਜਾ ਰਿਹਾ ਹੈ। ਠੀਕ ਹੈ ਕਿ ਗਰੀਬ ਆਦਮੀ ਨੂੰ ਸਸਤਾ ਅਨਾਜ ਮੁਹੈਯਾ ਕਰਨਾ ਗੌਰਮੈਂਟ ਦਾ ਕੰਮ ਹੈ ਲੇਕਿਨ ਇਹ ਗੱਲ ਕਲੀਅਰ ਹੋਣੀ ਚਾਹੀਦੀ ਹੈ ਕਿ ਉਹ ਕੌਣ ਗਰੀਬ ਆਦਮੀ ਹੈ ਜਿਸ ਨੂੰ ਸਸਤੇ ਅਨਾਜ ਦੀ ਜ਼ਰੂਰਤ ਹੈ। ਜਿਸ ਆਦਮੀ ਨੂੰ ਬੋਤਲ ਵਿਸਕੀ ਹਰ ਰੋਜ਼ ਲੈਣ ਲਈ ਕੋਈ ਤਕਲੀਫ਼ ਨਹੀਂ ਹੁੰਦੀ ਉਸ ਨੂੰ ਕੋਈ ਹੱਕ ਨਹੀਂ ਕਿ ਸਸਤਾ ਅਨਾਜ ਦਿੱਤਾ ਜਾਵੇ। ਮੈਂ ਤਾਂ ਇਹ ਕਹਾਂਗਾ ਕਿ ਸਰਕਾਰ ਇਕ ਖਾਸ ਲੇਵਲ ਤੋਂ ਘਟ ਤਨਖਾਹ ਲੈਣ ਵਾਲੇ ਆਦਮੀ ਨੂੰ ਸਸਤਾ ਅਨਾਜ ਸਪਲਾਈ ਕਰੇ ਔਰ ਉਸ ਮਕਸਦ ਲਈ ਸਬਸੀਡਾਈਜ਼ ਕਰੇ। ਲੇਕਿਨ ਅਗਰ ਇਹ ਸਚਮੁੱਚ ਗਰੋਅਰ ਔਰ ਸੂਬੇ ਦੀ ਬਿਹਤਰੀ ਚਾਹੁੰਦੇ ਹਨ ਤਾਂ ਇਹ ਜਿਹੜੀ ਜ਼ੋਨ ਨੂੰ ਤੋੜਨ ਵਾਲੀ ਗੱਲ ਚਲ ਰਹੀ ਹੈ ਇਸ ਪਾਸੇ ਕਦਮ ਨਹੀਂ ਚੁਕਣਾ ਚਾਹੀਦਾ। ਉਹ ਕਿਉਂ ? ਸਪੀਕਰ ਸਾਹਿਬ, ਇਨ੍ਹਾਂ ਨੂੰ ਪਤਾ ਹੀ ਹੈ ਕਿ ਇਕ ਜ਼ਿਮੀਂਦਾਰ ਨੂੰ ਅਨਾਜ ਪੈਦਾ ਕਰਨ ਲਈ ਕਿਤਨਾ ਖਰਚ ਕਰਨਾ ਪੈਂਦਾ ਹੈ। ਸਰਦਾਰ ਉੱਜਲ ਸਿੰਘ, ਜਿਹੜੇ ਹੁਣ ਮਦਰਾਸ ਦੇ ਗਵਰਨਰ ਹਨ ਉਨ੍ਹਾਂ ਦੀ ਕਮੇਟੀ ਨੇ ਇਸ ਗੱਲ ਨੂੰ ਮੰਨਿਆ ਸੀ ਕਿ ਗਰੋਅਰ ਨੂੰ ਅਨਾਜ ਦੀ ਵਾਜਬ ਕੀਮਤ ਮਿਲਣੀ ਚਾਹੀਦੀ ਹੈ। ਮਗਰ ਬੜੇ ਅਫ਼ਸੋਸ ਦੀ ਗੱਲ ਹੈ ਕਿ ਇਕ ਪਾਸੇ ਤਾਂ ਕਿਸਾਨ ਨੂੰ ਇਨ੍ਹਾਂ ਨੇ 60 ਲੱਖ ਰੁਪਏ ਦੀ ਰਿਲੀਫ਼ ਦਿੱਤੀ ਹੈ ਔਰ ਦੂਸਰੇ ਪਾਸੇ ਕਿਸਾਨ ਨੂੰ 600 ਕਰੋੜ ਰੁਪਏ ਦਾ ਨੁਕਸਾਨ ਇਨ੍ਹਾਂ ਦੀ ਜ਼ੋਨ ਤੋੜਨ ਵਾਲੀ ਪਾਲਿਸੀ ਨੇ ਕਰ ਦੇਣਾ ਹੈ। ਸਪੀਕਰ ਸਾਹਿਬ, ਮੈਂ ਆਪ ਦੀ ਰਾਹੀਂ ਇਸ ਗੌਰਮੈਂਟ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਸਿਰਫ਼ ਇਕੋ ਹੀ ਗ਼ਨੀਮਤ ਵਾਲੀ ਚੀਜ਼ ਹੈ—ਫੂਡ ਪ੍ਰੋਡਕਸ਼ਨ ਹੀ ਸਾਡੀ ਪੂੰਜੀ ਔਰ ਮਾਇਆ ਹੈ ਅਗਰ ਆਪ ਨੇ ਇਸੇ ਨੂੰ ਹੀ ਘਟ ਕਰ ਦਿੱਤਾ ਤਾਂ ਪੰਜਾਬ ਦਾ ਸਭ ਤੋਂ ਵੱਡਾ ਨੁਕਸਾਨ ਹੋਵੇਗ ਔਰ ਇਨ੍ਹਾਂ ਨੂੰ ਇਨ੍ਹਾਂ ਧੋਖੇ ਵਾਲੀਆਂ ਗੱਲਾਂ ਵਿੱਚ ਨਹੀਂ ਆਉਣਾ ਚਾਹੀਦਾ। ਜਿੱਥੇ ਮੈਂ ਫ਼ਾਰਮਰ ਦੇ ਪੱਖ ਦੀ ਗੱਲ ਕਰਦਾ ਹਾਂ ਉਥੇ ਮੈਂ ਕਨਜ਼ਿਊਮਰ ਦਾ ਪੱਖ ਲਏ ਬਗੈਰ ਵੀ ਨਹੀਂ ਰਹਿ ਸਕਦਾ। ਮੈਂ ਸਮਝਦਾ ਹਾਂ ਕਿ ਜਿਸ ਸ਼ਖਸ ਦੀ ਤਨਖਾਹ 300 ਰੁਪਏ ਮਾਹਵਾਰ ਜਾਂ ਇਸ ਤੋਂ ਘਟ ਹੈ ਉਨ੍ਹਾਂ ਨੂੰ ਸਰਕਾਰ ਸਬਸੀਡਾਈਜ਼ਡ ਰੇਟਸ ਉੱਤੇ ਸਸਤਾ ਅਨਾਜ ਦੇਵੇ। ਇਹ ਚੀਜ਼ ਕਦੋਂ ਮੁਮਕਿਨ ਹੋ ਸਕਦੀ ਹੈ ? ਤਦ ਜਦ ਕਿ ਕੰਪਲੀਟ ਤੌਰ ਤੇ ਸਟੇਟ ਟਰੇਡਿੰਗ ਕੀਤੀ ਜਾਵੇ। ਤੁਸੀਂ ਬੜੀਆਂ ਡੀਂਗਾਂ ਮਾਰਦੇ ਸਾਉ ਕਿ ਅਸੀਂ ਕੁਰਪਸ਼ਨ ਨੂੰ ਖਤਮ ਕਰ ਦੇਵਾਂਗੇ, ਅਸੀਂ ਪਿਉਰਿਟੀ ਇਨ ਐਡਮਿਨਿਸਟਰੇਸ਼ਨ ਲਿਆਵਾਂਗੇ। ਮੈਂ ਇਨ੍ਹਾਂ ਨੂੰ ਵਾਰਨ ਕਰਨਾ ਚਾਹੁੰਦਾ ਹਾਂ ਕਿ ਜਿਨ੍ਹਾਂ ਕਾਰਨਾਂ ਕਰਕੇ ਸਾਨੂੰ ਇਸ ਪਾਸੇ ਬੈਠਣਾ ਪਿਆ ਹੈ ਇਹੀ ਕਾਰਨ ਹੁਣ ਤੁਸੀਂ ਉਥੇ ਪੈਦਾ ਕਰ ਰਹੇ ਹੋ। ਇਹ ਆਗਾਜ਼ ਹੈ ਪਤਾ ਨਹੀਂ ਅੰਜਾਮ ਕੀ ਹੋਵੇਗਾ —ਜਿਵੇਂ ਕਹਿੰਦੇ ਹਨ:

"ਇਬਤਦਾਏ ਇਸ਼ਕ ਹੈ ਰੋਤਾ ਹੈ ਕਿਆ
ਆਗੇ ਆਗੇ ਦੇਖਨਾ ਹੋਤਾ ਹੈ ਕਿਆ।"

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਇਹ ਤਾਂ ਤੁਸੀਂ ਵੇਖੋਗੇ। (ਵਿਘਨ)

**ਕੈਪਟਨ ਰਤਨ ਸਿੰਘ** : ਲਛਮਣ ਸਿੰਘ ਜੀ, ਅਗਰ ਚੁਪ ਰਹੋ ਤਾਂ ਚੰਗੀ ਗੱਲ ਹੈ ਨਹੀਂ ਤਾਂ ਤੁਹਾਨੂੰ ਪਤਾ ਹੀ ਹੈ ਕਿ ਜਵਾਬ ਦੇਣਾ ਸਾਨੂੰ ਵੀ ਆਉਂਦਾ ਹੈ।

ਸਪੀਕਰ ਸਾਹਿਬ, ਪੰਜਾਬ ਇਸ ਗੱਲ ਦੀ ਤਵੱਕੁਹ ਕਰਦਾ ਸੀ ਕਿ ਇਕ ਹਾਈ ਕੋਰਟ ਦਾ ਜਜ ਹੋਣ ਦੇ ਨਾਤੇ ਸਾਡਾ ਚੀਫ਼ ਮਨਿਸਟਰ ਬੜਾ ਜ਼ਿੰਮੇਵਾਰ ਇਨਸਾਨ ਹੋਵੇਗਾ ਔਰ ਇਸੇ ਕਰਕੇ ਇਨ੍ਹਾਂ ਨੂੰ ਚੀਫ਼ ਮਨਿਸਟਰ ਚੁਣਿਆ ਗਿਆ ਕਿਉਂਕਿ ਅਗਰ ਜਮਹੂਰੀਅਤ ਦੇ ਹਿਸਾਬ ਨਾਲ ਹੁੰਦਾ ਤਾਂ ਸਰਦਾਰ ਗੁਰਨਾਮ ਸਿੰਘ ਚੀਫ਼ ਮਨਿਸਟਰ ਨਾ ਹੁੰਦਾ ਇਥੇ ਕੋਈ ਹੋਰ ਹੀ ਬੈਠਾ ਹੋਇਆ ਹੁੰਦਾ— ਹੁੜਿਆਰਾ ਜੀ ਹੁੰਦੇ । ਲੇਕਿਨ ਜਿਹੜਾ ਉਨ੍ਹਾਂ ਨੇ ਜ਼ਿੰਮੇਵਾਰੀ ਦਾ ਸਬੂਤ ਦਿੱਤਾ ਹੈ ਉਹ ਕੀ ਹੈ ? ਸਪੀਕਰ ਸਾਹਿਬ, ਜਦੋਂ ਹੀ ਪਹਿਲੇ ਦਿਨ ਇਥੇ ਆਪ ਦੀ ਇਲੈਕਸ਼ਨ ਹੋਈ ਸੀ ਤਾਂ ਤੁਹਾਡੀ ਤਾਰੀਫ਼ ਕਰਦੇ ਸਮੇਂ ਉਨ੍ਹਾਂ ਨੇ ਆਪੋਜ਼ੀਸ਼ਨ ਉੱਤੇ ਇਲਜ਼ਾਮ ਲਗਾ ਦਿੱਤਾ ਕਿ ਇਕ ਆਨਰੇਬਲ ਮੈਂਬਰ ਸਰਦਾਰ ਹਰਜਿੰਦਰ ਸਿੰਘ ਨੂੰ ਆਪੋਜ਼ੀਸ਼ਨ ਨੇ ਸੱਟ ਦਿੱਤਾ । ਇਕ ਚੀਫ਼ ਮਨਿਸਟਰ ਤੋਂ ਇਤਨੀ ਗੈਰ–ਜ਼ਿੰਮੇਵਾਰੀ ਦੀ ਸਟੇਟਮੈਂਟ ਦੀ ਆਸ ਨਹੀਂ ਸੀ ਕੀਤੀ ਜਾ ਸਕਦੀ। ਇਥੇ ਹੀ ਬਸ ਨਹੀਂ। ਕਲਕੱਤੇ ਵਾਲੀ ਘਟਨਾ ਹੋਈ ਤਾਂ ਇਨ੍ਹਾਂ ਨੇ ਉਠ ਕੇ ਸਾਡੇ ਉਪਰ ਦੋਸ਼ ਲਗਾ ਦਿੱਤਾ ਮਗਰ ਜਦੋਂ ਸਾਡੇ ਵਲੋਂ ਬੋਛਾੜ ਪਈ ਤਾਂ ਉਨ੍ਹਾਂ ਨੂੰ ਆਪਣੇ ਲਫ਼ਜ਼ ਵਾਪਸ ਲੈਣੇ ਪਏ । (ਵਿਘਨ) ਨੈਸ਼ਨਲ ਫ਼ਲੈਗ ਦੀ ਬੇਹੁਰਮਤੀ ਦਾ ਇਥੇ ਸਵਾਲ ਆਇਆ। ਇਥੇ ਅਸਾਂ ਇਕ ਕਾਲ-ਅਟੈਨਸ਼ਨ ਮੋਸ਼ਨ ਲਿਆਂਦੀ ਔਰ, ਸਪੀਕਰ ਸਾਹਿਬ, ਇਨ੍ਹਾਂ ਨੇ ਉਸ ਦਾ ਜਿਹੜਾ ਜਵਾਬ ਦਿੱਤਾ, ਮੈਂ ਅੱਜ ਵੀ ਚੈਲੰਜ ਕਰਦਾ ਹਾਂ ਕਿ ਉਹ ਗਲਤ ਸੀ। ਇਨ੍ਹਾਂ ਦੇ ਵਿੱਚ ਕਿਸੇ ਤਰ੍ਹਾਂ ਦੀ ਪੁਲਿਟੀਕਲ ਈਮਾਨਦਾਰੀ ਨਹੀਂ, ਸਟਰੈਂਗਥ ਆਫ਼ ਕੈਰੈਕਟਰ ਨਹੀਂ (ਵਿਘਨ) ਕਿ ਅਗਰ ਕੋਈ ਗਲਤੀ ਹੋ ਜਾਵੇ ਤਾਂ ਉਸ ਦਾ ਇਤਰਾਫ਼ ਕਰ ਕੇ ਮਾਫ਼ੀ ਮੰਗ ਲਈ ਜਾਵੇ। ਮੈਂ ਸਮਝਦਾ ਹਾਂ ਕਿ ਜਿਹੜੇ ਜਨਸੰਘੀ ਵਰਕਰ ਸਨ ਇਹ ਗੱਲ ਨਹੀਂ ਕਿ ਉਨ੍ਹਾਂ ਨੂੰ ਇਸ ਡਿਫ਼ਰੈਨਸ ਦਾ ਪਤਾ ਨਹੀਂ ਸੀ ਕਿ ਇਹ ਕਾਂਗਰਸ ਦਾ ਫ਼ਲੈਗ ਹੈ ਜਾਂ ਨੈਸ਼ਨਲ ਫ਼ਲੈਗ। ਉਨ੍ਹਾਂ ਨੂੰ ਪਤਾ ਸੀ। ਉਨ੍ਹਾਂ ਨੇ ਜਾਣ ਬੁਝ ਕੇ ਇਹ ਗੱਲ ਕੀਤੀ।

ਮੈਨੂੰ ਪਤਾ ਹੈ ਕਿ ਮਨਿਸਟਰ ਆਫ਼ ਲੇਬਰ ਸ਼੍ਰੀ ਧਨੋਵਾਲੀਆ ਦੀ ਕਾਰ ਦੇ ਝੰਡੇ ਨਾਲ ਵੀ ਇਹੀ ਗੱਲ ਹੋਣ ਵਾਲੀ ਸੀ ਪਰ ਕਾਰ ਵਿੱਚ ਇਕ ਸਿਆਣਾ ਬੰਦਾ ਬੈਠਾ ਸੀ । ਉਸ ਨੇ ਕਿਹਾ ਕਿ ਉਏ ਇਹ ਤਾਂ ਨੈਸ਼ਨਲ ਫ਼ਲੈਗ ਹੈ, ਇਹ ਕਾਂਗਰਸ ਦਾ ਫ਼ਲੈਗ ਨਹੀਂ ਹੈ। (ਵਿਘਨ) ਇਸ ਹਾਊਸ ਦਾ ਰਿਕਾਰਡ ਮੌਜੂਦ ਹੈ। ਉਸ ਤੋਂ ਹੀ ਤੁਸੀਂ ਅੰਦਾਜ਼ਾ ਲਗਾ ਲਉ ਕਿ ਅਗਰ ਫਿਰ ਵੀ ਕੋਈ ਮੁਕੱਰ ਜਾਵੇ ਤਾਂ ਉਹ ਕਿੰਨੀ ਈਮਾਨਦਾਰੀ ਦੀ ਗੱਲ ਹੈ......

**Mr. Speaker** : Three minutes more.

**ਕੈਪਟਨ ਰਤਨ ਸਿੰਘ** : ਇਨ੍ਹਾਂ ਨੇ ਸੀਕਰੇਸੀ ਦੀ ਕਸਮ ਖਾਧੀ ਹੈ ਮਗਰ ਸਰਕਾਰ ਦੀਆਂ ਫਾਈਲਾਂ ਇਕ ਮੈਂਬਰ ਕਾਮਰੇਡ ਸੁਰਜੀਤ ਨੂੰ ਜੋ ਮਨਿਸਟਰ ਨਹੀਂ ਹੈ ਦਿਖਾਈਆਂ ਜਾਣ, ਇਸ ਤੋਂ ਵੱਡੀ ਗੈਰ ਜ਼ਿੰਮੇਦਾਰੀ ਦੀ ਗੱਲ ਨਹੀਂ ਹੋ ਸਕਦੀ ।

**Mr. Speaker** : How did you come to know about it? You will have to disclose the name of that person who has told you.

**Captain Rattan Singh** : Yes, r. I am telling you......

**Minister for Public Works and Education** : (S. Lachhman Singh Gill). On a point of order, Sir........

**Captain Rattan Singh** : No, I don't give way. I am yet on my legs and have not finished my speech.

**Mr. Speaker** : What he wants to point out is that you will have to prove if you make some allegations against a Member. You cannot just make a speech and get away like this. That is the thing and this is why I am asking you (as also the Members) to please confine your remarks to yourself and do not say any thing for which you have not got any proof to substantiate.

**Minister for Public Works and Education** : On a point of order, Sir........(*Interruptions, noise*) ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਆਪ ਦੀ ਰੂਲਿੰਗ ਹੈ ਕਿ ਅਗਰ ਕਿਸੇ ਨੇ ਕਿਸੇ ਦੂਸਰੇ ਮੈਂਬਰ ਦੇ ਖਿਲਾਫ ਐਲੀਗੇਸ਼ਨਜ਼ ਲਾਉਣੀਆਂ ਹੋਣ ਤਾਂ ਉਸ ਬਾਰੇ ਜਾਂ ਤਾਂ ਪਹਿਲਾਂ ਤੁਹਾਡੇ ਨਾਲ ਗੱਲ ਕਰ ਲਈ ਜਾਵੇ ਜਾਂ ਫਿਰ ਉਹ ਟੇਬਲ ਤੇ ਰਖ ਦਿੱਤੀਆਂ ਜਾਣ। ਮਗਰ ਇਥੇ ਅੱਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਵਲੋਂ ਇਸ ਤਰ੍ਹਾਂ ਦੀਆਂ ਗੱਲਾਂ ਦਾ ਇਕ ਰਿਵਾਜ ਪੈਂਦਾ ਜਾ ਰਿਹਾ ਹੈ। ਅਗਰ ਇਨ੍ਹਾਂ ਦਾ ਇਸੇ ਤਰ੍ਹਾਂ ਦਾ ਵਤੀਰਾ ਰਿਹਾ ਤਾਂ ਹਾਊਸ ਨੂੰ ਕੰਟਰੋਲ ਵਿੱਚ ਰਖਣਾ ਮੁਸ਼ਕਲ ਹੋ ਜਾਵੇਗਾ। ਮੈਂ ਆਪ ਦੀ ਰੂਲਿੰਗ ਚਾਹੁੰਦਾ ਹਾਂ ਕਿ ਆਪ ਦੀ ਪਹਿਲੀ ਰੂਲਿੰਗ ਨੂੰ ਜੋ ਭੰਗ ਕਰੇ ਉਸ ਨਾਲ ਕੀ ਸਲੂਕ ਹੋਣਾ ਚਾਹੀਦਾ ਹੈ ?

**ਸ੍ਰੀ ਸਪੀਕਰ**: ਮੈਂ ਇਸ ਸਿਲਸਿਲੇ ਵਿਚ ਪਹਿਲਾਂ ਕਹਿ ਚੁਕਾਂ ਹਾਂ ਕਿ ਅਗਰ ਕੋਈ ਇਲਜ਼ਾਮ ਹਨ ਤਾਂ ਜਾਂ ਤਾਂ ਉਨ੍ਹਾਂ ਬਾਰੇ ਪਹਿਲਾਂ ਮੇਰੇ ਨਾਲ ਗੱਲ ਕਰ ਲੈਣੀ ਚਾਹੀਦੀ ਹੈ ਜਾਂ ਇਹ ਟੇਬਲ ਤੇ ਰਖ ਦੇਣੇ ਚਾਹੀਦੇ ਹਨ। ਮੇਰਾ ਖ਼ਿਆਲ ਹੈ ਕਿ ਸਾਰੇ ਸਾਹਿਬਾਨ ਇਸ ਦੇ ਪਾਬੰਦ ਹੋਣਗੇ। ਕੈਪਟਨ ਰਤਨ ਸਿੰਘ ਇਕ ਪੁਰਾਣੇ ਮੈਂਬਰ ਹਨ। ਉਹ ਉਨੇ ਹੀ ਲਫ਼ਜ਼ ਕਹਿਣਗੇ ਜੋ ਠੀਕ ਹੋਣ। ਉਮੀਦ ਹੈ ਕਿ ਬਾਕੀ ਦੇ ਮੈਂਬਰ ਵੀ ਇਸ ਗੱਲ ਦਾ ਖ਼ਿਆਲ ਰਖਣਗੇ। (In this connection I have already pointed out that in case there are any allegations, either they should be discussed with me beforehand or laid on the Table. I think all the hon. Members would act accordingly. Captain Rattan Singh is an old parliamentarian, He would kindly say only what is proper, I hope the other hon. Members will also bear this in mind.)

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ, ਸਰ। ਇਹ, ਜਾਂ ਤਾਂ ਪਰੂਵ ਕਰਨ ਨਹੀਂ ਤਾਂ ਵਿਦਡਰਾ ਕਰਨ।

**Mr. Speaker** : He is not here and he cannot rebut it.

**Chaudhri Darshan Singh** : No, Sir. His presence is not necessary. He may or may not be here.

**Mr. Speaker** : But when should he do so ?

**Chaudhri Darshan Singh :** When he comes back.

**Sardar Prem Singh Prem :** On a point of order, Sir.........

**ਸ਼੍ਰੀ ਸਪੀਕਰ :** ਅਗਲੇ ਦਿਨ ਵੀ ਇਸੇ ਤਰ੍ਹਾਂ ਗੱਲ ਹੋ ਰਹੀ ਸੀ ਜਿਸ ਕਰਕੇ ਮੈਂ ਉਹ ਗੱਲ ਕੀਤੀ ਸੀ। ਅੱਜ ਵੀ ਉਹੀ ਰੀਪੀਟ ਹੋ ਰਹੀ ਹੈ। ਹੁਣ ਮੈਂ ਯਾਦ ਦਹਾਨੀ ਕਰਾ ਦਿੱਤੀ ਹੈ, ਇਸ ਤੇ ਅਮਲ ਹੋਣਾ ਚਾਹੀਦਾ ਹੈ। (The other day also this thing happened as a result of which I had to make those remarks. Today also the same thing is being repeated. Now I have reminded and the hon. Members should act accordingly.)

**ਕੈਪਟਨ ਰਤਨ ਸਿੰਘ :** ਮੈਂ ਆਪ ਦੀ ਬੜੀ ਇਜ਼ਤ ਕਰਦਾ ਹਾਂ ਅਤੇ ਹਾਊਸ ਦੇ ਸਭ ਆਨਰੇਬਲ ਮੈਂਬਰਾਂ ਦੀ ਵੀ ਇਜ਼ਤ ਕਰਦਾ ਹਾਂ। ਮੈਂ ਕਿਸੇ ਦੀ ਸ਼ਾਨ ਦੇ ਖਿਲਾਫ ਕੋਈ ਲਫਜ਼ ਇਸਤੇ-ਮਾਲ ਨਹੀਂ ਕੀਤਾ। ਕਾਮਰੇਡ ਹਰਕ੍ਰਿਸ਼ਨ ਸਿੰਘ ਸੁਰਜੀਤ ਦੇ ਖਿਲਾਫ ਵੀ ਕੋਈ ਗੱਲ ਨਹੀਂ ਕਹੀ । ਉਹ ਬੜੇ ਪੁਰਾਣੇ ਮੈਂਬਰ ਹਨ ਅਤੇ ਮੈਂ ਉਨ੍ਹਾਂ ਦੀ ਇਜ਼ਤ ਕਰਦਾ ਹਾਂ। ਪਰ ਇਹ ਉਸ ਪ੍ਰਿੰਸੀਪਲ ਦਾ ਸਵਾਲ ਹੈ ਜਿਸ ਤੇ ਗਵਰਨਮੈਂਟ ਚਲਾਈ ਜਾਂਦੀ ਹੈ। ਸੀਕ੍ਰੇਸੀ ਦੀ ਕਸਮ ਗਵਰਨਰ ਸਾਹਿਬ ਦੇ ਸਾਹਮਣੇ ਖਾਧੀ ਜਾਂਦੀ ਹੈ। ਮੈਂ ਬੜੀ ਜ਼ਿੰਮੇਦਾਰੀ ਨਾਲ ਕਹਿੰਦਾ ਹਾਂ ਕਿ ਮੈਨੂੰ ਲਾਬੀ ਵਿੱਚ ਬੈਠੇ ਨੂੰ ਕਾਮਰੇਡ ਸੁਰਜੀਤ ਨੇ ਕਿਹਾ ਕਿ ਮੈਂ ਬੈਟਰਮੈਂਟ ਲੇਵੀ ਦੀਆਂ ਪੁਰਾਣੀਆਂ ਫਾਈਲਾਂ ਦੇਖਕੇ ਦਸ ਰਿਹਾ ਹਾਂ, ਐਵੇਂ ਕੋਈ ਗੱਲ ਨਹੀਂ ਕਹਿ ਰਿਹਾ।

**Mr. Speaker :** If that is not proved, then I shall have to take some action.

**Minister for Public Works and Education :** Sir, whatever he has said is not true ...............

(*Captain Rattan Singh rose in his seat*)

**Mr. Speaker :** Was it in the lobbies or here, Captain Rattan Singh?

**Captain Rattan Singh :** I said it, Sir, clearly that I heard it in the lobbies. ਮੈਂ ਜਿਹੜਾ ਦੋਸ਼ ਲਾਇਆ ਹੈ ਇਹ ਸੁਰਜੀਤ ਜੀ ਤੇ ਨਹੀਂ ਲਾਇਆ, ਕਿਸੇ ਹੋਰ ਮੈਂਬਰ ਤੇ ਨਹੀਂ ਲਾਇਆ ਬਲਕਿ ਚੀਫ ਮਨਿਸਟਰ ਤੇ ਲਾਇਆ ਹੈ ਕਿਉਂਕਿ ਉਨ੍ਹਾਂ ਨੇ ਬੈਟਰਮੈਂਟ ਲੇਵੀ ਤੇ ਮੇਰੇ ਇਕ ਸਵਾਲ ਤੇ ਜਿਸ ਵਿੱਚ ਮੈਂ ਕਹਾ ਕਿ ਕੀ ਉਨ੍ਹਾਂ ਨੇ ਫਾਈਲ ਦੇਖੀ ਹੈ ਚੀਫ ਮਨਿਸਟਰ ਨੇ ਜਵਾਬ ਵਿੱਚ ਇਹ ਕਿਹਾ ਹੈ, ਇਹ ਰਿਕਾਰਡ ਤੇ ਹੈ......

**ਸ਼੍ਰੀ ਸਪੀਕਰ :** ਕੀ ਸਵਾਲ ਦੇ ਜਵਾਬ ਵਿੱਚ ਉਨ੍ਹਾਂ ਹਾਊਸ ਵਿੱਚ ਕਿਹਾ ਕਿ ਉਨ੍ਹਾਂ ਫਾਈਲ ਦੇਖੀ ਹੈ ? (Did he say it on the floor of the House in reply to the question that he (Comrade Surjit) had seen the file ?

**ਕੈਪਟਨ ਰਤਨ ਸਿੰਘ :** ਹਾਂ ਜੀ, ਇਹ ਗੱਲ ਬਾਤ ਹੁੰਦੀ ਰਹੀ ਹੈ।

**ਲੋਕ ਕਾਰਜ ਅਤੇ ਵਿਦਿਆ ਮੰਤਰੀ :** ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂਬਰ ਸਾਹਿਬ ਦੇ ਅੱਗੇ ਪ੍ਰੋਸੀਡ ਕਰਨ ਤੋਂ ਪਹਿਲਾਂ ਇਨ੍ਹਾਂ ਨੇ ਇਹ ਜੋ ਕਿਹਾ ਹੈ ਕਿ ਹਾਊਸ ਵਿੱਚ ਇਸ ਤਰ੍ਹਾਂ

ਦਾ ਜਵਾਬ ਦਿੱਤਾ ਗਿਆ ਹੈ ਇਹ ਗਲਤ ਹੈ। ਮੈਂ ਜ਼ਿੰਮੇਦਾਰੀ ਨਾਲ ਕਹਿੰਦਾ ਹਾਂ ਕਿ ਇਹ ਜੋ ਕੁਝ ਬਿਆਨਬਾਜ਼ੀ ਕਰ ਰਹੇ ਹਨ ਗਲਤ ਕਰ ਰਹੇ ਹਨ। ਇਨ੍ਹਾਂ ਦੇ ਫਰਦਰ ਪ੍ਰੋਸੀਡ ਕਰਨ ਤੋਂ ਪਹਿਲਾਂ ਇਸ ਦਾ ਫੈਸਲਾ ਕਰਨਾ ਚਾਹੀਦਾ ਹੈ। ਇਹ ਬੜਾ ਸੀਰੀਅਸ ਐਲੀਗੇਸ਼ਨ ਹੈ ਕਿ ਗੌਰਨਮੈਂਟ ਕਿਸੇ ਮੈਂਬਰ ਨੂੰ ਜਿਸ ਦਾ ਰਾਈਟ ਨਹੀਂ ਬਣਦਾ, ਫਾਈਲਾਂ ਦਿਖਾਂਦੀ ਹੈ।

**ਸ੍ਰੀ ਸਪੀਕਰ** : ਜਿਸ ਦਿਨ ਨੂੰ ਇਹ ਰੈਫਰ ਕਰ ਰਹੇ ਹਨ ਉਸ ਦਿਨ ਦਾ ਰਿਕਾਰਡ ਮੰਗਾਕੇ ਵੇਖਾਂਗਾ। (I shall go through the proceedings of the day to which the hon. Member refers.) (*Interruption*) Now you make it clear to me, Captain Rattan Singh. You just now said that a reply was given here. Was such a reply given in the House ?

**ਕੈਪਟਨ ਰਤਨ ਸਿੰਘ** : ਮੈਨੂੰ ਸੁਰਜੀਤ ਜੀ ਨੇ ਲਾਬੀ ਵਿੱਚ ਕਿਹਾ। ਇਥੇ ਕਿਸੇ ਮੈਂਬਰ ਦੇ ਜਵਾਬ ਵਿੱਚ ਕਿਸੇ ਨੇ ਇਹ ਕਿਹਾ। ਬੈਟਰਮੈਂਟ ਲੇਵੀ ਦਾ ਸਵਾਲ ਉਠਿਆ ਸੀ ਇਹ ਮੈਂ ਕਿਹਾ ਹੈ।

**ਲੋਕ ਕਾਰਜ ਅਤੇ ਵਿਦਿਆ ਮੰਤਰੀ** ; ਇਹ ਗੱਲ ਕਲੀਅਰ ਹੋਣੀ ਚਾਹਦੀ ਹੈ, ਰੋਜ਼ ਰੋਜ਼ ਇਸ ਤਰ੍ਹਾਂ ਦੀਆਂ ਗਲਾਂ ਹੁੰਦੀਆਂ ਹਨ। (ਵਿਘਨ) ਇਨ੍ਹਾਂ ਨੇ ਜੋ ਸਟੇਟਮੈਂਟ ਦਿੱਤੀ ਹੈ ਇਸ ਦੀ ਪੜਤਾਲ ਹਣੀ ਚਾਹੀਦੀ ਹੈ। ਮੈਂ ਅਦਬ ਨਾਲ ਕਹਾਂਗਾ ਕਿ ਇਹ ਗੱਲ ਸਾਫ ਕਰ ਦੇਣੀ ਚਾਹੀਦੀ ਹੈ। ਇਸ ਤਰ੍ਹਾਂ ਦੇ ਝਗੜੇ ਰੋਜ਼ ਦੀ ਪ੍ਰੈਕਟਿਸ ਬਣਦੀ ਜਾ ਰਹੀ ਹੈ। ਇਹ ਹਾਲੇ ਸਰਕਾਰ ਦੀ ਸ਼ਕਲ ਵਿੱਚ ਹੀ ਬੋਲਦੇ ਜਾ ਰਹੇ ਹਨ, ਆਪੋਜ਼ੀਸ਼ਨ ਦੀ ਸ਼ਕਲ ਵਿੱਚ ਨਹੀਂ ਬੋਲਦੇ। (ਵਿਘਨ) ਅਤੇ ਜ਼ਿੰਮੇਦਾਰੀ ਦਾ ਇਹਸਾਸ ਨਹੀਂ ਕਰਦੇ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਇਹ ਗੱਲ ਇਥੇ ਕਿਸੇ ਮੈਂਬਰ ਨੇ ਕਹੀ ਹੈ, ਮੈਂ ਸੁਣੀ ਹੈ। ਇਹ ਦਰੁਸਤ ਹੈ, ਮੈਂ ਝੂਠ ਬੋਲਣ ਦਾ ਆਦੀ ਨਹੀਂ। (ਵਿਘਨ) ਗਿਲ ਸਾਹਿਬ ਜੋ ਅੱਜ ਮਨਿਸਟਰ ਹਨ, 5 ਸਾਲ ਆਪੋਜ਼ੀਸ਼ਨ ਵਿੱਚ ਰਹੇ ਹਨ......

**Mr. Speaker:** You said 'hearsay'. Do you think that is permissible

**Chaudhri Darshan Singh :** It is not hearsay.

**Mr. Speaker :** He said now that "I heard this thing from a Member................"

**ਕੈਪਟਨ ਰਤਨ ਸਿੰਘ** : ਮੈਂ ਇਹ ਗੱਲ ਬੜੇ ਸਾਫ ਲਫ਼ਜ਼ਾਂ ਵਿੱਚ ਕਹੀ ਹੈ ਕਿ ਇਹ ਗਲ ਲਾਬੀ ਵਿੱਚ ਹੋਈ। ਫਿਰ ਇਥੇ ਇਕ ਮੈਂਬਰ ਨੇ ਵੀ ਕਹੀ। ਇਹ ਹੀਅਰਸੇ ਨਹੀਂ ਹੈ। ਸੁਣਕੇ ਇਤਬਾਰ ਕਰ ਸਕਦੇ ਹਾਂ। ਮੈਂ ਹਾਊਸ ਦੇ ਹਰ ਮੈਂਬਰ ਨੂੰ ਆਨਰੇਬਲ ਸਮਝਦਾ ਹਾਂ। ਇਸ ਗੱਲ ਨੂੰ ਛਡਦੇ ਹੋਏ।....

**ਲੋਕ ਕਾਰਜ ਅਤ ਵਿਦਿਆ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ, ਸਰ....

**ਸ੍ਰੀ ਸਪੀਕਰ** : ਦੋ ਗੱਲਾਂ ਵਿੱਚੋਂ ਇਕ ਗਲ ਵਾਪਸ ਲਉ। The hon. Member should wihtdraw one of the two statements.)

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ, ਸਰ। ਆਨ-ਰੇਬਲ ਮੈਂਬਰ ਨੇ ਤੋੜ ਮਰੋੜ ਕੇ ਉਲਟੀ ਸਿਧੀ ਗੱਲ ਕੀਤੀ ਹੈ। ਨਾਲ ਹੀ ਹੁਣ ਕਹਿੰਦੇ ਹਨ ਕਿ ਕਿਸੇ ਮੈਂਬਰ ਨੇ ਕਿਹਾ । ਇਹ ਉਸ ਨੂੰ ਪੁਆਇੰਟ ਆਊਟ ਕਰਨ, ਉਸ ਦਾ ਨਾਮ ਦਸਣ । ਇਹ ਤਾਂ ਪ੍ਰਵਿਲੇਜ ਮੋਸ਼ਨ ਦੀ ਗੱਲ ਹੈ ਸਰਕਾਰ ਨੂੰ ਇਹ ਕਹਿਣਾ ਕਿ ਭੇਤ ਦੀਆਂ ਗੱਲਾਂ ਮੈਂਬਰਾਂ ਨੂੰ ਦਸਦੀ ਹੈ, ਇਸ ਤੋਂ ਸੀਰੀਅਸ ਐਲੀਗੇਸ਼ਨ ਹੋ ਨਹੀਂ ਸਕਦਾ।

**ਪੰਡਤ ਮੋਹਨ ਲਾਲ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਅਰਜ਼ ਕਰਦਾ ਹਾਂ ਕਿ ਇਕ ਮੰਬਰ ਬੜੀ ਜ਼ਿੰਮੇਦਾਰੀ ਨਾਲ ਇਕ ਗੱਲ ਕਹਿੰਦਾ ਹੈ ਤਾਂ ਸੈਂਸੇਟਿਵ ਹੋਣ ਦੀ ਕੋਈ ਗੱਲ ਨਹੀਂ ਹੈ। ਉਨ੍ਹਾਂ ਨੇ ਕਿਹਾ ਹੈ ਕਿ ਮੈਨੂੰ ਖੁਦ ਇਹ ਗੱਲ ਸਰਜੀਤ ਜੀ ਨੇ ਕਹੀ ਹੈ । ਮੈਂ ਡੇਫੇਨਿਟਲ ਤਾਂ ਕਹਿ ਨਹੀਂ ਸਕਦਾ ਪਰ ਜਿੱਥੇ ਤਕ ਮੇਰੀ ਯਾਦਾਸ਼ਤ ਹੈ ਹਾਊਸ ਵਿੱਚ ਇਹ ਗੱਲ ਕਹੀ ਗਈ ਸੀ ਕਿ ਅਸੀਂ ਬੇਟਰਮੈਂਟ ਲੈਵੀ ਦੀਆਂ ਫਾਈਲਾਂ ਦੇਖੀਆਂ ਹਨ । ਸਹੀ ਤੌਰ ਤੇ ਮੈਂ ਨਹੀਂ ਕਹਿ ਸਕਦਾ ਕਿ ਇਹ ਕਿਸ ਨੇ ਕਿਹਾ । ਲੇਕਿਨ ਜਦ ਇਕ ਮੈਂਬਰ ਨੇ ਜ਼ਿੰਮੇਦਾਰੀ ਨਾਲ ਕਿਹਾ ਹੈ, ਦੂਸਰੇ ਨੇ ਹਾਊਸ ਵਿੱਚ ਕਬੂਲ ਕੀਤਾ ਹੈ ਤਾਂ ਸੈਂਸੇਟਿਵ ਹੋਣ ਦੀ ਗੱਲ ਨਹੀਂ ਹੈ ।

**ਸ਼੍ਰੀ ਸਪੀਕਰ** : This is not the question. ਗੱਲ ਇਹ ਹੈ ਕਿ ਇਹ ਕਹਿੰਦੇ ਹਨ ਕਿ ਇਨ੍ਹਾਂ ਦੀ ਗੱਲ ਲਾਬੀ ਵਿੱਚ ਉਨ੍ਹਾਂ ਨਾਲ ਹੋਈ । ਅਸੀਂ ਮੰਨਦੇ ਹਾਂ ਹੋਈ ਹੋਵੇਗੀ । ਉਹ ਰਿਕਾਰਡ ਤੇ ਨਹੀਂ ਹੋ ਸਕਦੀ । ਨਾਲੇ ਇਹ ਕਹਿੰਦੇ ਹਨ ਕਿ ਇਕ ਸਵਾਲ ਦੇ ਜਵਾਬ ਵਿੱਚ ਉਨ੍ਹਾਂ ਨੇ ਇਹੀ ਗਲ ਕਹੀ। ਫਿਰ ਇਨ੍ਹਾਂ ਨੇ ਇਹ ਕਿਹਾ ਕਿ ਕਿਸੇ ਮੈਂਬਰ ਨੇ ਮੈਨੂੰ ਆਵਾਜ਼ ਦਿੱਤੀ ਹੈ। ਅਗਰ ਇਸ ਤਰ੍ਹਾਂ ਹੈ ਤਾਂ ਕੀ ਇਹ ਉਸ ਆਨਰੇਬਲ ਮੈਂਬਰ ਦਾ ਨਾਮ ਲੈਣਗੇ ਕਿ ਫਲਾਂ ਮੈਂਬਰ ਨੇ ਕਿਹਾਂ ਹੈ ਅਤੇ ਕੀ ਉਹ ਮੈਂਬਰ ਖੜੇ ਹੋਕੇ ਕਹਿ ਦੇਣਗੇ ਕਿ ਮੈਂ ਸੁਣਿਆ ਹੈ ਅਤੇ ਮੇਰੇ ਸਾਹਮਣੇ ਇਹ ਗਲ ਕਹੀ ਗਈ ਸੀ। Will that hon. Member rise up and say that it was said in his presence ? (This is not the question. The thing is that the hon. Member says that he had a talk with him in the lobby in this connection. We admit that it might have taken place but that could not come on record. Moreover, he says that in reply to a question the same thing was said that he stated that a certain hon'ble Member had told him this. If that is so, will he kindly discrose the name of that hon. Momber who said so and will that hon. Member stand up and say that he had heard it and that it was said in his presence?)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ ਮੈਂ ਬਿਲਕੁਲ ਦੁਰਸਤ ਕਿਹਾ ਹੈ । ਤੁਹਾਨੂੰ ਮੇਰੇ ਤੇ ਸ਼ਕ ਨਹੀਂ ਕਰਨਾ ਚਾਹੀਦਾ।

**Mr. Speaker** : No, there is no question of doubt. None of the Members listened it.

**ਕੈਪਟਨ ਰਤਨ ਸਿੰਘ** : ਮੈਂ ਇਹ ਗਲ ਆਖੀ ਸੀ ਕਿ ਇਸ ਹਾਉਸ ਵਿੱਚ ਕਿਸੇ ਮੈਂਬਰ ਨੇ ਇਸ ਗਲ ਦਾ ਜਿਕਰ ਕੀਤਾ ਸੀ ਕਿ ਬੈਟਰਮੈਂਟ ਲੈਵੀ ਦੀ ਫਾਈਲ ਦੇਖੀ ਹੈ, ਪੋਥੇ ਦੇਖੇ ਹਨ। ਮੈਨੂੰ ਤਾਂ ਯਾਦ ਨਹੀਂ ਕਿ ਇਹ ਗੱਲ ਕਿਸ ਆਖੀ ਸੀ। (ਵਿਘਨ)

**Mr. Speaker** : You have not cleared it. Before you speak further you must make it clear. Either you withdraw the last words "You heard

in the House" or "you had a talk with the Hon. Member in the Lobbies" One thing you shall have to withdraw.

**ਕੈਪਟਨ ਰਤਨ ਸਿੰਘ** : ਲਾਬੀ ਵਿੱਚ ਮੈਂ ਆਪ ਇਹ ਗੱਲ ਸੁਣੀ ਸੀ, ਮੈਂ ਇਸ ਗੱਲ ਨੂੰ ਵਾਪਸ ਲੈਂਦਾ ਹਾਂ। (ਪ੍ਰਸੰਸਾ) ਮੈਂ ਅਰਜ਼ ਕਰ ਰਿਹਾ ਸਾਂ ਕਿ ਜੇਕਰ ਐਗਰੀਕਲਚਰਲ ਡੀਵੈਲਪਮੈਂਟ ਕਰਨੀ ਹੈ ਤਾਂ ਡੀਂਗਾਂ ਮਾਰਨਦੀ ਲੋੜ ਨਹੀਂ। ਇਸ ਐਡਰੈਸ ਵਿੱਚ ਜ਼ਿਕਰ ਕਰਨਾ ਚਾਹੀਦਾ ਸੀ ਕਿ ਕਿਵੇਂ ਡੀਵਲਪਮੈਂਟ ਕਰਨੀ ਹੈ। ਨਵੇਂ ਟਿਊਬਵੈਲਾਂ ਬਾਰੇ ਜਾਂ ਉਸ ਇਲਾਕੇ ਬਾਰੇ ਜਿੱਥੇ ਪਾਣੀ ਨਹੀਂ ਤੇ ਬੈਕਵਰਡ ਇਲਾਕੇ ਬਾਰੇ ਜਿੱਥੇ ਜੇਕਰ ਪਾਣੀ ਦਿੱਤਾ ਜਾਵੇ ਤਾਂ ਐਗਰੀਕਲਚਰਲ ਪ੍ਰੋਡਿਊਸ ਵਧ ਸਕਦੀ ਹੈ, ਬਾਰੇ ਕੋਈ ਜ਼ਿਕਰ ਨਹੀਂ। ਹੁਸ਼ਿਆਰਪੁਰ, ਰੋਪੜ ਦੇ ਜ਼ਿਲ੍ਹੇ ਬੈਕਵਰਡ ਹਨ ਪਰ ਉਨ੍ਹਾਂ ਬਾਰੇ ਸਰਕਾਰ ਦੀ ਨੀਤੀ ਸਪਸ਼ਟ ਨਹੀਂ ਦੱਸੀ ਗਈ। ਕਿ ਕੀ ਕੀ ਫੈਸਿਲਿਟੀਜ਼ ਦਿੱਤੀਆਂ ਜਾਣ ਗੀਆਂ। ਮੈਂ ਅਰਜ਼ ਕਰਦਾ ਹਾਂ ਕਿ ਜਿਨ੍ਹਾਂ ਇਲਾਕਿਆਂ ਵਿੱਚ ਨਹਿਰ ਨਹੀਂ ਜਾ ਸਕਦੀ, ਟਿਊਬਵੈਲ ਨਹੀਂ ਲਗ ਸਕਦੇ, ਪਾਣੀ ਡੂੰਘਾ ਹੈ ਉਥੇ ਤਾਂ war basis ਤੇ ਕੰਮ ਹੋਣਾ ਚਾਹੀਦਾ ਹੈ।ਸਕੀਮਾਂ ਚਾਲੂ ਕਰਨੀਆਂ ਚਾਹੀਦੀਆਂ ਹਨ। ਬੀ. ਡੀ. ਓ. ਹਟਾਣ ਨਾਲ ਕੀ ਬਣੇਗਾ, ਜਿਹੜਾ ਕੰਮ ਜ਼ਰੂਰੀ ਕਰਨ ਵਾਲਾ ਹੈ ਉਸ ਪਾਸੇ ਧਿਆਨ ਹੀ ਨਹੀਂ ਦਿੱਤਾ ਜਾ ਰਿਹਾ।

ਮੈਂ, ਸਪੀਕਰ ਸਾਹਿਬ, ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੈਨੂੰ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਨੇ ਕੀ ਨਵੀਂ ਥਿਊਰੀ ਪ੍ਰੋਪਾਊਡ ਕੀਤੀ ਹੈ। ਤੇ ਕਹਿੰਦੇ ਹਨ ਕਿ ਅਸੀਂ ਐਕਾਨੋਮੀ ਕਰ ਰਹੇ ਹਾਂ ਪਰ ਇਸ ਐਕਾਨੋਮੀ ਦਾ ਕੀ ਫਾਇਦਾ ਜੇਕਰ ਡੀਵੈਲਪਮੈਂਟ ਨਾ ਹੋ ਸਕੇ। Economy without retrenchment could be achieved only at the cost of development work.

ਇਹ ਕਹਿੰਦੇ ਹਨ ਅਸੀਂ ਰੀਲੀਫ ਦੇ ਰਹੇ ਹਾਂ, ਟੈਕਸ ਨਵੇਂ ਨਹੀਂ ਲਗਾ ਰਹੇ। ਇਸ ਨਾਲ ਤਾਂ ਸਾਰੀ ਡੀਵੈਲਪਮੈਂਟ ਦਾ ਕੰਮ ਠਪ ਹੋ ਜਾਵੇਗਾ। ਇਹ ਫਿਰ ਡੀਂਗਾਂ ਮਾਰਦੇ ਹਨ ਕਿ ਅਸੀ ਕਰਾਪ ਇਨਸ਼ੋਰੈਂਸ ਸਕੀਮ ਲਾਗੂ ਕਰਾਂਗੇ ਪਰ ਇਨ੍ਹਾਂ ਨੇ ਕਦੇ ਇਸ ਨੂੰ ਐਨੇਲਾਈਜ਼ ਨਹੀਂ ਕੀਤਾ। ਮਾਫ ਕਰਨਾ, ਇਹ ਇਨ੍ਹਾਂ ਦੀ ਨਾ ਤਜਰਬੇਕਾਰੀ ਦਾ ਸਬੂਤ ਹੈ। ਕਹਿੰਦੇ ਨੇ ਐਨੇਲਾਈਜ਼ ਕਰਾਂਗੇ, ਪਰ ਇਨ੍ਹਾਂ ਨੂੰ ਇਹ ਵੀ ਨਹੀਂ ਪਤਾ ਕਿ ਇਨਸ਼ੋਰੈਂਸ਼ ਇਨ੍ਹਾਂ ਦਾ ਸਬਜੈਕਟ ਨਹੀਂ। ਰੈਜ਼ੋਲਿਊਸ਼ਨ ਮੂਵ ਕੀਤਾ ਜਾਣਾ ਚਾਹੀਦਾ ਸੀ ਪਰ ਨਹੀਂ ਹੋਇਆ ਪੰਜਾਬ ਵਿੱਚ ਤਾਂ ਐਗਰੀਕਲਚਰ ਨੂੰ ਰੈਵਲਿਊਸ਼ਨਾਈਜ਼ ਕਰਨ ਦੀ ਲੋੜ ਹੈ। ਇਥੇ ਹਾਲਾਂਕਿ ਹਾਈਬਰਿਡ ਸੀਡ ਤੇ ਆਲਾ ਵਰਾਇਟੀਆਂ ਦੇ ਬੀਜ ਹਨ, ਫਿਰ ਐਗਰੀਕਲਚਰ ਯੂਨੀਵਰਸਿਟੀ ਹੈ ਅਤੇ ਪੰਜਾਬ ਵਿੱਚ ਹੈ ਅਤੇ ਸਾਇੰਸਦਾਨ ਤਜਰਬੇ ਕਰਦੇ ਰਹਿੰਦੇ ਨੇ ਅਤੇ ਪੰਜਾਬ ਦੀ ਭੁਖ ਨੂੰ ਦੂਰ ਕਰ ਸਕਦੇ ਨੇ ਪਰ ਇਸ ਬਾਰੇ ਐਡਰੈਸ ਵਿੱਚ ਕੋਈ ਜ਼ਿਕਰ ਨਹੀਂ। ਨਵੇਂ ਫਰਟੇਲਾਈਜ਼ਰ ਬਾਰੇ ਕੋਈ ਜ਼ਿਕਰ ਨਹੀਂ ਜਿਸ ਨੂੰ ਵਰਤਣ ਨਾਲ ਐਗਰੀਕਲਚਰਲ ਪ੍ਰੋਡਕਸ਼ਨ ਜ਼ਿਆਦਾ ਹੋ ਸਕਦੀ ਹੋਵੇ। ਇਸ ਤਰ੍ਹਾਂ ਦੀਆਂ ਡੀਂਗਾਂ ਨਾਲ ਕੰਮ ਦੇਰ ਤਕ ਨਹੀਂ ਚਲ ਸਕਦਾ, ਅੱਜ ਜਿਸ ਕਾਰਨ ਸਾਨੂੰ ਇਹ ਦਿਨ ਦੇਖਣਾ ਪਿਆ ਉਹੀ ਕਾਰਨ ਤੁਹਾਡੇ ਸਾਹਮਣੇ ਆ ਰਹੇ ਹਨ।

ਫਿਰ ਸਟੇਟ ਟ੍ਰੇਡਿੰਗ ਬਾਰੇ ਜ਼ਿਕਰ ਇਥੇ ਆਇਆ ਹੈ। ਇਹ ਕਹਿੰਦੇ ਹਨ ਕਿ ਪਾਰਸ਼ਲ ਸਟੇਟ ਟ੍ਰੇਡਿਗ ਕੀਤੀ ਹੈ ਪਰ ਇਹ ਸਟੇਟ ਟ੍ਰੇਡਿੰਗ ਨੂੰ ਕਿਸ ਤਰ੍ਹਾਂ ਮੰਨ ਲੈਣ। ਕਿੰਨੀ ਹੈਰਾਨੀ ਦੀ ਗੱਲ ਹੈ

[ਕੈਪਟਨ ਰਤਨ ਸਿੰਘ]

ਹੁਣ ਟ੍ਰੇਡਰ ਗੌਰਮੈਂਟ ਨੂੰ ਕਣਕ ਵੇਚੇਗਾ ਤਾਂ ਵੀ ਕਿਸਾਨ ਦਾ ਗੱਲ ਘੁਟਿਆ ਜਾਣਾ ਹੈ। ਕਿਉਂ ਨਹੀਂ ਡਾਇਰੈਕਟ ਪਰਚੇਜ਼ ਕਰਦੇ ? ਪਰ ਇਹ ਨਹੀਂ ਇਸ ਗੱਲ ਨੂੰ ਕਰਨ ਨੂੰ ਤਿਆਰ । ਇਹ 20 ਕਰੋੜ ਦੀ ਕਣਕ ਖਰੀਦਸਕਦੇ ਹਨ ਤੇ ਇਸ ਲਈ ਕੋਈ ਟੈਕਸ ਲਾਣ ਦੀ ਲੋੜ ਨਹੀਂ ਸਮਝਦੇ। ਸਰਪਲਸ ਅਨਾਜ ਸਟੇਟ ਟ੍ਰੇਡਿੰਗ ਕਰਕੇ ਲੈ ਸਕਦੇ ਹਨ । ਪਰ ਨਹੀਂ, ਇਹ ਚਾਹੁੰਦੇ ਹਨ ਕਿ ਕਿਸਾਨ ਭਾਂ ਲੜਦਾ ਰਹੇ । ਮੈਂ ਆਪ ਕਿਸਾਨ ਹਾਂ ਅਤੇ ਸਭ ਮੁਸ਼ਕਲਾਂ ਸਮਝਦਾ ਹਾਂ। ਸਰਦਾਰ ਲਛਮਣ ਸਿੰਘ ਹੋਰਾਂ ਨੂੰ ਕੀ ਪਤਾ। ਇਨ੍ਹਾਂ ਕੋਲ ਜਿਹੜੇ ਜ਼ਿਮੀਂਦਾਰ ਭਰਾ ਹਨ ਉਨ੍ਹਾਂ ਨੂੰ ਆਪਣਾ ਵਿਊ ਪੁਆਇੰਟ ਇਨ੍ਹਾਂ ਨੂੰ ਦੇਣਾ ਚਾਹੀਦਾ ਹੈ, ਝਿਜਕਣਾ ਨਹੀਂ ਚਾਹੀਦਾ ਪਰ ਇਕ ਟ੍ਰੇਡੀਸ਼ਨ ਬਣ ਗਈ ਹੈ। (ਵਿਘਨ) ਵਪਾਰੀ ਤਕੜੇ ਹਨ ਇਸ ਲਈ ਕਿਸਾਨ ਦੇ ਹਿਤ ਦੀ ਰਾਖੀ ਕੌਣ ਕਰੇ (ਵਿਘਨ) ......(ਘੰਟੀ)

ਮੈਂ ਬਸ ਵਾਈਂਡ ਅਪ ਹੀ ਕਰ ਰਿਹਾ ਹਾਂ......

**ਲੋਕ ਕਾਰਜ ਅਤੇ ਵਿਦਿਆ ਮੰਤਰੀ :** (ਸਰਦਾਰ ਲਛਮਣ ਸਿੰਘ ਗਿੱਲ) ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ......

**Pandit Mohan Lal :** Sir, I will request you to kindly control him not to raise irrelevant points of order.

(*At this stage Captain Rattan Singh rose in his seat*)

**Mr. Speaker :** Mr. Rattan Singh, you have taken enough time. I will request you to please wind up.

**ਲੈਫਟੀਨੈਂਟ ਜਨਰਲ ਹਿਜ਼ ਹਾਇਨੈਸ ਮਹਾਰਾਜਾ ਯਾਦਵਿੰਦਰ ਸਿੰਘ ਪਟਿਆਲਾ** (ਡਕਾਲਾ): ਸਪੀਕਰ ਸਾਹਿਬ, ਇਹ ਸਵਾਲ ਪਿਛਲੇ ਹਫਤੇ ਤੋਂ ਚਲਾ ਆ ਰਿਹਾ ਹੈ । ਮੈਂ ਤਕਰੀਰਾਂ ਸੁਣੀਆਂ ਹਨ। ਉਹ ਇਹੋ ਹੀ ਸਨ ਕਿ ਇਕ ਪਾਸੇ ਨੇ ਦੂਜੇ ਨੂੰ ਕਿਹਾ ਤੇ ਦੂਜੇ ਨੇ ਪਹਿਲੇ ਨੂੰ । ਕਈ ਅਜਿਹੇ ਸਵਾਲ ਸਨ, ਜਿਨ੍ਹਾਂ ਵਲ ਜਿਸ ਤਰੀਕੇ ਨਾਲ ਧਿਆਨ ਦੇਣਾ ਚਾਹੀਦਾ ਸੀ ਨਹੀਂ ਦਿੱਤਾ ਜਾ ਰਿਹਾ । ਜਦ ਅਸੀਂ ਇਲੈਕਟ ਹੋ ਕੇ ਆਏ ਹਾਂ ਲੋਕਾਂ ਦੀ ਸੇਵਾ ਕਰਨ ਲਈ, ਪੰਜਾਬ ਦੀ ਸੇਵਾ ਕਰਨ ਵਾਸਤੇ, ਦੇਸ਼ ਦੀ ਸੇਵਾ ਕਰਨ ਵਾਸਤੇ ਤਾਂ ਫਿਰ ਇਕ ਦੂਜੇ ਤੇ ਇਸ ਤਰ੍ਹਾਂ ਦੀ ਨੁਕਤਾਚੀਨੀ ਨਹੀਂ ਸੀ ਕਰਨੀ ਚਾਹੀਦੀ। ਖੈਰ, ਜੋ ਹੋ ਗਈ ਸੋ ਹੋ ਗਈ। ਮੈਂ ਬਜਾਏ ਫਾਲਤੂ ਗੱਲਾਂ ਵਿੱਚ ਜਾਣ ਦੇ, ਗਵਰਨਰ ਸਾਹਿਬ ਦੇ ਐਡਰੈਸ ਵਿੱਚ ਜੋ ਗੱਲਾਂ ਹਨ ਉਨ੍ਹਾਂ ਬਾਰੇ ਆਪਣੇ ਖਿਆਲ ਪਰਗਟ ਕਰਾਂਗਾ । ਗਵਰਨਰ ਸਾਹਿਬ ਦੇ ਐਡਰੈਸ ਵਿੱਚ ਜੋ ਕੁਝ ਕਿਹਾ ਗਿਆ ਹੈ ਉਸ ਤੇ ਦੋਹਾਂ ਪਾਸਿਆਂ ਤੋਂ ਕ੍ਰਿਟਿਸਿਜ਼ਮ ਕੀਤੀ ਗਈ ਹੈ। ਪਰ ਇਹ ਆਪਸ ਵਿੱਚ ਦੀ ਕ੍ਰਿਟਿਸਿਜ਼ਮ ਸੀ। ਇਸ ਐਡਰੈਸ ਵਿੱਚ ਗਵਰਨਮੈਂਟ ਦੀ ਜੋ ਐਗਰੀਕਲਚਰ ਦੇ ਬਾਰੇ ਵਿੱਚ ਤਸਵੀਰ ਹੈ ਉਹ ਨਹੀਂ ਦਿੱਤੀ ਗਈ । ਸਵਾਲ ਕਈ ਤਰ੍ਹਾਂ ਦੇ ਉਠਾਏ ਗਏ ਨੇ—ਲੇਬਰ ਦੇ, ਇੰਡਸਟਰੀ ਦੇ ਪਰ ਪੰਜਾਬ ਦੀ ਸਭ ਤੋਂ ਵੱਡੀ ਇੰਡਸਟਰੀ ਐਗਰੀਕਲਚਰ ਹੈ। ਇਸ ਵਲ ਘਟ ਧਿਆਨ ਦਿੱਤਾ ਗਿਆ ਹੈ (ਪ੍ਰਸ਼ੰਸਾ) । ਗੌਰਮੈਂਟ ਦਾ ਫਰਜ਼ ਹੈ ਕਿ ਲੋਕਾਂ ਦਾ ਪੇਟ ਭਰਨ ਲਈ ਇੰਤਜ਼ਾਮ ਕਰਨ । ਲੋਕ ਸੁਖੀ ਰਹਿਣ ਅਤੇ ਗ਼ਰੀਬ ਨੂੰ ਖਾਣਾ ਮਿਲੇ। ਸਾਰੀ ਦੁਨੀਆਂ ਵਿੱਚ ਕਿਸੇ ਵੀ ਮੁਲਕ ਦੀ ਤਰੱਕੀ ਦਾ ਅੰਦਾਜ਼ਾ ਇਸ ਗੱਲ ਤੋਂ ਲਗਾਇਆ ਜਾਂਦਾ ਹੈ ਕਿ ਜ਼ਿਮੀਂਦਾਰ ਦੀ ਕੀ ਹਾਲਤ ਹੈ। ਅਸਲੀ ਅੰਦਾਜ਼ਾ ਜ਼ਿਮੀਂਦਾਰ ਤੋਂ ਹੀ ਲਗ ਸਕਦਾ ਹੈ। ਉਸ ਨੂੰ ਭੁਲਣ ਨਾਲ ਜਾਂ ਉਸ ਵਲ ਖਿਆਲ ਨਾ ਕਰਨ ਨਾਲ ਗੱਲ ਨਹੀਂ ਬਣਦੀ । ਧਿਆਨ ਦੇਣਾ ਚਾਹੀਦਾ ਹੈ। ਅਸੀਂ ਕਈ ਸਾਲਾਂ ਤੋਂ ਸੁਣਦੇ ਆ ਰਹੇ ਹਾਂ ਕਿ ਧਿਆਨ ਜ਼ਿਮੀਂਦਾਰ ਵਲ ਦੇਵਾਂਗੇ ਪਰ ਕਿਸੇ ਪਾਸੇ ਤਾਂ ਧਿਆਨ ਦਿਉ । (ਤਾੜੀਆਂ)

ਇਹ ਸਾਰੀਆਂ ਗੱਲਾਂ ਧਿਆਨ ਦੇਣ ਨਾਲ ਹੀ ਬਣਦੀਆਂ ਹਨ। ਇਸ ਚੀਜ਼ ਦਾ ਧਿਆਨ ਰਖਣਾ ਚਾਹੀਦਾ ਹੈ ਕਿ ਜਦੋਂ ਵੀ ਜ਼ਿਮੀਂਦਾਰ ਨੂੰ ਕਿਸੇ ਚੀਜ਼ ਦੀ ਜ਼ਰੂਰਤ ਹੋਵੇ ਉਹ ਉਸ ਨੂੰ ਵਕਤ ਸਿਰ ਮਿਲੇ। ਇਹ ਪੰਜਾਬ ਬਹਾਦਰਾਂ ਦਾ ਮੁਲਕ ਹੈ, ਸ਼ੇਰਾਂ ਦਾ ਮੁਲਕ ਹੈ, ਜੋ ਵੀ ਪੰਜਾਬੀ ਹੈ ਉਹ ਸ਼ੇਰ ਹੈ। ਪਰ ਸ਼ੇਰ ਨੂੰ ਹੀ ਗੇੜਿਆਂ ਵਿੱਚ ਲਾਈ ਰਖਣਾ ਇਹ ਠੀਕ ਨਹੀਂ। ਜ਼ਿਮੀਂਦਾਰ ਨੂੰ ਪਿੰਡਾਂ ਵਿੱਚ ਬੀ. ਡੀ. ਓ. ਚੱਕਰ ਵਿੱਚ ਪਾਈ ਰਖਦੇ ਹਨ। ਇਨ੍ਹਾਂ ਨੂੰ ਵੇਲੇ ਸਿਰ ਫਰਟੇਲਾਈਜ਼ਰ ਨਹੀਂ ਮਿਲਦਾ। ਜੇ ਪਾਣੀ ਦੀ ਲੋੜ ਹੈ ਤਾਂ ਪਾਣੀ ਨਹੀਂ ਮਿਲਦਾ। ਇੰਪਲੀਮੈਂਟਸ ਦੀ ਲੋੜ ਹੈ ਉਹ ਨਹੀਂ ਉਹ ਨਹੀਂ ਮਿਲਦੇ। ਅਸੀਂ ਇਸ ਨੂੰ ਐਨੀ ਛੇਤੀ ਭੁਲ ਗਏ ਹਾਂ ਕਿ 20 ਸਾਲ ਹੋ ਜਾਣ ਤਾਂ ਪਿਛਲੇ 20 ਸਾਲ ਦੀ ਕਮੀ ਇਹ ਪੂਰੀ ਨਹੀਂ ਕਰ ਸਕਦਾ ਇਤਨਾ ਪਿੱਛੇ ਅਸੀਂ ਇਸ ਨੂੰ ਸੁਟ ਦਿਤਾ ਹੈ।

ਪਿੰਡਾਂ ਦੀ ਉਸਾਰੀ ਦਾ ਕੀ ਕੰਮ ਹੋਇਆ ਹੈ। ਉਨ੍ਹਾਂ ਦੀ ਅੱਜ ਉਹੀ ਹਾਲਤ ਹੈ ਜੋ ਪਹਿਲਾਂ ਸੀ। ਅੱਜ ਅਸੀਂ ਉਨ੍ਹਾਂ ਦਿਹਾਤੀਆਂ ਦੀਆ ਹੀ ਵੋਟਾਂ ਨਾਲ ਆਏ ਹਾਂ। ਇਹ ਨਹੀਂ ਹੋਣਾ ਚਾਹੀਦਾ ਕਿ ਜੋ ਦਿਹਾਤੀਆਂ ਦੀ ਪਰਵਾਹ ਹੀ ਨਾ ਕੀਤੀ ਜਾਵੇ ਅਤੇ ਜੇ ਉਹ ਸ਼ਹਿਰਾਂ ਵਿੱਚ ਜਾਣ ਤਾਂ ਉਨ੍ਹਾਂ ਨਾਲ ਐਸਾ ਸਲੂਕ ਹੋਵੇ ਕਿ ਮੁੜ ਪਿੰਡਾ ਵਿੱਚ ਹੀ ਚਲੇ ਜਾਣ। ਇਸ ਵੇਲ ਤਕ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਸੀ। ਹੁਣ ਤਕ ਜੋ ਵੀ ਸਟੇਟੱਸ ਉਚਾ ਹੋਇਆ ਹੈ ਉਹ ਆਖਿਰ ਕੋਈ ਵੀ ਸ਼ਕਤੀ ਤਾਂ ਹੈ ਜਿਸ ਦੀ ਵਜਾਹ ਨਾਲ ਇਹ ਉਚਾ ਹੋਇਆ।

ਏਥੇ ਸਫੈਦਪੋਸ਼ੀ ਦੇ ਮੁਤਾਲਿਕ ਵੀ ਇਕ ਗੱਲ ਆਈ। ਮੈਂ ਨਹੀਂ ਕਹਿਣਾ ਚਾਹੁੰਦਾ ਉਹ ਕੀ ਚਾਹੁੰਦੇ ਹਨ ਕਿ ਉਨ੍ਹਾਂ ਨੇ ਦੇਸ਼ ਨੂੰ ਉਚਾ ਚੁਕਣਾ ਹੈ ਜਾਂ ਗਿਰਾਉਣਾ ਚਾਹੁੰਦੇ ਹਨ। ਇਹ ਸੱਜਣ ਮੇਰੇ ਖੱਬੇ ਪਾਸੇ ਬੈਠੇ ਹਨ ਇਨ੍ਹਾਂ ਨੂੰ ਲਗਾਤਾਰ 20 ਸਾਲ ਤੋਂ ਸਾਡੀ ਸ਼ਕਲ ਸੂਰਤ ਪਸੰਦ ਨਹੀਂ ਆਈ, ਅਸੀਂ ਕਿਹੜਾ ਜਾਣਦੇ ਨਹੀਂ, ਉਹ ਹੁਣ ਤਕ ਸਾਨੂੰ ਨਫਰਤ ਹੀ ਕਰਦੇ ਰਹੇ ਹਨ। ਉਹ ਸਾਡੇ ਨਾਲ ਤਾਂ ਕਰਦੇ ਰਹੇ ਹਨ ਪਰ ਇਹ ਧੋਖਾ, ਠਗੀ ਅਤੇ ਨਫਰਤ ਪੰਜਾਬ ਦੀ ਜਨਤਾ ਨਾਲ ਨਹੀਂ ਕਰ ਸਕਦੇ। ਅੱਜ ਪੰਜਾਬੀਆਂ ਨੇ ਸੋਚਣਾ ਹੈ ਕਿ ਉਨ੍ਹਾਂ ਨੇ ਆਪਣੇ ਪੰਜਾਬ ਦੀ ਬੇਹਤਰੀ ਲਈ ਕੀ ਕਰਨਾ ਹੈ, ਇਹ ਉਹੀ ਸੋਚ ਸਕਦੇ ਹਨ ਜਿਨ੍ਹਾਂ ਦਾ ਦਿਲ ਅਤੇ ਦਿਮਾਗ ਇਸ ਪੰਜਾਬ ਦੇ ਵਿੱਚ ਫਿਰਦਾ ਹੈ। ਉਹ ਕੀ ਸੋਚ ਸਕਦੇ ਹਨ ਜਿਨ੍ਹਾਂ ਦਾ ਧੜ ਇਸ ਦੇਸ਼ ਵਿੱਚ ਹੋਵੇ ਅਤੇ ਦਿਲ ਕਿਸੇ ਹੋਰ ਦੇਸ਼ ਵਿੱਚ ਹੋਵੇ। ਇਹ ਭਰਾ ਯਾ ਤਾਂ ਕਰਿਟਿਸਿਜ਼ਮ ਕਰੀ ਜਾਣਗੇ ਕਿ ਅਸੀਂ ਇਹ ਕੁਝ ਕਰਨਾ ਹੈ, ਪਰ ਜਦੋਂ ਵਕਤ ਆਏਗਾ ਇਸ ਮੁਲਕ ਦੀ ਸੇਵਾ ਕਰਨ ਦਾ ਤਾਂ ਦੇਸ਼ ਦੇ ਹਿਤਾਂ ਦੇ ਖਿਲਾਫ ਹੀ ਹੋ ਜਾਂਦੇ ਹਨ, ਇਸ ਲਈ ਕਿ ਇਨ੍ਹਾਂ ਦਾ ਦਿਲ ਕਿਸੇ ਬਾਹਰਲੇ ਦੇਸ਼ ਵਿੱਚ ਹੈ। (ਇਕ ਮਾਨਯੋਗ ਮੈਂਬਰ: ਮਹਾਰਾਜਾ ਸਾਹਿਬ, ਤੁਹਾਡਾ ਸਿਰ ਵੀ ਕਿਸੇ ਬਾਹਰਲੇ ਮੁਲਕ ਵਿੱਚ ਹੈ) ਕੋਈ ਗੱਲ ਨਹੀਂ ਮੇਰਾ ਦਿਲ ਅਤੇ ਧੜ ਤਾਂ ਏਥੇ ਹਨ। (ਤਾੜੀਆਂ) ਸਪੀਕਰ ਸਾਹਿਬ, ਅਸੀਂ ਜੰਮੇ ਵੀ ਏਸੇ ਪੰਜਾਬ ਵਿੱਚ ਸੀ, ਪਲੇ ਵੀ ਏਥੇ ਹੀ ਸੀ, ਅਤੇ ਮਰਾਂਗੇ ਵੀ ਏਥੇ ਹੀ, ਖਤਮ ਵੀ ਏਥੇ ਹੀ ਹੋਵਾਂਗੇ। ਪਰ ਇਨ੍ਹਾਂ ਦਾ ਦਿਲ ਕਿਤੇ ਹੋਰ ਹੈ ਅਤੇ ਧੜ ਕਿਤੇ ਹੋਰ ਹੈ। ਇਨ੍ਹਾਂ ਤੋਂ ਇਸ ਮੁਲਕ ਦੇ ਭਲੇ ਦੀ ਆਸ ਵੀ ਕੀ ਕੀਤੀ ਜਾ ਸਕਦੀ ਹੈ? (ਤਾਲੀਆਂ) ਇਸ ਗੱਲ ਨੂੰ ਏਥੇ ਹੀ ਛੱਡਦਾ ਹਾਂ, ਪਰ ਜਦੋਂ ਕੋਈ ਗੱਲ ਪੁਛਦਾ ਹੈ ਤਾਂ ਉਸ ਦਾ ਜਵਾਬ ਦੇਣਾ ਹੀ ਪੈਂਦਾ ਹੈ।

ਮੈਂ ਹਾਉਸ ਦਾ ਧਿਆਨ ਇਸ ਪਾਸੇ ਲਿਆਉਂਦਾ ਹਾਂ ਕਿ ਐਗਰੀਕਲਚਰ ਕੀ ਹੈ ਅਤੇ ਜ਼ਿਮੀਂਦਾਰ ਕੀ ਹੈ। ਇਹ ਗੱਲਾਂ ਮੈਂ ਅੱਗੇ ਚਲ ਕੇ ਆਖਾਂਗਾ, ਮੈਂ ਪਹਿਲਾਂ ਏਥੇ ਜ਼ੋਨਜ਼ ਦੇ ਮੁਤਾਲਿਕ ਹੀ ਕੁਝ ਅਰਜ਼ ਕਰਾਂਗਾ। ਮੈਂ ਸੁਣਿਆ ਹੈ ਕਿ ਅਨਾਜ ਦੀਆਂ ਜ਼ੋਨਜ਼ ਬੜੀਆਂ ਛਟੀਆਂ ਛੋਟੀਆਂ ਬਣਾਈਆਂ ਜਾ ਰਹੀਆਂ ਹਨ ਇਸ ਨਾਲ ਜ਼ਿਮੀਂਦਾਰ ਦੇ ਅਨਾਜ ਦੇ ਭਾਓ ਗਿਰਨਗੇ। ਅਸੀ ਇਸ

[ਲੈਫ਼ਟੀਨੈਂਟ ਜਨਰਲ ਹਿਜ਼ ਹਾਈਨੈਸ ਮਹਾਰਾਜਾ ਯਾਦਵਿੰਦਰ ਸਿੰਘ]

ਦੇਸ਼ ਨੂੰ ਉਸਾਰਨਾ ਹੈ, ਅਸੀਂ ਆਪਣੇ ਆਪ ਨੂੰ ਉਸਾਰਨਾ ਹੈ, ਸਾਨੂੰ ਕੁਝ ਏਧਰ ਵੀ ਧਿਆਨ ਦੇਣਾ ਚਾਹੀਦਾ ਹੈ, ਇਮੋਸ਼ਨਲੀ ਗੱਲਾਂ ਕਰਨੀਆਂ ਅਤੇ ਕਹੀ ਜਾਣਾ ਕਿ ਐਗਰੀਕਲਚਰ ਦਾ ਕੋਈ ਸਵਾਲ ਨਹੀਂ, ਮਨਾਸਿਬ ਨਹੀਂ ਹੋਵੇਗਾ। ਏਥੇ ਐਗਰੀਕਲਚਰ ਮਨਿਸਟਰ ਸਾਹਿਬ ਬੈਠੇ ਹਨ, ਮੈਂ ਸਿਰਫ ਇਕ ਚੀਜ਼ ਉਨ੍ਹਾਂ ਨੂੰ ਸੁਝਾਉਣੀ ਚਾਹੁੰਦਾ ਹਾਂ, ਭਾਵੇਂ ਮੈਂ ਇਹ ਜਾਣਦਾ ਹਾਂ ਕਿ ਜਦੋਂ ਕੋਈ ਫੈਸਲਾ ਇਹ ਕੀਤਾ ਜਾਵੇ ਕਿ ਇਹ ਗੱਲ ਕਿਸੇ ਕਮੇਟੀ ਜਾਂ ਕਿਸੇ ਕਮਿਸ਼ਨ ਦੇ ਸਪੁਰਦ ਹੋਈ ਹੈ ਤਾਂ ਉਥੇ ਚਲੇ ਜਾਣ ਦਾ ਇਕ ਹੀ ਕਾਰਨ ਹੁੰਦਾ ਹੈ ਕਿ ਉਹ ਇਸ ਨੂੰ ਟਾਲਣਾ ਚਾਹੁੰਦੇ ਹਨ। ਪਰ ਮੈਂ ਸਜੈਸਟ ਕਰਾਂਗਾ ਕਿ ਇਸ ਵਕਤ ਗੌਰਮੈਂਟ ਉਨ੍ਹਾਂ ਸਾਰਿਆਂ ਮਸਲਿਆਂ ਨੂੰ ਜਿਨ੍ਹਾਂ ਦਾ ਸਬੰਧ ਐਗਰੀਕਲਚਰ ਦੇ ਨਾਲ ਹੈ ਐਗਰੀਕਲਚਰ ਕਮਿਸ਼ਨ ਦੇ ਹਵਾਲੇ ਕਰੇ ਜੋ ਚੰਗੀ ਤਰ੍ਹਾਂ ਪੜਚੋਲ ਕਰਕੇ ਵੇਖੇ ਅਤੇ ਸਾਰੇ ਐਗਰੀ-ਕਲਚਰ ਦੇ ਮਸਲਿਆਂ ਨੂੰ ਸੁਲਝਾਵੇ। ਜ਼ਿਮੀਂਦਾਰ ਦੇ ਜਿਤਨੇ ਵੀ ਟੈਕਨੀਕਲ ਮਸਲੇ ਹਨ, ਜਿਵੇਂ ਕਿ ਫਰਟੀਲਾਈਜ਼ਰ, ਇਮਪਲੀਮੈਂਟਸ, ਬੀਜਣਾ ਉਗਾਉਣਾ ਵਗੈਰਾ, ਵਗੈਰਾ ਉਨ੍ਹਾਂ ਸਾਰਿਆਂ ਮਸਲਿਆਂ ਦਾ ਖਿਆਲ ਕਰੇ। ਇਸ ਕਮਿਸ਼ਨ ਨੂੰ 3–4 ਮਹੀਨੇ ਦਿੱਤੇ ਜਾਣ ਤਾਕਿ ਜੋ ਵੀ ਕਾਰਵਾਈ ਹੋਵੇ ਉਹ ਸਾਰੀ ਦੀ ਸਾਰੀ ਹਾਊਸ ਦੇ ਸਾਹਮਣੇ ਆਵੇ। ਇਹ ਨਿਰੀਆਂ ਗੱਲਾਂ ਨਾਲ ਕੰਮ ਨਹੀਂ ਬਣਨਾ (ਵਿਘਨ) (ਇਕ ਮਾਨ ਯੋਗ ਮੈਂਬਰ : ਤੁਸੀਂ 20 ਸਾਲ ਕੀ ਕਰਦੇ ਰਹੇ) ਮੈਂ ਤੁਹਾਡੇ ਹੀ ਕਿਰਦਾਰ ਦਸਦਾ ਹਾਂ। ਏਥੇ ਗਵਰਨਰ ਸਾਹਿਬ ਦੀ ਸਪੀਚ ਵਿੱਚ ਲਿਖਿਆ ਹੈ :

> "Adequate supply of foodgrains at reasonable prices will be ensured. The Central Government will be approached for increased quotas of imported wheat. Hoarders will not be allowed to withhold stocks. and all necessary measure will be taken to bring such hoarded stocks in the market and to the consumers."

ਬਹੁਤ ਅੱਛਾ ਖਿਆਲ ਹੈ ਉਨ੍ਹਾਂ ਦਾ। ਪਰ ਇਹ ਗੱਲ ਪਿਛਲੇ ਹਫਤੇ ਅਨਾਊਂਸ ਹੋਈ ਸੀ, ਸ਼ਾਇਦ ਇਸ ਵਿੱਚੋਂ ਕੁਝ ਸਟਾਕਸ ਖਿਸਕ ਵੀ ਗਏ ਹਨ। ਦੂਸਰੀ ਗੱਲ ਇਸ ਦੇ ਵਿੱਚ ਇਹ ਵੀ ਹੈ ਕਿ ਐਡੀਕੁਏਟ ਸਪਲਾਈ ਆਫ ਫੂਡ ਗਰੇਨਜ਼। ਅਸੀਂ ਐਡੀਕੁਏਟ ਸਪਲਾਈ ਜ਼ਮੀਨ ਤੋਂ ਹੀ ਪੈਦਾ ਕਰਦੇ ਹਾਂ ਪਰ ਇਸ ਗੱਲ ਲਈ ਸਾਨੂੰ ਗੌਰਮੈਂਟ ਆਫ ਇੰਡੀਆ ਨਾਲ ਵਿਚਾਰ ਕਰਨੀ ਚਾਹੀਦੀ ਹੈ ਕਿ ਅਸੀਂ ਜਦੋਂ ਐਡੀਕੁਏਟ ਸਟਾਕਸ ਬਾਹਰ ਭੇਜਦੇ ਹਾਂ ਤਾਂ ਬਜਾਏ ਇਸ ਦੇ ਏਥੋਂ ਵਾਸਤੇ ਅਸੀਂ ਬਾਹਰੋਂ ਮੰਗਵਾਈਏ ਅਸੀਂ ਇਉਂ ਕਿਉਂ ਨਾ ਕਰੀਏ ਕਿ ਅਸੀਂ ਇਹ ਆਪਣੇ ਜ਼ੋਨ ਵਿੱਚ ਹੀ ਰਖੀਏ ਤਾਕਿ ਸਾਡਾ ਜ਼ੋਨ ਪਰਫੁਲਤ ਹੋਵੇ। ਅਸੀਂ ਉਪਜ ਹੋਰ ਵੀ ਜ਼ਿਆਦਾ ਕਰ ਸਕਦੇ ਹਾਂ ਪਰ ਇਹ ਉਪਜ ਵੇਗ ਗੱਲਾਂ ਦੇ ਨਾਲ ਨਹੀਂ ਹੋਣੀ। ਇਹ ਪਾਇਸ ਥਾਟਸ ਦੇ ਨਾਲ ਸਾਰੀ ਡੀਵੈਲਪਮੈਂਟ ਹੋਣੀ ਹੈ।

ਹੁਣ ਮੈਂ ਜਰਨਲ ਐਡਮਨਿਸਟ੍ਰੇਸ਼ਨ ਤੇ ਆਉਂਦਾ ਹਾਂ। ਇਸ ਵਿੱਚ ਸਭ ਤੋਂ ਵੱਡੀ ਬੀਮਾਰੀ ਕੁਰਪਸ਼ਨ ਦੀ ਹੈ ਜੋ ਹੇਠਾਂ ਤੋਂ ਲੈ ਕੇ ਉਪਰ ਤਕ ਚਲੀ ਆਈ ਹੈ। ਸਾਰੇ ਹੀ ਕਹਿੰਦੇ ਹਨ ਕਿ ਅਸੀਂ ਕੁਰਪਸ਼ਨ ਬੰਦ ਕਰਨੀ ਹੈ, ਏਥੇ ਫਲੋਰ ਆਫ ਦੀ ਹਾਊਸ ਤੇ ਇਕ ਦੂਏ ਨੂੰ ਕਹਿਣ ਨਾਲ ਕੁਰਪਸ਼ਨ ਬਦ ਨਹੀਂ ਹੋਣੀ, ਇਹ ਤਦ ਹੀ ਹੋਵੇਗੀ ਜਦੋਂ ਮੈਂਬਰਜ਼ ਆਫ ਦੀ ਹਾਊਸ ਇਸ ਬਾਰੇ ਅਪਣਾ ਮਨ ਬਣਾਉਣਗੇ।

ਅੱਜ ਇਹ ਹਾਊਸ ਆਪਣਾ ਮਨ ਬਣਾਏ ਦੋਨਾ ਤਰਫਾਂ ਤੋਂ 104 ਮੈਂਬਰ ਆਪਣਾ ਮੰਨ ਬਣਾਣ। ਈਸ਼ਵਰ ਕਰੇ ਸਾਡਾ ਬੀਮਾਰ ਮੈਂਬਰ ਵੀ ਠੀਕ ਹੋ ਜਾਵੇ। ਤਾਂ ਅਸੀਂ ਇਸ ਹਾਊਸ ਨੂੰ ਮਿਲ ਕੇ ਇਕ ਨਮੂਨਾ ਬਣਾਈਏ। ਇਕ ਦੂਸਰੇ ਨਾਲ ਦੁਭਮਾਜੂਡੀ ਨਾ ਹੋਵੀਏ। ਇਸ ਹਾਊਸ ਨੂੰ ਨਮੂਨਾ

ਬਣਾਇਆ ਜਾਵੇ । ਕੁਰਪਸ਼ਨ ਤਾਂ ਰੁਕ ਸਕਦੀ ਹੈ । ਕੁਰਪਟ ਪ੍ਰੈਕਟਿਸਿਜ਼ ਜਿਹੜੀਆਂ ਚਲੀਆਂ ਆ ਰਹੀਆਂ ਹਨ ਉਹ ਆਦਤ ਬਣ ਚੁਕੀ ਹੈ । ਉਸ ਨੂੰ ਰੋਕਣਾ ਹੈ। ਵਿਚਾਰੇ ਗਰੀਬ ਨੂੰ ਕਿਉਂ ਖਰਾਬ ਕਰੀਏ । ਵੱਡੇ ਵੱਡੇ ਕੁਰਪਟ ਹਨ। ਬਹੁਤ ਵੱਡੇ ਵੱਡੇ ਰਿਸ਼ਵਤ ਲੈਂਦੇ ਹਨ। ਅਗਰ ਗੌਰਮਿੰਟ ਇਸ ਚੀਜ਼ ਦੀ ਤਰਫ ਧਿਆਨ ਦੇਵੇ, ਡਟ ਜਾਵੇ ਤਾਂ ਕੁਝ ਹੋਵੇਗਾ । ਨਹੀਂ ਤਾਂ ਦੇਖੀ ਜਾਉ ਕੀ ਹੁੰਦਾ ਹੈ। ਮੈਂ ਐਗਰੀਕਲਚਰ ਦੇ ਬਾਰੇ ਕਹਿ ਰਿਹਾ ਸੀ, ਦੋ ਚਾਰ ਗੱਲਾਂ ਕਹੀਆਂ ਹਨ, ਤੇ ਸੁਝਾਉ ਇਹ ਦਿੱਤਾ ਹੈ ਕਿ ਕਮਿਸ਼ਨ ਬਣਾਇਆ ਜਾਵ ਐਗਰੀਕਲਚਰ ਕਮਿਸ਼ਨ । ਉਹਦੇ ਨਾਲ ਸੈਂਕੜੇ ਗੱਲਾਂ ਜਿਹੜੀਆਂ ਲੁਕੀਆਂ ਹੋਈਆਂ ਹਨ, ਉਹ ਨਿਕਲਣਗੀਆਂ ਅਤੇ ਗੌਰਮਿੰਟ ਦਾ ਅਸਲੀ ਧਿਆਨ ਜ਼ਿਮੀਂਦਾਰਾਂ ਦੀ ਤਰਫ ਜਾਵੇਗਾ। ਡੌਗਮੈਟਿਕ ਐਪਰੋਚ ਅਛੀ ਨਹੀਂ। ਇਸ ਨਾਲ ਕੰਮ ਨਹੀਂ ਬਣੇਗਾ । ਲਿਬਰਲ ਐਪਰੋਚ ਨਾਲ ਕਮ ਬਣੇਗਾ । ਮੈਂ ਕੁਝ ਵਿਚਾਰ ਹਾਊਸ ਦੇ ਸਾਹਮਣੇ ਰਖੇ ਹਨ। ਜ਼ਿਆਦਾ ਉਨ੍ਹਾਂ ਲੋਕਾਂ ਵਲ ਧਿਆਨ ਦਿਵਾਇਆ ਹੈ ਜਿਨ੍ਹਾਂ ਵਲ ਅੱਜ ਤਕ ਜਿੰਨੇ ਵੀ ਡੀਬੇਟ ਹੋਏ ਹਨ, ਧਿਆਨ ਅਸਲ ਵਿੱਚ ਦਿੱਤਾ ਨਹੀਂ ਗਿਆ । ਜੇਕਰ ਧਿਆਨ ਦਿੱਤਾ ਵੀ ਗਿਆ ਤਾਂ ਬਹੁਤ ਥੋੜਾ । ਜ਼ਿਮੀਂਦਾਰਾਂ ਕੋਲੋਂ ਤੁਸੀਂ ਵੋਟ ਮੰਗਦੇ ਹੋ, ਤੁਸੀਂ ਰੋਟੀ ਉਨ੍ਹਾਂ ਕੋਲੋਂ ਮੰਗਦੇ ਹੋ, ਲੇਕਿਨ ਦਿੰਦੇ ਕੀ ਹੋ, ਗੱਲਾਂ ? ਗੱਲਾਂ ਨਾਲ ਕੁਝ ਨਹੀਂ ਬਣੇਗਾ । ਅੰਤ ਵਿੱਚ ਫਿਰ ਮੈਂ ਗੌਰਮਿੰਟ ਨੂੰ ਇਹ ਅਰਜ਼ ਕਰਾਂਗਾ ਕਿ ਡਟ ਕਿ ਇਸ ਤਰਫ ਲਗ ਜਾਉ । ਨਹੀਂ ਲਗੋਗੇ ਤਾਂ ਮੁਸ਼ਕਲ ਹੁੰਦੀ ਜਾਵੇਗੀ । ਕੁਝ ਫਾਇਦਾ ਨਹੀਂ ਹਵੇਗਾ। ਐਡਰੈਸ ਹੋ ਗਿਆ, ਡਿਸਕਸ਼ਨ ਵੀ ਹੋ ਜਾਵੇਗੀ ਲੇਕਿਨ ਕੰਮ ਉਥੇ ਦਾ ਉਥੇ ਹੀ ਖੜਾ ਰਹੇਗਾ। ਅਸੀਂ ਗਲਤ ਚੀਜ਼ਾਂ ਨੂੰ ਪ੍ਰਿਓਰਿਟੀ ਦਿੰਦੇ ਰਹੇ ਹਾਂ। ਇੰਡਸਟਰੀ ਸਾਡੇ ਪੰਜਾਬ ਵਿੱਚ ਥਰੂ ਐਗਰੀਕਲਚਰ ਹੋਣੀ ਚਾਹੀਦੀ ਹੈ। ਪੰਜਾਬੀ ਹਾਲ ਵੀ ਵਾਹੇਗਾ ਤੇ ਫੈਕਟਰੀ ਵੀ ਚਲਾਏਗਾ। ਇਸ ਤਰ੍ਹਾਂ ਚਲੋ । ਜੋ ਮੈਂ ਕਹਿਣਾ ਸੀ ਕਹਿ ਦਿੱਤਾ ਕਿ ਅਸੀਂ ਇਸ ਹਾਊਸ ਨੂੰ ਨਮੂਨਾ ਬਣਾਈਏ ਤਾਂ ਪੰਜਾਬ ਦਾ ਭਲਾ ਕਰ ਸਕਦੇ ਹਾਂ ।......(ਵਿਘਨ)

**ਸਰਦਾਰ ਗਿਰਧਾਰਾ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਮਹਾਰਾਜਾ ਸਾਹਿਬ ਜਦੋਂ ਪਟਿਆਲੇ ਦੇ ਹਾਕਮ ਸਨ, ਤਾਂ ਇਨ੍ਹਾਂ ਨੇ ਪੰਜਾਬੀ ਨੂੰ ਪਰਚਲਤ ਅਤੇ ਪਰਫੁਲਤ ਕੀਤਾ। ਪਰ ਅੱਜ ਗਵਰਨਰ ਦੇ ਭਾਸ਼ਨ ਦੇ ਵਿੱਚ ਇਕ ਲਫ਼ਜ਼ ਵੀ ਪੰਜਾਬੀ ਦੀ ਤਰੱਕੀ ਲਈ ਨਹੀਂ ਲਿਖਿਆ ।......(ਵਿਘਨ)

**ਸ਼੍ਰੀ ਸਪੀਕਰ** : ਇਸ ਤਰ੍ਹਾਂ ਬੋਲਣ ਦਾ ਕੋਈ ਫਾਇਦਾ ਨਹੀਂ ਹੈ। ਰੈਲੇਵੈਂਟ ਤੇ ਸਪਸ਼ਟ ਸਆਲ ਕਰੋ ਤਾਂ ਮੈਂ ਬੜਾ ਮਸ਼ਕੂਰ ਹੋਵਾਂਗਾ । (There is no use talking like that. I shall be grateful if relevant and clear questions are asked.)

**ਡਾਕਟਰ ਭਗਤ ਸਿੰਘ** (ਫਰੀਦਕੋਟ) (ਐਸ. ਸੀ.) : ਮਾਨਯੋਗ ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਜੋ ਐਡਰੈਸ ਹਾਊਸ ਨੂੰ ਦਿੱਤਾ ਅਤੇ ਉਸ ਦੇ ਬਾਅਦ ਫਾਈਨੈਂਸ ਮਨਿਸਟਰ ਸਾਹਿਬ ਨੇ ਆਪਣੀ ਸਪੀਚ ਪੜ੍ਹੀ । ਮੈਂ ਉਸ ਦੇ ਬਾਰੇ ਥੋੜਾ ਜਿਹਾ ਰੈਫਰੈਂਸ ਦੇਵਾਂਗਾ । ਸਭ ਤੋਂ ਪਹਿਲਾਂ ਮੈਂ ਐਜੂਕੇਸ਼ਨ ਟਚ ਕਰਦਾ ਹਾਂ। ਮੈਂ ਵੇਖਿਆ ਹੈ ਕਿ ਟੀਚਰ ਔਰ ਡਾਕਟਰਜ਼ ਅਜਿਹੀਆਂ ਦੋ ਪਰਸਨੈਲਟੀਜ਼ ਨ ਜਿਹੜੀਆਂ ਕਿ ਸਮਾਜੀ ਤੌਰ ਤੇ ਬਹੁਤ ਅਮੀਰ ਨਹੀਂ ਹੋਣੀਆਂ ਚਾਹੀਦੀਆਂ ਲੇਕਿਨ ਸਮਾਜੀ ਤੌਰ ਤੇ ਹਾਈਲੀ ਰਿਸਪੈਕਟਿਡ ਪੀਪਲ ਹੋਣੇ ਚਾਹੀਦੇ ਹਨ। ਮੈਨੂੰ ਇਸ ਗੱਲ ਨੂੰ ਅਚੀਵ ਕਰਨ ਵਾਸਤੇ ਕੋਈ ਖਾਸ ਪ੍ਰੋਵੀਜ਼ਨ ਨਜ਼ਰ ਨਹੀਂ ਆਈ। ਐਜੂਕੇਸ਼ਨ ਬਹੁਤ ਮਹਿੰਗੀ ਹੈ । ਅੱਜ ਮੇਰੇ ਪਿੰਡ ਦਾ ਬਦਾ

[ਡਾਕਟਰ ਭਗਤ ਸਿੰਘ]

ਚਾਹੇ ਜ਼ਿਮੀਂਦਾਰ ਹੋਵੇ ਚਾਹੇ ਪਛੜੀ ਹੋਈ ਸ਼੍ਰੇਣੀ ਦਾ ਬੰਦਾ ਹੋਵੇ ਉਹ ਆਪਣੇ ਬਚਿਆ ਨੂੰ ਚੰਡੀਗੜ੍ਹ ਭੇਜ ਕੇ ਐਜੂਕੇਸ਼ਨ ਨਹੀਂ ਪ੍ਰਾਪਤ ਕਰਵਾ ਸਕਦਾ। ਇਥੇ ਮਹੀਨੇ ਦਾ ਦੋ-ਦੋ ਸੌ ਤੇ ਢਾਈ-ਢਾਈ ਸੌ ਰੁਪਈਆ ਐਜੂਕੇਸ਼ਨ ਹਾਸਲ ਕਰਨ ਵਿੱਚ ਖਰਚ ਆਉਂਦਾ ਹੈ। ਲੇਕਿਨ ਬਾਅਦ ਵਿੱਚ ਕੀ ਹੁੰਦਾ ਹੈ ਕਿ ਬਾਈਆਂ, ਤੇਈਆਂ ਸਾਲਾਂ ਤੋਂ ਬਾਅਦ ਉਨ੍ਹਾਂ ਨੂੰ ਐਡਮਨਿਸਟਰੇਟਿਵ ਆਫਸਿਜ਼ ਵਿੱਚ ਕਲਰਕਾਂ ਦੀ ਜਾਬ ਲੈਣ ਵਾਸਤੇ ਗੌਰਮਿੰਟ ਦੇ ਦਰਵਾਜ਼ੇ ਖੜਕਾਉਣੇ ਪੈਂਦੇ ਹਨ। ਮੈਨੂੰ ਨਾ ਐਡਰੈਸ ਵਿੱਚ ਤੇ ਨਾ ਬਜਟ ਸਪੀਚ ਵਿੱਚ ਕੋਈ ਪ੍ਰੋਵੀਜ਼ਨ ਨਜ਼ਰ ਆਈ ਹੈ ਜਿਹੜੀ ਕਿ ਐਡਮਨਿਸਟਰੇਟਿਵ ਤੌਰ ਤੇ ਯਾ ਟੈਕਨੀਕਲ ਤੌਰ ਤੇ ਐਜੂਕੇਸ਼ਨ ਦੇਣ ਲਈ ਕੀਤੀ ਗਈ ਹੋਵੇ। ਅਠਵੀਂ, ਨੌਵੀਂ ਜਮਾਤ ਤੋਂ ਕਰਾਫਟਮੈਨਸ਼ਿਪ ਦੀ ਕੰਪਲਸਰੀ ਐਜੂਕੇਸ਼ਨ ਦਿੱਤੀ ਜਾਣੀ ਚਾਹੀਦੀ ਹੈ ਤਾਂ ਜੋ ਬੱਚਾ ਪੜ੍ਹੇ ਵੀ ਅਤੇ ਆਪਣੀ ਰੋਟੀ ਵੀ ਕਮਾ ਸਕੇ। ਐਜੂਕੇਸ਼ਨ ਫਰੀ, ਕੰਪਲਸਰੀ ਅਤੇ ਯੂਨੀਫਾਰਮ ਹੋਵੇ, ਇਹ ਸਾਡਾ ਗੋਲ ਹੈ। ਇਸ ਗੋਲ ਨੂੰ ਅਚੀਵ ਕਰਨ ਦੀ ਖਾਤਰ ਜਲਦੀ ਤੋਂ ਜਲਦੀ ਕੋਈ ਸਟੈਪ ਲੈਣ ਦਾ ਉਪਰਾਲਾ ਕੀਤਾ ਗਿਆ ਹੋਵੇ, ਮੇਰੀ ਨਜ਼ਰ ਵਿੱਚ ਨਹੀਂ ਪਿਆ। ਸਾਡੇ ਦੇਸ਼ ਵਿੱਚ ਬਹੁਤ ਸਾਰੇ ਕਮਿਊਨਲ ਸਕੂਲ ਹਨ, ਕਾਲਜ ਹਨ, ਕੋਈ ਖਾਲਸਾ ਸਕੂਲ ਹੈ, ਕੋਈ ਡੀ. ਏ. ਵੀ. ਸਕੂਲ ਹੈ, ਕੋਈ ਸਨਾਤਨ ਧਰਮ ਕਾਲਜ ਹੈ, ਇਹ ਸਭ ਬੰਦ ਹੋਣੇ ਚਾਹੀਦੇ ਹਨ। ਉਨ੍ਹਾਂ ਦੇ ਨਾਂ ਸਟੇਟ ਦੇ ਨਾਂ ਉੱਤੇ ਨੰ: 1, ਨੰ: 2, ਨ: 3 ਹੋਣੇ ਚਾਹੀਦੇ ਹਨ। ਫਿਰਕਾਪ੍ਰਸਤੀ ਦੇ ਨਾਂ ਨਹੀਂ ਰਖੇ ਜਾਣੇ ਚਾਹੀਦੇ। ਜਿਹੜ ਵਜ਼ੀਫੇ ਬਚਿਆਂ ਨੂੰ ਦਿੱਤੇ ਜਾਂਦੇ ਹਨ, ਖਾਸ ਕਰਕੇ ਪਛੜੀ ਸ਼੍ਰੇਣੀ ਦੇ ਬਚਿਆਂ ਨੂੰ, ਉਹ ਬਹੁਤ ਥੋੜੇ ਹਨ। ਬਜਟ ਪੇਸ਼ ਹੋਇਆ ਹੈ, ਇਹਦੇ ਵਿੱਚ 87.6 ਲਖ ਰੁਪਏ ਸਰਕਾਰ ਨੇ ਖਰਚ ਕਰਨੇ ਹਨ। ਪਹਿਲੀ ਸਰਕਾਰ ਨੇ 89 ਲਖ ਰੁਪਏ ਦੇ ਕਰੀਬ ਪ੍ਰੋਵੀਜ਼ਨ ਕੀਤੀ ਸੀ। ਨਵੀਂ ਸਰਕਾਰ ਨੇ ਕਿਹੜੀ ਐਡੀ ਵੱਡੀ ਅਚੀਵਮੈਂਟ ਕੀਤੀ ਹੈ। ਫਿਰ 50 ਲਖ ਰੁਪਏ ਰੀਵਾਲਵਿੰਗ ਫੰਡ ਵਿੱਚੋਂ ਲੈਣੇ ਹਨ ਅਤੇ 35 ਲੱਖ ਰੁਪਏ ਅਮੈਲ ਗੇਮੇਟਿਡ ਫੰਡ ਵਿੱਚੋਂ ਲੈਣੇ ਹਨ। ਸਾਡੀ ਸਰਕਾਰ ਦੀ ਕੋਈ ਵੱਡੀ ਕੰਟ੍ਰੀਬਿਊਸ਼ਨ ਨਹੀਂ ਹੈ। ਅਸੀਂ ਇੰਨੇ ਰੁਪਏ ਪ੍ਰੋਵਾਈਡ ਕਰਕੇ ਗਰੀਬ ਆਦਮੀ ਨੂੰ ਉਪਰ ਨਹੀਂ ਚੁਕ ਸਕਦੇ। ਇਸ ਤੋਂ ਅੱਗੇ ਲੈਂਡ ਦਾ ਮਸਲਾ ਹੈ। 91 ਪਰਸੈਂਟ ਕਲਟੀਵੇਬਲ ਲੈਂਡ ਹੈ। ਉਹ ਅੰਡਰ ਪਲਾਊ ਹੈ। ਬਾਕੀ 9 ਪਰਸੈਂਟ ਲੈਂਡ ਦਾ ਅਛੀ ਤਰ੍ਹਾਂ ਪਤਾ ਨਹੀਂ ਲਗ ਸਕਿਆ। ਲੋਕ ਐਕਸਟੈਨਸਿਵ ਖੇਤੀ ਵਿੱਚ ਨਹੀਂ ਲਗ ਸਕਦੇ। ਹੁਣ ਇਨਟੈਨਸਿਵ ਖੇਤੀ ਹੋਣੀ ਹੈ। ਜੋ ਆਮ ਗਰੀਬ ਆਦਮੀ ਛੋਟੇ ਪੱਧਰ ਤੇ ਕੰਮ ਕਰਨ ਵਾਲਾ ਹੈ ਜਾਂ ਪਛੜੀ ਹੋਈ ਸ਼੍ਰੇਣੀ ਦਾ ਆਦਮੀ ਹੈ ਮੈਨੂੰ ਉਹਦੇ ਲਈ ਕੋਈ ਪ੍ਰੋਵੀਜ਼ਨ ਨਜ਼ਰ ਨਹੀਂ ਆਈ।

2.00 p.m.

ਸੋ, ਸਪੀਕਰ ਸਾਹਿਬ, ਮੈਂ ਆਪ ਦੀ ਰਾਹੀਂ ਸਬੰਧਤ ਮਨਿਸਟਰ ਪਾਸ ਬੇਨਤੀ ਕਰਾਂਗਾ ਕਿ ਇਸ ਦੇ ਮੁਤਅਲਕ ਕੁਝ ਸੋਚਣ। ਰਿਹਾ ਵੈਲਫੇਅਰ ਦਾ ਕੰਮ—ਜਿੱਥੋਂ ਤਕ ਪਛੜੀਆਂ ਸ਼੍ਰੇਣੀਆ ਦਾ ਸਵਾਲ ਹੈ, ਇਹ ਕੋਈ ਇਸ ਤਰ੍ਹਾਂ ਦੀਆਂ ਪੋਲੀਟੀਕਲ ਪਾਰਟੀਆਂ ਨਹੀਂ ਹਨ, ਇਨ੍ਹਾਂ ਵਿੱਚ ਅਜੇ ਕੋਈ ਪੁਲਿਟੀਕਲ ਸੂਝ ਬੂਝ ਨਹੀਂ ਆਈ। ਇਹ ਤਾਂ ਬਸ ਇਸੇ ਪੁਆਇੰਟ ਤੇ ਲੜ ਰਹੀਆਂ ਹਨ ਕਿ ਸਾਨੂੰ ਮੁਲਕ ਵਿੱਚ ਬਰਾਬਰ ਦਾ ਇਨਸਾਨ ਨਹੀਂ ਸਮਝਿਆ ਜਾਂਦਾ। ਇਨ੍ਹਾਂ ਦੀ ਤਾਂ ਸਿਰਫ ਇਕ ਸੋਸ਼ਲ ਲੜਾਈ ਹੈ, ਸੋਸ਼ਲ ਇਨਇਕੁਐਲਟੀਜ਼ ਨੂੰ ਦੂਰ ਕਰਾਉਣ ਤੋਂ ਅਲਾਵਾ ਮੈਨੂੰ ਤਾਂ ਉਨ੍ਹਾਂ ਦੀ ਜਦੋ ਜਹਿਦ ਵਿੱਚ ਕੋਈ ਹੋਰ ਗੱਲ ਨਜ਼ਰ ਨਹੀਂ ਆਈ। ਸਾਡੀ ਕੇਵਲ ਇਹੀ ਮੰਗ ਹੈ, ਮਗਰ ਅਫਸੋਸ ਕਿ ਸਾਡੀ ਪੁਜ਼ੀਸ਼ਨ ਇਕ ਬੈਗਰ ਦੀ ਤਰ੍ਹਾਂ ਹੈ ਔਰ ਜਿਵੇਂ ਕਹਿੰਦੇ ਹਨ—"ਬੈਗਰਜ਼ ਕੈਨ ਨਾਟ ਬੀ ਚੂਜ਼ਰਜ਼।" ਮੈਂ ਆਪ ਦੀ ਰਾਹੀਂ ਇਸ ਨਵੀਂ ਮਨਿਸਟਰੀ ਨੂੰ ਅਰਜ਼ ਕਰਨੀ ਚਾਹੁੰਦਾ ਹੈ ਕਿ ਉਹ ਈਮਾਨਦਾਰੀ ਨਾਲ ਇਸ ਪ੍ਰਸ਼ਨ ਨੂੰ ਨਜਿਠਣ ਔਰ ਜਿਹੜੇ ਛੋਟੇ ਬੰਦੇ ਹਨ—ਹਰੀਜਨ ਹਨ

ਔਰ ਗਰੀਬ ਕਿਸਾਨ ਹਨ—ਉਨ੍ਹਾਂ ਨੂੰ ਸਮਾਜਕ ਤੌਰ ਤੇ ਵੀ ਉੱਚਾ ਲਿਆਉਣ ਦਾ ਯਤਨ ਕੀਤਾ ਜਾਣਾ ਜ਼ਰੂਰੀ ਹੈ। ਮੈਨੂੰ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਹਰੀਜਨ ਭਰਾਵਾਂ ਵਾਸਤੇ ਔਰ ਸ਼ੈਡੂਲਡ ਕਾਸਟਸ ਦੇ ਬੰਦਿਆਂ ਵਾਸਤੇ ਸਰਵਿਸਿਜ਼ ਵਿੱਚ 21 ਪਰਸੈਂਟ ਦੀ ਰੀਜ਼ਰਵੇਸ਼ਨ ਰਖੀ ਗਈ ਸੀ ਮਗਰ ਉਨ੍ਹਾਂ ਵਿੱਚੋਂ ਕਈਆਂ ਥਾਵਾਂ ਤੇ ਉਨ੍ਹਾਂ ਦੀ ਸੀਨੀਆਰਿਟੀ ਨੂੰ ਵੀ ਸੁਪਰਸੀਡ ਕਰ ਦਿਤਾ ਗਿਆ। ਸਾਡੇ ਸਿਰਫ 6 ਬੰਦੇ ਸੀਨੀਅਰ ਸਰਵਿਸਿਜ਼ ਵਿੱਚ ਸਨ ਉਨ੍ਹਾਂ ਵਿੱਚੋਂ ਇਕ ਨੂੰ ਵੀ ਆਈ.ਏ.ਐਸ. ਕਾਡਰ ਵਿੱਚ ਨਹੀਂ ਲਿਆ ਗਿਆ। (ਵਿਘਨ) ਮੈਂ ਪਿਛਲੀ ਮਨਿਸਟਰੀ ਦੇ ਕਾਰਨਾਮੇ ਹੀ ਦਸ ਰਿਹਾ ਹਾਂ। ਔਰ ਜਿਹੜੀ ਇਹ ਨਵੀਂ ਮਨਿਸਟਰੀ ਹੈ ਇਸ ਨੂੰ ਚਿਤਾਵਨੀ ਕਰਨਾ ਚਾਹੁੰਦਾ ਹਾਂ ਕਿ ਜਿਨ੍ਹਾਂ ਗਲਤੀਆਂ ਦੇ ਕਾਰਨ ਉਹ ਲੋਕ ਉਥੇ ਬਿਠਾਏ ਗਏ ਹਨ, ਹੋਸ਼ਿਆਰ ਰਹਿਣਾ ਕਿ ਕਿਧਰੇ ਕਲ ਸਾਨੂੰ ਵੀ ਉਧਰ ਨਾ ਬੈਠਣਾ ਪਵੇ। (ਚੌਧਰੀ ਸੁੰਦਰ ਸਿੰਘ ਵਲੋਂ ਵਿਘਨ)

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਇੰਟਰਪਸ਼ਨ ਨਾ ਕਰੋ। (The hon. Member, Chaudhri Sunder Singh, should not make interruptions.)

**ਡਾਕਟਰ ਭਗਤ ਸਿੰਘ** : ਇਸ ਤੋਂ ਅਲਾਵਾ 10 ਪਰਸੈਂਟ ਰੀਜ਼ਰਵੇਸ਼ਨ ਸੀ ਪ੍ਰੋਮੋਸ਼ਨਜ਼ ਵਿੱਚ ਉਹ ਵੀ ਕਟੀ ਗਈ। ਮੈਂ ਅਰਜ਼ ਕਰਦਾ ਹਾਂ ਕਿ ਜੇ ਤੁਸੀਂ ਵੈਲਫ਼ੇਅਰ ਡੀਪਾਰਟਮੈਂਟ ਬਾਰੇ ਰਿਪੋਰਟ ਪੜ੍ਹੋ ਤਾਂ ਪਤਾ ਚਲਦਾ ਹੈ ਕਿ ਕਿਤਾਬ ਤਾਂ ਇਤਨੀ ਵੱਡੀ ਹੈ ਮਗਰ ਇਸ ਡਿਪਾਰਟਮੈਂਟ ਦੇ ਮੁਤ–ਅਲਕ ਸਿਰਫ਼ 13 ਲਾਈਨਾਂ ਹੀ ਹਨ। ਇਸ ਡਿਪਾਰਟਮੈਂਟ ਨੇ ਕੋਈ ਇਕ ਕਰੋੜ ਰੁਪਿਆ ਖਰਚ ਕਰਨਾ ਹੈ ਮਗਰ ਕਿਸੇ ਮਨਿਸਟਰ ਨੇ, ਕਿਸੇ ਸੈਕਟਰੀ ਨੇ ਅਫ਼ਸਰਾਂ ਤੋਂ ਇਹ ਨਹੀਂ ਪੁੱਛਿਆ ਕਿ ਕੀ ਤੁਸਾਂ ਕੋਈ ਕਨਕਰੀਟ ਸਕੀਮਾਂ ਵੀ ਤਿਆਰ ਕੀਤੀਆਂ ਹੋਈਆਂ ਹਨ ਜਾਂ ਨਹੀਂ? ਪਿਛਲੀ ਮਨਿਸਟਰੀ ਨੇ ਇਸ ਡਿਪਾਰਟਮੈਂਟ ਦੀ ਰਾਹੀਂ ਇਕ ਕਰੋੜ ਰੁਪਿਆ ਖਰਚ ਕਰਨਾ ਸੀ ਔਰ 89 ਲਖ ਰੁਪਿਆ ਇਸ ਤੋਂ ਅਲਾਵਾ ਖਰਚ ਹੋਣਾ ਸੀ ਮਗਰ ਨਹੀਂ ਕੀਤਾ ਗਿਆ। ਮੈਂ ਬੇਨਤੀ ਕਰਾਂਗਾ ਕਿ ਇਸ ਸਾਰੇ ਰੁਪਏ ਤੋਂ ਅਲਾਵਾ ਹੋਰ ਰੁਪਿਆ ਬਜਟ ਵਿੱਚ ਪਾ ਕੇ ਹਰੀਜਨ ਭਰਾਵਾਂ ਵਾਸਤੇ, ਉਨ੍ਹਾਂ ਦੀ ਬਿਹਤਰੀ ਵਾਸਤੇ ਖਰਚ ਕੀਤਾ ਜਾਵੇ। (ਵਿਘਨ) ਪਿਛਲੀ ਗੌਰਮੈਂਟ ਨੇ ਕੀਤਾ ਕੀ? ਕਿਸੇ ਨੂੰ ਖੂਹ ਲਗਵਾ ਦਿੱਤਾ, ਕਿਸੇ ਨੂੰ ਮਕਾਨ ਬਨਵਾ ਦਿੱਤਾ। ਇਹ ਕੰਮ, ਮੈਂ ਸਮਝਦਾ ਹਾਂ ਕਿ ਪ੍ਰੋਡਕਟਿਵ ਨਹੀਂ ਹਨ। ਕਾਂਗਰਸੀ ਸਰਕਾਰ ਨੇ ਉਨ੍ਹਾਂ ਨੂੰ ਅਜਿਹੇ ਕੋਠੇ ਛੱਤ ਕੇ ਦਿੱਤੇ ਜਿਸ ਦੇ ਵਿੱਚ, ਸਪੀਕਰ ਸਾਹਿਬ, ਜੇ ਕਿਸੇ ਪਸ਼ੂ ਨੂੰ ਵੀ ਰਖ ਦਿੱਤਾ ਜਾਵੇ ਤਾਂ ਉਹ ਬੀਮਾਰ ਹੋ ਜਾਵੇਗਾ। ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਇਸ ਰੁਪਏ ਦੀ, ਜਿਹੜਾ ਸਾਡੇ ਵਾਸਤੇ ਰਖਿਆ ਜਾਂਦਾ ਰਿਹਾ, ਬਿਲਕੁਲ ਨਾਜਾਇਜ਼ ਵਰਤੋਂ ਕੀਤੀ ਜਾਂਦੀ ਰਹੀ। ਚਾਹੀਦਾ ਤਾਂ ਇਹ ਸੀ ਕਿ ਉਨ੍ਹਾਂ ਨੂੰ ਪੜ੍ਹਾਇਆ-ਲਿਖਾਇਆ ਜਾਂਦਾ, ਉਨ੍ਹਾਂ ਨੂੰ ਕੰਮ ਕਾਰ ਮਹੈਯਾ ਕੀਤਾ ਜਾਂਦਾ, ਉਨ੍ਹਾਂ ਨੂੰ ਜ਼ਮੀਨ ਦਿੱਤੀ ਜਾਂਦੀ ਤਾਂ ਜੋ ਉਹ ਪੰਜਾਬ ਨੂੰ ਪਰਫੁਲਤ ਬਨਾਉਣ ਵਿੱਚ ਆਪਣਾ ਹਿੱਸਾ ਪਾਂਦੇ। ਇਸ ਵਕਤ ਪੰਜਾਬ ਵਿੱਚ 95 ਪਰਸੈਂਟ ਆਬਾਦੀ ਕਾਮਿਆਂ ਦੀ ਹੈ ਇਸ ਲਈ ਸਰਕਾਰ ਨੂੰ ਫ਼ੌਰੀ ਤੌਰ ਤੇ ਇਨ੍ਹਾਂ ਨੂੰ ਇਕ ਜਾਂ ਦੂਜੇ ਕੰਮ ਉੱਤੇ ਲਗਾਉਣ ਦਾ ਪ੍ਰਬਧ ਕਰਨਾ ਚਾਹੀਦਾ ਹੈ।

ਮੈਂ ਸਮਝਦਾ ਹਾਂ ਕਿ ਜਿਹੜਾ ਪੰਜ ਏਕੜ ਦਾ ਮਾਮਲਾ ਛਡਿਆ ਹੈ ਇਹ ਵੀ ਥੋੜਾ ਹੈ, ਬੇਸ਼ਕ ਇਸ ਨੂੰ ਦਸ ਕਰ ਦਿਉ ਲੇਕਿਨ ਇਸ ਗੱਲ ਨੂੰ ਨਹੀਂ ਭੁਲਣਾ ਚਾਹੀਦਾ ਕਿ ਸਰਕਾਰ ਨੇ ਪੈਸਾ ਉਗਰਾਉਣਾ ਵੀ ਹੈ। ਮਾਮਲਾ ਉਨ੍ਹਾਂ ਲੋਕਾਂ ਦਾ ਹੀ ਮੁਆਫ਼ ਕੀਤਾ ਜਾਣਾ ਚਾਹੀਦਾ ਹੈ ਜਿਹੜੇ ਆਪ ਉਸ ਜ਼ਮੀਨ ਤੇ ਵਾਹੀ ਕਰਦੇ ਹਨ ਔਰ ਜਿਨ੍ਹਾਂ ਦਾ ਨਿਰਭਰ ਹੀ ਉਸ ਤੇ ਹੈ।

[ਡਾਕਟਰ ਭਗਤ ਸਿੰਘ]

ਆਮ ਵੇਖਿਆ ਗਿਆ ਹੈ ਕਿ ਕਈ ਆਦਮੀ ਸ਼ਹਿਰਾਂ ਵਿੱਚ ਰਹਿੰਦੇ ਹਨ ਔਰ ਉਨ੍ਹਾਂ ਦੀ ਜਿਹੜੀ ਪੰਜ ਏਕੜ ਜ਼ਮੀਨ ਉੱਤੇ ਪੈਦਾਵਾਰ ਹੁੰਦੀ ਹੈ ਉਹ ਉਨ੍ਹਾਂ ਦੀ ਇਕ ਕਿਸਮ ਦੀ ਫਾਲਤੂ ਆਮਦਨ ਹੈ। ਜ਼ਾਹਿਰ ਹੈ ਕਿ ਉਨ੍ਹਾਂ ਨੂੰ ਉਸ ਜ਼ਮੀਨ ਦਾ ਟੈਕਸ ਕਿਉਂ ਮਾਫ ਕੀਤਾ ਜਾਵੇ ?

ਇਸ ਮਾਮਲੇ ਉੱਤੇ ਕਾਫ਼ੀ ਗੰਭੀਰਤਾ ਨਾਲ ਵਿਚਾਰ ਹੋਣੀ ਚਾਹੀਦੀ ਹੈ। ਜਿਹੜੇ ਆਦਮੀ ਹੋਰ ਰੁਜ਼ਗਾਰ ਵੀ ਕਰਦੇ ਹਨ ਔਰ ਨਾਲ ਹੀ ਨਾਲ ਜ਼ਮੀਨ ਦੀ ਪੈਦਾਵਾਰ ਤੋਂ ਵੀ ਆਮਦਨੀ ਹਾਸਿਲ ਕਰਦੇ ਹਨ ਕੋਈ ਜਸਟੀਫੀਕੇਸ਼ਨ ਨਹੀਂ ਕਿ ਉਨ੍ਹਾਂ ਦਾ ਵੀ ਮਾਲੀਆ ਮੁਆਫ਼ ਕੀਤਾ ਜਾਵੇ। ਉਨ੍ਹਾਂ ਤੋਂ ਪੈਸਾ ਉਗਰਾਹ ਕੇ ਹਰੀਜਨ ਭਰਾਵਾਂ ਦੀ ਬਿਹਤਰੀ ਲਈ ਖਰਚ ਕੀਤਾ ਜਾ ਸਕਦਾ ਹੈ। ਜਿਹੜਾ ਅੱਜ ਤਕ ਨਾਨ-ਪ੍ਰੋਡਕਟਿਵ ਸਕੀਮਾਂ ਤੇ ਖਰਚ ਹੁੰਦਾ ਰਿਹਾ ਹੈ ਉਸ ਦੇ ਨਾਲ ਉਹ ਹੋਰ ਵੀ ਲਥਾਰਜਿਕ ਔਰ ਕਮਜ਼ੋਰ ਬਣ ਗਏ ਹਨ। ਇਹ ਕੋਈ ਛੋਟਾ ਜਿਹਾ ਮਸਲਾ ਨਹੀਂ, ਪੰਜਾਬ ਦੇ ਇਕ ਨਿਹਾਇਤ ਵੀਕ ਅੰਸ਼ ਦਾ ਸਵਾਲ ਹੈ। ਅਜ ਜਦ ਕਿ ਬਾਬਾ ਫ਼ਤਿਹ ਸਿੰਘ ਦੀਆਂ ਸੈਕਰੀ-ਫਾਈਸਿਜ਼ ਦੇ ਫਲ-ਸਰੂਪ ਪੰਜਾਬੀ ਸੂਬਾ ਬਣਿਆ ਹੈ ਤਾਂ ਸਾਨੂੰ ਇਸ ਬਾਰਡਰ ਦੇ ਸੂਬੇ ਨੂੰ ਮਜ਼ਬੂਤ ਬਣਾਉਣਾ ਨਿਹਾਇਤ ਜ਼ਰੂਰੀ ਹੈ। ਇਸ ਚੀਜ਼ ਨੂੰ ਨਜ਼ਰ ਅੰਦਾਜ਼ ਨਹੀਂ ਕੀਤਾ ਜਾ ਸਕਦਾ। ਸਾਡਾ ਸੂਬਾ ਤਦ ਤਕ ਮਜ਼ਬੂਤ ਨਹੀਂ ਬਣ ਸਕਦਾ ਜਦ ਤਕ ਕਿ ਵੀਕ ਔਰ ਕਮਜ਼ੋਰ ਅੰਗਾਂ ਨੂੰ ਚਾਹੇ ਉਹ ਗਰੀਬ ਕਿਸਾਨ ਹਨ ਜਾਂ ਸ਼ਹਿਰ ਵਿੱਚ ਵਸਣ ਵਾਲਾ ਮਜ਼ਦੂਰ—ਉਨ੍ਹਾਂ ਦੀ ਹਾਲਤ ਸੁਧਾਰੀ ਨਹੀਂ ਜਾਂਦੀ ।

ਇਥੇ ਜ਼ਿਕਰ ਕੀਤਾ ਗਿਆ ਹੈ ਕਿ ਕਮਿਸ਼ਨ ਬਣਾਈ ਜਾਏ। ਮੈਂ ਅਰਜ਼ ਕਰਦਾ ਹਾਂ ਕਿ ਇਹ ਇਕ ਬਹੁਤ ਹੀ ਚੰਗਾ ਸੁਝਾਉ ਹੈ ਔਰ ਇਸ ਕਮਿਸ਼ਨ ਦੇ ਸਪੁਰਦ ਸਾਰੇ ਉਹ ਕਾਨੂੰਨ ਕਰ ਦੇਣੇ ਚਾਹੀਦੇ ਹਨ ਜਿਨ੍ਹਾਂ ਦਾ ਸਬੰਧ ਜ਼ਮੀਨ ਔਰ ਮੁਜ਼ਾਰਿਆਂ ਨਾਲ ਹੈ। ਜਿਹੜੇ ਮੌਜੂਦਾ ਲੈਂਡ ਲਾਜ਼ ਹਨ ਉਨ੍ਹਾਂ ਕਰਕੇ ਸੂਬੇ ਵਿੱਚ ਬੜਾ ਭਾਰੀ ਕਨਫਿਊਜ਼ਨ ਪੈਦਾ ਹੋਇਆ ਹੋਇਆ ਹੈ। ਛੋਟੇ ਜ਼ਿਮੀਂਦਾਰ ਬਹੁਤ ਔਖੇ ਹਨ। ਚਾਹੀਦਾ ਇਹ ਹੈ ਕਿ ਜਿਤਨੇ ਵੀ ਲੈਂਡ ਲਾਜ ਹਨ ਉਨ੍ਹਾਂ ਸਾਰਿਆਂ ਨੂੰ ਕਨਸਾਲੀ-ਡੇਟ ਕਰਕੇ ਸਿੰਪਲੀਫਾਈ ਕੀਤਾ ਜਾਵੇ ਜਿਸ ਦੇ ਨਾਲ ਜ਼ਿਮੀਂਦਾਰ—ਉਹ ਜ਼ਿਮੀਂਦਾਰ ਕਿਸਾਨ ਜਿਹੜਾ ਜ਼ਮੀਨ ਉੱਤੇ ਵਾਹੀ ਕਰਦਾ ਹੈ ਉਸ ਨੂੰ ਫ਼ਾਇਦਾ ਹੋਵੇ ਔਰ ਅਲਟੀਮੇਟਲੀ ਪੰਜਾਬ ਵਿੱਚ ਅਨਾਜ ਦੀ ਉਪਜ ਵਿੱਚ ਵਾਧਾ ਹੋਵੇ। ਕਿਉਂਕਿ ਟਾਈਮ ਥੋੜਾ ਹੈ ਇਸ ਲਈ ਇਥੇ ਹੀ ਖਤਮ ਕਰਦਾ ਹਾਂ। ਆਪ ਦਾ ਬਹੁਤ ਬਹੁਤ ਧੰਨਵਾਦ।

**ਸਰਦਾਰ ਬਲਵੰਤ ਸਿੰਘ** (ਸੁਲਤਾਨਪੁਰ) : ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ ਮਹਾਰਾਜਾ ਸਾਹਿਬ ਨੇ ਇਸ ਹਾਊਸ ਵਿੱਚ ਕੁਝ ਕੰਸਟਰਕਟਿਵ ਸੁਝਾਉ ਰਖੇ ਹਨ ਔਰ ਮੈਂ ਸਮਝਦਾ ਹਾਂ ਕਿ ਜੋ ਵੀ ਦੋ ਤਿੰਨ ਸੁਝਾਉ ਉਨ੍ਹਾਂ ਐਗਰੀਕਲਚਰ ਔਰ ਇੰਡਸਟਰੀ ਦੇ ਬਾਰੇ ਵਿੱਚ ਦਿੱਤੇ ਹਨ ਅਗਰ ਅਸੀਂ ਉਨ੍ਹਾਂ ਨੂੰ ਇੰਪਲੀਮੈਂਟ ਕਰ ਸਕੀਏ ਤਾ ਅਸੀਂ ਇਸ ਸੂਬੇ ਨੂੰ ਬੜਾ ਅੱਗੇ ਲੈ ਜਾ ਸਕਾਂਗੇ ।

(*Mr. Deputy Speaker in the Chair.*)

ਇਕ ਚੀਜ਼ ਖਾਸ ਤੌਰ ਤੇ ਉਨ੍ਹਾਂ ਨੇ ਹਾਊਸ ਵਿੱਚ ਕਹੀ ਸੀ ਕਿ ਦੋਹਵੇ ਸਾਈਡਿਜ਼ ਪਿਛਲੇ ਪੰਜ ਸਤ ਦਿਨਾਂ ਤੋਂ ਇਕ ਦੂਜੇ ਨੂੰ ਕ੍ਰਿਟੀਸਾਈਜ਼ ਕਰਕੇ ਜ਼ਬਰਦਸਤ ਮੋਰਚੇਬੰਦੀ ਵਿੱਚ ਲਗੀਆਂ ਹੋਈਆਂ ਹਨ। ਮੈਂ ਥੋੜਾ ਜਿਹਾ ਉਨ੍ਹਾਂ ਤੋਂ ਵੀ ਅੱਗੇ ਜਾਂਦਾ ਹੋਇਆ ਆਪ ਦੀ ਰਾਹੀਂ ਇਹ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਪੰਜ ਸਤ ਦਿਨਾਂ ਵਿੱਚ ਕੰਸਟਰਕਟਿਵ ਕ੍ਰਿਟਿਸਿਜ਼ਮ ਤਾਂ ਸਿਰਫ ਸਾਡੀ ਸਾਈਡ

ਵਲੋਂ ਹੀ ਹੋਇਆ ਹੈ ਔਰ ਅਸਾਂ ਇਸ ਕਰਕੇ ਕੀਤਾ ਤਾਕਿ ਜਿਨ੍ਹਾਂ ਸਜਨਾਂ ਦੇ ਹੱਥ ਵਿੱਚ ਪੰਜਾਬ ਦੇ ਰਾਜਪਾਠ ਦੀ ਬਾਗਡੋਰ ਦਿੱਤੀ ਗਈ ਹੈ ਔਰ ਜਿਨ੍ਹਾਂ ਨੇ ਪੰਜਾਬ ਦੀਆਂ ਵੱਡੀਆਂ ਵੱਡੀਆਂ ਬੀਮਾਰੀਆਂ ਦਾ ਇਲਾਜ ਕਰਨਾ ਹੈ ਉਨ੍ਹਾਂ ਡਾਕਟਰਾਂ ਨੂੰ ਪਹਿਲੇ ਆਪਣੇ ਆਪ ਨੂੰ ਹੀਲ ਕਰਨਾ ਚਾਹੀਦਾ ਹੈ। ਸਾਡਾ ਵੱਡਾ ਨਾਅਰਾ ਹੀ ਇਹ ਹੈ ਕਿ "ਫ਼ਿਜ਼ੀਸ਼ਿਅਨ ਹੀਲ ਦਾਈਸੈਲਫ਼ ਫ਼ਸਟ।" ਡਿਪਟੀ ਸਪੀਕਰ ਸਾਹਿਬ, ਜੇਕਰ ਇਸ ਯੂਨਾਈਟਿਡ ਫਰੰਟ ਪਾਰਟੀ, ਜਿਸ ਦੀ ਇਸ ਵਕਤ ਸਾਡੇ ਸੂਬੇ ਵਿੱਚ ਹਕੂਮਤ ਹੈ, ਦੀ ਬਣਤਰ ਨੂੰ ਪੂਰੀ ਤਰ੍ਹਾਂ ਨਾਲ ਵੇਖਿਆ ਜਾਵੇ ਤਾਂ ਆਦਮੀ ਇਸ ਨਤੀਜੇ ਤੇ ਪਹੁੰਚਦਾ ਹੈ ਕਿ ਕਿਤਨਾ ਹੈਟਰੋਜੀਨੀਅਸ ਗਰੁਪ ਸਾਡੇ ਤੇ ਰਾਜ ਕਰਨ ਵਾਸਤੇ ਕਾਇਮ ਹੋਇਆ ਹੈ। ਇਸ ਯੂਨਾਈਟਿਡ ਫਰੰਟ ਵਿੱਚ ਇਕ ਗਰੁਪ ਐਸਾ ਹੈ ਜੋ ਇਹ ਕਹਿੰਦਾ ਹੈ ਕਿ ਅਸਾਂ ਪੰਜਾਬੀ ਸੂਬਾ ਲੈ ਕੇ ਦਿੱਤਾ ਹੈ ਔਰ ਨਾਲ ਹੀ ਇਹ ਵੀ ਕਹਿੰਦਾ ਹੈ ਕਿ ਇਹੀ ਸੂਬਾ ਸਿੱਖਾਂ ਦੀ ਹੋਮ ਲੈਂਡ ਹੈ। ਦੂਜਾ ਗਰੁਪ ਪੰਜਾਬੀ ਸੂਬੇ ਦੀ ਇਸ ਪਰੀਭਾਸ਼ਾ ਨਾਲ ਬਿਲਕੁਲ ਮੁਤਫ਼ਿਕ ਨਹੀਂ ਔਰ ਉਹ ਕਹਿੰਦਾ ਹੈ ਕਿ ਜਿਤਨੀ ਦੇਰ ਸਿੱਖ ਸਟੇਟ ਨਹੀਂ ਮਿਲ ਜਾਂਦੀ ਅਸੀਂ ਰਾਜ਼ੀ ਨਹੀਂ ਹੋ ਸਕਦੇ। ਤੀਜਾ ਗਰੁਪ ਨੌ ਆਦਮੀਆਂ ਦਾ ਐਸਾ ਹੈ ਜਿਸਦਾ ਇਕ ਹੀ ਮਕਸਦ ਹੈ—ਹਿੰਦੀ, ਹਿੰਦੂ, ਹਿੰਦੂਸਤਾਨ—ਜੋ ਰੀਵਾਇਵਲਿਜ਼ਮ ਦਾ ਹਾਮੀ ਹੈ ਔਰ ਮੁਲਕ ਵਿੱਚ ਹਿੰਦੂ ਸੰਸਕ੍ਰਿਤੀ ਦਾ ਹਾਮੀ ਹੈ। ਇਕ ਗਰੁਪ ਆਜ਼ਾਦ ਸਜਨਾਂ ਦਾ ਹੈ ਜੋ ਬਿਲਕੁਲ ਹੀ ਕਿਸੇ ਪ੍ਰੋਗਰਾਮ ਤੋਂ ਰਹਿਤ ਹੈ ਔਰ ਇਸ ਤੋਂ ਅੱਗੇ ਦੋ ਗਰੁਪ ਹਨ ਕਮਿਊਨਿਸਟਾਂ ਦੇ ਜਿਨਾਂ ਵਿੱਚੋਂ ਇਕ ਕਹਿੰਦਾ ਹੈ ਕਿ ਰੂਸ ਸਮਾਜਵਾਦ ਦਾ ਕਾਅਬਾ ਹੈ ਅਤੇ ਦੂਜਾ ਇਹ ਕਹਿੰਦਾ ਹੈ ਕਿ ਨਹੀਂ, ਰੂਸ ਸਮਾਜਵਾਦ ਦਾ ਕਾਅਬਾ ਨਹੀਂ ਰਿਹਾ ਬਲਕਿ ਇਕ ਨਵੇਂ ਕਿਸਮ ਦੇ ਸਮਾਜਵਾਦ ਨੂੰ ਜਨਮ ਦੇ ਰਿਹਾ ਹੈ। ਇਸ ਕਰਕੇ ਮੈਂ ਇਨ੍ਹਾਂ ਨੂੰ ਹੈਟਰੋਜੀਨੀਅਸ ਗਰੋਹ ਹੀ ਕਹਾਂਗਾ, ਗਰੁਪ ਦਾ ਲਫ਼ਜ਼ ਵੀ ਨਹੀਂ ਇਸਤੇਮਾਲ ਕਰਦਾ ਕਿਉਂਕਿ ਉਨ੍ਹਾਂ ਦਾ ਹਰ ਇਕ ਆਦਮੀ ਦੂਸਰੇ ਦੇ ਨਾਲ ਟੱਕਰ ਖਾਂਦਾ ਹੈ। ਇਸ ਲਈ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਸਾਡੇ ਸੂਬੇ ਦੀਆਂ ਬੀਮਾਰੀਆਂ ਦਾ ਇਸ ਕਿਸਮ ਦਾ ਗਰੋਹ ਇਲਾਜ ਕਦੇ ਨਹੀਂ ਕਰ ਸਕਦਾ, ਉਨ੍ਹਾਂ ਦਾ ਹਲ ਨਹੀਂ ਢੂੰਡ ਸਕਦਾ।

ਡਿਪਟੀ ਸਪੀਕਰ ਸਾਹਿਬ, ਮੈਨੂੰ ਹੋਰਨਾਂ ਭਰਾਵਾਂ ਤੇ ਤਾਂ ਕੋਈ ਰੋਜ਼ ਨਹੀਂ ਮਗਰ ਇਹ ਜਿਹੜੇ ਇਨਕਲਾਬੀ ਬੈਠੇ ਹਨ, ਜਿਨ੍ਹਾਂ ਨੇ ਹਮੇਸ਼ਾਂ ਇਹੋ ਨਾਅਰਾ ਦਿੱਤਾ ਕਿ ਅਸੀਂ ਹਿੰਦੁਸਤਾਨ ਵਿੱਚ ਇਨ-ਕਲਾਬ ਲਿਆਉਣਾ ਹੈ, ਯਾਨੀ ਕਮਿਊਨਿਸਟ ਸਾਥੀ, ਜਿਹੜੇ ਲੈਨਨ ਔਰ ਮਾਰਕਸ ਦੀ ਤਰਜਮਾਨੀ ਕਰਦੇ ਹਨ ਜਦ ਉਹ ਇਸ ਕਿਸਮ ਦੀਆਂ ਫੋਰਸਿਜ਼ ਦੇ ਨਾਲ ਜੁੜ ਜਾਂਦੇ ਹਨ ਤਾਂ ਬੜੀ ਹੈਰਾਨਗੀ ਹੁੰਦੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸੱਜੇ ਪਾਸੇ ਦੀ ਕਮਿਊਨਿਸਟ ਪਾਰਟੀ ਦੇ ਇਲੈਕਸ਼ਨ ਮੈਨੀਫੈਸਟੋ, ਜਿਸ ਦੇ ਬੇਸਿਜ਼ ਉੱਤੇ ਇਹ ਲੋਕਾਂ ਕੋਲੋਂ ਵੋਟ ਲੈ ਕੇ ਆਏ ਹਨ, ਵਿੱਚੋਂ ਕੁਝ ਸ਼ਬਦ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ। ਉਸ ਦੇ ਸਫ਼ਾ 17 ਉੱਤੇ ਲਿਖਿਆ ਹੈ:

> "The Swatantra Party and many of these reactionaries are again in league with the Jana Sangh and the semifacist RSS. It is due precisely to such link-up that the Capital city of Delhi witnessed on November 7, 1966 a dress-rehearsal of counter-revolution staged by the combined forces of extreme political reaction and of bigoted Hindu revivalism, all, however, under the cover of the religious symbol like the Sadhu and the cow. It calls upon the people not to fall a prey to the demagogy and propaganda offensive of the Jana Sangh, Swantantra Party and other parties of right reaction."

ਵੋਟਾਂ ਲੈਣ ਵੇਲੇ ਲੋਕਾਂ ਨੂੰ ਇਹ ਕਹਿੰਦੇ ਸਨ ਕਿ ਜਨਸੰਘ ਤੇ ਸਵਤੰਤਰ ਪਾਰਟੀ ਨਾਲ ਸਾਡਾ ਕੋਈ ਐਲਾਇੰਸ ਨਹੀਂ ਕਿਉਂਕਿ ਉਨ੍ਹਾਂ ਨਾਲ ਸਾਡੇ ਮਤਭੇਦ ਹਨ, ਅਸੀਂ ਇਕਠੇ ਨਹੀਂ

[ਸਰਦਾਰ ਬਲਵੰਤ ਸਿੰਘ]

ਹੋ ਸਕਦੇ । ਇਹ ਗੱਲਾਂ ਇਨ੍ਹਾਂ ਨੇ ਆਪਣੇ ਮਨੋਫੈਸਟੋ ਵਿੱਚ ਇਲੈਕਸ਼ਨ ਤੋਂ ਪਹਿਲਾਂ ਕਹੀਆਂ। ਇਨ੍ਹਾਂ ਦੀ ਪਾਰਟੀ ਦੇ ਸਭ ਤੋਂ ਵੱਡੇ ਲੀਡਰ ਗੋਪਾਲਨ ਸਾਹਿਬ ਨੇ 11 ਮਾਰਚ ਨੂੰ ਇਕ ਸਟੇਟਮੈਂਟ ਦਿੱਤੀ ਜਿਸ ਵਿੱਚ ਉਨ੍ਹਾਂ ਨੇ ਕਿਹਾ :

> "Madras, March 12. Mr. A. K. Gopalan, Left Communist M.P. said here yesterday that it was wrong for any one to think his party would lend support to all non-Congress Governments in the country.
>
> Instead of one enemy-the Congress in power so far, now we have two ......the Governments formed by the Swatantra party and the Jan Sangh also."

ਇਹ ਇਲੈਕਸ਼ਨਾਂ ਦੇ ਬਾਅਦ ਦੀ ਗੱਲ ਹੈ। ਇਹ ਨਮੂਨਾ ਹੈ ਇਨ੍ਹਾਂ ਦੀਆਂ ਗੱਲਾਂ ਦਾ । ਮਗਰ ਇਹ ਕਿੰਨੀ ਅਫਸੋਸਨਾਕ ਗੱਲ ਹੈ ਕਿ ਅੱਜ ਇਹ ਸਿਰਫ ਕਾਂਗਰਸ ਦੀ ਮੁਖਾਲਫਤ ਦੀ ਖਾਤਿਰ ਆਪਣੀਆਂ ਸਾਰੀਆਂ ਗੱਲਾਂ ਤੇ ਵਾਅਦੇ ਛੱਡ ਕੇ ਉਨ੍ਹਾਂ ਨਾਲ ਨਾਪਾਕ ਅਲਾਇੰਸ ਕਰਕੇ ਬੈਠੇ ਹਨ। ਡਿਪਟੀ ਸਪੀਕਰ ਸਾਹਿਬ, ਮੈਨੂੰ ਇਕ ਸ਼ੇਅਰ ਯਾਦ ਆ ਗਿਆ ਹੈ ਇਨ੍ਹਾਂ ਮੌਜੂਦਾ ਹਾਲਤ ਬਾਰੇ ਜਿਸਦਾ ਲੁਬੇ ਲੁਬਾਬ ਇਹ ਹੈ ਕਿ ਇਹ ਆਪਣੇ ਆਪ ਆਪਣਾ ਕਫਨ ਸੀ ਰਹੇ ਹਨ। ਮੈਂ ਇਨ੍ਹਾਂ ਦਾ ਪੇਸ਼ ਕੀਤਾ ਹੋਇਆ ਐਡਰੈਸ ਤੇ ਬਜਟ ਦੀ ਸਪੀਚ ਬੜੇ ਧਿਆਨ ਨਾਲ ਪੜ੍ਹੇ ਹਨ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਆਪਣੇ 11 ਪੁਆਇੰਟ ਪ੍ਰੋਗਰਾਮ ਵਿੱਚ ਬੜੀਆਂ ਡੀਂਗਾਂ ਮਾਰੀਆਂ ਹਨ। ਜਿਹੜੇ ਆਪਣੇ ਆਪ ਨੂੰ ਬੜੇ ਪ੍ਰਾਗ੍ਰੈਸਿਵ ਕਹਿੰਦੇ ਹਨ ਉਹ ਰੀਐਕਸ਼ਨਰੀ ਗੱਲਾਂ ਕਰ ਰਹੇ ਹਨ। ਪ੍ਰਾਗ੍ਰੈਸਿਵ ਹੋਣ ਦਾ ਐਲਾਨ ਕਰਨ ਵਾਲੇ ਜੋ ਅੱਜ ਰੀਐਕਸ਼ਨਰੀ ਹਨ ਉਨ੍ਹਾਂ ਦੇ ਚਮਚੇ ਬਣ ਰਹੇ ਹਨ। ਮਿਸਾਲ ਵਜੋਂ ਲੈਂਡ ਰਿਫਾਰਮਜ਼ ਨੂੰ ਹੀ ਲੈ ਲਉ। ਇਨ੍ਹਾਂ ਦਾ ਜੋ ਐਡਰੈਸ ਹੈ ਜਾਂ ਬਜਟ ਸਪੀਚ ਹੈ ਉਸ ਵਿੱਚ ਇਸ ਬਾਰੇ ਇਕ ਲਫਜ਼ ਵੀ ਨਹੀਂ ਹੈ। ਅੱਜ ਦੇ ਟ੍ਰਿਬਿਊਨ ਵਿੱਚ ਖਬਰ ਹੈ ਕਿ ਕਾਂਗਰਸ ਪਾਰਟੀ ਦੀ ਕਿਸਾਨ ਸਭਾ ਨੇ ਐਲਾਨ ਕੀਤਾ ਹੈ ਕਿ 20 ਏਕੜ ਤੇ ਸੀਲਿੰਗ ਲਾਈ ਜਾਵੇ। ਅਸੀਂ ਇਹ ਰਿਫਾਰਮ ਕਰਨੀ ਸੀ ਮਗਰ ਜੋਗਾ ਜੀ ਤੁਸੀਂ ਇਹ ਲੈਂਡ ਰਿਫਾਰਮ ਕਰ ਸਕਦੇ ਹੋ ? ਜਦ ਕਿ ਤੁਹਾਡੇ ਵਿੱਚ 24 ਉਹ ਆਦਮੀ ਬੈਠੇ ਹਨ ਜਿਨ੍ਹਾਂ ਦਾ ਮਕਸਦ ਜਾਗੀਰਦਾਰੀ ਅਤੇ ਰਜਵਾੜਾਸ਼ਾਹੀ ਨੂੰ ਕਾਇਮ ਕਰਨਾ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਪਿਛਲੇ 20 ਸਾਲਾਂ ਵਿੱਚ ਕਾਂਗਰਸ ਨੇ ਕੁਝ ਲੈਂਡ ਰਿਫਾਰਮਜ਼ ਕੀਤੀਆਂ। ਉਨ੍ਹਾਂ ਰਿਫਾਰਮਜ਼ ਨੂੰ ਕਮਿਉਨਿਸਟ ਪਾਰਟੀ ਕੰਪਲੀਟ ਹੋਕਸ ਕਹਿੰਦੀ ਹੈ। ਮੈਂ ਪੁਛਦਾ ਹਾਂ ਕਿ ਅਗਰ ਸਾਡੀਆਂ ਕੀਤੀਆਂ ਹੋਈਆਂ ਲੈਂਡ ਰਿਫਾਰਮਜ਼ ਕੰਮਪਲੀਟ ਹੋਕਸ ਨੇ ਤਾਂ ਤੁਸੀਂ ਦਸੋ ਤੁਹਾਡੀ ਸਰਕਾਰ ਦਾ ਕੀ ਪ੍ਰੋਗਰਾਮ ਹੈ ? 21 ਦਿਨਾਂ ਵਿੱਚ ਇਸ ਪਾਸੇ ਕੋਈ ਹਿੰਟ ਵੀ ਦਿੱਤਾ ਹੈ, ਕੀ ਐਡਰੈਸ ਜਾਂ ਬਜਟ ਵਿੱਚ ਕੋਈ ਗੱਲ ਕੀਤੀ ਹੈ। ਅਸੀਂ ਕਹਿ ਸਕਦੇ ਹਾਂ ਕਿ ਸਾਡੀ ਪਾਰਟੀ ਨੇ ਜਾਗੀਰਦਾਰੀ ਖਤਮ ਕੀਤੀ, 30 ਏਕੜ ਦੀ ਸੀਲਿੰਗ ਲਗਾਈ, ਲਖਾਂ ਏਕੜ ਜ਼ਮੀਨ ਬਿਸ਼ਵੇਦਾਰਾਂ ਤੋਂ ਖੋਹ ਕੇ ਛੋਟੇ ਕਿਸਾਨਾਂ ਨੂੰ ਵੰਡੀ। ਅਸੀਂ ਪਾਵਰ ਵਿੱਚ ਰਹਿੰਦੇ ਤਾਂ ਅਸੀਂ ਸ਼ਹਿਰੀ ਜਾਇਦਾਦ ਦੀ ਇਨਕਮ ਤੇ ਵੀ ਹਦ ਮੁਕਰਰ ਕਰਨੀ ਸੀ, ਇਹ ਗੱਲ ਸਾਡੇ ਮੈਨੀਫੈਸਟੋ ਵਿੱਚ ਹੈ । ਸਾਡੀ ਪਾਰਟੀ ਨੇ ਪਬਲਿਕ ਸੈਕਟਰ ਜਾਰੀ ਕੀਤਾ, ਸਟੀਲ ਦੀ ਅਜ਼ਾਰੇਦਾਰੀ ਤੋੜੀ, ਭਾਖੜੇ ਤੇ ਦਮੋਦਰ ਜਿਹੀਆਂ ਪਨਬਿਜਲੀ ਸਕੀਮਾਂ ਕਾਇਮ ਕੀਤੀਆਂ, ਉਨ੍ਹਾਂ ਨੂੰ ਮੌਜੂਦਾ ਜ਼ਮਾਨੇ ਦੇ ਮੰਦਰਾਂ ਦਾ ਨਾਂ ਦਿੱਤਾ, ਅਸੀਂ ਇਹ ਮੰਦਰ ਜਾਂ ਟੈਂਪਲਜ਼ ਆਪਣੇ ਨਾਂ ਤੇ ਕਾਇਮ ਨਹੀਂ ਕੀਤੇ, ਆਮ ਜਨਤਾ ਦੇ ਨਾਂ ਤੇ ਉਸੇ ਦੇ ਫ਼ਾਇਦੇ ਲਈ ਕਾਇਮ ਕੀਤੇ, ਵਿਗਿਆਨ ਦੇ ਇਨਸਟੀਟਿਊਸ਼ਨ ਕਾਇਮ ਕੀਤੇ ਅਤੇ ਕਈਆਂ ਤਰੀਕਿਆਂ ਨਾਲ ਸਮਾਜਵਾਦ ਵਲ ਕਦਮ ਵਧਾਇਆ। ਇਹ ਗੱਲਾਂ ਇਨ੍ਹਾਂ ਦੇ ਸਾਹਮਣੇ ਹਨ ਅਤੇ ਇਹ ਦੱਸਣ

ਕਿ ਇਨ੍ਹਾਂ ਨੇ ਇਸ ਐਡਰੈਸ ਵਿੱਚ ਜਾਂ ਬਜਟ ਸਪੀਚ ਵਿੱਚ ਕਿਹੜਾ ਪ੍ਰੋਗਰਾਮ ਬਣਾਇਆ ਹੈ, ਸਾਡੇ ਕੰਮ ਤੋਂ ਅੱਗੇ ਵਧਣ ਵਲ ਕਿਹੜਾ ਕਦਮ ਚੁਕਿਆ ਹੈ। ਅਗਰ ਇਹ ਕੋਈ ਅੱਗੇ ਵਲ ਕਦਮ ਚੁਕਣਗੇ ਤਾਂ ਅਸੀਂ ਇਨ੍ਹਾਂ ਦੇ ਨਾਲ ਚਲਾਂਗੇ । ਇਹ ਕਹਿੰਦੇ ਹਨ ਕਿ ਇਹ ਜੋ ਮੌਜੂਦਾ ਮਨਿਸਟਰੀ ਹੈ ਇਹ ਮਨਿਸਟਰੀ ਆਫ ਪ੍ਰੋਗ੍ਰੈਸ ਹੈ ਮਗਰ ਇਨ੍ਹਾਂ ਦੇ ਕੰਮ ਦੇਖਦੇ ਹੋਏ ਇਸ ਨੂੰ ਮਨਿਸਟਰੀ ਆਫ ਬੈਕਵਰਡਨੈਸ ਕਹਿਣਾ ਜ਼ਿਆਦਾ ਸਹੀ ਹੋਵੇਗਾ। (ਤਾੜੀਆਂ) ਅਸੀਂ ਸਮਾਜਵਾਦ ਵਲ ਵਧਣ ਦੇ ਜਿੰਨੇ ਕਦਮ ਚੁਕੇ, ਜਿਵੇਂ ਪਬਲਿਕ ਸੈਕਟਰ ਦੇ ਕਾਇਮ ਕਰਨ ਵਲ ਆਦਿ, ਉਨ੍ਹਾਂ ਗੱਲਾਂ ਕਰਕੇ ਹੀ ਸਾਰੇ ਰੀਐਕਸ਼ਨਰੀ ਕਾਂਗਰਸ ਪਾਰਟੀ ਦੇ ਖਿਲਾਫ ਹੋ ਗਏ, ਕਮਿਉਨਿਸਟ ਪਾਰਟੀ ਵੀ ਉਨ੍ਹਾਂ ਰੀਐਕਸ਼ਨਰੀ ਫੋਰਸਿਜ਼ ਦੇ ਨਾਲ ਮਿਲ ਗਈ ਇਸ ਤਾਰੀਖੀ ਲੜਾਈ ਵਿੱਚ, ਸਾਡੀ ਬਦਕਿਸਮਤੀ ਸੀ ਕਿ ਅਸੀਂ ਮੁਲਕ ਨੂੰ ਅੱਗੇ ਵਲ ਲੈ ਜਾ ਰਹੇ ਸਾਂ । ਮਗਰ ਇਨ੍ਹਾਂ ਸਾਰੀਆਂ ਰੀਐਕਸ਼ਨਰੀ ਫੋਰਸਿਜ਼ ਦੇ ਉਸ ਹਿਸਟਾਰਿਕ ਲੜਾਈ ਵਿੱਚ ਇਕਠੇ ਹੋ ਜਾਣ ਦੇ ਬਾਵਜੂਦ ਸਾਡੀ ਗਿਣਤੀ ਇਥੇ 48 ਹੈ ਅਤੇ ਅਸੀਂ ਸਭ ਤੋਂ ਵੱਡੀ ਪਾਰਟੀ ਹਾਂ। ਅਸੀਂ 24 ਵੀ ਨਹੀਂ, 9 ਵੀ ਨਹੀਂ ਆਏ ਬਲਕਿ 48 ਹਾਂ। ਇਨ੍ਹਾਂ ਦੀ ਜੋ ਹੋਚ ਪੋਚ ਹੈ ਇਹ ਬਹੁਤੀ ਦੇਰ ਚਲਣੀ ਨਹੀਂ......(ਵਿਘਨ)

ਇਕ ਗੱਲ ਜੋ ਮੈਂ ਹੋਰ ਕਹਿਣੀ ਹੈ ਉਹ ਉਨ੍ਹਾਂ ਰੀਲੀਫ ਮੇਈਅਰਜ਼ ਬਾਰੇ ਹੈ, ਜਿਨ੍ਹਾਂ ਦਾ ਇਸ ਐਡਰੈਸ ਵਿੱਚ ਜਾਂ ਬਜਟ ਸਪੀਚ ਵਿੱਚ ਜ਼ਿਕਰ ਹੈ। (ਵਿਘਨ) ਮੈਂ ਵੈਲਕਮ ਕਰਦਾ ਹਾਂ ਅਤੇ ਖੁਸ਼ ਹਾਂ ਕਿ ਆਪ ਨੇ ਇਹ ਗੱਲ ਕੀਤੀ ਹੈ ਪਰ ਮੈਂ ਪੁਛਦਾ ਹਾਂ ਕਿ ਇਸ ਸਰਕਾਰ ਦੀ ਟੈਕਸੇਸ਼ਨ ਪਾਲਿਸੀ ਕਿਉਂ ਨਹੀਂ ਦੱਸੀ ਗਈ। ਜਦ ਤਕ ਕਿਸੇ ਸਰਕਾਰ ਦੀ ਟੈਕਸੇਸ਼ਨ ਪਾਲਿਸੀ ਨਹੀਂ ਸਾਹਮਣੇ ਆਉਂਦੀ ਤਦ ਤਕ ਇਹ ਨਹੀਂ ਕਿਹਾ ਜਾ ਸਕਦਾ ਕਿ ਇਹ ਸਰਕਾਰ ਪ੍ਰਾਗ੍ਰੈਸਿਵ ਹੈ ਜਾਂ ਰੀਐਕਸ਼ਨਰੀ। ਜੋ ਸਰਕਾਰ ਆਲਟਰਨੇਟਿਵ ਟੈਕਸੇਸ਼ਨ ਪਾਲਿਸੀ ਨਹੀਂ ਦਸ ਸਕਦੀ ਉਹ ਕਾਮਯਾਬ ਸਰਕਾਰ ਨਹੀਂ ਕਹੀ ਜਾ ਸਕਦੀ। ਰੀਲੀਫ ਮੇਈਅਰਜ਼ ਕੋਈ ਟੈਕਸੇਸ਼ਨ ਪਾਲਿਸੀ ਨਹੀਂ ਹੈ । ਟੈਕ-ਸੇਸ਼ਨ ਪਾਲਿਸੀ ਹਰ ਸਰਕਾਰ ਦੇ ਇਕਨਾਮਿਕ ਪ੍ਰੋਗਰਾਮ ਦਾ ਹਿੱਸਾ ਹੁੰਦੀ ਹੈ। ਜਿਹੜੀ ਸਰਕਾਰ ਐਸੀ ਟੈਕਸੇਸ਼ਨ ਪਾਲਿਸੀ ਬਣਾਏ ਜਿਸ ਅਨੁਸਾਰ ਗਰੀਬਾਂ ਦੀ ਬਿਤਹਰੀ ਲਈ ਅਮੀਰਾਂ ਤੇ ਟੈਕਸ ਲਾਏ ਜਾਣ, ਉਹ ਇਕ ਪ੍ਰਾਗ੍ਰੈਸਿਵ ਪਾਲਿਸੀ ਹੋਵੇਗੀ । ਇਨ੍ਹਾਂ ਨੇ ਕੋਈ ਆਲਟਰਨੇਟਿਵ ਇਕਨਾਮਿਕ ਪਾਲਿਸੀ ਸੋਚੀ ਹੀ ਨਹੀਂ । ਸਿਰਫ ਰੀਲੀਫ ਮੇਈਅਰਜ਼ ਹੀ ਸੋਚੇ ਹਨ। ਇਸ ਲਈ ਇਹ ਪ੍ਰਾਗ੍ਰੈਸਿਵ ਸਰਕਾਰ ਨਹੀਂ ਹੈ। ਇਨ੍ਹਾਂ ਦਾ ਮਤਲਬ ਤਾਂ ਸਿਰਫ ਰੀਲੀਫ ਮੇਈਅਰਜ਼ ਦੇਕੇ ਇਧਰ ਆ ਜਾਣ ਦਾ ਹੀ ਹੈ। ਇਨ੍ਹਾਂ ਦਾ ਇਹ ਪ੍ਰੋਗਰਾਮ ਹੈ। ਮੈਂ ਖਾਸ ਤੌਰ ਤੇ ਕਮਿਉਨਿਸਟ ਪਾਰਟੀ ਦਾ ਮਨੀਫੈਸਟੋ ਪੜ੍ਹਿਆ ਹੈ। ਮੈਂ ਕਾਂਗਰਸ ਵਿੱਚ ਲੇਫਟਿਸਟਸ ਵਿੱਚ ਸੀ ਅਤੇ ਮੇਰੀ ਕੋਸ਼ਿਸ਼ ਰਹੀ ਕਿ ਉਸ ਮੁਤਾਬਕ ਕੰਮ ਹੋਣ। ਜਦੋਂ ਬਿਰਲਾ ਫਾਰਮ ਬਣਿਆ ਅਤੇ ਐਸਟੀਮੇਟਸ ਕਮੇਟੀ ਜਿਸ ਦਾ ਮੈਂ ਚੇਅਰਮੈਨ ਸਾਂ ਦੇ ਸਾਹਮਣੇ ਉਸ ਦਾ ਸਵਾਲ ਆਇਆ ਤਾਂ ਉਸ ਕਮੇਟੀ ਨੇ ਯੂਨਾਨੀਮਸਲੀ ਇਹ ਰਿਪੋਰਟ ਦਿੱਤੀ ਕਿ ਇਹ ਫਾਰਮ ਖ਼ਤਮ ਹੋਣਾ ਚਾਹੀਦਾ ਹੈ। ਕਮਿਉਨਿਸਟ ਪਾਰਟੀ ਦੇ ਮੈਨੀਫੈਸਟੋ ਵਿੱਚ ਲਿਖਿਆ ਹੋਇਆ ਹੈ ਕਿ ਇਸ ਦਾ ਮਕਸਦ ਇਨਡਾਇਰੈਕਟ ਟੈਕਸਿਜ਼ ਨੂੰ ਹਟਾਕੇ ਡਾਇਰੈਕਟ ਟੈਕਸਿਜ਼ ਲਗਾਉਣਾ ਹੈ ਕਿਉਂਕਿ ਇਨਡਾਇਰੈਕਟ ਟੈਕਸਿਜ਼ ਗਰੀਬ ਤੇ ਪੈਂਦੇ ਹਨ ਅਤੇ ਅਮੀਰ ਬਚਦੇ ਹਨ, ਉਨ੍ਹਾਂ ਦੀ ਕੁਲੈਕਸ਼ਨ ਪੂਰੀ ਨਹੀਂ ਹੁੰਦੀ। ਇਸ ਸਰਕਾਰ ਨੇ 3 ਮਹੀਨੇ ਦਾ ਬਜਟ ਪੇਸ਼ ਕੀਤਾ ਹੈ ਅਤੇ ਲੋਕਾ ਵਿੱਚ ਇਹ ਗੱਲ ਫੈਲੀ ਹੋਈ ਹੈ ਕਿ ਸਰਕਾਰ ਸਰਦਾਰ ਗੁਰਨਾਮ ਸਿੰਘ ਦੀ ਨਹੀਂ ਸਗੋਂ ਕਮਿਉਨਿਸਟ ਪਾਰਟੀ ਦਾ ਰਾਜ ਹੈ। ਫਿਰ ਦਸੋ ਤੁਸੀਂ ਕਿੰਨੇ ਇਨਡਾਇਰੈਕਟ ਟੈਕਸਿਜ਼ ਹਟਾਏ ਅਤੇ ਕਿੰਨੇ ਡਾਇਰੈਕਟ ਟੈਕਸ ਲਗਾਏ। ਆਪ ਨੇ ਡਾਇਰੈਕਟ ਟੈਕਸ ਹਟਾਏ ਹਨ ਇਨਡਾਇਰੈਕਟ ਨਹੀਂ ਹਟਾਏ। ਇਸ ਲਈ ਇਹ ਸਰਕਾਰ ਪ੍ਰਾਗ੍ਰੈਸਿਵ ਸਰਕਾਰ ਨਹੀਂ ਹੈ।

[ਸਰਦਾਰ ਬਲਵੰਤ ਸਿਘ]

ਇਕ ਗਲ ਹੋਰ ਮੈਂ ਕਹਿਣੀ ਹੈ। ਹੁਣੇ ਇਨ੍ਹਾਂ ਨੇ ਕਿਹਾ ਅਤੇ ਸਰਦਾਰ ਗੁਰਨਾਮ ਸਿੰਘ ਜੀ ਨੇ ਕਿਹਾ ਸੀ ਕਿ ਮੇਰੀ ਮਨਿਸਟਰੀ ਬੜੀ ਅੱਛੀ ਹੋਵੇਗੀ, ਇਸ ਵਿੱਚ ਟੈਲੈਂਟ ਲਿਆ ਜਾਵੇਗਾ। ਮੈਂ ਆਪ ਦੇ ਜ਼ਰੀਏ ਇਨ੍ਹਾਂ ਤੋਂ ਪੁਛਦਾ ਹਾਂ ਕਿ ਇਨ੍ਹਾਂ ਨੇ ਕਿਹੜਾ ਟੈਲੈਂਟ ਲਿਆ ਹੈ । ਅਗਰ ਇਹ ਹੁਡਿਆਰਾ ਜੀ ਨੂੰ ਲੈ ਆਉਂਦੇ ਤਾਂ ਮੈਂ ਕਹਿੰਦਾ ਕਿ ਹਾਂ ਉਨ੍ਹਾਂ ਦੇ ਪਿੱਛੇ ਕੁਰਬਾਨੀਆਂ ਹਨ, ਮੈਂ ਕਹਿੰਦਾ ਕੀ ਟੈਲੈਂਟ ਲਿਆ ਹੈ। ਸ੍ਰੀ ਵਿਸ਼ਵਾਨਾਥਨ ਨੂੰ ਲੈ ਆਉਂਦੇ ਤਾਂ ਉਹ ਇਕ ਐਨਰ-ਜੈਟਿਕ ਯੰਗਮੈਨ ਹੈ, ਜੋਗਾ ਜੀ ਨੂੰ ਲੈ ਆਉਂਦੇ ਤਾਂ ਅਸੀਂ ਕਹਿੰਦੇ ਟੈਲੈਂਟ ਹੈ (ਵਿਘਨ) ਪਰ ਜੋ ਇਹ ਟੈਲੈਂਟ ਲਿਆਏ ਹਨ ਉਸ ਦਾ ਸਭ ਨੂੰ ਪਤਾ ਹੈ। ਇਸ ਦੇ ਟੈਲੈਂਟ ਦਾ ਤਾਂ ਸਾਨੂੰ ਉਦੋਂ ਵੀ ਪਤਾ ਨਾ ਲਗਿਆ ਜਦੋਂ ਕਿਸੇ ਜ਼ਮਾਨੇ ਵਿੱਚ 35 ਆਦਮੀਆਂ ਦੀ ਵਜ਼ਾਰਤ ਹੁੰਦੀ ਸੀ, ਇਨ੍ਹਾਂ ਨੂੰ ਪਤਾ ਨਹੀਂ ਕਿਵੇਂ ਦਿਸ ਪਿਆ ਹੈ। ਮਗਰ ਇਸ ਤਰ੍ਹਾਂ ਦੇ ਟੈਲੈਂਟ ਨਾਲ ਤੁਸੀਂ ਲੋਕਾਂ ਨੂੰ ਧੋਖਾ ਨਹੀਂ ਦੇ ਸਕਦੇ। ਸਰਦਾਰ ਗੁਰਨਾਮ ਸਿੰਘ ਜੀ ਨੇ ਲੋਕਾਂ ਤੋਂ ਵੋਟਾਂ ਮੰਗਦੇ ਹੋਏ ਕਿਹਾ ਸੀ ਕਿ ਕੜੀਆਂ ਤੋੜ ਦਿਆਂਗੇ, ਚੰਡੀਗੜ੍ਹ ਲਵਾਂਗੇ, ਭਾਖੜਾ ਲਵਾਂਗੇ, ਵੱਡਾ ਪੰਜਾਬੀ ਸਪੀਕਿੰਗ ਸੂਬਾ ਬਣਾਵਾਂਗੇ, ਇਸ ਵਿੱਚ ਹੋਰ ਏਰੀਏ ਮਿਲਾਵਾਂਗੇ, ਮਗਰ ਟੰਡਨ ਜੀ ਦੀ ਪਾਰਟੀ ਦਾ ਪ੍ਰੋਗਰਾਮ ਹੋਰ ਹੈ...... (ਵਿਘਨ) ਸਪੀਕਰ ਸਾਹਿਬ, ਜਿਨ੍ਹਾਂ ਬੁਨਿਆਦੀ ਗੱਲਾਂ ਦੇ ਨਾਂ ਤੇ ਇਨ੍ਹਾਂ ਨੇ ਲੋਕਾਂ ਤੋਂ ਵੋਟਾਂ ਮੰਗੀਆਂ, ਉਨ੍ਹਾਂ ਗੱਲਾਂ ਨੂੰ ਇਨ੍ਹਾਂ ਨੇ ਆਪਣੇ 11 ਨੁਕਾਤੀ ਪ੍ਰੋਗਰਾਮ ਵਿੱਚ ਸਰਕਾਰ ਨੇ ਨਹੀਂ ਰਖਿਆ । ਇਸ ਤਰ੍ਹਾਂ ਦੀਆਂ ਗੱਲਾਂ ਨਾਲ ਲੋਕਾਂ ਨੂੰ ਧੋਖਾ ਨਹੀਂ ਦੇ ਸਕਦੇ ।

ਮੈਂ ਵਾਰਨਿੰਗ ਦਿੰਦਾ ਹਾਂ ਕਿ ਇਸ ਤਰ੍ਹਾਂ ਕੰਮ ਨਹੀਂ ਚਲ ਸਕੇਗਾ। (ਵਿਘਨ) ਇਕ ਚੀਜ਼ ਮੈਂ ਹੋਰ ਕਹਿਣਾ ਚਾਹੁੰਦਾ ਹਾਂ। ਇਨ੍ਹਾਂ ਨੇ ਕੁਰਪਸ਼ਨ ਬਾਰੇ ਬਹੁਤ ਕੁਝ ਕਿਹਾ ਹੈ ਕਿ ਇਨ੍ਹਾਂ ਨੇ ਫੈਸਲਾ ਕੀਤਾ ਹੈ ਕਿ ਇਹ ਸਰਕਾਰ ਕੁਰੱਪਸ਼ਨ ਨੂੰ ਦੂਰ ਕਰੇਗੀ, ਐਡਮਨਿਸਟਰੇਸ਼ਨ ਵਿੱਚੋਂ ਹੀ ਨਹੀਂ, ਪੋਲੀਟੀਕਲ ਸਰਕਲ ਵਿੱਚੋਂ ਵੀ ਦੂਰ ਕਰੇਗੀ। ਪਰ ਹਥਿਆਰ ਕਿਹੜੇ ਵਰਤੇ ਜਾ ਰਹੇ ਹਨ ਕਿ ਪੰਜ ਐਮ. ਐਲ. ਏਜ਼. ਦੀ ਇਕ ਕਮੇਟੀ ਬਣਾ ਦਿੱਤੀ ਗਈ ਹੈ। ਮੈਂ ਪੁਛਦਾ ਹਾਂ ਕਿ ਪੋਲੀਟੀਕਲ ਪਾਰਟੀਆਂ ਜਿਨ੍ਹਾਂ ਦੇ ਸੋਚਣ ਦਾ ਢੰਗ ਪੋਲੀਟੀਕਲ ਹੋਵੇ ਕਿਥੋਂ ਤਕ ਕੁਰੱਪਸ਼ਨ ਨੂੰ ਦੂਰ ਕਰ ਸਕਦੀਆਂ ਹਨ। ਲੈਜਿਸਲੇਟਰਾਂ ਦੀ ਇਕ ਵਿਜੀਲੈਂਸ ਕਮੇਟੀ ਬਣਾ ਦੇਣ ਤੋਂ ਸਾਫ ਪਤਾ ਲਗਦਾ ਹੈ ਕਿ ਇਨ੍ਹਾਂ ਦੀ intention ਕੁਰੱਪਸ਼ਨ ਨੂੰ ਦੂਰ ਕਰਨ ਦੀ ਨਹੀਂ (ਪ੍ਰਸੰਸਾ) । ਕੋਈ ਆਦਮੀ ਕਾਰਨਰ ਕੀਤਾ ਜਾ ਸਕਦਾ ਹੈ ਪਰ ਸੂਬੇ ਵਿੱਚੋਂ ਕੁਰਪਸ਼ਨ ਦੂਰ ਨਹੀਂ ਹੋ ਸਕਦੀ। ਜਿਸ ਢੰਗ ਨਾਲ ਇਹ ਲੋਕਾਂ ਦੇ ਵੋਥ ਨੂੰ ਬੀਟਰੇ ਕਰਕੇ ਆਏ ਹਨ ਉਸ ਢੰਗ ਨਾਲ ਕੁਰੱਪਸ਼ਨ ਦੂਰ ਨਹੀਂ ਕੀਤੀ ਜਾ ਸਕਦੀ (ਘੰਟੀ) ਕਿਉਂਕਿ ਹੋਰ ਵਕਤ ਨਹੀਂ ਇਸ ਲਈ ਮੈਂ ਖਤਮ ਕਰਦਾ ਹਾਂ । ਥੈਂਕ ਯੂ ।

**ਡਾਕਟਰ ਗੁਰਚਰਨ ਸਿੰਘ** (ਖੰਨਾ. ਐਸ. ਸੀ) : ਗਵਰਨਰ ਸਾਹਿਬ ਦੇ ਐਡਰੈਸ ਤੇ ਅਸੀਂ ਵਿਚਾਰ ਕਰ ਰਹੇ ਹਾਂ। ਕਾਂਗਰਸ ਦੇ 20 ਸਾਲ ਦੇ ਰਾਜ ਤੋਂ ਅੱਜ ਛੁਟਕਾਰਾ ਮਿਲਿਆ ਹੈ ਅਤੇ ਲੋਕਾਂ ਨੇ ਪਹਿਲੀ ਦਫਾ ਹਕੂਮਤ ਸੰਭਾਲੀ ਹੈ। ਜੋ ਪਾਰਟੀਆਂ 20 ਸਾਲ ਤੋਂ ਕਾਂਗਰਸ ਹਕੂਮਤ ਦੇ ਜਬਰ ਦੇ ਖਿਲਾਫ਼ ਲੜਦੀਆਂ ਰਹੀਆਂ ਅੱਜ ਆਪ ਮਿਲਕੇ ਸਰਕਾਰ ਬਨਾਣ ਵਿੱਚ ਕਾਮਯਾਬ ਹੋਈਆਂ ਹਨ। ਇਸ ਲਈ ਜ਼ਰੂਰੀ ਹੈ ਕਿ ਸਾਡੀ ਸੋਚ ਤੇ ਉਨ੍ਹਾਂ ਦੀ ਸੋਚ ਵਿੱਚ ਫਰਕ ਹੋਵੇ । ਜਿਸ ਚੀਜ਼ ਨੇ ਲਗਾਤਾਰ 20 ਸਾਲ ਤੋਂ ਲੋਕਾਂ ਦੇ ਮਨਾਂ ਤੇ ਅਸਰ ਪਾਇਆ ਹੋਇਆ ਸੀ ਉਸ ਨੂੰ ਦੂਰ ਕਰਨ ਦੀ ਲੋੜ ਹੈ ।

ਮੈਂ ਆਪਣੇ ਇਲੈਕਸ਼ਨ ਦੇ ਦਿਨਾਂ ਅੰਦਰ ਇਕ ਰਾਜਵਾੜੇ ਕੋਲ ਗਿਆ ਅਤੇ ਕਿਹਾ ਕਿ ਵੋਟ ਮੈਨੂੰ ਪਾਉ ਤਾਂ ਉਸ ਜਵਾਬ ਦਿੱਤਾ ਕਿ ਅਸੀਂ ਅਛੂਤਾਂ ਨੂੰ ਵੋਟ ਨਹੀਂ ਪਾ ਸਕਦੇ ਕਿਉਂਕਿ ਤੁਸੀਂ ਸਾਡੇ ਰਾਜੇ ਬਣ ਜਾਉਗੇ । ਅਸੀਂ ਇਸ ਕਰਕੇ ਵੋਟ ਤੁਹਾਨੂੰ ਨਹੀਂ ਪਾਣੀ। (ਵਿਘਨ) ਉਨ੍ਹਾਂ ਦੇ ਸੋਚਣ ਦੀ ਵਿਚਾਰਧਾਰਾ ਵਿੱਚ ਲਾਜ਼ਮੀ ਤੌਰ ਤੇ ਫਰਕ ਪੈਣਾ ਸੀ। ਇਨ੍ਹਾਂ ਮੇਰੇ ਸਾਹਮਣੇ ਬੈਠੇ ਵੀਰਾਂ ਨੂੰ ਅਜੇ ਵੀ ਭੁਲੇਖਾ ਹੈ ਕਿ ਇਹ ਆਪਣੀ ਪਾਰਟੀ ਨੂੰ ਹਕੂਮਤ ਕਰਦੀ ਪਾਰਟੀ ਮੰਨਦੇ ਹਨ ਅਤੇ ਅਜੇ ਇਨ੍ਹਾਂ ਦਾ ਨਸ਼ਾ ਨਹੀਂ ਉਤਰਿਆ।

ਮੈ ਜ਼ਿਆਦਾ ਇਸ ਪਾਸੇ ਨਾ ਜਾਂਦਾ ਹੋਇਆ ਇਤਨਾ ਹੀ ਕਹਿੰਦਾ ਹਾਂ ਕਿ ਜਿਸ ਸ਼੍ਰੇਣੀ ਵਿੱਚੋਂ ਚੁਣ ਕੇ ਮੈਂ ਆਇਆ ਹਾਂ, ਜਿਨ੍ਹਾਂ ਵਿੱਚ ਰਹਿ ਕੇ ਕੰਮ ਕੀਤਾ ਹੈ ਅੱਜ ਉਨ੍ਹਾਂ ਵਿੱਚ ਆ ਕੇ ਕੰਮ ਕਰਨ ਦਾ ਮੌਕਾ ਮਿਲਿਆ ਹੈ (ਪ੍ਰਸੰਸਾ) ਸਦੀਆਂ ਤੋਂ ਰਾਜਵਾੜਾ ਸ਼ਾਹੀ ਨੇ ਸਾਡਾ ਕਚੂਮਰ ਕਢਿਆ ਹੈ। ਸਾਨੂੰ ਪਤਾ ਹੈ ਇਸ ਰਾਜਵਾੜਾ ਸ਼ਾਹੀ ਨਜ਼ਾਮ ਵਿਰੁਧ ਸਾਨੂੰ ਕਿੰਨਾ ਲੜਨਾ ਪਿਆ, ਪਰ ਅੱਜ ਐਨਾ ਚਿਰ ਲੜਨ ਤੋਂ ਬਾਅਦ ਉਨ੍ਹਾਂ ਨੂੰ ਅਸੈਂਬਲੀ ਵਿੱਚ ਪਹਿਲੀ ਦਫਾ ਦੇਖ ਰਹੇ ਹਾਂ । ਕਿੰਨਾ ਦੁਖ ਹੈ ਕਿ ਕਾਂਗਰਸ ਇਨ੍ਹਾਂ ਦਾ ਸਾਥ ਦੇ ਰਹੀ ਹੈ। ਅਸਾਡੇ ਤੇ ਜੋ ਸਦੀਆਂ ਰਾਜ ਕਰਦੇ ਰਹੇ ਅਤੇ ਅਸੀਂ ਮੰਗ ਕਰਦੇ ਰਹੇ ਕਿ ਸਾਨੂੰ ਅਮਨ ਲਿਆਣਾ ਚਾਹੀਦਾ ਹੈ, ਅਮਨ ਤਾਂ ਹੀ ਲਿਆ ਸਕਦੇ ਹਾਂ ਜੇਕਰ ਗਰੀਬ ਨੂੰ ਰੋਟੀ ਮਿਲੇ ਪਰ ਪਿਛਲੀ ਸਰਕਾਰ ਨੇ ਕੁਝ ਨਹੀਂ ਕੀਤਾ।

ਇਸ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਬਹੁਤ ਚੰਗੀਆਂ ਗੱਲਾਂ ਅਛੂਤਾਂ ਲਈ ਤੇ ਬਾਕੀਆਂ ਲਈ ਕੀਤੀਆਂ ਗਈਆਂ ਹਨ। 5 ਏਕੜ ਜ਼ਮੀਨ ਤੇ ਮਾਲੀਆ ਮਾਫ ਕਰ ਦਿੱਤਾ ਹੈ। ਟ੍ਰਿਬਿਊਨਲ ਮੁਕੱਰਰ ਕਰਨ ਦਾ ਫੈਸਲਾ ਕੀਤਾ ਹੈ। ਇੰਡਸਟਰੀ ਦੀ ਤਰਕੀ ਲਈ ਕਿਹਾ ਹੈ। ਕਾਂਗਰਸ ਰਾਜ ਵਿੱਚ ਸੋਸ਼ਲਿਜ਼ਮ ਦੀਆਂ ਗੱਲਾਂ ਹੁੰਦੀਆਂ ਰਹੀਆਂ ਕਿ ਹਰੀਜਨਾਂ ਨੂੰ ਉਪਰ ਚੁਕਣਾ ਹੈ ਪਰ 20 ਸਾਲਾਂ ਵਿੱਚ ਜਿੰਨਾ ਉਪਰ ਚੁਕਿਆ ਸਭ ਦੇ ਸਾਹਮਣੇ ਹੈ। ਅਸੀਂ ਬੇਨਤੀ ਕਰਦੇ ਰਹੇ ਕਿ ਸਾਡੀ ਹਾਲਤ ਤੇ ਵਿਚਾਰ ਕਰੋ ਪਰ ਕਹਿੰਦੇ ਰਹੇ ਕਿ ਅਸੀਂ ਆਸਮਾਨ ਤੇ ਲਿਜਾਵਾਂਗੇ ਤੇ ਅਸੀਂ ਕਹਿੰਦੇ ਰਹੇ ਕਿ ਜੇਕਰ ਅਸਮਾਨ ਤੇ ਲਿਜਾ ਕੇ ਛੱਡ ਦਿੱਤਾ ਤਾਂ ਹੱਡੀ ਪਸਲੀ ਇਕ ਨਹੀਂ ਰਹਿਣੀ। (ਹਾਸਾ) (ਵਿਘਨ) ਇਨ੍ਹਾਂ ਅਸਾਂ ਨੂੰ ਉਤਾਂਹ ਚੁਕਣ ਦਾ ਤਹੀਆ ਕੀਤਾ ਸੀ ਪਰ ਆਪ ਹੀ ਚਕੇ ਗਏ। (ਹਾਸਾ)

ਡਿਪਟੀ ਸਪੀਕਰ ਸਾਹਿਬ, ਮੇਰੇ ਇਕ ਦੋਸਤ ਨੇ ਇਹ ਗੱਲ ਆਖੀ ਕਿ ਮਹਾਤਮਾ ਗਾਂਧੀ ਨੇ ਅਸਾਡੇ ਲਈ ਕੀ ਕੁਝ ਕੀਤਾ। ਅਸੀਂ ਕਦੇ ਵੀ ਨਾ ਸ਼ੁਕਰ ਗੁਜ਼ਾਰ ਨਹੀਂ ਹੋ ਸਕਦੇ ਪਰ ਇਨ੍ਹਾਂ ਨੂੰ ਮੈਂ ਪੁਛਦਾ ਹਾਂ ਕਿ ਤੁਸੀਂ ਡਾਕਟਰ ਅੰਬੇਦਕਾਰ ਨੂੰ ਕਿਉਂ ਭੁਲ ਗਏ ਜਿਸ ਨੇ ਤੁਹਾਨੂੰ ਇਹ ਕਾਂਨਸਟੀਚੂਸ਼ਨ ਦਿੱਤੀ। ਇਕ ਲਫਜ਼ ਵੀ ਕਦੇ ਉਸ ਮਹਾਨ ਵਿਅਕਤੀ ਬਾਰੇ ਨਹੀਂ ਕਿਹਾ ਜਿਸ ਨੇ ਦਬੇ ਕੁਚਲੇ ਲੋਕਾਂ ਦੀ ਨੁਮਾਇੰਦਗੀ ਕੀਤੀ, ਜਿਸ ਨੇ ਕਿਹਾ ਕਿ ਦੇਸ਼ ਵਿੱਚ ਇਨਸਾਨ ਨੂੰ ਇਨਸਾਨ ਸਮਝਿਆ ਜਾਏ। ਪਰ ਤੁਸੀਂ ਡਾਕਟਰ ਅੰਬੇਦਕਾਰ ਦਾ ਨਾਮ ਲੈਣ ਨੂੰ ਤਿਆਰ ਨਹੀਂ।

ਸੰਨ 1964 ਵਿੱਚ ਰੀਪਬਲੀਕਨ ਪਾਰਟੀ ਨੇ ਤਹਿਰੀਕ ਚਲਾਈ ਸੀ ਜਿਸ ਤੇ ਮੰਗ ਕੀਤੀ ਗਈ ਸੀ ਕਿ ਪਾਰਲੀਮੈਂਟ ਹਾਲ ਵਿੱਚ ਡਾਕਟਰ ਅੰਬੇਦਕਾਰ ਦੀ ਤਸਵੀਰ ਲੱਗੇ । ਤਿੰਨ ਲਖ ਆਦਮੀ ਤਹਿਰੀਕ ਵਿੱਚ ਸ਼ਾਮਲ ਹੋਏ । 14 ਆਦਮੀ ਸ਼ਹੀਦ ਹੋਏ । ਛੇਕੜ ਪਾਰਲੀਮੈਂਟ ਦੇ ਬਾਹਰ ਬੁਤ ਲਗਵਾਇਆ ਗਿਆ ਉਸ ਮਹਾਨ ਹਸਤੀ ਦਾ ਜਿਸ ਨੇ ਅਸਾਡੀ ਅਗਵਾਈ ਕੀਤੀ।

ਮੈਂ ਅਰਜ਼ ਕਰਦਾ ਹਾਂ ਕਿ ਜਦ ਰੋਟੀ ਦਾ ਸਵਾਲ ਆਉਂਦਾ ਹੈ ਤਾਂ ਵਿਚਾਰ ਕਰਨਾ ਪੈਂਦਾ ਹੈ ਕਿ ਅਜ ਅਧਾ ਮੁਲਕ ਭੁਖਮਾਰੀ ਦੀ ਲਪੇਟ ਵਿੱਚ ਹੈ। ਇਹ ਠੀਕ ਹੈ ਕਿ ਕੁਝ ਲੋਕਾਂ ਨੇ ਇਥੇ

[ਡਾ: ਗੁਰਚਰਨ ਸਿੰਘ]

ਕਿਹਾ ਹੈ ਕਿ ਰੋਟੀ ਦਾ ਮਸਲਾ ਇਕਲੇ ਸੂਬੇ ਦਾ ਨਹੀਂ ਸਾਰੇ ਮੁਲਕ ਦਾ ਮਸਲਾ ਹੈ ਪਰ ਇਸ ਨੂੰ ਹਲ ਕਰਨ ਸਬੰਧੀ ਅਸੀਂ ਕੀ ਕੁਝ ਕੀਤਾ ਹੈ। ਕੋਈ ਗਦੀ ਤਾਂ ਨਹੀਂ ਸੀ ਖੁਸ ਚਲੀ ਇਨ੍ਹਾਂ ਤੋਂ ਜੇਕਰ ਇਸ ਮਸਲੇ ਨੂੰ ਇਹ ਹਲ ਕਰਦੇ । ਪਿਛਲੇ 20 ਸਾਲਾਂ ਵਿੱਚ ਜਿਹੜੇ ਸੋਸ਼ਲਿਜ਼ਮ ਦੀਆਂ ਗੱਲਾਂ ਕਰਦੇ ਰਹੇ ਇਸ ਬਾਰੇ ਉਨ੍ਹਾਂ ਨੇ ਕੀ ਕੀਤਾ? ਇਨ੍ਹਾਂ ਨੂੰ ਜਿਨ੍ਹਾਂ ਗੱਲਾਂ ਵਲ ਧਿਆਨ ਦੇਣਾ ਚਾਹੀਦਾ ਸੀ, ਨਹੀਂ ਦਿੱਤਾ। ਕੀਮਤਾਂ ਰੋਕਣ ਬਾਰੇ ਉਸ ਸਰਕਾਰ ਤੋਂ ਕੁਝ ਨਾ ਕੀਤਾ ਗਿਆ।

ਸਰਕਾਰੀ ਜ਼ਮੀਨ ਪਈ ਸੀ ਪਰ ਹਲ ਦੀ ਨੋਕ ਥੱਲੇ ਨਹੀਂ ਆਈ। ਕਿਹਾ ਗਿਆ ਹੱਥੀਂ ਕੰਮ ਕਰਨ ਵਾਲੇ ਨੂੰ ਦਿੱਤੀ ਜਾਵੇਗੀ ਪਰ ਨਹੀਂ ਦਿੱਤੀ ਗਈ। ਜ਼ਮੀਨ ਦਾ ਮਸਲਾ ਕਾਂਗਰਸ ਪਾਸੋਂ ਹੱਲ ਨਹੀਂ ਹੋ ਸਕਿਆ ।

ਵੋਟਾਂ ਲੈਣ ਸਮੇਂ ਜ਼ਮੀਨ ਦੀ ਭਰੀ ਗੱਡੀ ਦਿੱਲੀ ਤੋਂ ਚੰਡੀਗੜ੍ਹ ਆ ਜਾਂਦੀ ਰਹੀ ਤੇ ਜੀਪਾਂ ਤੇ ਕਾਂਗਰਸੀ ਜ਼ਮੀਨ ਲੱਦ ਕੇ ਵੋਟਾਂ ਮੰਗਦੇ ਰਹੇ ਤੇ ਕਹਿੰਦੇ ਰਹੇ ਹਰੀਜਨਾਂ ਲਈ ਜ਼ਮੀਨ ਕਢੀ ਹੈ। ਉਨ੍ਹਾਂ ਨੂੰ ਇਸ ਜ਼ਮੀਨ ਤੇ ਵਸਾਣਾਂ ਹੈ ਪਰ ਇਲੈਕਸ਼ਨ ਲੰਘ ਗਏ ਤੇ ਜ਼ਮੀਨ ਨਹੀਂ ਦਿਸਦੀ ਸੀ ਤੇ ਨਾ ਹੀ ਦਿਸੀ। ਜ਼ਮੀਨ ਲੈਣ ਬਾਰੇ ਕੀ ਕੁਝ ਨਹੀਂ ਹੋਇਆ। ਰੀਪਬਲਿਕਿਨ ਪਾਰਟੀ ਨੇ ਲੜਾਈ ਲੜੀ ਪਰ ਉਹ ਲੜਾਈ ਮੁਕੀ ਕਿਥੇ — ਵਾਹੀ ਹੇਠ ਜੋ ਸਰਕਾਰੀ ਜ਼ਮੀਨ ਸੀ ਅਛੂਤ ਮੁਜ਼ਾਰੇ ਨੂੰ ਨਾ ਦੇ ਕੇ ਬਾਹਰੋਂ ਆਏ ਹਰੀਜ਼ਨ ਬਿਰਲੇ ਨੂੰ ਦੇ ਦਿੱਤੀ (ਹਾਸਾ) (ਵਿਘਨ) ਫਾਰਮ ਬਨਾਣ ਲਈ। ਬਿਰਲਾ ਹਰੀਜਨ ਇਥੇ ਖੇਤੀ ਕਰਦਾ ਹੈ ਬੈਠਾ ਦਿੱਲੀ ਵਿੱਚ । ਇਸੇ ਤਰ੍ਹਾਂ ਨਰਮਾ ਖਿੜਦਾ ਹੈ ਕਪੂਰਥਲੇ ਪਰ ਖੇਤੀ ਕਰਨ ਵਾਲਾ ਬੈਠਾ ਹੈ ਸੱਤਾਂ ਸਮੁੰਦਰਾਂ ਤੋਂ ਪਾਰ। ਕਿਵੇਂ ਅਜਿਹੀ ਹਾਲਤ ਵਿੱਚ ਸੋਸ਼ਲਿਜ਼ਮ ਆ ਸਕਦਾ ਹੈ ।

ਨਿਕਾਸੀ ਜ਼ਮੀਨ ਖਰੀਦੀ ਗਈ ਤੇ ਫਿਰ ਵੱਡੇ ਜ਼ਿਮੀਂਦਾਰਾਂ ਨੇ ਲਖਾਂ ਏਕੜ ਲੈ ਲਈ। ਚਾਹੀਦਾ ਇਹ ਸੀ ਕਿ ਨਿਕਾਸੀ ਜ਼ਮੀਨ ਜੋ ਹਜ਼ਾਰਾਂ ਏਕੜ ਸੀ, ਅਛੂਤਾਂ ਨੂੰ ਦਿੱਤੀ ਜਾਂਦੀ ਪਰ ਪੰਜਾਬ ਸਰਕਾਰ ਨੇ ਥੋੜੇ ਪੈਸੇ ਦੇ ਕੇ ਕੇਂਦਰੀ ਸਰਕਾਰ ਤੋਂ ਜ਼ਮੀਨ ਲਈ ਅਤੇ ਨੀਲਾਮੀ ਕਰਕੇ ਲਖਾਂ ਰੁਪਏ ਕਮਾਏ । ਜੇਕਰ ਇਹ ਗਰੀਬ ਲੋਕਾਂ ਨੂੰ ਉਚਾ ਚੁਕਣਾ ਚਾਹੁੰਦੇ ਸਨ ਤਾਂ ਇਨ੍ਹਾਂ ਵਿੱਚ ਜ਼ਮੀਨ ਮੁਫਤ ਤਕਸੀਮ ਕਰ ਦਿੰਦੇ ।

ਜਿਹੜ ਮਸਲ 20 ਸਾਲ ਦੇ ਵਿੱਚ ਇਹ ਲੋਕ ਹਲ ਨਹੀਂ ਕਰ ਸਕੇ, ਜੇ ਇਹ ਸਰਕਾਰ 20 ਦਿਨ ਵਿੱਚ ਕਰ ਦਿੰਦੀ ਤਾਂ ਮੈਨੂੰ ਸਮਝ ਨਹੀਂ ਆਉਂਦੀ ਕਿ ਫੇਰ ਵੀ ਇਨ੍ਹਾਂ ਨੂੰ ਅਜੇ ਕੀ ਸ਼ਕ ਹੈ । ਇਹ ਕਹਿੰਦੇ ਹਨ ਕਿ ਅਸੀਂ ਗਰੀਬ ਲੋਕਾਂ ਦੇ ਮਸਲੇ ਹਲ ਕਰਨੇ ਚਾਹੁੰਦੇ ਸੀ, ਪਰ ਇਨ੍ਹਾਂ 20 ਸਾਲ ਜਿਹੜਾ ਰਾਜ ਕੀਤਾ ਇਸ ਵਿੱਚ ਸਾਨੂੰ ਕੋਈ ਭੁਲੇਖਾ ਨਹੀਂ ਰਹਿ ਗਿਆ ਕਿ ਇਹ ਕਿਤਨਾ ਕੁ ਭਲਾ ਕਰਨਾ ਚਾਹੁੰਦੇ ਸਨ। ਅਸੀਂ ਇਨ੍ਹਾਂ ਨੂੰ ਅਜ਼ਮਾਉਣ ਤੋਂ ਬਾਅਦ ਇਸ ਲਈ ਸਰਕਾਰ ਅੰਦਰ ਆਕੇ ਬੈਠੇ ਹਾਂ ਕਿ ਕਿਵੇਂ ਨਾ ਕਿਵੇਂ ਅਸੀਂ ਗਰੀਬ ਲੋਕਾਂ ਦਾ ਭਲਾ ਕਰ ਸਕੀਏ, ਇਸ ਕਰਕੇ ਅਸੀਂ ਏਧਰ ਬੈਠੇ ਹਾਂ ਕਿ ਸੁਚਜੇ ਢੰਗਾਂ ਦੇ ਨਾਲ ਅਸੀਂ ਗਰੀਬਾਂ ਦੇ ਸਾਰੇ ਮਸਲੇ ਹਲ ਕਰ ਸਕੀਏ। ਸਾਡਾ ਫਰ ਕੋਈ ਏਧਰ ਬੈਠਣ ਦਾ ਫਾਇਦਾ ਨਹੀਂ ਜੇ ਅਸੀਂ ਪੂਰੀ ਤਰ੍ਹਾਂ ਨਾਲ ਸਾਰੇ ਮਸਲਿਆਂ ਨੂੰ ਹਲ ਨਾ ਕਰ ਸਕੀਏ। ਅਸੀਂ ਏਥੇ ਇਸ ਕਰਕੇ ਵੀ ਨਹੀਂ ਆਏ ਕਿ ਅਸੀਂ ਏਥੇ ਆਪੋ ਆਪਣੀ ਲੜਾਈ ਲੜੀਏ, ਅਸੀਂ ਉਨ੍ਹਾਂ ਲੋਕਾਂ ਦੇ ਲਈ ਆਏ ਹਾਂ ਜਿਹੜੇ ਪਿਛਲੇ 20 ਸਾਲ ਤੋਂ ਹਕੂਮਤ ਤੋਂ ਕੁਝ ਆਸ ਕਰਦੇ ਸੀ ਪਰ ਜਿਨ੍ਹਾਂ ਦੇ ਪੱਲੇ ਕੁਝ ਨਹੀਂ ਸੀ ਪੈ ਰਿਹਾ, ਉਨ੍ਹਾਂ

ਲੋਕਾਂ ਦੇ ਲਈ ਅਸੀਂ ਆਏ ਹਾਂ ਤਾਂ ਜੋ ਉਨ੍ਹਾਂ ਦਾ ਕੁਝ ਭਲਾ ਹੋ ਸਕੇ। ਇਤਨਾ ਵਕਤ ਨਹੀਂ ਕਿ ਮੈਂ ਕੁਝ ਪਿਛਲੀਆਂ ਗੱਲਾਂ ਕਰਾਂ। ਡਿਪਟੀ ਸਪੀਕਰ ਸਾਹਿਬ, ਜਿੱਥੋਂ ਤਕ ਇਸ ਦੇਸ਼ ਦੇ ਅੰਦਰ ਭੁਖਮਰੀ ਦਾ ਸਬੰਧ ਹੈ, ਮੈਂ ਅਰਜ਼ ਕਰਾਂਗਾ ਕਿ ਇਸ ਦੀ ਇਕ ਭਾਰੀ ਬੈਕ ਗਰਾਊਂਡ ਹੈ। ਉਹ ਇਹ ਕਿ ਇਸ ਦੇਸ਼ ਦਾ ਸਰਮਾਇਆ ਚੰਦ ਇਕ ਪੂੰਜੀ ਪਤੀਆਂ ਦੇ ਕਬਜ਼ੇ ਵਿੱਚ ਹੈ। ਇਹ ਕੋਈ 55–56 ਟੱਬਰ ਹਨ। ਜਿਨ੍ਹਾਂ ਨੇ ਇਸ ਮੁਲਕ ਦੇ ਸਾਰੇ ਕਾਰੋਬਾਰ ਤੇ ਕਬਜ਼ਾ ਕੀਤਾ ਹੋਇਆ ਹੈ। ਸਾਰੇ ਮੁਲਕ ਦੀ ਬਾਗਡੋਰ ਇਨ੍ਹਾ ਦੇ ਹੱਥ ਵਿੱਚ ਹੈ। ਜਿਹੜੀ ਗੱਲ ਕਲ ਨੂੰ ਹੋਣੀ ਹੈ ਉਹਦਾ ਇਹ ਪਹਿਲਾਂ ਇੰਤਜ਼ਾਮ ਕਰ ਲੈਂਦੇ ਹਨ। ਸਾਰੇ ਥਾਂ ਇਹ ਇਣੇ ਗਿਣੇ ਆਦਮੀ ਛਾਏ ਹੋਏ ਹਨ। ਜੋ ਕੁਝ ਇਹ ਚਾਹੁੰਦੇ ਹਨ ਉਸੇ ਤਰ੍ਹਾਂ ਹੀ ਸਾਰਾ ਕਾਰੋਬਾਰ ਚਲਦਾ ਹੈ।

[ * * * * * * ]

**ਸ੍ਰੀ ਡਿਪਟੀ ਸਪੀਕਰ**: ਇਸ ਹਾਊਸ ਦੇ ਵਿੱਚ ਕਿਸੇ ਪਾਰਲੀਮੈਂਟ ਦੇ ਮੈਂਬਰ ਤੇ ਇਹੋ ਜਿਹਾ ਐਸਪਰਸ਼ਨ ਲਾਉਣਾ ਮੁਨਾਸਿਬ ਨਹੀਂ ਹੈ। ਇਹ ਰਿਕਾਰਡ ਦੀਆਂ ਪ੍ਰੋਸੀਡਿੰਗਜ਼ ਦੇ ਵਿੱਚੋਂ ਐਕਸਪੰਜ ਕਰ ਦਿੱਤਾ ਜਾਵੇ। (It is not proper to cast such like aspersions on any Member of Parliament in this House. It should be expunged from the proceedings of this House.)

**ਭਗਤ ਗੁਰਾਂ ਦਾਸ ਹੰਸ** : ਆਨ ਏ ਪੁਆਇੰਟ ਆਫ ਆਰਡਰ, ਸਰ। ਇਸ ਹਾਊਸ ਵਿੱਚ ਸਰਦਾਰ ਗੁਰਚਰਨ ਸਿੰਘ ਹੋਰਾਂ ਨੇ ਫਰਮਾਇਆ ਸੀ ਕਿ ਬਿਰਲਾ ਫਾਰਮ ਕਾਂਗਰਸ ਨੇ ਦਿੱਤਾ ਸੀ...

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ। (This is no point of order.)

**ਚੌਧਰੀ ਬਲਬੀਰ ਸਿੰਘ** : ਡਿਪਟੀ ਸਪੀਕਰ ਸਾਹਿਬ ਇਨ੍ਹਾਂ ਲਈ ਕੋਈ ਸਕੂਲ ਬਣਾ ਦਿਉ, ਇਹ 15–20 ਸਾਲ ਵਿੱਚ ਨਹੀਂ ਸਿਖ ਸਕੇ ਹੁਣ ਕਦੋਂ ਸਿਖਣਗੇ। (ਹਾਸਾ)

**ਡਾਕਟਰ ਗੁਰਚਰਨ ਸਿੰਘ** : ਇਨ੍ਹਾਂ ਲੋਕਾਂ ਨੇ ਲਗਾਤਾਰ ਇਸ ਦੇਸ਼ ਨੂੰ 20 ਸਾਲ ਤਾਈਂ ਲੁਟਿਆ, ਮੇਰੀ ਇਸ ਗੱਲ ਦਾ ਦੁਖ ਦੂਸਰੇ ਪਾਸੇ ਦੇ ਦੋਸਤਾਂ ਨੂੰ ਨਹੀਂ ਹੋਣਾ ਚਾਹੀਦਾ, ਕਿਉਂਕਿ ਉਨ੍ਹਾਂ ਮੁਆਮਲਿਆਂ ਦੇ ਬਾਰੇ ਪਹਿਲਾਂ ਹੀ ਉਨ੍ਹਾਂ ਮੁਅਜ਼ਜ਼ ਦੋਸਤਾਂ ਦੇ ਖਿਲਾਫ ਦਾਸ ਕਮਿਸ਼ਨ ਦੇ ਫੈਸਲੇ ਹਨ। ਇਹ ਮੈਂ ਨਹੀਂ ਕਹਿੰਦਾ, ਸਾਰਿਆਂ ਨੂੰ ਹੀ ਬੜੀ ਚੰਗੀ ਤਰ੍ਹਾਂ ਯਾਦ ਹੈ ਕਿ ਕਿਵੇਂ ਟਰੀਬਿਊਨਲ ਨੇ ਸਾਬਤ ਕੀਤਾ ਕਿ ਇਨ੍ਹਾਂ ਨੇ ਕਿਸ ਤਰ੍ਹਾਂ ਦੇਸ਼ ਦੇ ਸਰਮਾਏ ਨੂੰ ਲੁਟਿਆ ਸੀ। ਇਹ ਮੈਂ ਨਹੀਂ ਕਹਿੰਦਾ, ਇਹ ਟਰਬਿਊਨਲ ਦੇ ਫੈਸਲੇ ਦਸਦੇ ਹਨ। ਕਾਂਗਰਸੀਆਂ ਨੇ ਇਹ ਅਲਜ਼ਾਮ ਓਪਨਲੀ ਇਕ ਦੂਜੇ ਤੇ ਲਾਇਆ ਕਿ ਕਿਸ ਤਰ੍ਹਾਂ ਇਸ ਦੇਸ਼ ਦੇ ਸਰਮਾਏ ਨੂੰ ਲੁਟਿਆ ਹੈ। ਅੱਜ ਇਹ ਕਹਿੰਦੇ ਹਨ ਕਿ ਤੁਸੀਂ ਇਸ ਤਰ੍ਹਾਂ ਦੇ ਕੰਮ ਕਰੋ। ਸਾਨੂੰ ਇਨ੍ਹਾਂ ਦੀਆਂ ਗੱਲਾਂ ਤੋਂ ਡਰਨਾ ਨਹੀਂ ਚਾਹੀਦਾ।

ਇਸ ਤੋਂ ਇਲਾਵਾ ਇਸ ਐਡਰੈਸ ਦੇ ਵਿੱਚ ਸਰਕਾਰੀ ਮੁਲਾਜ਼ਮਾਂ ਨੂੰ ਕੁਝ ਰਿਆਇਤ ਦੇਣ ਬਾਰੇ ਵੀ ਜ਼ਿਕਰ ਕੀਤਾ ਹੈ। ਏਥੇ ਮੈਂ ਇਹ ਜ਼ਰੂਰ ਕਹਾਂਗਾ ਕਿ ਮੁਲਾਜ਼ਮਾਂ ਨੂੰ ਰਿਆਇਤ ਦੇਣ ਦੇ ਵੇਲੇ ਛੋਟੇ ਮੁਲਾਜ਼ਮਾਂ ਵਲ ਜ਼ਰੂਰ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਕਿਉਂਜੋ ਇਸ ਕਹਿਤ-ਸਾਲੀ ਵਿੱਚ ਸਭ ਤੋਂ ਵੱਧ ਇਨ੍ਹਾਂ ਮੁਲਾਜ਼ਮਾਂ ਨੂੰ ਨੁਕਸਾਨ ਪਹੁੰਚਿਆ ਹੈ।

ਇਸ ਵਿੱਚ ਇੰਡਸਟਰੀ ਨੂੰ ਤਰਕੀ ਦੇਣ ਬਾਰੇ ਵੀ ਇਕ ਗੱਲ ਕੀਤੀ ਗਈ ਹੈ। ਅਸੀਂ ਇਸ ਗਲ ਦੇ ਹਕ ਵਿਚ ਹਾਂ ਕਿ ਜਿਤਨੀ ਵੀ ਬਹੁਤੀ ਤਰਕੀ ਹੋਵੇ ਉਹ ਛੋਟੀ ਇੰਡਸਟਰੀ ਦੇ ਵਿੱਚ

*Expunged as ordered by the Chair.

[ਡਾਕਟਰ ਗੁਰਚਰਨ ਸਿੰਘ]
ਹੋਣੀ ਚਾਹੀਦੀ ਹੈ, ਇਹਦੀ ਡੀਵੈਲਪਮੈਂਟ ਬਹੁਤੀ ਪਿੰਡਾਂ ਦੇ ਵਿੱਚ ਹੋਣੀ ਚਾਹੀਦੀ ਹੈ। ਇਸ ਤੋਂ ਇਲਾਵਾ ਉਨ੍ਹਾਂ ਲੋਕਾਂ ਲਈ ਵੀ ਇਹ ਛੋਟੀ ਇੰਡਸਟਰੀ ਲਾਈ ਜਾਵੇ ਜਿਹੜੀ ਸਰਹਦਾਂ ਤੇ ਵਸਦੇ ਹਨ, ਉਨ੍ਹਾਂ ਨੂੰ ਇੰਟਰੈਸਟ ਫਰੀ ਲੋਨ ਦੇਣੇ ਚਾਹੀਦੇ ਹਨ ਅਤੇ ਹਰ ਤਰ੍ਹਾਂ ਦੀਆਂ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ।

ਇਕ ਗੱਲ ਦਾ ਗਵਰਨਰ ਸਾਹਿਬ ਨੇ ਇਸ ਐਡਰੈਸ ਦੇ ਵਿੱਚ ਇਹ ਵੀ ਜ਼ਿਕਰ ਕੀਤਾ ਹੈ ਕਿ ਸਰਕਾਰ ਪਛੜੀਆਂ ਸ਼ਰੇਣੀਆਂ ਦੀ ਹਾਲਤ ਚੰਗੀ ਕਰਨ ਵਲ ਜ਼ਰੂਰ ਧਿਆਨ ਦੇਵੇਗੀ। ਅਸੀਂ ਉਮੀਦ ਕਰਦੇ ਹਾਂ ਕਿ ਇਨ੍ਹਾਂ ਲੋਕਾਂ ਦਾ ਖਾਸ ਤੌਰ ਤੇ ਸਰਕਾਰ ਧਿਆਨ ਰਖੇਗੀ। ਇਹ ਉਹ ਲੋਕ ਹਨ ਜਿਨ੍ਹਾਂ ਨੇ ਆਪਣੀਆਂ ਵੋਟਾਂ ਰਾਹੀਂ ਚੰਗੇ ਚੰਗੇ ਆਦਮੀਆਂ ਨੂੰ ਚੁਣ ਕੇ ਭੇਜਿਆ ਹੈ ਤਾਂ ਜੋ ਉਹ ਲੋਕਾਂ ਦੇ ਭਲੇ ਦੇ ਕੰਮ ਕਰਨ ।ਅੱਜ ਇਨ੍ਹਾਂ ਦਾ ਹਕ ਬਣਦਾ ਹੈ ਕਿ ਉਹ ਆਪਣੇ ਭਲੇ ਲਈ ਉਸ ਦੀ ਮੰਗ ਕਰਨ ।

ਮੈਂ ਆਪਣੀ ਸਰਕਾਰ ਦਾ ਇਸ ਗੱਲ ਵਲ ਜ਼ਰੂਰ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਗਰੀਬ ਆਦਮੀਆਂ ਦੇ ਬਚਿਆਂ ਨੂੰ ਸਕੂਲਾਂ ਵਿੱਚ ਦਾਖਲੇ ਵਾਸਤੇ ਉਨ੍ਹਾਂ ਦੀ ਗਰੀਬੀ ਦੇ ਕਾਰਨ ਬਹੁਤ ਦਿਕਤ ਆਉਂਦੀ ਹੈ, ਸਰਕਾਰ ਨੂੰ ਇਨ੍ਹਾਂ ਦੀ ਇਸ ਸਿਲਸਿਲੇ ਵਿੱਚ ਵਧ ਤੋਂ ਵਧ ਇਮਦਾਦ ਕਰਨੀ ਚਾਹੀਦੀ ਹੈ। ਮੈਂ ਹਾਊਸ ਦਾ ਕਾਫੀ ਵਕਤ ਲਿਆ ਹੈ ਹੋਰ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਮੈਂ ਇਤਨਾ ਹੀ ਅਰਜ਼ ਕਰਾਂਗਾ ਕਿ ਗਵਰਨਰ ਸਾਹਿਬ ਨੇ ਇਸ ਐਡਰੈਸ ਵਿੱਚ ਬਹੁਤ ਸਾਰੀਆ ਗੱਲਾਂ ਕਹੀਆਂ, ਇਸ ਤਰ੍ਹਾਂ ਦੀਆਂ ਗੱਲਾਂ ਕਰਨ ਬਾਰੇ ਪਹਿਲੀ ਸਰਕਾਰ ਵੀ ਕਹਿੰਦੀ ਰਹੀ ਹੈ ਪਰ ਕਰ ਨਹੀਂ ਸਕੀ। ਸਾਨੂੰ ਇਸ ਦਫਾ ਇਨ੍ਹਾਂ ਸਾਰੀਆਂ ਗੱਲਾਂ ਨੂੰ ਪੂਰਾ ਕਰਨ ਵਾਸਤੇ ਆਪਣੀ ਸਾਰੀ ਤਾਕਤ ਲਾ ਦੇਣੀ ਚਾਹੀਦੀ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪਦਾ ਧੰਨਵਾਦ ਕਰਦਾ ਹਾਂ।

## PERSONAL EXPLANATION BY COMRADE HARKISHAN SINGH SURJEET

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ** : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਮੇਰੀ ਗ਼ੈਰ ਹਾਜ਼ਰੀ ਵਿੱਚ ਆਪੋਜ਼ੀਸ਼ਨ ਵਲੋਂ ਹਾਊਸ ਵਿੱਚ ਇਕ ਆਨਰੇਬਲ ਮੈਂਬਰ ਨੇ ਮੇਰੇ ਮੁਤਾਲਿਕ ਕੁਝ ਗੱਲਾਂ ਠੀਕ ਨਹੀਂ ਕਹੀਆਂ। ਮੈਂ ਇਨ੍ਹਾਂ ਬਾਰੇ ਹਾਊਸ ਵਿੱਚ ਸਾਰੀ ਪੁਜ਼ੀਸ਼ਨ ਕਲੀਅਰ ਕਰਨੀ ਚਾਹੁੰਦਾ ਹਾਂ। ਇਹ ਗੱਲ ਬਿਲਕੁਲ ਹੀ ਗ਼ਲਤ ਹੈ ਕਿ ਮੇਰੇ ਸਹੁੰ ਚੁਕਣ ਤੋਂ ਬਾਅਦ ਮੈਂ ਕੋਈ ਐਸੀ ਗੱਲ ਕੀਤੀ ਹੋਵੇ ਜਿਹੜੀ ਨੀਅਮਾਂ ਦੇ ਖ਼ਿਲਾਫ ਹੋਵੇ। ਇਨ੍ਹਾਂ ਦਾ ਏਥੇ ਇਹ ਕਹਿਣਾ ਕਿ ਵਜ਼ੀਰ ਕਾਨਫੀਡੈਂਸ਼ਲ ਫਾਈਲਾਂ ਚੁਕੀ ਫਿਰਦੇ ਹਨ ਬਿਲਕੁਲ ਗ਼ਲਤ ਹੈ, ਨਾ ਹੀ ਮੈਨੂੰ ਕਿਸੇ ਨੇ ਐਸੀ ਫਾਈਲ ਵਿਖਾਈ ਹੈ। ਇਨ੍ਹਾਂ ਨੇ ਬੈਟਰਮੈਂਟ ਲੇਵੀ ਦੀ ਫਾਈਲ ਦੇਖਣ ਬਾਰੇ ਮੇਰੇ ਤੇ ਇਲਜ਼ਾਮ ਲਾਇਆ ਹੈ, ਇਹ ਗੱਲ ਭਾਵੇਂ ਮੈਂ ਜਦੋਂ ਉਦੋਂ ਕਰ ਲੈਂਦਾ ਜਦੋਂ ਤਕ ਮੈਂ ਏਧਰ ਨਹੀਂ ਆਇਆ ਸੀ। ਮੈਂ ਹੁਣ ਵੀ ਕਹਿੰਦਾ ਹਾਂ ਕਿ ਇਸ ਫਾਈਲ ਦੀ ਮੈਂ ਅਜੇ ਤਕ ਸ਼ਕਲ ਵੀ ਨਹੀਂ ਵੇਖੀ। ਮੈਂ ਜਨਾਬ ਤੁਹਾਡੇ ਜ਼ਰੀਏ ਇਹੋ ਬੇਨਤੀ ਕਰਨੀ ਚਾਹੁੰਦਾ ਸੀ ਕਿ ਇਸ ਤਰ੍ਹਾਂ ਦੀ ਕੋਈ ਗ਼ਲਤ ਗੱਲ ਹਾਊਸ ਦੇ ਵਿੱਚ ਨਹੀਂ ਕਹਿਣੀ ਚਾਹੀਦੀ।

## DISCUSSION ON GOVERNOR'S ADDRESS
(Resumption)

**ਚੌਧਰੀ ਬਾਲੂ ਰਾਮ ਬੰਬ (ਬਲਾਚੌਰ)**: ਡਿਪਟੀ ਸਪੀਕਰ ਸਾਹਿਬ, ਪਿਛਲੇ ਦੋ ਦਿਨਾਂ ਤੋਂ, ਇਹ ਜਿਹੜਾ ਭਾਸ਼ਨ ਗਵਰਨਰ ਸਾਹਿਬ ਨੇ ਦੋਹਾਂ ਸਦਨਾਂ ਦੇ ਸਾਹਮਣੇ ਰਖਿਆ ਹੈ, ਇਸ ਵਿੱਚ

ਇਨ੍ਹਾਂ ਨੇ ਅਪੋਜ਼ੀਸ਼ਨ ਦੀ ਸਰਕਾਰ ਦੀ ਪਾਲਿਸੀ ਦੀ ਕੁਝ ਵਜਾਹਤ ਕੀਤੀ ਹੈ। ਅਪੋਜ਼ੀਸ਼ਨ ਦੀ ਸਰਕਾਰ ਮੈਂ ਇਸ ਲਈ ਕਹਿੰਦਾ ਹਾਂ (ਤਾਲੀਆਂ) ਮੈਂ ਇਸ ਲਈ ਕਹਿੰਦਾ ਹਾਂ ਕਿ ਖਾਸ ਤੌਰ ਤੇ ਜਿਤਨੀਆਂ ਵੀ ਸਪੀਚਾਂ ਹਾਊਸ ਵਿੱਚ ਸਰਕਾਰੀ ਬੈਂਚਾਂ ਤੋਂ ਹੋਈਆਂ ਹਨ ਉਨ੍ਹਾਂ ਦਾ ਟੋਂਪੋ ਉਹੀ ਹੈ ਜੋ ਕਿ ਇਨ੍ਹਾਂ ਦਾ ਪਹਿਲਾਂ ਅਪੋਜ਼ੀਸ਼ਨ ਵਿੱਚ ਹੁੰਦਾ ਸੀ। ਇਹ ਹੁਣ ਤਾਈਂ ਨਹੀਂ ਬਦਲਿਆ। (ਤਾਲੀਆਂ)

ਸਭ ਤੋਂ ਪਹਿਲਾਂ ਜਿਹੜੀ ਜ਼ਰੂਰੀ ਗੱਲ ਹੈ ਉਹ ਇਹ ਹੈ ਕਿ ਸਾਡੇ ਮੁਤਾਲਿਕ ਜਨਤਾ ਵਲੋਂ ਕਿਸਮ ਕਿਸਮ ਦੇ ਹਵਾਲੇ ਦੇ ਕੇ ਏਥੇ ਭੁਲੇਖ ਇਹ ਸਜਣ ਪਾਉਂਦੇ ਹਨ, ਪਰ ਮੈਂ ਇਸ ਦੇ ਜਵਾਬ ਵਿੱਚ ਸਿਰਫ ਇਹੋ ਕਹਾਂਗਾ ਕਿ ਇਹ ਇਨ੍ਹਾਂ ਦੀ ਇਕ ਭੁਲ ਹੈ। ਇਹ ਤਾਂ ਇਨ੍ਹਾਂ ਦੀ ਇਕ ਬੜੀ ਪੁਰਾਣੀ ਆਦਤ ਹੈ, ਇਹ ਕੋਈ ਅੱਜ ਦੀ ਗੱਲ ਨਹੀਂ।

ਏਥੇ ਟੰਡਨ ਸਾਹਿਬ ਨੇ ਇਕ ਰਜ਼ੋਲਿਊਸ਼ਨ ਰਖਿਆ ਹੈ ਕਿ ਗਵਰਨਰ ਸਾਹਿਬ ਨੇ ਜੋ ਭਾਸ਼ਨ ਦਿੱਤਾ ਹੈ ਉਸ ਦੇ ਲਈ ਧੰਨਵਾਦ ਕੀਤਾ ਜਾਵੇ। ਪਰ ਬੜੇ ਜੋਸ਼ ਨਾਲ ਉਹੀ ਗੱਲਾਂ ਕਹੀਆਂ ਹਨ ਜਿਹੜੀਆਂ ਕਿ ਉਹ ਅਪੋਜ਼ੀਸ਼ਨ ਵਿੱਚ ਬੈਠ ਕੇ ਕਰਿਆ ਕਰਦੇ ਸਨ ਅਤੇ ਆਖੀਰ ਵਿੱਚ ਗਵਰਨਰ ਸਾਹਿਬ ਦਾ ਧੰਨਵਾਦ ਕਰਕੇ ਉਹ ਬੈਠ ਗਏ। ਉਨ੍ਹਾਂ ਨੇ ਐਸੀ ਕੋਈ ਗੱਲ, ਕੋਈ ਸੁਜੈਸ਼ਨ ਨਹੀਂ ਦਸਿਆ ਜੋ ਗਵਰਨਰ ਸਾਹਿਬ ਦੇ ਇਸ ਐਡਰੈਸ ਦੇ ਨਾਲ ਸਬੰਧਤ ਹੋਵੇ। ਆਖੀਰ ਵਿੱਚ ਉਹ ਇਹ ਗੱਲ ਕਹਿ ਕੇ ਬੈਠ ਗਏ ਕਿ ਮੈਂ ਗਵਰਨਰ ਸਾਹਿਬ ਦਾ ਧੰਨਵਾਦ ਕਰਦਾ ਹਾਂ।

ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇਨ੍ਹਾਂ ਦੇ ਨਾਲ ਕੁਝ ਤਰੱਕੀ ਪਸੰਦ ਲੋਕ ਵੀ ਹਨ, ਉਹ ਇਸ ਤਰ੍ਹਾਂ ਤਰਕੀ ਕਰਨ ਵਾਲੇ ਤਰੀਕੇ ਦਸਕੇ ਇਹ ਜ਼ਾਹਰ ਵੀ ਕਰਨਾ ਚਾਹੁੰਦੇ ਹਨ ਕਿ ਅਸੀਂ ਤਰਕੀ ਪਸੰਦ ਹਾਂ ਪਰ ਇਨ੍ਹਾਂ ਦੇ ਨਾਲ ਕੁਝ ਐਸੇ ਲੋਕ ਹਨ ਜਿਨ੍ਹਾਂ ਦੇ ਖਿਆਲਾਤ ਮੁਖਤਲਿਫ ਹਨ, ਆਈਡੀਆਲੋਜੀ ਮੁਖਤਲਿਫ ਹੈ, ਇਨ੍ਹਾਂ ਨਾਲ ਰਲ ਕੇ ਭਲਾ ਕਿਵੇਂ ਇਹ ਤਰਕੀ ਕਰ ਸਕਦੇ ਹਨ ? ਇਨ੍ਹਾਂ ਨੂੰ ਮੁਖਤਲਿਫ ਲੋਕਾਂ ਨੇ ਇਨ੍ਹਾਂ ਦੀ ਮੁਖਤਲਿਫ ਪਾਲਿਸੀ ਤੋਂ ਪ੍ਰਭਾਵਤ ਹੋ ਕੇ ਏਥੇ ਭੇਜਿਆ ਹੈ, ਇਨ੍ਹਾਂ ਨੂੰ ਕੁਝ ਘਟ ਗਿਣਤੀ ਦੀਆਂ ਜ਼ਾਤੀਆਂ ਨੇ ਵੀ ਵੋਟਾਂ ਪਾਈਆਂ ਹਨ। ਜੋ ਮੁਖਤ-ਲਿਫ ਲੋਕ ਰਲ ਕੇ ਕਿਸੇ ਚੀਜ਼ ਨੂੰ ਅਪੋਜ਼ ਕਰਨ, ਉਹ ਤਾਂ ਕਿਸੇ ਇਕ ਪੁਆਇੰਟ ਤੇ ਇਕਠੇ ਹੋ ਸਕਦੇ ਹਨ ਪਰ ਇਕ ਗੌਰਮਿੰਟ ਦੀ ਪਲਿਸੀ ਬਨਾਉਣਾ ਉਹ ਸਾਰੀ ਦੀ ਸਾਰੀ ਇਨ੍ਹਾਂ ਤਰਕੀ ਪਸੰਦ ਲੋਕਾਂ ਦੇ ਖਿਲਾਫ ਹੀ ਜਾਵੇਗੀ ਕਿਉਂਕਿ ਉਹ ਹੁਣ ਇਕ ਅਸੇ ਬੰਧਨ ਵਿੱਚ ਹਨ ਕਿ ਨਾ ਤਾਂ ਪੂਰੇ ਜ਼ੋਰ ਨਾਲ ਉਹ ਕਿਸੇ ਚੀਜ਼ ਦੀ ਮੁਖਾਲਫਤ ਹੀ ਕਰ ਸਕਦੇ ਹਨ, ਜੇ ਚੁਪ ਰਹਿੰਦੇ ਹਨ ਤਾਂ ਉਹ ਕਿੰਸੇ ਪਾਰਟੀ ਦੀ ਹਮਾਇਤ ਖੋ ਬੈਠਣਗੇ। ਕੋਈ ਚੀਜ਼ ਜੇ ਕਿਸੇ ਇਕ ਦੇ ਖਿਲਾਫ ਜਾਂਦੀ ਹੈ ਤਾਂ ਦੂਸਰੇ ਦੇ ਹਕ ਵਿੱਚ ਵੀ ਜਾਂਦੀ ਹੈ। ਇਸ ਤਰ੍ਹਾਂ ਇਕ ਪਾਸੇ ਆਕੇ ਉਨ੍ਹਾਂ ਦੂਸਰੇ ਦੀ ਹਮਾਇਤ ਤੋਂ ਖਾਲੀ ਰਹਿ ਜਾਣਾ ਹੈ। ਜੇ ਇਸ ਕਿਸਮ ਦਾ ਇਕਠ ਹੋਵੇ, ਅਸੀਂ ਸਾਰੇ ਸੋਚ ਸਕਦੇ ਹਾਂ ਕਿ ਕਿਥੋਂ ਤਕ ਨਿਭਾਇਆ ਜਾ ਸਕਦਾ ਹੈ। ਏਥੇ ਸਾਰੇ ਪੰਜਾਬ ਦੇ ਭਲੇ ਵਾਸਤੇ ਕਾਨੂੰਨ ਬਣਨੇ ਹਨ। ਕਈ ਤਰੀਕੇ ਇਖਤਿਆਰ ਕਰਨੇ ਹਨ। ਕੋਈ ਤਰੀਕਾ ਕਿਸੇ ਰਾਹ ਚਲਣਾ ਹੈ ਅਤੇ ਕੋਈ ਤਰੀਕਾ ਕਿਸੇ ਰਾਹ ਚਲਣਾ ਹੈ। ਜਿਨ੍ਹਾਂ ਦੇ ਖਿਆਲਾਤ ਮੁਖਤਲਿਫ ਹਨ ਉਨ੍ਹਾਂ ਦਾ ਰਸਤਾ ਵੀ ਅਲਗ ਅਲਗ ਹੋਵੇਗਾ। ਇਨ੍ਹਾਂ ਦੀ ਹਕੂਮਤ ਵੱਧ ਤੋਂ ਵੱਧ 5 ਸਾਲ ਵਾਸਤੇ ਹੋ ਸਕਦੀ ਹੈ ਇਸ ਦੇ ਵਿੱਚ ਤਾਂ ਇਹ ਸਾਰੀ ਆਈਡੀਆਲੋਜੀ ਦਾ ਪਰਚਾਰ ਵੀ ਨਹੀਂ ਕਰ ਸਕਣਗੇ। ਪਿਛਲੇ ਨੁਕਸਾਂ ਨੂੰ ਦੂਰ ਕਰਨ ਵਾਸਤੇ ਵੀ ਇਨ੍ਹਾਂ ਨੂੰ ਕੋਸ਼ਿਸ਼ ਕਰਨੀ ਪੈਣੀ ਹੈ, ਪਰ ਇਨ੍ਹਾਂ ਵਿੱਚ ਇਕ ਪਾਰਟੀ ਦੇ ਬਿਲਕੁਲ ਹੀ ਮੁਖਤਲਿਫ ਖਿਆਲਾਤ ਦੇ ਲੋਕ ਹਨ, ਜੋ ਉਹ ਪੂਰੀ ਤਰ੍ਹਾਂ ਹਮਾਇਤ ਨਹੀਂ ਕਰ ਸਕਣਗੇ

[ਚੌਧਰੀ ਬਾਲੂ ਰਾਮ ਬੰਧ]

ਤਾਂ ਗੌਰਮੈਂਟ ਦਾ ਕੰਮ ਵੀ ਪੂਰੀ ਤਰ੍ਹਾਂ ਨਿਭਾ ਨਹੀਂ ਸਕਣਗੇ । ਜਿਸ ਦਾ ਨਤੀਜਾ ਇਹੋ ਹੋਵੇਗਾ ਕਿ ਇਹ ਬੇੜੀ ਕਿਸੇ ਵੀ ਤਣ ਪੱਤਣ ਤੇ ਨਹੀਂ ਲੱਗਣੀ । ਜਦੋਂ ਕਿਸੇ ਪਾਰਟੀ ਦੀ ਆਈਡੀਆਲੋਜੀ ਪੂਰੀ ਪੂਰੀ ਨਾ ਮਿਲੇ ਤਾਂ ਕੋਈ ਵੀ ਗੱਲ ਨਹੀਂ ਬਣ ਸਕਦੀ, ਇਹ ਤਾਂ ਇਕ ਗੌਰਮੈਂਟ ਹੈ ਜੇ ਮੁਖਤਲਿਫ ਖਿਆਲਾਤ ਦੇ ਲੋਕ ਇਕ ਮਕਾਨ ਵੀ ਇਕਠਾ ਬਨਾਉਣ ਤਾਂ ਉਹ ਵੀ ਨਹੀਂ ਬਣ ਸਕਦਾ। ਇਹ ਕੋਈ ਦੋ ਚਾਰ ਦਿਨ ਬੈਠਣ ਵਾਲੀ ਗੱਲ ਨਹੀਂ ਹੈ, ਜੇ ਕੋਈ ਉਚੇਚਾ ਕਦਮ ਉਠਾਉਣਾ ਹੈ ਤਾਂ ਉਸ ਦੇ ਲਈ ਤੁਹਾਨੂੰ ਕੋਈ ਮਜ਼ਬੂਤ ਕਦਮ ਉਠਾਉਣਾ ਪਏਗਾ।

ਫਿਰ ਇਨ੍ਹਾਂ ਵਿੱਚ ਕਲੈਸ਼ ਹੋਵੇਗਾ। ਕਲੈਸ਼ ਦਾ ਨਤੀਜਾ ਇਹ ਹੋਵੇਗਾ ਕਿ ਇਹ ਲੋਕ ਕੰਮ ਨਹੀਂ ਕਰ ਸਕਣਗੇ । ਇਸ ਲਈ ਮੈਂ ਇਨ੍ਹਾਂ ਨੂੰ ਇਹ ਸਜੈਸਟ ਕਰਦਾ ਹਾਂ ਕਿ ਜੇਕਰ ਇਹ ਸੱਚ ਮੁਚ ਚਾਹੁੰਦੇ ਹਨ ਕਿ ਸਾਡੇ ਸੂਬੇ ਦੀ ਤਰੱਕੀ ਹੋਵੇ, ਸਾਡੇ ਸੂਬੇ ਦੀ ਬਿਹਤਰੀ ਹੋਵੇ ਤਾਂ ਇਨ੍ਹਾਂ ਨੂੰ ਚਾਹੀਦਾ ਹੈ ਕਿ ਇਕੱਠੇ ਹੋ ਜਾਣ ਇਕ ਪਾਰਟੀ ਬਣਾ ਲੈਣ ਅਤੇ ਇਕ ਪਰੋਗਰਾਮ ਬਣਾ ਲੈਣ ਤਾਂ ਜੋ ਸੂਬੇ ਦੀ ਭਲਾਈ ਕਰ ਸਕਣ । ਜੇਕਰ ਇਹ ਲੋਕ ਇਕ ਪਾਰਟੀ ਨਹੀਂ ਬਣਾ ਸਕਦੇ ਤਾਂ ਇਹ ਕੰਮ ਇਨ੍ਹਾਂ ਕੋਲੋਂ ਨਹੀਂ ਹੋਣਾ, ਇਨ੍ਹਾਂ ਨੂੰ ਆਪ ਹੀ ਸੂਬੇ ਦੀ ਬਿਹਤਰੀ ਲਈ ਪਿੱਛੇ ਹਟ ਜਾਣਾ ਚਾਹੀਦਾ ਹੈ। ਇਨ੍ਹਾਂ ਨੂੰ ਖੁਦ ਹੀ ਇਕ ਪਾਰਟੀ ਅਤੇ ਇਕ ਪਰੋਗਰਾਮ ਵਾਲੀ ਪਾਰਟੀ ਨੂੰ ਮੌਕਾ ਦੇਣਾ ਚਾਹੀਦਾ ਹੈ ਤਾਂ ਜੋ ਉਹ ਸੂਬੇ ਨੂੰ ਅੱਗੇ ਲੈ ਜਾ ਸਕੇ।

**ਸ੍ਰੀ ਡਿਪਟੀ ਸਪੀਕਰ** : ਬਾਲੂ ਰਾਮ ਜੀ, ਇਹ ਚੀਜ਼ਾਂ ਤਾਂ ਤਾਕਤ ਨਾਲ ਲਈਆਂ ਜਾਂਦੀਆਂ ਹਨ ਇਸ ਤਰ੍ਹਾਂ ਕੌਣ ਛਡਦਾ ਹੈ । (ਹਾਸਾ) (Addressing Chaudhri Baloo Ram; These things are obtained through force. Nobody would like to part with power voluntarily) (*Laughter*)

**ਚੌਧਰੀ ਬਾਲੂ ਰਾਮ ਬੰਧ** : ਜਨਾਬ, ਮੈਂ ਇਨ੍ਹਾਂ ਨੂੰ ਸਜੈਸਟ ਕਰ ਰਿਹਾ ਹਾਂ, ਤਾਕਤ ਨਾਲ ਹੀ ਲੈ ਲਵਾਂਗੇ। ਮੈਂ ਕਹਿ ਰਿਹਾ ਹਾਂ ਕਿ ਸੂਬੇ ਦੀ ਬਿਹਤਰੀ ਲਈ ਛਡ ਕੇ ਇਕ ਪਾਸੇ ਹੋ ਜਾਉ। ਜਿੰਨੀ ਦੇਰ ਤੁਸੀਂ ਇਕ ਪਾਸੇ ਨਹੀਂ ਹੋਵੋਗੇ ਉਨੀਂ ਦੇਰ ਹੀ ਸੂਬੇ ਦੀ ਤਰਕੀ ਦੀ ਰਾਹ ਵਿੱਚ ਰੋੜਾ ਅਟਕਾਉਗੇ, ਰੁਕਾਵਟ ਪਵੇਗੀ, ਇਸ ਲਈ ਮੈਂ ਇਨ੍ਹਾਂ ਨੂੰ ਸਜੈਸਟ ਕਰ ਰਿਹਾ ਹਾਂ। (ਵਿਘਨ) ਮੈਂ ਅਰਜ਼ ਨਹੀਂ ਕਰ ਰਿਹਾ, ਸਜੈਸਟ ਕਰ ਰਿਹਾ ਹਾਂ। ਬਾਕੀ ਵਕਤ ਨਾਲ ਸਭ ਕੁਝ ਹੋ ਜਾਏਗਾ।

ਮੇਰੇ ਸਾਹਮਣੇ ਗਵਰਨਰ ਸਾਹਿਬ ਦਾ ਚੌਥਾ ਭਾਸ਼ਣ ਹੋਇਆ ਹੈ। ਮੈਨੂੰ ਪਤਾ ਹੈ ਕਿ ਐਡਰੈਸ ਵਿੱਚ ਗੌਰਮਿੰਟ ਦੀ ਅੱਛੀ ਖਾਸੀ ਪਾਲਿਸੀ ਦਸੀ ਜਾਂਦੀ ਹੈ। ਪਰ ਇਸ ਗੌਰਮੈਂਟ ਨੇ ਛੋਟੇ ਤੋਂ ਛੋਟਾ ਭਾਸ਼ਣ ਦਿੱਤਾ ਹੈ ਜਿਸ ਵਿੱਚ ਕੋਈ ਵਾਜ਼ਿਹ ਪਾਲਿਸੀ ਕਿਸੇ ਗੱਲ ਦੇ ਬਾਰੇ ਨਜ਼ਰ ਨਹੀਂ ਆਉਂਦੀ। ਇਨ੍ਹਾਂ ਨੇ ਦੋ ਚਾਰ ਪੁਆਇੰਟਸ ਦਾ ਜ਼ਿਕਰ ਕੀਤਾ ਹੈ । ਪਰ ਇਹ ਕਲੀਅਰ ਨਹੀਂ ਕੀਤਾ ਕਿ ਇਹ ਕਿਵੇਂ ਕੰਮ ਕਰਨਗੇ । ਮਿਸਾਲ ਦੇ ਤੌਰ ਤੇ ਚੈਕਿੰਗ ਆਫ ਪ੍ਰਾਈਸਿਜ਼—

"The new Government will be devoting its immediate and detailed attention first to the most important need for checking the ruling high prices all round."

ਇਸ ਸਿਲਸਿਲੇ ਵਿੱਚ ਇਹ ਕੀ ਪਰੋਗਰਾਮ ਬਨਾਉਣਗੇ ਇਨ੍ਹਾਂ ਨੇ ਕੋਈ ਇਸ਼ਾਰਾ ਨਹੀਂ ਦਿੱਤਾ। ਇਲੈਕਸ਼ਨ ਦੇ ਦਿਨਾਂ ਵਿੱਚ ਇਹ ਉਸ ਵੇਲੇ ਦੀ ਸਰਕਾਰ ਦੇ ਖਿਲਾਫ ਬੜਾ ਪ੍ਰਾਪੇਗੰਡਾ ਕਰਦੇ ਰਹੇ ਕਿ ਭਾ ਬਹੁਤ ਵਧ ਗਏ ਹਨ, ਗਰੀਬ ਦਾ ਬਹੁਤ ਬੁਰਾ ਹਾਲ ਹੋ ਗਿਆ ਹੈ। ਇਹ

ਇਕ ਬੜੀ ਭਾਰੀ ਵਜ੍ਹਾ ਸੀ ਕਿ ਸਾਡੀ ਪਾਰਟੀ ਘਟ ਗਿਣਤੀ ਵਿੱਚ ਰੀਟਰਨ ਹੋਈ। ਪਰ ਇਲੈਕਸ਼ਨਾਂ ਦੇ ਬਾਅਦ ਕੀ ਹੋਇਆ ? ਤੁਸੀਂ ਅਖਬਾਰਾਂ ਵਿੱਚ ਮੰਡੀਆਂ ਦੇ ਭਾਅ ਪੜ੍ਹਦੇ ਰਹੇ ਹੋ । ਅਸਾਂ ਵੇਖਿਆ ਹੈ ਕਿ ਇਨ੍ਹਾਂ ਨੇ ਮਹਿੰਗਾਈ ਨੂੰ ਰੋਕਣ ਲਈ ਕੋਈ ਕਾਰਵਾਈ ਨਹੀਂ ਕੀਤੀ। ਜਰਨੈਲ ਸਾਹਿਬ ਨੇ ਐਲਾਨ ਕੀਤਾ ਸੀ ਉਸ ਦਾ ਨਤੀਜਾ ਜੋ ਹੋਇਆ ਉਹ ਆਪ ਦੇ ਸਾਹਮਣੇ ਹੈ ਅਤੇ ਅੱਗੇ ਵਾਸਤੇ ਜੋ ਕੁਝ ਹੋਵੇਗਾ ਉਹ ਵੀ ਤੁਹਾਡੇ ਸਾਹਮਣੇ ਆ ਜਾਵੇਗਾ।

ਇਸ ਤੋਂ ਅੱਗੇ ਇਨ੍ਹਾਂ ਨੇ ਕਿਹਾ ਹੈ ਕਿ ਪਿਉਰਿਟੀ ਇਨ ਪਬਲਿਕ ਲਾਈਫ ਲਿਆਉਣੀ ਹੈ। ਉਹ ਕੰਮ ਇਨ੍ਹਾਂ ਨੇ ਸ਼ੁਰੂ ਇਥੋਂ ਕੀਤਾ ਹੈ ਕਿ ਸਾਡੇ ਸਾਥੀ ਸਤਨਾਮ ਸਿੰਘ ਨੂੰ ਉਧਰ ਲੈ ਗਏ ਹਨ, ਮੈਨੂੰ ਬੜੀ ਖੁਸ਼ੀ ਹੋਈ ਕਿ ਉਸ ਨੂੰ ਇਨ੍ਹਾਂ ਨੇ ਡਿਪਟੀ ਮਨਿਸਟਰ ਬਣਾ ਦਿੱਤਾ ਹੈ । ਕਦ ਕਾਠ ਦੇ ਹਿਸਾਬ ਨਾਲ ਤਾਂ ਉਹ ਚੀਫ ਮਨਿਸਟਰ ਤੋਂ ਵੀ ਜ਼ਿਆਦਾ ਬਣਨੇ ਚਾਹੀਦੇ ਸਨ । ਇਹ ਇਨ੍ਹਾਂ ਦਾ ਨਮੂਨਾ ਹੈ ਪਬਲਿਕ ਲਾਈਫ ਵਿੱਚ ਪਿਉਰਿਟੀ ਲਿਆਉਣ ਦਾ। (ਵਿਘਨ) (ਸ਼ੋਰ) ਇੰਡਸਟਰੀ ਦੇ ਬਾਰੇ ਇਹ ਗੱਲ ਮੰਨਦੇ ਹਨ ਕਿ ਪੰਜਾਬ ਵਿੱਚ ਇੰਡਸਟਰੀ ਦੀ ਕਮੀ ਹੈ। ਡਾਕਟਰ ਬਲਦੇਵ ਪਰਕਾਸ਼ ਫਾਈਨੈਂਸ ਮਨਿਸਟਰ ਹਨ। ਬੜੀ ਖੁਸ਼ੀ ਦੀ ਗੱਲ ਹੈ, ਇਹੋ ਜਿਹਾ ਸਿਆਣਾ ਆਦਮੀ ਚੰਗੀ ਪੁਜ਼ੀਸ਼ਨ ਤੇ ਹੋਣਾ ਚਾਹੀਦਾ ਹੈ। ਇਹ ਕਾਬਲ ਆਦਮੀ ਹਨ। ਲੇਕਿਨ ਇੰਡਸਟਰੀ ਜਾਂ ਵਪਾਰ ਇਕ ਅਜਿਹੀ ਚੀਜ਼ ਹੈ ਕਿ ਜੇ ਪੂਰੀ ਤਰ੍ਹਾਂ ਅਮਨ ਨਾ ਰਹੇ, ਦੇਸ਼ ਵਿੱਚ ਸ਼ਾਂਤੀ ਨਾ ਹੋਵੇ ਅਤੇ ਇਸ ਨੂੰ ਪੂਰਾ ਪ੍ਰੋਤਸਾਹਨ ਨਾ ਮਿਲੇ, ਇਸ ਦੀ ਪੂਰੀ ਮਦਦ ਨਾ ਕੀਤੀ ਜਾਵੇ,......ਸਿਰਫ ਗੱਲਾਂ ਹੀ ਗੱਲ ਹੋਣ ਤਾਂ ਇੰਡਸਟਰੀ ਵਧਦੀ ਫੁਲਦੀ ਨਹੀਂ। ਚਾਹੇ ਉਹ ਪੰਜਾਬ ਦਾ ਹੀ ਰਹਿਣ ਵਾਲਾ ਆਦਮੀ ਹੋਵੇ ਉਹ ਮਹਿਜ਼ ਇਸ ਕਰਕੇ ਇੰਡਸਟਰੀ ਨਹੀਂ ਲਗਾਂਦਾ ਕਿ ਇਸ ਤਰ੍ਹਾਂ ਨਾਲ ਕੁਝ ਲੋਕਾਂ ਨੂੰ ਫ਼ਾਇਦਾ ਪੁਜਦਾ ਹੈ। ਇੰਡਸਟਰੀ ਵਿੱਚ, ਜਿਵੇਂ ਕਿ ਹਰ ਕੋਈ ਜਾਣਦਾ ਹੈ, ਇਹ ਗੱਲ ਤਾਂ ਆਪਣੇ ਆਪ ਹੀ ਹੋ ਜਾਂਦੀ ਹੈ ਲੇਕਿਨ ਇਸ ਦੇ ਨਾਲ ਹੀ ਨਾਲ ਉਨ੍ਹਾਂ ਇੰਡਸਟਰੀਲਿਸਟਾਂ ਦੇ ਦਿਲ ਔਰ ਦਿਮਾਗ ਵਿੱਚ ਮੁਨਾਫ਼ਾ ਕਮਾਉਣ ਦਾ ਖਿਆਲ ਵੀ ਜ਼ਰੂਰ ਹੁੰਦਾ ਹੈ। ਉਹ ਇੰਡਸਟਰੀ ਲਗਾਉਣ ਦਾ ਖ਼ਿਆਲ ਉਥੇ ਹੀ ਕਰ ਸਕਦੇ ਹਨ ਜਿੱਥੇ ਅਮਨੋ ਅਮਾਨ ਹੋਵੇ, ਜਿੱਥੇ ਬਿਜ਼ਨੈਸਮੈਨ ਨੂੰ, ਵਪਾਰੀ ਨੂੰ ਤਸੱਲੀ ਹੋਵੇ ਕਿ ਅਮਨ ਕਾਇਮ ਰਹੇਗਾ, ਉਸ ਦੀ ਇੰਡਸਟਰੀ ਵਧੇਗੀ ਫੁਲੇਗੀ ਲੇਕਿਨ ਜਿੱਥੇ ਅਜਿਹੀ ਗੌਰਮੈਂਟ ਹੋਵੇ ਕਿ ਵਖੋ ਵਖਰੇ ਖ਼ਿਆਲਾਤ ਦੇ ਲੋਕਾਂ ਨੇ ਮਿਲ ਕੇ ਗੌਰਮੈਂਟ ਫ਼ਾਰਮ ਕੀਤੀ ਹੋਵੇ, ਉਨ੍ਹਾਂ ਦੇ ਖ਼ਿਆਲਾਤ ਆਪੋ ਵਿੱਚ ਮਿਲਦੇ ਨਾ ਹੋਣ, ਉਨ੍ਹਾਂ ਦਾ ਪ੍ਰੋਗਰਾਮ ਇਕ ਨਾ ਹੋਵੇ, ਉਥੇ ਇੰਡਸਟਰੀ ਕਿਸ ਤਰ੍ਹਾਂ ਤਰੱਕੀ ਕਰੇਗੀ ਔਰ ਕਿਤਨੀ ਤਰੱਕੀ ਕਰੇਗੀ ਇਸ ਗੱਲ ਦਾ ਆਪ ਹੀ ਅੰਦਾਜ਼ਾ ਲਗਾ ਲਉ ।

(ਇਸ ਸਮੇਂ ਸ੍ਰੀ ਸਪੀਕਰ ਨੇ ਕੁਰਸੀ ਸੰਭਾਲੀ)

ਇਸ ਤੋਂ ਅੱਗੇ, ਸਪੀਕਰ ਸਾਹਿਬ, ਮੈਂ ਸ਼ੈਡੂਲਡ ਕਾਸਟਸ ਔਰ ਵੈਲਫੇਅਰ ਡਿਪਾਰਟਮੈਂਟ ਦਾ ਕੁਝ ਜ਼ਿਕਰ ਕਰਨਾ ਚਾਹੁੰਦਾ ਹਾਂ । ਇਸ ਡਿਪਾਰਟਮੈਂਟ ਬਾਰੇ ਇਸ ਵਿੱਚ ਕੋਈ ਪਰੋਗਰਾਮ ਨਹੀਂ ਦਿੱਤਾ ਗਿਆ । ਸਿਰਫ 5 ਲਾਈਨਾਂ ਦਾ ਹੀ ਇਕ ਫ਼ਿਕਰਾ ਦਿੱਤਾ ਹੋਇਆ ਹੈ। ਉਸ ਵਿੱਚ ਲਿਖਿਆ ਹੈ ਕਿ ਸ਼ੈਡੂਲਡ ਕਾਸਟ ਔਰ ਬੈਕਵਰਡ ਕਲਾਸਿਜ਼ ਦੀ ਤਰੱਕੀ ਵਾਸਤੇ ਕੁਝ ਕਦਮ ਉਠਾਵਾਂਗੇ । ਕੀ ਕਦਮ ਉਠਾਏ ਜਾਣਗੇ ? ਪਹਿਲਾ ਕਦਮ ਇਹ ਉਠਾਇਆ ਕਿ ਮਨਿਸਟਰੀ ਬਣਨ ਤੋਂ ਦੋ ਤਿੰਨ ਦਿਨ ਬਾਅਦ ਹੀ ਸਾਡੇ ਲੇਬਰ ਮਨਿਸਟਰ ਸਾਹਿਬ ਨੇ, ਜਿਹੜੇ ਕਿ ਸ਼ਡੂਲਡ ਕਾਸਟਸ ਔਰ ਬੈਕਵਰਡ ਸ਼ਰੇਣੀਆਂ ਨਾਲ ਸੰਬੰਧ ਰਖਦੇ ਹਨ, ਇਹ ਬਿਆਨ ਦਿੱਤਾ ਸੀ ਕਿ ਸਾਨੂੰ ਇਹ ਗੱਲ ਬੜੀ ਮਾੜੀ ਲਗਦੀ ਹੈ ਕਿ ਅਸੀਂ ਹਰੀਜਨ ਕਹਾਈਏ, ਕਿਸੇ ਦੇ ਅਧੀਨ ਰਹੀਏ ਔਰ ਕਿਸੇ ਵਲ ਹੱਥ ਅੱਡੀਏ । ਮੈਂ ਸਮਝਦਾ ਹਾਂ ਕਿ ਇਹ ਬੜੇ ਨੇਕ, ਬੜੇ ਅਛੇ

[ਚੌਧਰੀ ਬਾਲੂ ਰਾਮ ਬੰਧ]

ਔਰ ਤਰੱਕੀ ਪਸੰਦ ਖ਼ਿਆਲ ਵਾਲੇ ਆਦਮੀ ਦੀ ਹੀ ਸਟੇਟਮੈਂਟ ਹੋ ਸਕਦੀ ਹੈ। ਮਗਰ ਮੈਂ ਇਹ ਸਮਝਦਾ ਹਾਂ ਕਿ ਵਜ਼ਾਰਤ ਬਣਨ ਤੋਂ ਬਾਅਦ ਸਿਰਫ ਐਨਾ ਕਹਿ ਦੇਣ ਨਾਲ ਹੀ ਉਨ੍ਹਾਂ ਹਰੀਜਨ ਭਰਾਵਾਂ ਦੀ ਹਾਲਤ, ਜਿਨ੍ਹਾਂ ਨੂੰ ਗੌਰਮੈਂਟ ਵਲੋਂ ਇਤਨੀਆਂ ਸਹੂਲਤਾਂ ਮਿਲਣ ਤੋਂ ਬਾਅਦ ਵੀ ਅਜੇ ਇਤਨੀਆਂ ਔਕੜਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਕਿ ਉਨ੍ਹਾਂ ਦੀ ਬੈਕਵਰਡਨੈਸ ਦੂਰ ਨਹੀਂ ਹੋ ਸਕੀ ਉਹ ਰਿਆਇਤਾਂ ਦੇ ਮੁਹਤਾਜ ਹਨ, ਉਨ੍ਹਾਂ ਦੀ ਦਸ਼ਾ ਇਕ ਦਮ ਸੁਧਰ ਨਹੀਂ ਸਕਦੀ। ਉਨ੍ਹਾਂ ਦੀ ਤਾਂ ਇਹ ਹਾਲਤ ਹੈ ਕਿ ਨਾ ਸਿਰਫ ਪਿਛਲੀਆਂ ਦਿੱਤੀਆਂ ਰਿਆਇਤਾਂ ਨੂੰ ਜਾਰੀ ਹੀ ਰਖਣ ਦੀ ਲੋੜ ਹੈ ਸਗੋਂ ਜ਼ਰੂਰਤ ਇਸ ਗਲ ਦੀ ਹੈ ਕਿ ਉਨ੍ਹਾਂ ਦੀਆਂ ਰਿਆਇਤਾ ਕੁਝ ਸਮੇਂ ਲਈ/ਹੋਰ ਵਧਾਈਆਂ ਜਾਣ ਇਕ ਆਦਮੀ ਵਜ਼ੀਰ ਬਣਨ ਤੋਂ ਬਾਅਦ ਦੂਜੇ ਹੀ ਦਿਨ ਬਿਆਨ ਦੇ ਦਵੇ ਕਿ ਹੁਣ ਬੈਕਵਰਡਨੈਸ ਨਹੀਂ ਰਹੀ, ਖਾਸ ਰਿਆਇਤਾਂ ਰਖਣ ਦੀ ਕੋਈ ਜ਼ਰੂਰਤ ਨਹੀਂ ਮੈਂ ਉਨ੍ਹਾਂ ਉਪਰ ਕੋਈ ਐਸਪਰਸ਼ਨ ਕਾਸਟ ਕਰਨ ਦੇ ਖ਼ਿਆਲ ਨਾਲ ਨਹੀਂ ਕਹਿ ਰਿਹਾ—ਪਰ ਇੰਜ ਜਾਪਦਾ ਹੈ ਕਿ ਉਨ੍ਹਾਂ ਉਤੇ ਕਿਸੇ ਆਦਮੀਆਂ ਦਾ ਗਲਬਾ ਪੈ ਗਿਆ ਹੈ ਜਿਨ੍ਹਾਂ ਨੇ ਇਸ ਕਿਸਮ ਦਾ ਉਨ੍ਹਾਂ ਕੋਲੋਂ ਬਿਆਨ ਦਵਾ ਦਿੱਤਾ ਹੈ ਕਿ ਸਾਨੂੰ ਹੁਣ ਕਿਸੇ ਕਿਸਮ ਦੀਆਂ ਰਿਆਇਤਾਂ ਦੀ ਜ਼ਰੂਰਤ ਨਹੀਂ ਰਹੀ। ਮੈਂ ਜਾਣਦਾ ਹਾਂ ਕਿ ਇਹ ਇਸ ਬੈਕਵਰਡਨੈਸ ਨੂੰ ਕਿਵੇਂ ਦੂਰ ਕਰਾ ਦੇਣਗੇ । ਇਹ ਕੁਝ ਆਦਮੀਆਂ ਨੂੰ ਕੋਈ ਰਿਆਇਤਾਂ ਦੇ ਦੇਣਗੇ ਔਰ ਕੁਝ ਆਦਮੀਆਂ ਨੂੰ ਵਜ਼ਾਰਤ ਜਾਂ ਕੋਈ ਹੋਰ ਚੀਜ਼ ਦੇ ਕੇ ਉਨ੍ਹਾਂ ਕੋਲ ਬਿਆਨ ਦਵਾ ਦੇਣਗੇ ਕਿ ਪੰਜਾਬ ਵਿੱਚੋਂ ਬੈਕਵਰਡਨੈਸ ਦੂਰ ਹੋ ਗਈ ਹੈ ਔਰ ਹੁਣ ਸਾਨੂੰ ਕਿਸੇ ਖਾਸ ਰਿਆਇਤ ਦੀ ਲੋੜ ਨਹੀਂ ਰਹਿ ਗਈ। ਇਹ ਗ਼ਲਤ ਕਿਸਮ ਦੀਆਂ ਗੱਲਾਂ ਹਨ ।

ਇਸ ਤੋਂ ਅਲਾਵਾ ਜ਼ਰਾਇਤ ਦੇ ਬਾਰੇ ਵਿਚ ਵੀ ਕੋਈ ਖਾਸ ਪ੍ਰੋਗਰਾਮ ਨਹੀਂ ਦਸਿਆ ਗਿਆ ਕਿ ਕਿਸ ਤਰ੍ਹਾਂ ਇਸ ਪੱਖ ਵਿੱਚ ਤਰੱਕੀ ਕੀਤੀ ਜਾਵੇਗੀ। ਇਸ ਸਬੰਧ ਵਿੱਚ ਮਹਾਰਾਜਾ ਸਾਹਿਬ ਨੇ ਅਤੇ ਸਾਡੇ ਪਾਸਿਉਂ ਮੈਂਬਰ ਸਾਹਿਬਾਨ ਨੇ ਕਾਫੀ ਸੁਝਾਉ ਦਿੱਤੇ ਹਨ। ਇਹ ਵੀ ਦਸਿਆ ਗਿਆ ਹੈ ਕਿ ਜ਼ਰਾਇਤ ਦੇ ਬਾਰੇ ਵਿੱਚ ਜਿਤਨਾ ਕੁਝ ਹੋਣਾ ਚਾਹੀਦਾ ਸੀ, ਜਿਤਨਾ ਕੰਮ ਸਾਨੂੰ ਕਰਨਾ ਚਾਹੀਦਾ ਸੀ ਉਹ ਹਾਲਾਂ ਤਕ ਨਹੀਂ ਹੋਇਆ। ਸਭ ਤੋਂ ਪਹਿਲੀ ਗੱਲ ਤਾਂ ਹੈ ਐਗਰੇਰੀਅਨ ਰੀਫਾਰਮਜ਼। ਜਿਵੇਂ ਕਿ ਮੈਂ ਪਹਿਲਾਂ ਅਰਜ਼ ਕੀਤੀ ਹੈ, ਬਾਵਜੂਦ ਇਸ ਗੱਲ ਦੇ ਕਿ ਕਾਂਗਰਸ ਪਾਰਟੀ ਦਾ ਇਕ ਨਿਸ਼ਚਿਤ ਪ੍ਰੋਗਰਾਮ ਹੈ, ਹਾਲੇ ਤਕ ਅਸੀਂ ਉਸ ਉੱਤੇ ਪੂਰੀ ਤਰ੍ਹਾਂ ਅਮਲ ਨਹੀਂ ਕਰ ਸਕੇ ਤਾਂ ਮੈਂ ਹੈਰਾਨ ਹਾਂ ਕਿ ਜਿੱਥੇ ਇਸ ਕਿਸਮ ਦੇ ਮੁਖਤਲਿਫ ਖ਼ਿਆਲਾਤ ਵਾਲੇ ਆਦਮੀ ਹੋਣ ਕਿਸ ਤਰ੍ਹਾਂ ਉਸ ਉੱਤੇ ਅਮਲ ਕਰਨਗੇ ਔਰ ਕਿਸ ਤਰ੍ਹਾਂ ਜਿਹੜੇ ਮੁਖਤਲਿਫ ਕਾਨੂੰਨ ਬਣੇ ਹੋਏ ਹਨ ਉਨ੍ਹਾਂ ਨੂੰ ਲਾਗੂ ਕਰਨਗੇ । ਇਸ ਤੋਂ ਅਲਾਵਾ ਜ਼ਰਾਇਤ ਦੀ ਤਰੱਕੀ ਵਾਸਤੇ ਮੁਖਤਲਿਫ ਇਲਾਕਿਆਂ ਵਿੱਚ, ਸੂਬੇ ਦੇ ਮੁਖਤਲਿਫ ਹਿਸਿਆਂ ਵਿੱਚ ਮੁਖਤਲਿਫ ਕਿਸਮ ਦੀਆਂ ਜ਼ਰੂਰਤਾਂ ਹਨ। ਉਨ੍ਹਾਂ ਜ਼ਰੂਰਤਾਂ ਨੂੰ ਇਕੋ ਹੀ ਕਿਸਮ ਦੇ ਪ੍ਰੋਗਰਾਮ ਬਣਾਉਣ ਨਾਲ ਪੂਰਾ ਨਹੀਂ ਕੀਤਾ ਜਾ ਸਕਦਾ। ਜਦੋਂ ਪੰਜਾਬੀ ਸੂਬਾ ਨਹੀਂ ਸੀ ਬਣਿਆ, ਜਦੋਂ ਹਰਿਆਣੇ ਦਾ ਹਿੱਸਾ ਔਰ ਪਹਾੜੀ ਇਲਾਕਾ ਸਾਡੇ ਕੋਲੋਂ ਅਲਗ ਨਹੀਂ ਸੀ ਹੋਇਆ ਉਦੋਂ ਪੰਜਾਬ ਵਿੱਚ ਥੋੜਾ ਜਿਹਾ ਹਿਲੀ ਏਰੀਆ ਸੀ ਜਿਸ ਵਿੱਚ ਸਾਰੇ ਦਾ ਸਾਰਾ ਜ਼ਿਲਾ ਕਾਂਗੜਾ, ਹੁਸ਼ਿਆਰਪੁਰ ਦੇ 16 ਬਲਾਕਾਂ ਵਿੱਚ 13 ਬਲਾਕ ਪਹਾੜੀ/ਗਿਣੇ ਜਾਂਦੇ ਸਨ ਔਰ ਇਸ ਤੋਂ ਇਲਾਵਾ ਜ਼ਿਲਾ ਅੰਬਾਲੇ ਦਾ ਵੀ ਕੁਝ ਹਿੱਸਾ ਆਉਂਦਾ ਸੀ। ਜ਼ਿਲਾ ਕਾਂਗੜਾ ਸਾਰਾ ਹਿਮਾਚਲ ਪ੍ਰਦੇਸ਼ ਵਿੱਚ ਚਲਾ ਗਿਆ ਹੈ, ਹੁਸ਼ਿਆਰਪੁਰ/ਦਾ ਕਾਫੀ ਹਿੱਸਾ ਹਿਮਾਚਲ ਵਿੱਚ ਪਾ ਦਿੱਤਾ ਗਿਆ ਹੈ ਮਗਰ ਉਸ ਦਾ ਕੁਝ ਹਿੱਸਾ ਅਜੇ ਵੀ ਪੰਜਾਬ ਵਿਚ ਹੈ। ਇਸ ਇਲਾਕੇ ਵਾਸਤੇ ਸੈਂਟਰਲ ਗੌਰਮੈਂਟ ਨੇ ਖਾਸ ਰਿਆਇਤਾਂ ਰਖੀਆਂ ਹੋਈਆਂ ਸਨ, ਬਜਟ ਵਿੱਚ ਅਲਗ ਰੁਪਿਆ

ਰਖਿਆ ਹੋਇਆ ਸੀ। ਲੇਕਿਨ ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਐਡਰੈਸ ਵਿਚ ਜ਼ਿਲਾ ਹੁਸ਼ਿਆਰਪੁਰ ਦੇ ਇਸ ਬੈਕਵਰਡ ਪਹਾੜੀ ਇਲਾਕੇ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ ਇਹ ਬਿਲਕੁਲ ਸੰਕੇਤ ਵੀ ਨਹੀਂ ਦਿੱਤਾ ਗਿਆ ਕਿ ਇਸ ਇਲਾਕੇ ਦੀ ਤਰੱਕੀ, ਬੇਹਤਰੀ ਔਰ ਬਹਿ-ਬੂਦੀ ਵਾਸਤੇ ਗੌਰਮੈਂਟ ਕਿਸੇ ਪ੍ਰੋਗਰਾਮ ਉੱਤੇ ਅਮਲ ਵੀ ਕਰਨਾ ਚਾਹੁੰਦੀ ਹੈ ਜਾਂ ਨਹੀਂ। ਇਸ ਲਈ ਮੈਂ ਇਸ ਗੌਰਮੈਂਟ ਦਾ ਧਿਆਨ ਇਸ ਪਾਸੇ ਵਲ ਦਿਵਾਉਣਾ ਚਾਹੁੰਦਾ ਹਾਂ ਕਿ ਖ਼ੁਦਾ ਕਰੇ ਕਿ ਅਗਰ ਤੁਸੀਂ ਮੌਜੂਦ ਰਹੇ ਔਰ ਅਗਰ ਕੋਈ ਪਰੋਗਰਾਮ ਬਣਾਇਆ ਤਾਂ ਇਸ ਬੈਕਵਰਡ ਇਲਾਕੇ ਦੀ ਤਰੱਕੀ ਵਾਸਤੇ ਖਾਸ ਧਿਆਨ ਦੇਣ ਦੀ ਲੋੜ ਹੈ। ਇਹ ਉਹ ਇਲਾਕਾ ਹੈ ਜਿਸ ਵਿੱਚ ਨਹਿਰਾਂ ਨਹੀਂ ਜਾ ਸਕਦੀਆਂ। ਟਿਊਬਵੈਲਜ਼ ਦਾ ਲਗਾਣਾ ਵੀ ਮੁਸ਼ਕਿਲ ਹੈ, ਸਕੂਲਾਂ ਦੀ ਘਾਟ ਹੈ, ਸੜਕਾਂ ਉਥੇ ਮੌਜੂਦ ਨਹੀਂ ਔਰ ਇਰੀਗੇਸ਼ਨ ਦੇ ਸਾਧਨ ਨਹੀਂ। ਇਹ ਸਾਰੀਆਂ ਚੀਜ਼ਾਂ ਉਨ੍ਹਾਂ ਨੂੰ ਪਹੁੰਚਾਉਣਾ ਔਰ ਪਰਾ-ਇਰਟੀ ਬੇਸਿਜ਼ ਤੇ ਪਹੁੰਚਾਉਣਾ ਨਿਹਾਇਤ ਜ਼ਰੂਰੀ ਹੈ।

ਇਹ ਮੈਂ ਆਪਣੇ ਕੁਝ ਖ਼ਿਆਲਾਤ ਰਖੇ ਹਨ ਅਤੇ ਬਾਕੀ ਜਿਹੜੀਆਂ ਜ਼ਰੂਰੀ ਗੱਲਾਂ ਕਰਨੀਆਂ ਹਨ, ਜਦ ਬਜਟ ਉਤੇ ਵਕਤ ਮਿਲਿਆ ਤਾ ਕਰਾਂਗਾ। ਅਗਰ ਅਗਲੇ ਸੈਸ਼ਨ ਵਿੱਚ ਆਏ ਤਾਂ ਉਸ ਵਕਤ ਤਫਸ਼ੀਲ ਨਾਲ ਅਰਜ਼ ਕਰਾਂਗਾ—ਔਰ ਐਸੀ ਗੌਰਮੈਂਟ ਪਾਸ ਅਰਜ਼ ਕਰਾਂਗਾ ਜਿਸ ਕੋਲੋਂ ਉਮੀਦ ਹੋਵੇ ਕਿ ਉਹ ਉਨ੍ਹਾਂ ਗੱਲਾਂ ਉਪਰ ਅਮਲ ਕਰ ਸਕੇਗੀ। ਮੈਨੂੰ ਜਾਪਦਾ ਹੈ ਕਿ ਇਹ ਤਾਂ ਆਪਸ ਵਿੱਚ ਦੀਆਂ ਗੱਲਾਂ ਵਿੱਚ ਫਸੇ ਹੋਏ ਹਨ ਔਰ ਇਨ੍ਹਾਂ ਦਾ ਧਿਆਨ ਹੀ ਕਿਸੇ ਹੋਰ ਪਾਸੇ ਲਗਿਆ ਹੋਇਆ ਹੈ ਇਸ ਲਈ ਇਨ੍ਹਾਂ ਸਾਹਮਣੇ ਉਨ੍ਹਾਂ ਗੱਲਾਂ ਦੇ ਜ਼ਿਕਰ ਕਰਨ ਦਾ ਕੋਈ ਫ਼ਾਇਦਾ ਨਹੀਂ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਸ੍ਰੀ ਛੱਜੂ ਰਾਮ ਗੁਪਤਾ** (ਪਠਾਨਕੋਟ) : ਸਪੀਕਰ ਸਾਹਿਬ, ਸ਼੍ਰੀ ਬਲਰਾਮ ਸ੍ਰੀ ਦਾਸ ਟੰਡਨ ਨੇ ਗਵਰਨਰ ਸਾਹਿਬ ਦੇ ਐਡਰੈਸ ਉੱਤੇ ਜਿਹੜਾ ਸ਼ੁਕਰੀਏ ਦਾ ਮਤਾ ਇਸ ਹਾਊਸ ਵਿੱਚ ਪੇਸ਼ ਕੀਤਾ ਹੈ ਉਸ ਬਾਰੇ ਦੋਹਾਂ ਬੰਨਿਉਂ ਦੋ ਤਿੰਨ ਦਿਨਾਂ ਤੋਂ ਹੋਈਆਂ ਤਕਰੀਰਾਂ ਨੂੰ ਸੁਣਿਆ ਹੈ। ਜਿਥੇ ਸਰਕਾਰੀ ਬੈਂਚਾਂ ਵਲੋਂ ਬੜੇ ਕੰਸਟਰਕਟਿਵ ਸੁਝਾਉ ਦੇ ਕੇ ਇਸ ਐਡਰੈਸ ਦੀ ਸਰਾਹਨਾ ਕੀਤੀ ਗਈ ਹੈ—ਉਸ ਐਡਰੈਸ ਦੀ ਜਿਸ ਵਿੱਚ ਜਨਤਾ ਦੀਆਂ ਤਕਲੀਫਾ ਨੂੰ ਸਾਹਮਣੇ ਰਖ ਕੇ ਇਸ ਅਵਾਮੀ ਸਰਕਾਰ ਦਾ ਨਜ਼ਰੀਆ ਪੇਸ਼ ਕੀਤਾ ਗਿਆ ਹੈ ਉਥੇ ਆਪੋਜੀਸ਼ਨ ਵਲੋਂ ਇਸ ਦੀ ਭਾਰੀ ਨਿੰਦਾ ਕੀਤਾ ਗਈ ਹੈ। ਸਪੀਕਰ ਸਾਹਿਬ, ਮੈਂ ਇਹ ਗੱਲ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਮੁਖਤਲਿਫ਼ ਪਾਰਟੀਆਂ ਨੇ ਮਿਲ ਕੇ ਜਿਹੜਾ ਯੂਨਾਈਟਿਡ ਫਰੰਟ ਕਾਇਮ ਕੀਤਾ ਹੈ ਇਸ ਨੂੰ ਅਸਾਂ ਪੰਜਾਬ ਦੀ ਏਕਤਾ, ਸੂਬੇ ਦੇ ਕਲਿਆਣ ਔਰ ਉਨਤੀ ਨੂੰ ਮੁਖ ਰਖ ਕੇ ਹੀ ਕਾਇਮ ਕੀਤਾ ਹੈ ਔਰ ਇਸ ਮੰਤਰੀ ਮੰਡਲ ਨੇ ਜਨਤਾ ਦੀ ਨਬਜ਼ ਤੇ ਹੱਥ ਰਖ ਕੇ ਇਸ ਨੂੰ ਸਹੀ ਤੌਰ ਤੇ ਪਹਿਚਾਣਿਆ ਹੈ ਔਰ ਜਿਹੜੀਆਂ ਬਿਮਾਰੀਆਂ ਕਾਂਗਰਸ ਦੇ 20 ਸਾਲ ਦੇ ਰਾਜ ਵਿਚ ਇਥੇ ਪੈਦਾ ਹੋ ਗਈਆਂ ਹਨ ਉਨ੍ਹਾਂ ਨੂੰ ਦੂਰ ਕਰਨ ਵਾਸਤੇ ਸਹੀ ਰਸਤੇ ਨੂੰ ਅਪਨਾਉਣ ਦਾ ਸੰਕਲਪ ਕੀਤਾ ਹੈ। ਬਜਾਇ ਇਸ ਦੇ ਕਿ ਆਪੋਜੀਸ਼ਨ ਵਾਲੇ ਇਸ ਦੀਆਂ ਅੱਛੀਆਂ ਗੱਲਾਂ ਨੂੰ ਧਿਆਨ ਵਿੱਚ ਰਖਦੇ, ਇਨ੍ਹਾਂ ਨੂੰ ਕੁਝ ਨਜ਼ਰ ਹੀ ਨਹੀ ਆਇਆ ਔਰ ਇਹੀ ਕਹਿੰਦੇ ਰਹੇ ਹਨ ਕਿ ਹਾਏ ਸਾਡੀਆਂ ਕੁਰਸੀਆਂ ਗਈਆਂ, ਹਾਏ ਸਾਡਾ ਰਾਜ ਗਿਆ, ਹਾਏ ਸਾਡਾ ਤਾਜ ਗਿਆ, ਹੁਣ ਪਤਾ ਨਹੀਂ ਕੀ ਬਣੇਗਾ। ਪਤਾ ਨਹੀਂ ਹੁਣ ਅਸੀਂ ਬਚਾਂਗੇ ਕਿ ਨਹੀਂ। ਇਨ੍ਹਾਂ ਦੇ ਸਾਹਮਣੇ ਇਕ ਹੀ ਲਕਸ਼ ਸੀ ਕਿ ਕਿਸੇ ਤਰ੍ਹਾਂ ਹਕੂਮਤ ਸਾਡੇ ਹੱਥ ਆਏ। ਇਸ ਨਜ਼ਰੀਏ ਨੂੰ ਸਾਹਮਣੇ ਰਖਦੇ ਹੋਏ ਇਨ੍ਹਾਂ ਦੇ ਸਾਹਮਣੇ ਕਦੇ ਕਮਿਊਨਿਸਟ ਦੇ ਨਾਂ ਤੇ

3.00 p.m.

[ਸ੍ਰੀ ਛੱਜੂ ਰਾਮ ਗੁਪਤਾ]
ਲਾਲ ਚਿਹਰਾ ਆਕੇ ਇਨ੍ਹਾ ਨੂੰ ਡਰਾਉਂਦਾ ਸੀ, ਕਦੀ ਅਕਾਲੀਆਂ ਦੀ ਨੀਲੀ ਪੱਗ ਨੀਲਾ ਅਸਮਾਨ ਬਣ ਕੇ ਨਜ਼ਰ ਆਉਂਦੀ ਸੀ, ਉਸ 20 ਸਾਲ ਹਨੇਰ ਵਿਚ ਜੋ ਕਾਂਗਰਸ ਨੇ ਇਥੇ ਮਚਾਈ ਰਖਿਆ ਸੀ ਜਦੋਂ ਇਥੇ ਨਾਅਰਾ ਲਗਿਆ ਕਿ ਹੁਣ ਪ੍ਰਕਾਸ਼ ਹੋਣ ਵਾਲਾ ਹੈ ਅਤੇ ਪੰਜਾਬ ਜਨ ਸੰਘ ਦੇ ਦੀਪਕ ਵਿੱਚ ਖੁਸ਼ਹਾਲ ਹੋਣ ਵਾਲਾ ਹੈ ਤਾਂ ਇਨ੍ਹਾਂ ਨੂੰ ਜਨ ਸੰਘ ਦੇ ਦੀਪਕ ਦਾ ਹਊਆ ਨਜ਼ਰ ਆਉਣ ਲੱਗ ਪਿਆ। ਇਹ ਭੁਲ ਗਏ ਦੇਸ਼ ਦੇ ਇਤਿਹਾਸ ਨੂੰ ਕਿ ਜਦੋਂ ਦੇਸ਼ ਦੀ ਸਰਕਾਰ ਜਨਤਾ ਦੇ ਜਜ਼ਬਾਤ ਨਾਲ ਖੇਲਦੀ ਹੈ, ਉਨ੍ਹਾਂ ਨੂੰ ਪੈਰਾਂ ਹੇਠ ਰੋਲਦੀ ਹੈ ਤਾਂ ਉਸ ਵੇਲੇ ਜਨਤਾ ਇਕਠੀ ਹੁੰਦੀ ਹੈ ਅਤੇ ਵੱਡੇ ਸਾਮਰਾਜਾਂ ਨੂੰ ਉਲਟ ਦਿੰਦੀ ਹੈ। (ਤਾੜੀਆਂ) ਜੋ ਕੁਝ ਪੰਜਾਬ ਵਿੱਚ ਹੋਇਆ ਉਹ ਦੇਸ਼ ਦੇ ਇਤਿਹਾਸ ਅੰਦਰ ਇਕ ਮਿਸਾਲ ਹੋਵੇਗੀ। ਪੰਜਾਬ ਨੇ ਪਹਿਲ ਕੀਤੀ ਹੈ ਅਤੇ ਇਸ ਪਹਿਲ ਦੇ ਨਤੀਜੇ ਵਜੋਂ ਪੰਜਾਬ ਵਿੱਚ ਗੈਰ ਕਾਂਗਰਸੀ ਸਰਕਾਰ ਬਣੀ ਅਤੇ ਇਸੇ ਚੋਟ ਦਾ ਅਸਰ ਕਲਕਤੇ ਅਤੇ ਯੂ. ਪੀ. ਵ੍ਰਿਚ ਹੋਇਆ ਅਤੇ ਉਹ ਦਿਨ ਦੂਰ ਨਹੀਂ ਕਿ ਇਹੀ ਪ੍ਰਕਾਸ਼ ਹੋਰ ਥਾਂ ਫੈਲ ਕੇ ਦਿਲੀ ਨੂੰ ਵੀ ਲਪੇਟ ਲਵੇਗਾ ਅਤੇ ਅਵਾਮ ਇਸ ਦੇਸ਼ ਵਿੱਚੋਂ ਕਾਂਗਰਸ ਦਾ ਨਾਮੋਂ ਨਿਸ਼ਾਨ ਮਿਟਾ ਦੇਣਗੇ । (ਤਾੜੀਆਂ) ਅੱਜ 20 ਸਾਲ ਮਗਰੋਂ ਇਸ ਜ਼ਖਮੀ ਅਤੇ ਦੁਖੀ ਪੰਜਾਬ ਦੀ ਮਲਮ ਪੱਟੀ ਕਰਨ ਲਈ ਇਹ ਜੋ ਲੋਕਾਂ ਦੀ ਸਰਕਾਰ ਬੈਠੀ ਹੈ ਬਜਾਏ ਇਸਦੇ ਕਿ ਇਹ ਇਨ੍ਹੂੰਸ ਸਹਿਯੋਗ ਦਿੰਦੇ ਇਨ੍ਹਾ ਜ਼ਨਾਨੀਆਂ ਵਾਂਗ ਮੇਹਣੇਬਾਜ਼ੀ ਸ਼ੁਰੋ ਕਰ ਦਿੱਤੀ ਹੈ। ਇਨ੍ਹਾਂ ਬਾਰੇ ਇਕ ਪੰਜਾਬੀ ਦਾ ਸ਼ੇਅਰ ਹੈ —

'ਅੱਖਾਂ ਸਾਹਮਣੇ ਮੌਤ ਜਦੋ ਨਜ਼ਰ ਆਉਂਦੀ,
ਅਨਹੋਣੀਆਂ ਕਰਨੀਆਂ ਪੈਂਦੀਆਂ ਨੇ ।
ਕਿਸੇ ਉੱਤੇ ਇਲਜ਼ਾਮ ਤਦ ਲਾਈਦੇ ਨੇ,
ਜਦੋਂ ਬਾਜ਼ੀਆਂ ਹਾਰਨੀਆਂ ਪੈਂਦੀਆਂ ਨੇ ।

(ਤਾੜੀਆ)

ਇਥੇ ਕਿਹਾ ਜਾਂਦਾਂ ਰਿਹਾ ਹੈ ਕਿ ਪਿਛਲੇ 20 ਸਾਲ ਅੰਦਰ ਪੰਜਾਬ ਨੇ ਬੜੀ ਤਰੱਕੀ ਕੀਤੀ ਹੈ। ਕਿਹਾ ਗਿਆ ਕਿ ਇਨ੍ਹਾਂ ਦੇ ਕੀਤੇ ਹੋਏ ਤਰੱਕੀ ਦੇ ਕੰਮ ਟੰਡਨ ਸਾਹਿਬ ਨੂੰ ਨਜ਼ਰ ਨਹੀਂ ਆਏ। ਆਉ ਮੇਰੇ ਨਾਲ ਮੈਂ ਤੁਹਾਨੂੰ ਗੁਰਦਾਸਪੁਰ ਲੈ ਜਾਂਦਾ ਹਾਂ ਅਤੇ ਦਿਖਾਵਾਂ ਕਿ ਕਾਂਗਰਸ ਨੇ ਕੀ ਕੀ ਕੰਮ ਕੀਤੇ ਹਨ ।ਇਸ ਮੋਤੀਆਂ ਵਾਲੀ ਪੰਜਾਬ ਸਰਕਾਰ ਨੇ 20 ਸਾਲਾਂ ਵਿੱਚ ਪਹਿਲਾ ਕੰਮ ਤਾਂ ਇਹ ਕੀਤਾ ਹੈ ਕਿ ਉਥੇ ਜੋ ਫੂਡ ਸਰਕਲ ਦਾ ਦਫਤਰ ਬਣਾਇਆ ਹੈ ਉਸ ਵਿੱਚ ਇਨ੍ਹਾਂ ਨੇ ਆਪਣੇ ਭਾਣਜੇ ਭਤੀਜੇ ਤੇ ਮਾਮੇ ਆਦਿ ਭਰਤੀ ਕੀਤੇ ਹਨ ਜੋ ਉਥੇ 10-15 ਸਾਲਾਂ ਤੋਂ ਮਲ ਮਾਰੀ ਬੈਠੇ ਹਨ। ਇਹ ਤਰੱਕੀ ਦਾ ਕੰਮ ਕੀਤਾ ਕਿ ਫੂਡ ਐਂਡ ਸਿਵਲ ਸਪਲਾਈਜ਼ ਦੇ ਦਫਤਰ ਨੂੰ ਕਾਂਗਰਸ ਲਈ ਪਰਾਪੇਗੰਡਾ ਦਫਤਰ ਬਣਾ ਲਿਆ ਹੈ । (ਤਾੜੀਆਂ) ਇਹ ਹਾਲ ਹੈ ਉਸ ਪਠਾਨਕੋਟ ਜਿਹੇ ਇਲਾਕੇ ਦਾ ਜੋ ਬਹੁਤ ਬੈਕਵਰਡ ਹੈ। ਉਥੇ ਹਜ਼ਾਰ ਬਾਰਾਂ ਸੌ ਕੁਲੀਆ ਲੋਕਾਂ ਨੇ ਪਾਈਆਂ ਹੋਈਆ ਹਨ। ਉਹ 10 ਸਾਲਾਂ ਤੋਂ ਵੋਟਰ ਹਨ। ਹਰ ਬਾਰ ਕਾਂਗਰਸ ਨੇ ਉਨ੍ਹਾਂ ਨੂੰ ਇਹ ਯਕੀਨ ਦਿਵਾ ਕੇ ਵੋਟਾਂ ਲਈਆਂ ਹਨ ਕਿ ਵੋਟਾਂ ਦਿਉ ਤੁਹਾਡੀਆਂ ਕੁਲੀਆ ਪਕੀਆਂ ਬਣਵਾਵਾਂਗੇ। ਇਸੇ ਤਰ੍ਹਾਂ ਦੀਆਂ ਇਨ੍ਹਾਂ ਦੀਆ ਗੱਲਾ ਸੁਣਦੇ ਉਨਾਂ ਗਰੀਬਾਂ ਨੂੰ ਚਾਰ ਇਲੈਕਸ਼ਨਾਂ ਹੋ ਗਈਆਂ ਹਨ ਮਗਰ ਉਹ ਗਰੀਬ ਹਾਲੇ ਵੀ ਉਸੇ ਤਰ੍ਹਾਂ ਕੱਚੀਆਂ ਕੁਲੀਆ ਵਿਚ ਪਏ ਭੁੱਖੇ ਮਰ ਰਹੇ ਹਨ। ਇਨ੍ਹਾਂ ਉਨ੍ਹਾਂ ਵਲ ਤਾਂ ਧਿਆਨ ਨਹੀਂ ਦਿੱਤਾ ਪਰ ਆਪਣੇ ਭਵਨ ਜਰੂਰ ਸਵਾਰ ਲਏ ਹਨ। ਜੇ ਹੁਣ ਇਨ੍ਹਾਂ ਲੁਟੇਰਿਆ ਤੋਂ ਉਨ੍ਹਾਂ ਗਰੀਬਾਂ ਨੂੰ ਛੁਟਕਾਰਾ ਮਿਲਿਆ ਤਾਂ ਇਨ੍ਹਾਂ ਹਾਏ ਤੋਬਾ ਮਚਾ ਦਿੱਤੀ ਹੈ। ਮੈਂ ਅਰਜ਼

ਕਰਦਾ ਹਾਂ ਕਿ ਪਠਾਨਕੋਟ ਇਕ ਇੰਟਰਨੈਸ਼ਨਲ ਇੰਪਾਰਟੈਂਸ ਦਾ ਸ਼ਹਿਰ ਹੈ, ਇਸ ਨੂੰ ਕਸ਼ਮੀਰ ਦਾ ਗੇਟ ਆਖਿਆ ਜਾਂਦਾ ਹੈ, ਇਥੋਂ ਹਿਮਾਚਲ ਨੂੰ ਰਸਤਾ ਜਾਂਦਾ ਹੈ ਮਗਰ ਇਹ 20 ਸਾਲਾਂ ਵਿੱਚ ਉਥੇ ਇਕ ਵੀ ਸਿਵਲ ਹਸਪਤਾਲ ਨਹੀਂ ਬਣਵਾ ਸਕੇ। ਇਨ੍ਹਾਂ ਨੇ ਇਸ ਦੀ ਜ਼ਰੂਰਤ ਹੀ ਨਹੀਂ ਸਮਝੀ ।

ਫਿਰ ਪਠਾਨਕੋਟ ਪਹਾੜ ਦਾ ਇਲਾਕਾ ਹੈ। ਪਹਾੜੀ ਇਲਾਕੇ ਲਈ ਜੋ ਉਥੇ ਸੜਕ ਹੈ ਉਥੇ ਆਦਮੀ ਪੈਦਲ ਵੀ ਨਹੀਂ ਜਾ ਸਕਦਾ। ਇਸੇ ਤਰ੍ਹਾਂ ਦੀਆਂ ਉਥੇ ਹੋਰ ਵੀ ਮੁਸ਼ਕਿਲਾਤ ਹਨ ਜੋ ਇਨ੍ਹਾਂ ਨੇ ਰਲਮਿਲ ਕੇ ਜਾਂ ਆਪਣੀ ਧੜੇਬੰਦੀ ਰਾਹੀਂ ਪੈਦਾ ਕੀਤੀਆਂ ਹਨ। ਤੁਸੀਂ ਦੇਖੋ ਇਨ੍ਹਾਂ ਦੇ ਕਾਰਨਾਮੇ ਕਿ ਉਥੇ ਖੂਹ ਤਕ ਨਹੀਂ ਹਨ ਅਤੇ ਲੋਕ ਛਪੜਾਂ ਦਾ ਪਾਣੀ ਪੀਂਦੇ ਹਨ। ਇਹ ਇਨ੍ਹਾਂ ਦੇ 20 ਸਾਲਾਂ ਦੇ ਕਾਰਨਾਮੇ ਅੱਜ ਜਨਤਾ ਦੇ ਸਾਹਮਣੇ ਹਨ। ਅੱਜ ਜਦ ਪੰਜਾਬ ਦੀ ਏਕਤਾ ਲਈ ਯੁਨਾਈਟਿਡ ਫਰੰਟ ਵਜੂਦ ਵਿੱਚ ਆਇਆ ਹੈ ਅਤੇ ਉਸ ਨੇ ਪੰਜਾਬ ਦੀ ਜਨਤਾ ਲਈ ਇਕ ਸਾਂਝਾ ਪਰੋਗਰਾਮ ਰਖਿਆ ਹੈ ਜਿਸ ਦਾ ਕਿ ਇਸ ਹਾਊਸ ਨੇ ਸਮਰਥਨ ਕੀਤਾ ਅਤੇ ਸਹਿਯੋਗ ਦਿੱਤਾ ਹੈ ਤਾਂ ਇਹ ਕਹਿਣ ਲੱਗ ਪਏ ਕਿ ਇਹ ਜੋ ਇਕਠੇ ਹੋ ਗਏ ਹਨ ਇਹ ਤਾਂ ਅਡ ਹਨ, ਇਨ੍ਹਾਂ ਦੀ ਪਾਰਟੀ ਅਡ ਅਡ ਹੈ, ਇਨ੍ਹਾਂ ਦੇ ਪਰੋਗਰਾਮ ਅਡ ਅਡ ਹਨ। ਦਰਅਸਲ ਇਨ੍ਹਾਂ ਨੂੰ ਤਾਂ ਇ ਹੀ ਚਿੰਤਾ ਹੈ ਕਿ ਹਾਏ ਕੁਰਸੀਆਂ ਗਈਆਂ, ਹਾਏ ਤਾਜ ਗਿਆ, ਹਾਏ ਤਖ਼ਤ ਗਿਆ। ਪਤਾ ਨਹੀਂ ਹੁਣ ਕੀ ਹੋਣ ਵਾਲਾ ਹੈ। (ਤਾੜੀਆਂ) ਹੋਣ ਵਾਲਾ ਇਹ ਹੈ ਕਿ ਇਸ ਪੰਜਾਬ ਦੀ ਜਿਤ ਕਰਕੇ ਕਾਂਗਰਸ ਦਾ ਜਨਾਜ਼ਾ ਸਾਰੇ ਦੇਸ਼ ਵਿੱਚ ਨਿਕਲਣ ਵਾਲਾ ਹੈ। ਪੰਜਾਬ ਵਿੱਚ ਇਸ ਜਿਤ ਕਰਕੇ ਪੰਜਾਬ ਦਾ ਸਿਰ ਉਚਾ ਹੋਇਆ ਹੈ। ਅਸੀਂ ਪੰਜਾਬ ਦੀ ਜਨਤਾ ਨੂੰ ਕਾਂਗਰਸੀ ਲੁਟੇਰਿਆਂ ਤੋਂ ਛੁਟ-ਕਾਰਾ ਦਿਵਾਉਣ ਵਾਲੀ ਜੋਤ ਜਗਾਈ ਹੈ। ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਲੋਕਾਂ ਦੀਆਂ ਤਕਲੀਫਾਂ ਨੂੰ ਮੱਦੇਨਜ਼ਰ ਰਖਦੇ ਹੋਏ ਜੋ ਗੱਲਾਂ ਕਹੀਆਂ ਗਈਆਂ ਹਨ ਮੈਂ ਉਨ੍ਹਾਂ ਦਾ ਸਮਰਥਨ ਕਰਦਾ ਹਾਂ......

**ਸਰਦਾਰ ਬਲਵੰਤ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਕੀ ਕੋਈ ਆਨਰੇਬਲ ਮੈਂਬਰ ਹਾਊਸ ਵਿੱਚ ਚੀਕਾਂ ਮਾਰ ਸਕਦਾ ਹੈ ?

**Mr. Speaker :** This is no point of order. I will not allow such things. Mr. Balwant Singh, you must realise it.

**ਸ੍ਰੀ ਛੱਜੂ ਰਾਮ ਗੁਪਤਾ** : ਸਪੀਕਰ ਸਾਹਿਬ, ਇਸ ਐਡਰਸ ਵਿੱਚ ਅਵਾਮੀ ਸਰਕਾਰ ਨੇ ਜੋ ਆਪਣੀ ਪਾਲਿਸੀ ਵਰਣਨ ਕੀਤੀ ਹੈ ਮੈਂ ਉਸ ਦਾ ਸਮਰਥਨ ਕਰਦੇ ਹੋਏ ਅਖੀਰ ਵਿੱਚ ਇਕ ਗੱਲ ਕਹਿਣੀ ਚਾਹੁੰਦਾ ਹਾਂ। ਇਕ ਸਮਾਂ ਸੀ ਜਦ ਇਸ ਦੇਸ਼ ਵਿੱਚ ਕੰਸ ਦਾ ਰਾਜ ਆਇਆ ਸੀ। ਉਸ ਨੂੰ ਵੀ ਘਮੰਡ ਸੀ ਕਿ ਉਸ ਨੂੰ ਹਟਾਇਆ ਨਹੀਂ ਜਾ ਸਕਦਾ, ਉਸ ਦਾ ਰਾਜ ਜਾ ਨਹੀਂ ਸਕਦਾ ਮਗਰ ਜਦੋਂ ਉਸ ਨੂੰ ਪਤਾ ਲਗਾ ਕਿ ਕ੍ਰਿਸ਼ਨ ਪੈਦਾ ਹੋ ਗਿਆ ਹੈ ਤਾਂ ਉਹ ਚਿੰਤਾ ਵਿੱਚ ਡੁਬ ਗਿਆ। ਇਸ ਬਾਰੇ ਕਿਹਾ ਹੈ :

ਲਾਖ ਕੋਸ਼ਿਸ਼ ਕਸ਼ ਨੇ ਕੀ ਕ੍ਰਿਸ਼ਨ ਯਹਾਂ ਪੈਦਾ ਨ ਹੋ
ਮਾਰੇਗਾ ਵੋਹ ਕੰਸ ਕੋ ਯੇਹ ਦਾਸਤਾਂ ਪੈਦਾ ਨਾ ਹੋ,
ਚਲ ਸਕੀ ਨ ਏਕ ਉਸਕੀ ਕ੍ਰਿਸ਼ਨ ਪੈਦਾ ਹੋ ਗਿਆ
ਵੋਹ ਦੇਖਤਾ ਹੀ ਰਹਿ ਗਿਆ ਔਰ ਭਾਗਯ ਉਸਕਾ ਸੋ ਗਿਆ।'

(ਤਾੜੀਆਂ)

[ਸ੍ਰੀ ਛੱਜੂ ਰਾਮ ਗੁਪਤਾ]

ਸਪੀਕਰ ਸਾਹਿਬ, ਇਨ੍ਹਾਂ ਸ਼ਬਦਾਂ ਨਾਲ ਮੈਂ ਗਵਰਨਰ ਸਾਹਿਬ ਦੇ ਐਡਰੈਸ ਦਾ ਸਮਰਥਨ ਕਰਦਾ ਹਾਂ ।

**ਮਿਸ ਸਰਲਾ ਪ੍ਰਾਸਰ** (ਨੰਗਲ) : ਸਪੀਕਰ ਸਾਹਿਬ, ਅੱਜ ਸਾਡਾ ਦੇਸ਼ ਇਕ ਬਹੁਤ ਵੱਡੀ ਵਿਧਾਨਕ ਕਰਾਂਤੀ ਵਿੱਚੋਂ ਲੰਘ ਕੇ ਆਇਆ ਹੈ। ਉਸ ਖਾਸ ਵਾਤਾਵਰਨ ਦੇ ਮੁਤਾਬਿਕ ਹੀ ਸਾਡੇ ਦਿਲਾਂ ਅਤੇ ਦਿਮਾਗਾਂ ਵਿੱਚ ਕੁਝ ਆਸਾਂ ਸਨ ਜਿਨ੍ਹਾਂ ਦੀ ਝਲਕ ਅਸੀਂ ਇਸ ਗਵਰਨਰਜ਼ ਐਡਰੈਸ ਵਿੱਚ ਦੇਖਣਾ ਚਾਹੁੰਦੇ ਸੀ। ਪਰ ਮੈਨੂੰ ਇਹ ਐਡਰੈਸ ਪੜ੍ਹਨ ਦੇ ਬਾਅਦ ਬੜੀ ਮਾਯੂਸੀ ਹੋਈ ਹੈ। ਕਾਂਗਰਸ ਪਾਰਟੀ ਤੋਂ ਬਾਅਦ ਅੱਜ ਇਕ ਦੂਸਰੀ ਹੀ ਰੂਲਿੰਗ ਪਾਰਟੀ ਨੇ ਐਡਰੈਸ ਲਿਆਂਦਾ ਸੀ ਮਗਰ ਜਿਸ ਤਰ੍ਹਾਂ ਦੇ ਐਡਰੈਸ ਕਾਂਗਰਸ ਪਾਰਟੀ ਨੇ ਪੇਸ਼ ਕੀਤੇ ਉਸ ਨਾਲੋਂ ਇਸ ਵਿੱਚ ਕੋਈ ਨਵੀਂ ਗੱਲ ਨਹੀਂ ਆ ਸਕੀ ਜਿਹੜੀ ਕਿ ਪਹਿਲਾਂ ਨਾ ਕਹੀ ਗਈ ਹੋਵੇ। ਇਸ ਵਿੱਚ ਕੋਈ ਉਰਿਜਨੈਲਿਟੀ ਨਹੀਂ ਹੈ। ਉਹੀ ਨਾਅਰੇ ਜੋ ਕਿ ਕਾਂਗਰਸ ਨੇ ਲਾਏ ਸਨ ਉਨ੍ਹਾਂ ਨਾਰਿਆਂ ਦੀ ਹੀ ਰਪੀਟੀਸ਼ਨ ਹੈ। ਮੈਨੂੰ ਪਤਾ ਹੈ ਕਿ ਇਹ ਸਰਕਾਰ ਜੋ ਉਹੀ ਨਾਅਰੇ ਲੋਕਾਂ ਦੇ ਸਾਹਮਣੇ ਲਿਆਉਂਦੇ ਹਨ ਤਾਂ ਇਹ ਇਸ ਲਈ ਲਿਆਉਂਦੇ ਹਨ ਕਿਉਂਕਿ ਜਨਤਾ ਦਾ ਇਨ੍ਹਾਂ ਤੇ ਪ੍ਰੈਸ਼ਰ ਹੈ, ਚੂੰਕਿ ਇਨ੍ਹਾਂ ਤੇ ਪਬਲਿਕ ਓਪੀਨੀਅਨ ਦਾ ਪ੍ਰੈਸ਼ਰ ਹੈ ਇਸ ਲਈ ਇਹ ਸਲਗਨਜ਼ ਜਨਤਾ ਨੂੰ ਗੁਮਰਾਹ ਕਰਨ ਲਈ ਲਾਏ ਜਾ ਰਹੇ ਹਨ। ਦਰਅਸਲ ਇਹ ਉਹ ਨਾਅਰੇ ਹਨ ਜੋ ਕਾਂਗਰਸ ਨੇ ਦਿੱਤੇ ਹਨ। ਇਹ ਉਨ੍ਹਾਂ ਨੂੰ ਰੀਪੀਟ ਕਰ ਰਹੇ ਹਨ, ਇਸ ਲਈ ਨਹੀਂ ਕਿ ਇਹ ਇਸੇ ਤਰ੍ਹਾਂ ਮਹਿਸੂਸ ਕਰਦੇ ਹਨ ਬਲਕਿ ਇਸ ਲਈ ਕਿ ਇਨ੍ਹਾਂ ਤੇ ਪਬਲਿਕ ਉਪੀਨੀਅਨ ਦਾ ਪ੍ਰੈਸ਼ਰ ਹੈ......(ਵਿਘਨ)

ਇਸ ਕਰਕੇ ਇਹ ਨਾਅਰਿਆਂ ਨੂੰ ਰੀਪੀਟ ਕਰ ਰਹੇ ਹਨ। ਇਸ ਤਰੀਕੇ ਨਾਲ ਕੋਈ ਚੀਜ਼ ਹੋਣੀ ਹੈ। ਇਸ ਵਿੱਚ ਕੋਈ ਅਚੰਭੇ ਵਾਲੀ ਗੱਲ ਨਹੀਂ। ਇਨ੍ਹਾਂ ਦੀ ਜੋ ਫਾਰਮੇਸ਼ਨ ਹੈ ਉਹ ਬਜ਼ਾਤੇ ਖ਼ੁਦ ਇਕ ਕੰਟ੍ਰਾਡਿਕਸ਼ਨ ਹੈ। ਆਪੋਜ਼ਿਟ ਗਰੁਪਸ ਇਕਠੇ ਹੋ ਗਏ ਹਨ ਇਸ ਲਈ ਉਨ੍ਹਾਂ ਲਈ ਇਕ ਆਵਾਜ਼ ਕਢਣਾ ਬਹੁਤ ਮੁਸ਼ਕਲ ਹੈ। ਇਨ੍ਹਾਂ ਦਾ ਕੁਦਰਤੀ ਇਖਤਲਾਫ ਹੈ। ਜਨਸੰਘ ਵਪਾਰੀ ਤਬਕੇ ਨੂੰ ਰੀਪ੍ਰੇਜ਼ੰਟ ਕਰਦਾ ਹੈ। ਕਮਿਉਨਿਸਟ ਦਿਹਾਤੀ ਅਵਾਮ ਦੇ ਵਿਚਾਰਾਂ ਤੇ ਪ੍ਰਭਾਵਤ ਹਨ। ਜੋ ਪ੍ਰੋਗ੍ਰੈਸਿਵ ਵੀਰ ਹਨ ਮੈਟੀਰੀਅਲ ਡਾਇਲੈਕਟ ਪੜ੍ਹਨ ਵਾਲੇ ਉਨ੍ਹਾਂ ਸਿਰਫ ਕਾਰਲ ਮਾਰਕਸ ਨੂੰ ਹੀ ਪੜ੍ਹਿਆ ਹੈ, ਉਨ੍ਹਾਂ ਲਈ ਉਹੀ ਓਪੀਅਮ ਹੈ ।

ਅੱਜ ਇਸ ਤਰ੍ਹਾਂ ਦੇ ਮੁਖਾਲਫ ਖ਼ਿਆਲਾਂ ਵਾਲੇ ਐਲਾਏਂਸ ਕਰਕੇ ਬੈਠੇ ਨੇ ਜਿਨ੍ਹਾਂ ਦੀ ਅਲਾ-ਏਂਸ ਕੰਟ੍ਰਾਡਿਕਸ਼ਨਜ਼ ਨਾਲ ਬਣੀ। ਰੀਪਬਲੀਕਨ ਪਾਰਟੀ ਕਿਸ ਸਲੋਗਨ ਨੂੰ ਰੀਪ੍ਰੀਜ਼ੈਂਟ ਕਰਦੀ ਹੈ ? ਇਹ ਜੋ ਕਰਕੇ ਦਿਖਾਣਗੇ, ਜਿਸ ਦੀ ਰੀਪਬਲੀਕਨਾਂ ਨੂੰ ਆਸ ਹੈ, ਇਹ ਮੈਂ ਤਾਂ ਸਮਝਦੀ ਹਾਂ ਗਲਤਫਹਿਮੀ ਹੈ ਅਤੇ ਉਹ ਛੇਤੀ ਹੀ ਦੂਰ ਹੋ ਜਾਵੇਗੀ। ਇਨ੍ਹਾਂ ਦੇ ਆਪਣੇ ਮਨ ਪਹਿਲਾਂ ਸਾਫ ਹੋਣੇ ਚਾਹੀਦੇ ਹਨ, ਹਕੂਮਤ ਕਰਨ ਤੋਂ ਪਹਿਲਾਂ ਆਪਣੇ ਭੁਲੇਖੇ ਇਨ੍ਹਾਂ ਨੂੰ ਦੂਰ ਕਰਨੇ ਚਾਹੀਦੇ ਹਨ।

ਇਸ ਤਰੀਕੇ ਨਾਲ ਇਨ੍ਹਾਂ ਨੇ check of Price ਬਾਰ ਕਿਹਾ ਹੈ:—

> "—the latter will, however, first ofer their stocks to Government and dispose of them otherwise only after Government have shown their inability to purchase those."

ਲੂਪ ਹੋਲ ਕਈ ਹਨ। ਇਸੇ ਲਈ ਪੰਡਤ ਮੋਹਨ ਲਾਲ ਨੇ ਕੰਪਲੀਟ ਸਟੇਟ ਟ੍ਰੇਡਿੰਗ ਲਈ ਕਹਾ ਹੈ। ਕਾਂਗਰਸ ਦੀ ਅੱਜ ਜਿੱਥੇ ਇਸ ਮਸਿਲੇ ਨੂੰ ਹਲ ਕਰਨ ਬਾਰ ਅੰਡਰ ਸਟੈਡਿੰਗ ਪਹੁੰਚੀ

ਹੈ ਉਸਦਾ ਇਹ ਸਪਸ਼ਟੀਕਰਨ ਹੈ। ਹਾਫ ਸਟੇਟ ਟਰੇਡਿੰਗ ਬਾਰੇ ਜੋ ਇਹ ਕਹਿੰਦੇ ਹਨ ਇਹ ਇਕ ਗਲਤ ਫਹਿਮੀ ਹੈ। ਜਨਤਾ ਸਾਨੂੰ ਚੁਣ ਕੇ ਭੇਜਦੀ ਹੈ ਕਿ ਉਨ੍ਹਾਂ ਦੀਆਂ ਤਕਲੀਫਾਂ ਦੂਰ ਕੀਤੀਆਂ ਜਾਣ ਪਰ ਹੁੰਦਾ ਇਸ ਦੇ ਉਲਟ ਹੈ। ਜਿਸ ਵੇਲੇ ਰੂਲਿੰਗ ਪਾਰਟੀ ਵਪਾਰੀ ਤਬਕੇ ਵਲੋਂ ਪਰਚੇਜ਼ ਕਰੇ ਤੇ ਫਿਰ ਪ੍ਰੈਸ਼ਰ ਦਿਹਾਤੀ ਤਬਕੇ ਤੇ ਪਏ ਤੇ ਅਨਾਜ ਵਪਾਰੀ ਖਰੀਦੇ ਤਾਂ ਵੀ ਦਿਹਾਤੀ ਤਬਕੇ ਤੇ ਪ੍ਰੈਸ਼ਰ ਪਏ ਤਾਂ ਕਦੇ ਵੀ ਸਟੇਟ ਟਰੇਡਿੰਗ ਨਹੀਂ ਹੋ ਸਕਦੀ। ਸਟੇਟ ਟਰੇਡਿੰਗ ਤਾਂ ਹੀ ਹੋ ਸਕਦੀ ਹੈ ਜੇਕਰ ਮੰਡੀ ਵਿੱਚ ਆ ਰਹੇ ਅਨਾਜ ਤੇ ਮੁਕੰਮਲ ਕੰਟ੍ਰੋਲ ਹੋਵੇ। ਸਟੇਟ ਟਰੇਡਿੰਗ ਤੋਂ ਬਿਨਾਂ ਕੀਮਤਾਂ ਤੇ ਕੰਟ੍ਰੋਲ ਨਹੀਂ ਹੋ ਸਕਦਾ। ਇਸ ਲਈ ਇਹ ਤਾਂ ਇਨ੍ਹਾਂ ਦੀ ਆਪਣੀ ਪਾਲਿਸੀ ਦੀ ਹੀ ਕੰਟਰਾ-ਡਿਕਸ਼ਨ ਹੈ।

ਇਸੇ ਤਰੀਕੇ ਨਾਲ ਇਨ੍ਹਾਂ ਵਲੋਂ ਕਿਹਾ ਗਿਆ ਪਿਉਰਿਟੀ ਇਨ ਪਬਲਿਕ ਲਾਈਫ ਇਹ ਇਕ ਗੁਮਰਾਹ ਕਰਨ ਵਾਲੀ ਚੀਜ਼ ਹੈ। ਇਹ ਤਾਂ ਕਹਿਣ ਵਿੱਚ ਹੀ ਹੈ ਕਿ ਐਡਮਨਿਸਟਰੇਸ਼ਨ ਵਿੱਚ ਤੇ ਪਬਲਿਕ ਲਾਈਫ ਵਿੱਚ ਪਿਉਰਿਟੀ ਹੋਵੇਗੀ ਪਰ ਪ੍ਰੈਕਟਿਸ ਵਿੱਚ ਨਹੀਂ। ਇਨ੍ਹਾਂ ਦੀ ਆਪਣੀ ਪ੍ਰੈਕਟਿਸ ਵੀ ਥਿਊਰੀ ਤੋਂ ਉਲਟ ਹੈ। ਅੱਜ ਤੋਂ ਪਹਿਲਾਂ ਜਿਹੜਾ ਮੈਂਬਰ ਇਸ ਪਾਰਟੀ ਦਾ ਹਿੱਸਾ ਸੀ ਉਸ ਨੂੰ ਪਰਚੇਜ਼ ਕਰਕੇ, ਰਿਸ਼ਵਤ ਦੇ ਕੇ ਡਿਪਟੀ ਮਨਿਸਟਰੀ ਦੀ, ਲੈ ਗਏ ਹਨ। (ਸ਼ੇਮ, ਸ਼ੇਮ) (ਵਿਘਨ)

**Mr. Speaker :** The hon. Lady Member should not please cast aspersions. She should please withdraw these remarks. ਲੇਡੀ ਮੈਂਬਰ ਨੂੰ ਇਸ ਤਰ੍ਹਾਂ ਕਿਸੇ ਮੈਂਬਰ ਬਾਰੇ ਕਹਿਣ ਤੋਂ ਸੰਕੋਚ ਕਰਨਾ ਚਾਹੀਦਾ ਹੈ। (ਵਿਘਨ) (The hon. Lady ember should avoid saying such things about any hon. ember.)

**Sardar Satnam Singh Bajwa**: On a point of personal explanation

*(Interruption)*

**ਮਿਸ ਸਰਲਾ ਪ੍ਰਾਸ਼ਰ** : ਮੈਂ ਕਿਸੇ ਦਾ ਨਾਮ ਲੈ ਕੇ ਨਹੀਂ ਕਿਹਾ। ਸਾਡੇ ਸਾਹਮਣੇ ਇਹ ਚੀਜ਼ਾਂ ਆ ਰਹੀਆਂ ਹਨ ਕਿ ਕਿਸੇ ਨੂੰ ਮਨਿਸਟਰ ਤੇ ਕਿਸੇ ਨੂੰ ਡਿਪਟੀ ਮਨਿਸਟਰ ਬਨਾਣ ਦੀ ਪੇਸ਼ਕਸ਼ ਇਨ੍ਹਾਂ ਵਲੋਂ ਕੀਤੀ ਜਾ ਰਹੀ ਹੈ। ਮੈਂ ਕਿਸੇ ਦਾ ਨਾਮ ਕੋਟ ਨਹੀਂ ਕਰਾਂਗੀ। (ਵਿਘਨ)

**श्री अ. विश्वानाथन** : अशोक महता को पलानिंग कमिशन में क्या ले आए ?

(विघन)

**ਸਰਦਾਰ ਸਤਨਾਮ ਸਿੰਘ ਬਾਜਵਾ** : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ (ਵਿਘਨ)

**ਮਿਸ ਸਰਲਾ ਪ੍ਰਾਸ਼ਰ** : ਮੈਂ ਬਾਜਵਾ ਸਾਹਿਬ ਦੇ ਖਿਲਾਫ ਨਹੀਂ ਤੇ ਨਾ ਹੀ ਮੇਰਾ ਕੋਈ ਇਰਾਦਾ ਹੈ। ਜੋ ਸਿਚੂਏਸ਼ਨ ਸਾਮਨੇ ਆਈ ਹੈ ਉਸ ਨੂੰ ਫੇਸ ਕਰਨ ਦਾ ਤਾਂ ਮੈਂ ਹਕ ਰਖਦੀ ਹਾਂ। ਇਹ ਤਾਂ ਇਨ੍ਹਾਂ ਨੇ ਪਿਉਰਿਟੀ ਇਨ ਪਬਲਿਕ ਲਾਈਫ ਬਾਰੇ ਕਿਹਾ ਹੈ ਤੇ ਉਸ ਦੀ ਮੈਂ ਇਕ ਐਗਜ਼ੰਪਲ ਦਿੱਤੀ ਹੈ......(ਵਿਘਨ)

**Shri A. Vishwanathan :** Mr. Speaker, Sir, you asked the hon. Lady Member to withdraw certain remarks, but she has not withdrawn.

**Mr. Speaker ;** She said that she did not name any hon. Member.

**ਮਿਸ ਸਰਲਾ ਪ੍ਰਾਸ਼ਰ** : ਮੇਰਾ ਖ਼ਿਆਲ ਹੈ ਕਿ ਮੈਂ ਕੋਈ ਐਸੇ ਲਫ਼ਜ਼ ਨਹੀਂ ਕਹੇ ਜੋ ਮੈਂ ਵਿਦਡਰਾ ਕਰਾਂ। ਜਨਰਲ ਲਾਈਫ ਬਾਰੇ ਕਿਹਾ ਹੈ ਕਿ ਇਹ ਕਹਿੰਦੇ ਕੁਝ ਹਨ ਤੇ ਕਰਦੇ ਕੁਝ ਹੋਰ ਹਨ। ਇਸ ਲਈ ਮੈਨੂੰ ਹਕ ਹੈ ਕਿ ਮੈਂ ਇਨ੍ਹਾਂ ਵਲੋਂ ਕੀਤੇ ਕਿਸੇ ਕੰਮ ਦੀਆਂ ਮਿਸਾਲਾਂ ਕੋਟ ਕਰਾਂ। ਇਨ੍ਹਾਂ ਦੀ ਇਹ ਡੀਮਾਂਡ ਅਕਲਮੰਦੀ ਦੀ ਡੀਮਾਂਡ ਨਹੀਂ।

ਦੂਸਰੀ ਚੀਜ਼ ਇਹ ਹੈ ਕਿ ਸਾਡੀ ਤਰਫੋਂ ਕਈ ਕੰਸਟਰਕਟਿਵ ਸਜੈਸ਼ਨਜ਼ ਦਿੱਤੀਆਂ ਗਈਆਂ ਪਰ ਇਹ ਕਹਿੰਦੇ ਹਨ ਕਿ ਨਹੀਂ, ਇਹ ਸਾਨੂੰ ਕਹਿੰਦੇ ਹਨ ਕਿ ਕਾਂਗਰਸ ਨੇ 20 ਸਾਲ ਤਕ ਕੀ ਕੀਤਾ। ਮੈਂ ਪੁਛਦੀ ਹਾਂ ਕਿ ਕੀ ਤੁਸੀਂ ਅੱਜ ਟ੍ਰੇਯਰੀ ਬੈਂਚਾਂ ਤੇ ਬੈਠ ਕੇ ਉਸ ਸਾਰੇ ਨੂੰ ਰੀਪੀਟ ਕਰਨਾ ਚਾਹੁੰਦੇ ਹੋ ? ਇਹ ਤੁਹਾਡੀ ਐਪ੍ਰੋਚ ਕੀ ਕਨਸਟ੍ਰਕਟਿਵ ਹੈ ? ਤੁਸੀਂ ਕਿਸ ਤਰ੍ਹਾਂ ਪਿਊਰਿਟੀ ਇਨ ਪਬਲਿਕ ਲਾਈਫ ਕਰ ਸਕਦੇ ਹੋ ? ਐਡਮਨਿਸਟਰੇਸ਼ਨ ਵਿਚ ਪਿਊਰਿਟੀ ਦੀ ਕੀ ਹਾਲਤ ਹੈ। ਰੋਜ਼ ਕਿਤੇ ਕਤਲ ਤੇ ਕਿਤੇ ਰੇਪ ਹੁੰਦੇ ਹਨ, ਕੇਸ ਹੁੰਦੇ ਹਨ ਪਰ ਕੋਈ ਕਾਰਵਾਈ ਨਹੀਂ ਕੀਤੀ ਜਾਂਦੀ।... (ਸ਼ੇਮ, ਸ਼ੇਮ) ਕਿੰਨੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਹੜੀਆਂ ਔਰਤਾਂ ਇਕਨੌਮਿਕ ਸਿਚੂਏਸ਼ਨ ਨੂੰ ਫੇਸ ਕਰਨ ਲਈ ਨੌਕਰੀ ਕਰਦੀਆਂ ਹਨ ਉਨ੍ਹਾਂ ਦੀ ਸੇਫਟੀ ਇਹ ਸਰਕਾਰ ਨਹੀਂ ਕਰ ਸਕਦੀ। (ਸ਼ੇਮ ਸ਼ੇਮ) ਦਿਹਾਤਾਂ ਵਿੱਚ ਇਨ੍ਹਾਂ ਔਰਤਾਂ ਨਾਲ ਜੋ ਕੁਝ ਹੁੰਦਾ ਹੈ ਸੁਣ ਕੇ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। (ਸ਼ੇਮ ਸ਼ੇਮ) ਅੱਜ ਹਾਲਾਤ ਰੀਪੀਟ ਹੋ ਰਹੇ ਹਨ। ਔਰਤਾਂ ਦੀ working Class ਦੀ ਕੀ ਹਾਲਤ ਹੈ। ਇਥੇ ਇਕ ਸੱਜਨ ਨੇ ਦਸਿਆ ਸੀ ਕਿ ਉਨ੍ਹਾਂ ਨੂੰ ਘਟੀਆ ਕੰਮ ਕਰਨ ਲਈ ਮਜ਼ਬੂਰ ਹੋਣਾ ਪੈਂਦਾ ਹੈ। ਪਰ ਸਰਕਾਰ ਕੋਈ ਕਾਰਵਾਈ ਨਹੀਂ ਕਰ ਰਹੀ।

ਇਸੇ ਤਰ੍ਹਾਂ ਐਗਰੀਕਲਚਰ ਦੇ ਬਾਰੇ ਵਿੱਚ ਤੁਸੀਂ ਲੈ ਲਓ। ਮੈਂ ਕਹਿਣਾ ਚਾਹੁੰਦੀ ਹਾਂ ਕਿ ਐਗਰੀਕਲਚਰਲ ਡਿਵੈਲਪਮੈਂਟ ਨਹੀਂ ਹੋ ਸਕਦੀ ਜਿੰਨਾ ਚਿਰ ਤਕ ਉਹ ਚੀਜ਼ਾਂ ਜਾਰੀ ਹਨ ਜੋ ਪਹਿਲੇ ਸਨ।

ਭਾਖੜਾ ਡੈਮ ਦੇ ਲੋਕਾਂ ਬਾਰੇ ਦਸਣਾ ਚਾਹੁੰਦੀ ਹਾਂ ਕਿ ਉਨ੍ਹਾਂ ਦੀ ਕੀ ਹਾਲਤ ਹੈ। ਨੰਗਲ ਪੰਜਾਬ ਦਾ ਉਹ ਇਲਾਕਾ ਹੈ ਜਿੱਥੋਂ ਨਹਿਰ ਨਾ ਸਿਰਫ ਪੰਜਾਬ ਨੂੰ ਬਲਕਿ ਰਾਜਿਸਥਾਨ ਨੂੰ ਪਾਣੀ ਦਿੰਦੀ ਹੈ ਪਰ ਨਹਿਰ ਦੇ ਨਾਲ ਲਗਦੇ ਇਲਾਕੇ ਨੂੰ ਪਾਣੀ ਨਹੀਂ ਦਿੱਤਾ ਜਾਂਦਾ। ਇਲਾਕਾ ਉਚਾ ਹੈ ਨਹਿਰ ਨੀਵੀਂ ਜਾ ਰਹੀ ਹੈ।

ਟਿਊਬਵੈਲਾਂ ਦਾ ਮਸਲਾ ਹੈ। ਸੈਮੀ ਹਿੱਲੀ ਏਰੀਆ ਹੋਣ ਕਰਕੇ ਨਹਿਰ ਦਾ ਪਾਣੀ ਇਸ ਇਲਾਕੇ ਵਿੱਚ ਜਾ ਨਹੀਂ ਸਕਦਾ। ਇਨ੍ਹਾਂ ਟੀਊਬਵੈਲ ਕਿਥੇ ਦੇਣੇ ਹਨ ਪਾਣੀ ਦੀ ਤੰਗੀ ਹੈ। ਇਥੋਂ ਤਕ ਕਿ ਪੀਣ ਦੇ ਪਾਣੀ ਦੀ ਤੰਗੀ ਹੈ। ਪਰ ਇਸ ਗੱਲ ਵਲ ਗਵਰਨਰ ਸਾਹਿਬ ਦੇ ਭਾਸ਼ਨ ਵਿੱਚ ਕੋਈ ਲਾਈਟ ਨਹੀਂ ਪੈਂਦੀ। (ਘੰਟੀ)

ਮੇਰਾ ਖ਼ਿਆਲ ਹੈ ਕਿ ਮੈਂ ਲੇਡੀ ਮੈਂਬਰ ਹਾਂ ਅਤੇ ਸਿਰਫ ਮੈਂ ਹੀ ਬੋਲ ਰਹੀ ਹਾਂ ਇਸ ਲਈ ਮੇਰਾ ਕਲੇਮ ਬਣਦਾ ਹੈ ਮੈਨੂੰ ਦੋ ਮਿੰਟ ਹੋਰ ਟਾਈਮ ਦਿੱਤਾ ਜਾਵੇ।

ਮੈਂ ਇਕ ਗੱਲ ਲੇਬਰ ਦੇ ਮਸਲੇ ਬਾਰੇ ਕਹਿਣਾ ਚਾਹੁੰਦੀ ਹਾਂ। ਲੇਬਰ ਦੇ ਵਾਸਤੇ ਕਹਿੰਦੇ ਹਨ ਕਿ ਲੇਬਰ ਕੋਰਟਸ ਹਨ ਅਤੇ ਹਰ ਤਰ੍ਹਾਂ ਦੀ ਪ੍ਰੋਟੈਕਸ਼ਨ ਲੇਬਰ ਨੂੰ ਦਿੱਤੀ ਜਾਂਦੀ ਹੈ ਪਰ ਅਸਲ ਗੱਲ ਇਹ ਨਹੀਂ। ਮੈਂ ਉਨ੍ਹਾਂ ਦੀਆਂ ਤਕਲੀਫਾਂ ਨੂੰ ਸਰਕਾਰ ਦੇ ਸਾਹਮਣੇ ਲਿਆਣਾ ਚਾਹੁੰਦੀ

ਹਾਂ। ਲੇਬਰ ਦਾ ਮਸਲਾ ਇਕ ਗੰਭੀਰ ਮਸਲਾ ਹੈ। ਜੇਹੜੀ ਲੇਬਰ ਨੰਗਲ ਤੇ ਕੰਮ ਕਰਦੀ ਸੀ ਉਸ ਦਾ ਹਲ ਅੱਜ ਤਕ ਸਰਕਾਰ ਨਹੀਂ ਕਰ ਸਕੀ। ਭਾਖੜਾ ਨੰਗਲ ਕੰਪਲੀਟ ਹੋ ਗਿਆ ਹੈ ਅਤੇ ਲੇਬਰ ਨੂੰ ਰੀਟ੍ਰੈਂਚ ਕੀਤਾ ਜਾ ਰਿਹਾ ਹੈ। ਇਨ੍ਹਾਂ ਵਿੱਚ ਕਈਆਂ ਦੀ ਨੌਕਰੀ 10 ਸਾਲ ਦੀ ਹੈ ਅਤੇ ਕਈਆਂ ਦੀ ਇਸ ਤੋਂ ਵੀ ਉਪਰ ਦੀ ਨੌਕਰੀ ਹੈ ਪਰ ਉਨ੍ਹਾਂ ਨੂੰ ਹਟਾਏ ਜਾਣ ਲਈ ਨੋਟਿਸ ਸਰਵ ਕਰ ਦਿੱਤੇ ਗਏ ਹਨ। ਉਨ੍ਹਾਂ ਨੂੰ ਦਸ ਸਾਲ ਦੀ ਨੌਕਰੀ ਦਾ ਇਹ ਮੁਆਵਜ਼ਾ ਦਿੱਤਾ ਜਾ ਰਿਹਾ ਹੈ। ਉਨ੍ਹਾਂ ਦੀਆਂ ਸਰਵਿਸਾਂ ਨੂੰ ਟਰਮੀਨੇਟ ਕੀਤਾ ਜਾ ਰਿਹਾ ਹੈ। ਇਸ ਪਾਸੇ ਸਰਕਾਰ ਨੂੰ ਫੌਰੀ ਤੌਰ ਤੇ ਧਿਆਨ ਦੇਣ ਦੀ ਲੋੜ ਹੈ ਅਤੇ ਇਨ੍ਹਾਂ ਨੂੰ ਐਬਜ਼ਾਰਬ ਕੀਤਾ ਜਾਣਾ ਚਾਹੀਦਾ ਹੈ। ਹਾਲਾਂਕਿ ਬਿਆਸ ਪ੍ਰਾਜੈਕਟ ਬਣ ਰਿਹਾ ਹੈ ਅਤੇ ਇਨ੍ਹਾਂ ਨੂੰ ਉਥੇ ਐਬਜ਼ਾਰਬ ਕੀਤਾ ਜਾ ਸਕਦਾ ਸੀ ਪਰ ਨਹੀਂ ਕੀਤਾ ਜਾ ਰਿਹਾ।

ਹੁਣ ਮੈਂ ਚੰਡੀਗੜ੍ਹ ਅਤੇ ਭਾਖੜਾ ਨੰਗਲ ਬਾਰੇ ਵੀ ਕੁਝ ਕਹਿਣਾ ਚਾਹੁੰਦੀ ਹਾਂ......

**ਸ੍ਰੀ ਸਪੀਕਰ** : ਆਨਰੇਬਲ ਲੇਡੀ ਮੈਂਬਰ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਹ ਇਲਾਕਾ ਯੂਨੀਅਨ ਟੈਰੇਟਰੀ ਦੇ ਵਿੱਚ ਹੈ, ਇਸ ਲਈ ਤੁਸੀਂ ਆਪਣੀ ਸਪੀਚ ਵਿੱਚ ਇਹ ਰੈਫਰ ਨਹੀਂ ਕਰ ਸਕਦੇ। (The hon. Lady Member should know that this area forms part of the Union Territory. Therefore, she cannot refer to it in her speech.)

**ਮਿਸ ਸਰਲਾ ਪ੍ਰਾਸ਼ਰ** : ਮੈਂ, ਜਨਾਬ ਸਪੀਕਰ ਸਾਹਿਬ, ਇਹ ਸਾਰੀ ਚੀਜ਼ ਇਸ ਲਈ ਲੈ ਰਹੀ ਹਾਂ ਕਿ ਭਾਖੜਾ ਨੰਗਲ ਡੈਮ ਸਾਡੇ ਪੰਜਾਬ ਦਾ ਇਲਾਕਾ ਹੈ। ਮੈਂ ਇਹ ਚੀਜ਼ ਸਰਕਾਰ ਦੇ ਸਾਹਮਣੇ ਰਖਦੀ ਹਾਂ, ਭਾਖੜਾ ਨੰਗਲ ਡੈਮ ਤੇ ਸਿਰਫ ਉਹੀ ਆਦਮੀ ਕੰਮ ਕਰਦੇ ਹਨ ਜਿਹੜੇ ਕਿ ਆਊਸਟੀ ਹਨ। ਇਸ ਇਲਾਕੇ ਦੇ ਲੋਕ ਭੁਖੇ ਮਰਦੇ ਹਨ। ਇਸ ਇਲਾਕੇ ਵਿੱਚ ਨਾ ਕੋਈ ਇੰਡਸਟਰੀ ਹੈ ਅਤੇ ਨਾ ਹੀ ਹੋਰ ਕਿਸੇ ਤਰ੍ਹਾਂ ਦੀ ਡੀਵੈਲਪਮੈਂਟ ਹੈ। ਇਹ ਇਲਾਕਾ ਬਿਲਕੁਲ ਬੈਕਵਰਡ ਏਰੀਆ ਹੈ, ਮੈਂ ਅਰਜ਼ ਕਰਾਂਗੀ ਕਿ ਸਰਕਾਰ ਨੂੰ ਇਸ ਬੈਕਵਰਡ ਏਰੀਆ ਦੀ ਤਰਫ ਖਾਸ ਤਵਜੋ ਦੇਣੀ ਚਾਹੀਦੀ ਹੈ।

ਇਨ੍ਹਾਂ ਪਾਰਟੀਆਂ ਦਾ ਜੋ ਗਠ ਜੋੜ ਹੋਇਆ ਹੈ, ਇਹ ਇਕ ਅਨ-ਹੋਲੀ ਐਲਾਇੰਸ ਹੈ, ਜਿਸ ਦਾ ਕੋਈ ਆਪਣਾ ਕੰਸਟਰਕਟਿਵ ਪ੍ਰੋਗਰਾਮ ਨਹੀਂ। ਇਨ੍ਹਾਂ ਨੇ ਮਹਿਜ਼ ਕਾਂਗਰਸ ਪਾਰਟੀ ਨੂੰ ਪਿਛੇ ਖਿਚਣ ਵਾਸਤੇ ਸਾਰਾ ਪ੍ਰੋਗਰਾਮ ਬਣਾਇਆ ਹੈ। (ਵਿਘਨ—ਸ਼ੋਰ) ਇਹ ਕਾਂਗਰਸ ਸਰਕਾਰ ਦੀ ਨੀਤੀ ਦਾ ਹੀ ਨਤੀਜਾ ਹੈ ਕਿ ਸਦੀਆ ਤੋਂ ਗੁਲਾਮ ਆ ਰਹੀ ਕੌਮ ਨੂੰ ਅੱਜ ਇਸ ਪੁਜ਼ੀਸ਼ਨ ਤੇ ਲਿਆ ਕੇ ਖੜਾ ਕੀਤਾ ਹੈ। ਇਨ੍ਹਾਂ ਨੂੰ ਇਸ ਚੀਜ਼ ਦਾ ਵਿਸ਼ਵਾਸ਼ ਹੋ ਜਾਣਾ ਚਾਹੀਦਾ ਹੈ ਕਿ ਚਾਹੇ ਕਾਂਗਰਸ ਦੀ ਜਗ੍ਹਾਂ ਕੋਈ ਵੀ ਸਰਕਾਰ ਹੁੰਦੀ ਇਹ ਸਿਲਸਿਲਾ ਇਸੇ ਤਰ੍ਹਾਂ ਹੀ ਚਲਣਾ ਸੀ। ਯਾ ਦੂਸਰਾ ਤਰੀਕਾ ਇਹ ਸੀ ਕਿ ਕੋਈ ਐਸਾ ਟਾਈਮ ਆਉਂਦਾ ਜਿਸ ਵਿੱਚ ਪ੍ਰੋਗਰੈਸਿਵ ਫੋਰਸਿਜ਼ ਇਕੱਠੀਆਂ ਹੋਕੇ ਇਸ ਤਰ੍ਹਾਂ ਦੇ ਸਟੈਪਸ ਉਠਾਉਂਦੀਆਂ ਜਿਸ ਨਾਲ ਸਹੀ ਮਾਅਨਿਆਂ ਦੇ ਵਿੱਚ ਜਨਤਾ ਦਾ ਭਲਾ ਹੁੰਦਾ। ਪਰ ਇਹ ਤਾਂ ਰੀਐਕਸ਼ਨਰੀ ਫੋਰਸਿਜ਼ ਦਾ ਇਕੱਠ ਹੈ, ਇਹ ਕੋਈ ਪ੍ਰੋਗਰੈਸਿਵ ਨਹੀਂ ਹਨ। ਦੂਸਰੇ ਲਫਜ਼ਾਂ ਵਿਚ ਇਹ ਇਸ ਤਰ੍ਹਾਂ ਦੇ ਪ੍ਰੋਗ੍ਰੈਸਿਵ ਹਨ, ਜਿਵੇਂ ਤੁਸੀਂ ਕਾਰਲ-ਮਾਰਕਸ ਨੂੰ ਜੇ ਪੜ੍ਹਿਆ ਹੋਵੇ ਤਾਂ ਉਸ ਵਿੱਚ ਜਿਹੜੇ ਓਪੀਅਮ-ਈਟਰ ਦਰਸਾਏ ਗਏ ਹਨ, ਇਹ ਉਹ ਪ੍ਰੋਗਰੈਸਿਵ ਹਨ। ਇਨ੍ਹਾਂ ਸਾਰੀਆਂ

[ਮਿਸ ਸਰਲਾ ਪ੍ਰਾਸ਼ਰ]

ਗੱਲਾਂ ਨੂੰ ਵੇਖਦੇ ਹੋਏ ਮੈਨੂੰ ਇਹ ਕਹਿਣਾ ਪਿਆ ਹੈ ਕਿ ਇਹ ਆਪਣੇ ਮਤਲਬ ਨੂੰ ਇਕੱਠੇ ਹੋਏ ਲੋਕ ਹਨ। ਜਨਤਾ ਦੇ ਮਸਲੇ ਇਸ ਤਰ੍ਹਾਂ ਹਲ ਨਹੀਂ ਹੋਣੇ। ਅਸੀਂ ਏਥੇ ਲੋਕਾਂ ਨੂੰ ਉਚਾ ਚੁਕਣ ਵਾਸਤੇ, ਉਨ੍ਹਾਂ ਦੇ ਭਲੇ ਦੇ ਵਾਸਤੇ, ਇਨ੍ਹਾਂ ਦੇ ਦੁਖ ਦਰਦ ਦੂਰ ਕਰਨ ਵਾਸਤੇ, ਇਨ੍ਹਾਂ ਦੇ ਸਾਰੇ ਮਸਲੇ ਹਲ ਕਰਨ ਵਾਸਤੇ ਇਕਠੇ ਹੋਏ ਹਾਂ, ਇਕ ਦੂਸਰੇ ਤੇ ਨੁਕਤਾਚੀਨੀ ਕਰਨ ਵਾਸਤੇ ਇਕੱਠੇ ਨਹੀਂ ਹੋਏ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪਦਾ ਧੰਨਵਾਦ ਕਰਦੀ ਹਾਂ।

**हिज़ हाईनेस नवाब मुहम्मद इफतखार अली खां बहादुर** (मालेरकोटला) : जनाब सदर साहिब, मैंने भी गवर्नर के ऐड्रेस को बड़े गौर से पढ़ा है और जो स्पीचिज़ हुई हैं उनको सुना है। मगर इसमें बहुत से मामलात ऐसे हैं जिनका ज़िक्र किया जाना ज़रूरी था, पता नहीं वह कैसे लिखना भूल गए।

एक सबसे बड़ी बात जो इसमें मैनशन नहीं हुई वह यह है कि इसमें चंडीगढ़ के मुताल्लिक कोई ज़िक्र नहीं है। सन्त बाबा फतह सिंह ने पंजाबी सूबा के मुताल्लिक काफी कोशिश की है—यहां तक कि इस सूबा को ज़हूर में लाने के लिये उनको सैल्फ इम्मोलेशन का भी एलान करना पड़ा। मगर मुझे यह बात बड़े अफसोस के साथ कहनी पड़ती है कि चंडीगढ़ के मुताल्लिक इस एड्रेस में एक भी लफ़ज़ नहीं आया है।

इसके अलावा चंडीगढ़ के पंजाबी सूबा के अन्दर मरजर के सिलसिले में भी इसमें कोई वजाहत नहीं की गई कि इसे पंजाब में शामिल करने के लिए कोशिश की जाएगी या नहीं। मुझे यह बात कहने में कोई झिझक नहीं है कि आज इन मैम्बरान की आईडीआलोजी में इख्तलाफ है जो ट्रेज़री बैंचिज़ पर बैठते हैं और अगर इन्होंने इस बात का इज़हार किया है तो मैं समझता हूँ कि उनको डर है कि सारा ढांचा ही तितर बितर न हो जाए। पैप्सू की पंजाब में मरजर से लेकर इस नए पंजाब के कायम होने तक मैंने इस सारे मसला को गवर्नमैंट आफ इंडिया के सामने रखा था कि जब पहले ही सारे हिन्दुस्तान में ज़बान और कल्चर के आधार पर सूबे कायम किए गए हैं तो सिक्ख कम्युनिटी को भी जो, कि हिन्दुस्तान की इतनी बड़ी कम्युनिटी है, इसी असूल पर एक अलग स्टेट दे दी जाए। इस सिलसिले में मैंने सन्त फतेह सिंह जी, जो कि उस वक्त अकाली पार्टी के लीडर थे और मास्टर तारासिंह जी के साथ बातचीत करके यह मामला तय किया था कि पैप्सू को वापस किया जाए और पंजाब की तकसीम न हो इस तरह से इस मसले को गवर्नमेंट आफ इंडिया के सामने रखा था। यह हल मैंने पंडित जवाहर लाल जी के सामने भी उस वक्त रखा था जब कि सन्त फतेह सिंह जी ने पहले पहल रोज़ा रखा था। पंडित जी ने मुझे बम्बई से बुलाया और कहा कि सिक्खों के लिये आपके दिल में बड़ी इज्ज़त है क्योंकि श्री गुरु गोबिन्द सिंह जी ने आप को दुआएं दीं। उन्होने यह भी कहा कि अगर आप यह मामला अपने ज़िम्मे ले लें तो यह हिन्दुस्तान के लिए एक बहुत अच्छी बात होगी। उन्होंने मुझे कहा कि आप सन्त जी के साथ मिल कर, उनके साथ बातचीत करके उनका रोज़ा मुल्तवी कराने की कोशिश करें। चुनांचि मैं वहां से अमृतसर रवाना हो गया और सन्त जी की खिदमत में हाज़िर हुआ। मैंने उनके सामने

यह तजवीज रखी कि अगर पैप्सू को फिर से रैस्टोर कर दिया जाए और पंजाब को डिवाइड न किया जाए तो कैसी चीज़ होगी ? सन्त जी और उस वक्त के अकाली पार्टी के दूसरे नेताओं ने कहा कि अगर पैप्सू रैस्टोर हो जाए तो हम मानने को तैयार हैं। यह सारी बातचीत उन दिनों अखबार में आई । मेरे पास इस वक्त उनकी कटिंग्ज़ मौजूद नहीं और अगर आप कहेंगे तो मैं उन्हें यहां पर पेश भी कर सकता हूँ। यह सारी बातचीत करने के बाद मैं सरदार प्रताप सिंह कैरों के पास गया और उनको सारी बातचीत से आगाह किया । यहां पर यह खबर मिली कि मास्टर तारा सिंह को रिहा किया जा चुका है और सन्त फतेह सिंह जी ने भी रोज़ा तोड़ दिया है । यह बात यहीं पर खत्म हो गई । इसके बाद मास्टर तारासिंह जी ने भी रोज़ा रखा।

**एक माननीय सदस्य** : क्या कहा, रोज़ा ?

**हिज़ हाईनेस नवाब मुहम्मद इफतखार अली खां बहादुर** : जी हां, रोज़ा। इसे फास्ट कहो या व्रत कहो या भूख हड़ताल कहो सब एक ही बात है। यह रोज़ा भी इसी मकसद के लिये रखा गया कि सिक्खों के लिये अलग होम लैंड चाहिए । उस वक्त शास्त्री जी होम मिनिस्टर थे। उन्होंने मुझे कहा कि आप इस बात को खत्म कराएं। यह मेरे मोहतरिम भाई, हिज़ हाईनैस महाराजा पटियाला भी मास्टर जी का व्रत खत्म कराने के लिये गए थे । लेकिन फिर भी उस वक्त पंजाबी सूबा नहीं बन सका। दूसरी दफा फिर सन्त बाबा फतेह सिंह जी ने इस मामला को उठाया और मैंने भी उस पर फिर से गौर करने पर ज़ोर डाला । इस बात पर आकर गवर्नमैंट आफ इंडिया ने इस असूल को मान लिया और 4 मार्च को इसका एलान कर दिया गया । लेकिन जब बाउंडरी कमीशन बैठा तो उस वक्त एक खास सैंसिस की बिना पर इसकी बाउंडरी कायम करने के लिए असूल तय हुआ, जिस बात का मैं मुखालिफ था। मैंने जस्टिस शाह को कहा, गवर्नमैंट आफ इण्डिया को भी लिखा था कि उस सैंसिज़ की बिना पर जो अकसर पंजाबी बोलने वाले इलाके हैं वे शामिल नहीं हो सकेंगे क्योंकि रैवीन्यू रीकार्ड में बहुत सी गलतियां हैं। जो इलाके पंजाबी स्पीकिंग इलाके दिखाये जाने चाहिए थे वे हिन्दी स्पीकिंग दिखाए गए हैं। इसी तरह से कई और इलाके भी इसी मुगालते में रह जायेंगे । चुनांचि मालेरकोटला जो पंजाबी का मम्बा है वह हिन्दी बोलने वाला इलाका दिखाया गया है लेकिन वह असूल फिर भी कायम रखा गया । चुनांचि जब जस्टिस शाह से इंटरव्यू हुआ मैंने अर्ज़ किया के देखिए यह चीज़ कायम हो रही है, You must bring this unpleasant chapter to a close. और कोई ऐसी बात नहीं छोड़नी चाहिए आइंदा जो मुश्किल पेश आए। चुनांचि मैंने सजैस्ट किया । मैं तो यह सजैस्ट करता रहा हूँ कि पैप्सू को रैस्टोर किया जाए। नारनौल और मोहिन्द्रगढ़ के हिन्दी स्पीकिंग इलाके निकाल दिये जाएं । फीरोज़पुर और लुधियाना के इलाके शामिल कर लिये जाएं और पंजाब को हरगिज़ डीवाईड न किया जाए । लेकिन इस चीज़ को नहीं माना गया । जब बाउंडरी मुकर्रर होने लगी तो मैंने जस्टिस शाह से कहा कि मार्कण्डा का इलाका जिसे सरस्वती का इलाका कहते हैं,

[हिज़ हाईनैस नवाब मुहम्मद इफतखार अली खां बहादुर]

शाहबाद के पास लाईन खींची जाए तो पंजाबी इलाके जगाधरी, नारायणगढ़, गुमथला, सिरसा वगैरा के सब इलाके इसमें आ जाते हैं। इसलिये आप इस लाईन को यहां से ड्रा करें। राजपुरा से ड्रा न करें क्योंकि इससे बहुत से पंजाबी स्पीकिंग इलाके बाहर रह जायेंगे। लेकिन उन्होंने मेरी तजवीज़ को नजर अंदाज कर दिया और घग्गर से वह लाईन ड्रा कर ली। जिकसा नतीजा यह हुआ कि बहुत से पंजाबी स्पीकिंग इलाके पंजाबी सूबे से बाहर रह गये। चंडीगढ़ और चंडीगढ़ का गिरदोनिवाह का सारा इलाका पंजाबी स्पीकिंग है। इसलिये मैं आपसे अर्ज़ करूंगा कि आप प्राइम मिनिस्टर को मेरी तरफ से यह अर्ज करवा दें कि जब वे चण्डीगढ़ के बारे में एवार्ड दे या इसके बारे में फैसला करें तो चण्डीगढ़ और इसके सराउंडिंग एरीआज़, जो पंजाबी सुबे से बाहर रह गए हैं, पंजाब में शामिल करें ताकि मुकम्मल पंजाबी सूबे की तश्कील हो। (*Cheers*) मुझे ताज्जुब होता है कि इस वक्त भी मेरे अकाली भाई खामोश हैं, मालूम नहीं वे क्यों नाराज़ हैं। मेरे दोस्त जो संत फतेह सिंह और पंजाब के लोगों की नुमाइंदगी करते हैं उनको चाहिए कि मेरी ताईद करें और यह कहें कि पंजाबी स्पीकिंग इलाके नये चंडीगढ़ के पंजाबी सूबे में शामिल किए जाएं। मुझे हैरत होती है कि अब भी वहां पर खामोशी है। मझे इस बात की खुशी होती है कि जब कभी चंडीगढ़ के पंजाबी स्पीकिंग स्टेट में शमुलियत का मामला उठता है तो मेरा सम्बन्ध सिक्ख कौम से ऐसा अटूट है कि जब कभी सिक्खों के लैजिटीमेट मुतालबात का मामला उठता है या आइंदा उठेगा तो मैं उनको यकीन दिलाता हूँ कि मैं कभी पीछे नहीं रहूंगा। (*Cheers*) लेकिन अब भी कुछ जत्थेदार साहिबान तालियां नहीं बजा रहे। (हंसी) चीफ मिनिस्टर साहिब कुछ खामोश बैठे हैं। मुझे यकीन है कि चीफ मिस्टिर साहिब मेरे साथ अगर्चे सेहमत रहे हैं, इस बात से खुश रहे ह उन्होने इस बात का आशीर्वाद नहीं दिया है कि जो कुछ मैंने पंजाब की निस्बत अब कहा है वह हमेशा यादगार रहेगा।

मैं थोड़ा सा कुछ और भी अर्ज़ कर दूं। मैं गुज़रे इलैक्शनों में कुछ इलाकों में गया। यही बात मैंने वहां भी बताई लेकिन इसके बावजूद अकालियों की तरफ से एक कैंडीडेट मेरे मुकाबले में खड़ा कर दिया गया। लेकिन मैं जीत गया। मैं समझता हूँ कि गुरु गोबिन्द सिंह साहिब का आशीर्वाद और उनकी बलैसिंग्ज़ कभी खाली नहीं जाएंगी। एक नहीं वे 36 कैंडीडेट मेरे खिलाफ खड़े कर दें तो भी मैं ज़रूर जीतूंगा। मैं यकीन दिलाता हूँ कि चण्डीगढ़ और इस के गिरदो नवाह के इलाके जो पंजाबी बोलते हैं ज़रूर पंजाबी सूबे में आने चाहिएं। जब तक यह नहीं आएंगे, मैं यकीन दिलाता हूँ कि मैं खामोश नहीं रहूँगा। आप भले ही खामोश रहें। एक बात और मैं स्टेट ट्रेडिंग के बारे में अर्ज करना चाहता हूँ।......

**Mr. peaker** : Time is up.

**His Highness Nawab Mohammed Iftikhar Ali Khan Bahadur** : All right, thank you Sir

**ਮੁੱਖ ਮੰਤਰੀ** (ਸਰਦਾਰ ਗੁਰਨਾਮ ਸਿੰਘ) : ਆਨਰੇਬਲ ਮੈਂਬਰ ਜਿਹੜੇ ਮਾਲੇਰ ਕੋਟਲੇ ਤੋਂ ਆਏ ਹਨ ਉਨ੍ਹਾਂ ਨੂੰ ਸਿਖਾਂ ਨਾਲ ਬੜਾ ਪਿਆਰ ਹੈ, ਪੰਜਾਬੀ ਨਾਲ ਬੜਾ ਪਿਆਰ ਹੈ, ਲੇਕਿਨ ਬੋਲਦੇ ਉਰਦੂ ਹਨ। (ਹੀਅਰ, ਹੀਅਰ) ਮੈਂ ਉਨ੍ਹਾਂ ਦੇ ਇਤਿਹਾਸ ਵਿਚ ਨਹੀਂ ਜਾਣਾ ਚਾਹੁੰਦਾ ਜਿਨ੍ਹਾਂ ਦਾ ਆਸ਼ੀਰਵਾਦ ਉਨ੍ਹਾਂ ਨੇ ਲਿਆ। ਪਰ ਇਹ ਦਸਣਾ ਚਾਹੁੰਦਾ ਹਾਂ ਕਿ ਜਦੋਂ ਪੰਜਾਬ ਵਿਚ ਅਹਿਮਦ ਸ਼ਾਹ ਅਬਦਾਲੀ ਦਾ ਹਮਲਾ ਹੋਇਆ, ਜਦੋਂ 30,000 ਸਿਖ ਸ਼ਹੀਦ ਹੋਏ, ਜਿਸ ਨੂੰ ਘਲੂਘਾਰਾ ਕਹਿੰਦੇ ਹਨ, ਇਨ੍ਹਾਂ ਦੇ ਖ਼ਾਨਦਾਨ ਨੇ ਉਸ ਵੇਲੇ ਅਹਿਮਦ ਸ਼ਾਹ ਦੀ ਮਦਦ ਕੀਤੀ। ਮੈਂ ਇਸ ਗਲ ਵਿਚ ਨਹੀਂ ਜਾਣਾ ਚਾਹੁੰਦਾ ਮੈਨੂੰ ਉਨ੍ਹਾਂ ਨੇ ਮਜਬੂਰ ਕੀਤਾ ਕਿ ਮੈਂ ਉਨ੍ਹਾਂ ਦੀ ਤਕਰੀਰ ਤੇ ਤਾਲੀਆਂ ਨਹੀਂ ਵਜਾਈਆਂ। ਇਸ ਲਈ ਮੈਨੂੰ ਇਹ ਗਲ ਕਹਿਣੀ ਪਈ। ਹਿਸਟਾਰੀਕਲ ਫ਼ੈਕਟਸ ਨੂੰ ਕੋਈ ਨਹੀਂ ਛਿਪਾ ਸਕਦਾ ਪਰ ਮੈਂ ਹਾਊਸ ਦੇ ਸਾਹਮਣੇ ਇਸ ਗਲ ਵਿਚ ਜ਼ਿਆਦਾ ਨਹੀਂ ਜਾਣਾ ਚਾਹੁੰਦਾ।

**हिज़ हाईनैस नवाब इफ़्तिखार अली खां बहादुर** : मैं इतना अर्ज़ करना चाहता हूं ....

**Chief Minister :** I do not give way, Sir.

**Mr. Speaker :** He does not give way.

**ਮੁੱਖ ਮੰਤਰੀ** : ਜੇ ਕਰ ਉਨ੍ਹਾਂ ਨੂੰ ਯਕੀਨ ਨਾ ਆਏ ਤਾਂ ਡਾਕਟਰ ਗੰਡਾ ਸਿੰਘ ਦੀ ਹਿਸਟਰੀ ਪੜ੍ਹ ਲੈਣ ਕਿਉਂ ਜੋ ਪੜ੍ਹਣ ਨਾਲ ਹੀ ਪਤਾ ਲਗਦਾ ਹੈ, ਪ੍ਰਾਪੇਗੰਡੇ ਨਾਲ ਇਨ੍ਹਾਂ ਗੱਲਾਂ ਦਾ ਪਤਾ ਨਹੀਂ ਲਗਦਾ। ਉਨ੍ਹਾਂ ਨੇ ਕਿਹਾ ਕਿ 30 ਮੇਰੇ ਖਿਲਾਫ ਖੜੇ ਕਰ ਦੇਣ। ਠੀਕ ਹੈ, ਉਹ ਜਿਤ ਗਏ ਹਨ। ਅਗਲੀ ਦਫਾ ਵੇਖ ਲਵਾਂਗੇ। (*Cheers*)

**Mr. Speaker :** I would request the Hon'ble Chief Minister to leave this topic and proceed further.

**ਮੁੱਖ ਮੰਤਰੀ** : ਆਪੋਜ਼ੀਸ਼ਨ ਵਲੋਂ ਕੁਝ ਗੱਲਾਂ ਕਹੀਆਂ ਗਈਆਂ। ਇਹ ਵਿਚਾਰ ਜ਼ਾਹਿਰ ਕੀਤਾ ਗਿਆ ਕਿ ਸਰਕਾਰ ਜਿਹੜੀ ਹੁਣ ਟ੍ਰੇਯਰੀ ਬੈਂਚਾਂ ਤੇ ਬੈਠੀ ਹੈ ਵਿਕਟਿਮਾਈਜ਼ੇਸ਼ਨ ਕਰੇਗੀ। ਮੈਂ ਆਨਰੇਬੂਲ ਮੈਂਬਰਜ਼ ਨੂੰ ਯਕੀਨ ਦਿਲਾਉਂਦਾ ਹਾਂ ਕਿ ਜੇਕਰ ਅਸੀਂ ਇਥੇ ਹੋਵਾਂਗੇ ਤਾਂ ਨਾ ਵਿਕ-ਟਿਮਾਈਜ਼ੇਸ਼ਨ੍ਹ ਹੋਵੇਗੀ ਨਾ ਕਿਸੇ ਨਾਲ ਧੱਕਾ ਹੋਵੇਗਾ। (*Cheers*) ਹਰ ਇਕ ਆਦਮੀ ਨਾਲ ਇਨਸਾਫ ਕਰਨ ਦੀ ਕੋਸ਼ਸ਼ ਕੀਤੀ ਜਾਵੇਗੀ। ਜੇਕਰ ਇਨਸਾਫ ਦਾ ਇਹ ਤਕਾਜ਼ਾ ਹੋਵੇਗਾ ਕਿ ਕਿਸੇ ਗੁਨਾਹਗਾਰ ਨੂੰ ਮਾਫ ਨਾ ਕੀਤਾ ਜਾਵੇ ਤਾਂ ਮਾਫ ਵੀ ਨਹੀਂ ਕੀਤਾ ਜਾਵੇਗਾ (*Cheers*) ਇਸ ਮਾਮਲੇ ਤੇ ਸਭ ਨੂੰ ਆਪਣੇ ਮਨ ਸਾਫ ਕਰ ਲੈਣੇ ਚਾਹੀਦੇ ਹਨ ਕਿ ਸਾਡਾ ਕੋਈ ਅਜਿਹਾ ਖ਼ਿਆਲ ਨਹੀਂ ਹੈ ਕਿ ਕਿਸੇ ਨਾਲ ਧੱਕਾ ਕੀਤਾ ਜਾਵੇਗਾ। ਇਹ ਸਾਡੀ ਫਿਤਰਤ ਨਹੀਂ ਹੈ, ਸਾਡੀ ਨੇਚਰ ਨਹੀਂ ਹੈ ਕਿ ਕਿਸੇ ਨਾਲ ਧੱਕਾ ਕਰੀਏ (ਵਿਘਨ) ਉਨ੍ਹਾਂ ਦੀਆਂ ਦੋ ਤਰਮੀਮਾਂ ਆਈਆਂ ਹਨ। ਦੋਵੇਂ ਸੁਪਰਫਲੂਅਸ ਹਨ। ਗੌਰਮਿੰਟ ਦੀ ਪੁਜ਼ੀਸ਼ਨ ਤੇ ਉਨ੍ਹਾਂ ਦਾ ਕੋਈ ਅਸਰ ਨਹੀਂ ਹੁੰਦਾ। ਇਕ ਇਹ ਹੈ ਕਿ ਪੰਜਾਬੀ ਸੂਬੇ ਵਿੱਚ ਪੰਜਾਬੀ ਹੋਣੀ ਚਾਹੀਦੀ ਹੈ ਅਤੇ ਦੂਸਰੀ ਇਹ ਕਿ ਚੰਡੀਗੜ੍ਹ ਪੰਜਾਬੀ ਸੂਬੇ ਵਿੱਚ ਆਉਣਾ ਚਾਹੀਦਾ ਹੈ। ਪੰਜਾਬੀ ਬੋਲੀ ਲਈ ਅਤੇ ਪੰਜਾਬੀ ਸੂਬੇ ਲਈ ਅਸੀਂ ਬੇਹਦ ਕੁਰਬਾਨੀਆਂ ਦਿੱਤੀਆਂ.........

**Sardar Gian Singh Rarewala**: I have to make one request. The amendment reads like this:

"........ .........

(1)..........................

(2) as to how long it will take to bring Punjabi to the Secretariat level."

**ਮੁੱਖ ਮੰਤਰੀ** : ਇਨ੍ਹਾਂ ਦੀਆਂ ਤਰਮੀਮਾਂ ਇਹ ਹਨ ਕਿ ਸੈਕਰੇਟੇਰੀਏਟ ਲੈਵਲ ਤੇ ਪੰਜਾਬੀ ਹੋਣੀ ਚਾਹੀਦੀ ਹੈ ਦੂਸਰੀ ਤਰਮੀਮ ਇਹ ਕਿ ਚੰਡੀਗੜ੍ਹ ..... (ਵਿਘਨ) ਮੈਂ ਇਨ੍ਹਾਂ ਨੂੰ ਯਕੀਨ ਦਿਲਾਉਂਦਾ ਹਾਂ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਗੌਰਮੈਂਟ ਦੀ ਪੋਜ਼ੀਸ਼ਨ ਤੇ ਇਨ੍ਹਾਂ ਤਰਮੀਮਾਂ ਦਾ ਕੋਈ ਅਸਰ ਨਹੀਂ ਹੈ ਕਿਉਂਕਿ ਅਗਰ ਮੇਰੇ ਦੋਸਤ ਇਨ੍ਹਾਂ ਤਰਮੀਮਾਂ ਨੂੰ ਲਿਆਉਣ ਤੋਂ ਪਹਿਲਾਂ ਥੋੜ੍ਹਾ ਜਿਹਾ ਵੀ ਗ਼ੌਰ ਕਰਦੇ ਤਾਂ ਇਹ ਗੱਲ ਬਿਲਕੁਲ ਸਾਫ਼ ਹੈ ਕਿ ਨਵਾਂ ਪੰਜਾਬ ਇਹ ਪੰਜਾਬੀ ਸੂਬਾ ਬਣਿਆ ਹੀ ਪੰਜਾਬੀ ਬੋਲੀ ਵਾਸਤੇ ਹੈ। (ਸਰਕਾਰੀ ਬੈਂਚਾਂ ਵਲੋਂ ਪ੍ਰਸ਼ੰਸਾ) ਇਹ ਤਰਮੀਮ ਤਾਂ ਮੈਂ ਸਮਝਦਾ ਹਾਂ ਕਿ ਇਨ੍ਹਾਂ ਵਲੋਂ ਸਸਤੀ ਜਿਹੀ ਪਾਪੂਲੈਰਿਟੀ ਹਾਸਲ ਕਰਨ ਵਾਸਤੇ ਲਿਆਂਦੀ ਗਈ ਹੈ ਨਹੀਂ ਤਾਂ ਇਨ੍ਹਾਂ ਨੂੰ ਚੰਗੀ ਤਰ੍ਹਾਂ ਨਾਲ ਪਤਾ ਹੀ ਹੈ ਕਿ ਪੰਜਾਬੀ ਸੂਬੇ ਨੂੰ ਜ਼ਹੂਰ ਵਿੱਚ ਲਿਆਉਣ ਵਾਸਤੇ ਸਾਡੇ 57-58 ਹਜ਼ਾਰ ਬੰਦੇ ਕੈਦ ਹੋਏ, ਇਨ੍ਹਾਂ ਦੀ ਕਾਂਗਰਸੀ ਸਰਕਾਰ ਦੀਆਂ ਗੋਲੀਆਂ ਦਾ ਸ਼ਿਕਾਰ ਹੋਏ। ਉਨ੍ਹਾਂ ਨੂੰ ਗੋਲੀਆਂ ਦਾ ਨਿਸ਼ਾਨਾ ਬਣਾਉਣ ਵਾਲੇ ਹੁਣ ਸਾਹਮਣੇ ਬੈਠੇ ਹੋਏ ਹਨ, ਬੇਹਦ ਕੁਰਕੀਆਂ ਕਰਨ ਵਾਲੇ ਉਹ ਸਾਹਮਣੇ ਬੈਠੇ ਹੋਏ ਹਨ। (ਸਰਕਾਰੀ ਬੈਂਚਾਂ ਵਲੋਂ ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਸੋ ਅੱਜ ਜਿਹੜਾ ਇਨ੍ਹਾਂ ਨੂੰ ਯਕਲਖਤ ਪੰਜਾਬੀ ਬੋਲੀ ਨਾਲ ਪਿਆਰ ਜਾਗ ਪਿਆ ਹੈ ਮੈਂ ਸਮਝਦਾ ਹਾਂ ਕਿ ਸ਼ੁਕਰ ਹੈ ਆਖ਼ਿਰ ਇਸ ਮਕਸਦ ਲਈ ਅੱਜ ਸਾਡੇ ਨਾਲ ਰਲ ਤਾਂ ਗਏ ਹਨ। ਪਹਿਲੇ ਤਾਂ ਇਨ੍ਹਾਂ ਨੇ ਪੰਜਾਬੀ ਬੋਲੀ ਦਾ ਪੱਖ ਲਿਆ ਨਹੀਂ ਸੀ, ਅੱਜ ਸ਼ੁਕਰ ਹੈ ਕਿ ਇਹ ਇਸ ਗੱਲ ਨੂੰ ਮੰਨਣ ਤਾਂ ਲਗੇ ਹਨ ਕਿ ਪੰਜਾਬ ਦੀ ਰਾਜ ਭਾਸ਼ਾ ਪੰਜਾਬੀ ਹੋਣੀ ਚਾਹੀਦੀ ਹੈ। ਅਸਾਂ ਤੇ ਪਹਿਲਾਂ ਹੀ ਇਸ ਗੱਲ ਨੂੰ ਮਨਦੇ ਸਾਂ। ਮੈਂ ਇਸ ਸਬੰਧ ਵਿੱਚ ਗੌਰਮੈਂਟ ਦੀ ਪੋਜ਼ੀਸ਼ਨ ਸਾਫ ਕਰ ਦੇਣੀ ਚਾਹੁੰਦਾ ਹਾਂ ਕਿ ਹੁਣ ਪੰਜਾਬ ਵਿਚ ਸੈਕਰੇਟੇਰੀਏਟ ਲੈਵਲ ਉੱਤੇ ਪੰਜਾਬੀ ਹੀ ਚਲੇਗੀ ਪੰਜਾਬ ਦੀ ਬੋਲੀ ਪੰਜਾਬੀ ਹੈ, ਹੋਰ ਕੋਈ ਹੋ ਨਹੀਂ ਸਕਦੀ ਔਰ ਹਿੰਦੀ ਨੂੰ ਅੰਗਰੇਜ਼ੀ ਦੀ ਥਾਂ ਦਿੱਤੀ ਜਾਵੇਗੀ, ਉਹੀ ਥਾਂ ਜਿਹੜੀ ਕਿ ਕਾਂਸਟੀਚੂਸ਼ਨ ਵਿਚ ਹਿੰਦੀ ਲਈ ਨਿਸ਼ਚਿਤ ਕੀਤੀ ਗਈ ਹੈ। ਇਸ ਲਈ, ਸਪੀਕਰ ਸਾਹਿਬ, ਇਹ ਜਿਹੜੀ ਤਰਮੀਮ ਪੇਸ਼ ਕੀਤੀ ਗਈ ਹੈ ਇਹ ਸੁਪਰਫਲੂਅਸ ਔਰ ਬੇਮਾਇਨੀ ਹੈ।

**Sardar Gian Singh Rarewala** : Will you fix the time-limit ?

**Chief Minister** : Did you fix ? (*Interruptions and noise*)

**ਸਰਦਾਰ ਗਿਆਨ ਸਿੰਘ ਰਾੜੇਵਾਲਾ** : ਪੰਜਾਬੀ ਬੋਲੀ ਤੁਹਾਡੇ ਨਾਲੋਂ ਮੈਂ ਅੱਛੀ ਤਰ੍ਹਾਂ ਜਾਣਦਾ ਹਾਂ—ਯਕੀਨ ਰਖੋ, ਤੁਹਾਡੇ ਸਾਰਿਆਂ ਨਾਲੋਂ ਚੰਗੀ ਪੰਜਾਬੀ ਬੋਲ ਸਕਦਾ ਹਾਂ। ਮੈਂ ਇਨ੍ਹਾਂ ਦਾ ਧਿਆਨ ਇਸ ਪਾਸੇ ਦਿਵਾਉਂਦਾ ਹਾਂ ਕਿ ਇਸ ਮਕਸਦ ਲਈ ਕੋਈ ਟਾਈਮ ਲਿਮਿਟ ਮੁਕੱਰਰ ਕਰ ਦਿਉ।

**Chief Minister** : I am not giving way.

**Mr. Speaker :** The Hon'ble Chief Minister is not giving way.

**ਮੁੱਖ ਮੰਤਰੀ** : ਮੈਂ ਲੀਡਰ ਆਫ ਦੀ ਆਪੋਜੀਸ਼ਨ ਦੀ ਬੜੀ ਇਜ਼ਤ ਕਰਦਾ ਹਾਂ। ਉਨ੍ਹਾਂ ਦੇ ਨਾਲ ਬੈਠ ਕੇ ਟਾਈਮ ਲਿਮਿਟ ਬਾਰੇ ਫੈਸਲਾ ਕਰ ਲਵਾਂਗੇ, ਸਲਾਹ ਕਰਕੇ ਕਰ ਲਵਾਂਗੇ, ਇਸ ਵਿੱਚ ਕੋਈ ਐਸੀ ਗੱਲ ਨਹੀਂ ਹੈ । (ਸਰਕਾਰੀ ਬੈਂਚਾਂ ਵਲੋਂ ਪ੍ਰਸ਼ੰਸਾ) ਸਾਨੂੰ ਇਨ੍ਹਾਂ ਦੀ ਪੂਰੀ ਮਦਦ ਚਾਹੀਦੀ ਹੈ ਪੰਜਾਬੀ ਨੂੰ ਛੇਤੀ ਤੋਂ ਛੇਤੀ ਸੈਕਰੇਟਰੀਏਟ ਲੈਵਲ ਤੇ ਲਿਆਉਣ ਲਈ । ਅਸੀਂ ਤਾਂ ਅੱਗੇ ਹੀ ਇਸੇ ਲਈ ਜਦੋ ਜਹਿਦ ਕਰਦੇ ਆਏ ਹਾਂ । ਇਸ ਲਈ ਸਾਨੂੰ ਇਸ ਤਰਮੀਮ ਨਾਲ ਕੋਈ ਤਸ਼ਵੀਸ਼ ਨਹੀਂ। ਸਰਦਾਰ ਗਿਆਨ ਸਿੰਘ ਜੀ ਨੂੰ ਇਹ ਅਮੈਂਡਮੈਂਟ ਲਿਆਉਣੀ ਨਹੀਂ ਸੀ ਚਾਹੀਦੀ ਮਗਰ ਸਿਆਸਤ ਐਸੀ ਚੀਜ਼ ਹੈ ਕਿ ਕਈ ਵੇਰ ਗਲਤ ਗੱਲਾਂ ਵੀ ਇਨਸਾਨ ਤੋਂ ਕਰਾ ਦਿਦੀ ਹੈ। (ਸਰਕਾਰੀ ਬੈਂਚਾਂ ਵਲੋਂ ਥੰਪਿੰਗ) ਮੈਂ ਹੈਰਾਨ ਹੁੰਦਾ ਹਾਂ ਕਿ ਜਿਨ੍ਹਾਂ ਨੂੰ ਹੁਣ ਪੰਜਾਬੀ ਬੋਲੀ ਦੇ ਨਾਲ ਇਤਨਾ ਪਿਆਰ ਜਾਗ ਪਿਆ ਹੈ ਕਿਉਂ ਨਹੀਂ ਉਨ੍ਹਾਂ ਨੇ ਆਪਣੇ ਵਕਤ ਵਿੱਚ ਇਸ ਨੂੰ ਉਹ ਮਾਣ ਦਿੱਤਾ ਜਿਸ ਲਈ ਹੁਣ ਇਹ ਅਮੈਂਡਮੈਂਟ ਲਿਆਏ ਹਨ ? (ਵਿਘਨ) ਕੋਈ ਗੱਲ ਨਹੀਂ ਸਭ ਨੂੰ ਪਤਾ ਹੈ । ਆਉ ਜੇ ਹੁਣ ਵੀ ਤੁਸੀਂ ਇਸ ਪੁਆਇੰਟ ਤੇ ਇਲੈਕਸ਼ਨ ਲੜਨਾ ਚਾਹੁੰਦੇ ਹੋ ਤਾਂ ਲੜ ਲਉ, ਮੈਨੂੰ ਕੋਈ ਇਤਰਾਜ਼ ਨਹੀਂ (ਸਰਕਾਰੀ ਬੈਂਚਾਂ ਵਲੋਂ ਥੰਪਿੰਗ) ।

**ਅੱਪੋਜੀਸ਼ਨ ਵਲੋਂ ਆਵਾਜ਼ਾਂ** : ਆ ਜਾਉ, ਦਿਉ ਅਸਤੀਫਾ ।

**ਸਰਦਾਰ ਦਰਬਾਰਾ ਸਿੰਘ** : ਚੈਲੰਜ ਕਬੂਲ ਹੈ, ਦਿਉ ਅਸਤੀਫਾ । (ਵਿਘਨ)

(LOUD NOISE AND THUMPING)

**Sardar Gian Singh Rarewala :** I accept this challenge.

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਸੈਂਟਰ ਵਾਲਿਆਂ ਨੂੰ ਵੀ ਕਹੋ ਕਿ ਅਸਤੀਫ਼ੇ ਦੇ ਦੇਣ । (ਵਿਘਨ)

**ਮੁੱਖ ਮੰਤਰੀ** : ਵੇਖ ਲਉ, ਸਪੀਕਰ ਸਾਹਿਬ, ਇਹ ਕਿਤਨੀ ਜਲਦੀ ਨਰਵਸ ਹੋ ਜਾਂਦੇ ਹਨ । ਮੈਂ ਇਨ੍ਹਾਂ ਨੂੰ ਕਹਾਂਗਾ ਕਿ ਹੌਂਸਲਾ ਰਖੋ, ਅਜੇ ਤਾਂ ਸਿਰਫ 27 ਦਿਨ ਹੀ ਹੋਏ ਨੇ ਤੁਹਾਡੇ ਹੱਥਾਂ ਵਿੱਚੋਂ ਪਾਵਰ ਖੁਸੀ ਨੂੰ—ਇਤਨੇ ਤੰਗ ਔਰ ਮਜਬੂਰ ਨੇ ਕਿ ਟਿਕ ਕੇ ਬੈਠ ਵੀ ਨਹੀਂ ਸਕਦੇ, ਆਰਾਮ ਦੇ ਨਾਲ ਸੁਣ ਵੀ ਨਹੀਂ ਸਕਦੇ ਔਰ ਐਸੀਆਂ ਗੱਲਾਂ ਪਏ ਕਰਦੇ ਹਨ, ਜਿਨ੍ਹਾਂ ਦੀ ਵੁਕਅਤ ਨਹੀਂ । ਮੈਂ ਹੈਰਾਨ ਹਾਂ ਕਿ ਜਿਨ੍ਹਾਂ ਨੇ ਪੰਜਾਬੀ ਨੂੰ ਅੱਗੇ ਲਿਆਉਣ ਵਾਸਤੇ ਰਤੀ ਭਰ ਵੀ ਕੋਸ਼ਿਸ਼ ਨਹੀਂ ਕੀਤੀ ਉਨ੍ਹਾਂ ਦੇ ਮੂੰਹੋਂ ਇਸ ਤਰ੍ਹਾਂ ਦੀ ਕ੍ਰਿਟੀਸਿਜ਼ਮ ਸਜਦੀ ਨਹੀਂ । ਭਾਈ, ਮੈਂ ਤਾਂ ਕਹਾਂਗਾ ਕਿ ਆਉ ਅੱਜ ਤੋਂ ਹੀ ਪੰਜਾਬੀ ਨੂੰ ਸ਼ੁਰੂ ਕਰ ਦੇਈਏ, ਇਥੇ ਸਾਰੇ ਪਜਾਬੀ ਵਿਚ ਬੋਲੀਏ, ਸਾਡੇ ਵਲੋਂ ਕੋਈ ਝਿਜਕ ਵਾਲੀ ਗੱਲ ਨਹੀਂ ਹੈ ।

ਇਨ੍ਹਾਂ ਨੇ ਬੜਾ ਰੌਲਾ ਪਾਇਆ ਹੈ ਕਿ ਸਤ ਪਾਰਟੀਆਂ ਨੇ, ਟੁਟ ਜਾਣਗੀਆਂ, ਇਨ੍ਹਾਂ ਵਿੱਚ ਇਤਫ਼ਾਕ ਨਹੀਂ । ਭਾਈ, ਇਤਫ਼ਾਕ ਦਾ ਫ਼ਿਕਰ ਸਾਨੂੰ ਹੋਣਾ ਚਾਹੀਦਾ ਹੈ ਜਾਂ ਤੁਹਾਨੂੰ ? (ਸਰਕਾਰੀ ਬੈਂਚਾਂ ਵਲੋਂ ਥੰਪਿੰਗ) ਮੈਂ ਅੱਗੇ ਵੀ ਕਿਹਾ ਸੀ ਕਿ ਸਾਡੇ ਵਿੱਚ ਤਾਂ ਫੇਰ ਵੀ ਸਤ ਪਾਰਟੀਆਂ ਹਨ ਮਗਰ ਇਨ੍ਹਾਂ ਵਿੱਚ 48 ਪਾਰਟੀਆਂ ਹਨ—ਇਕ ਦੀ ਗੱਲ ਦੂਜਾ ਨਹੀਂ ਮੰਨਦਾ । ਇਨ੍ਹਾਂ ਨੇ ਤਾਂ ਦਿੱਲੀ ਦੀਆਂ ਸੜਕਾਂ ਘਸਾ ਦਿੱਤੀਆਂ, ਮੋਟਰਾਂ ਦੇ ਟ੍ਰਾਇਰ ਘਸਾ ਦਿੱਤੇ ਆਪਣਾ ਲੀਡਰ ਚੁਣਣ ਵਾਸਤੇ

[ਮੁੱਖ ਮੰਤਰੀ]

ਲੇਕਿਨ ਆਰਾਮ ਦੇ ਨਾਲ ਆਪਣਾ ਲੀਡਰ ਵੀ ਨਹੀਂ ਚੁਣ ਸਕੇ । ਮੈਂ ਨਹੀਂ ਕਹਿਣਾ ਚਾਹੁੰਦਾ ਕਿ ਇਨ੍ਹਾਂ ਨੇ ਆਪਣਾ ਲੀਡਰ ਕਿਵੇਂ ਚੁਣਿਆ ਔਰ ਇਨ੍ਹਾਂ ਦੀ ਮੀਟਿੰਗ ਵਿੱਚ ਕੀ ਕੁਝ ਹੋਇਆ । ਅਖਬਾਰਾਂ ਵਿੱਚ ਸਭ ਕੁਝ ਛੱਪ ਚੁਕਿਆ ਹੈ । ਸਵਾਲ ਇਹ ਹੈ ਕਿ ਜਿੱਥੋਂ ਤਕ ਪੰਜਾਬੀ ਦਾ ਮਸਲਾ ਹੈ ਗੌਰਮੈਂਟ ਵਲੋਂ ਇਕ ਤੋਂ ਜ਼ਿਆਦਾ ਵੇਰ ਇਹ ਗੱਲ ਸਾਫ ਹੋ ਗਈ ਹੋਈ ਹੈ ਕਿ ਸੈਕਰੇਟੇਰੀਏਟ ਲੈਵਲ ਉੱਤੇ ਪੰਜਾਬੀ ਹੀ ਪੰਜਾਬ ਦੀ ਬੋਲੀ ਹੋਵੇਗੀ । ਇਸ ਵਿੱਚ ਸ਼ਕ ਵਾਲੀ ਕੋਈ ਗੱਲ ਹੀ ਨਹੀਂ ਹੈ । ਕੋਈ ਝਗੜੇ ਵਾਲੀ ਗੱਲ ਨਹੀਂ ਹੈ ।

ਦੂਜੀ ਗੱਲ, ਮੈਂ, ਸਪੀਕਰ ਸਾਹਿਬ, ਚੰਡੀਗੜ੍ਹ ਬਾਰੇ ਵੀ ਕਹਿਣੀ ਚਾਹੁੰਦਾ ਹਾਂ । ਚੰਡੀਗੜ੍ਹ ਦੇ ਮੁਤਅਲਕ ਵੀ ਮਨ ਸਾਫ ਕਰ ਲਉ ਕਿ ਪੰਜਾਬ ਦੀ ਇਸ ਵੇਲੇ ਦੀ ਹਕੂਮਤ ਦਾ ਇਹ ਸਟੈਂਡ ਹੈ ਕਿ ਇਹ ਪੰਜਾਬ ਵਿੱਚ ਹੀ ਆਉਣਾ ਚਾਹੀਦਾ ਹੈ । (ਸਰਕਾਰੀ ਬੈਂਚਾਂ ਵਲੋਂ ਥੰਪਿੰਗ) ਇਸ ਬਾਰੇ ਵੀ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਭਰਾ ਪਹਿਲੇ ਮਖੌਲ ਕਰਦੇ ਸੀ ਹੁਣ ਇਨ੍ਹਾਂ ਨੂੰ ਵੀ ਚੰਡੀਗੜ੍ਹ ਨਾਲ ਪਿਆਰ ਜਾਗ ਪਿਆ ਹੈ । ਸਾਨੂੰ ਸਮਝ ਨਹੀਂ ਆਉਂਦੀ—ਨਵੇਂ ਨਵੇਂ ਹੀ ਪਿਆਰ ਜਾਗਦੇ ਪਏ ਨੇ ਤੁਹਾਡੀ ਪਾਰਟੀ ਵਿੱਚ ! ਚੰਡੀਗੜ੍ਹ ਬਾਰੇ ਤਾਂ ਹੁਣ ਇਨ੍ਹਾਂ ਨੂੰ ਸਵਾਲ ਉਠਾਉਣਾ ਹੀ ਨਹੀਂ ਸੀ ਚਾਹੀਦਾ ਔਰ ਇਨ੍ਹਾਂ ਨੂੰ ਪਤਾ ਹੀ ਹੈ ਕਿ ਇਹ ਆਰਬਿਟਰੇਸ਼ਨ ਵਾਸਤੇ ਪਰਾਈਮ ਮਨਿਸਟਰ ਪਾਸ ਚਲਾ ਗਿਆ ਹੋਇਆ ਹੈ । ਜਦ ਲੀਡਰ ਆਫ ਦੀ ਆਪੋਜ਼ੀਸ਼ਨ ਵਰਗੇ ਲਾਇਕ ਸੁਲਝੇ ਹੋਏ ਪਾਰਲੀ-ਮੈਂਟੇਰੀਅਨ ਇਹ ਜਾਣਦੇ ਹੋਣ ਕਿ ਇਹ ਮਾਮਲਾ ਪ੍ਰਾਈਮ ਮਨਿਸਟਰ ਪਾਸ ਚਲਾ ਗਿਆ ਹੈ । ਇਨ੍ਹਾਂ ਦੀ ਆਪਣੀ ਪਾਰਟੀ ਦੇ ਸਾਬਕ ਚੀਫ਼ ਮਨਿਸਟਰ ਸਰਦਾਰ ਗੁਰਮੁਖ ਸਿੰਘ ਮੁਸਾਫਰ ਹੋਰਾਂ ਖੁਦ ਆਰਬਿਟਰੇਸ਼ਨ ਨੂੰ ਮੰਨਿਆ ਤਾਂ ਇਨ੍ਹਾਂ ਵਲੋਂ ਇਹ ਚੀਜ਼ ਇਥੇ ਲਿਆਈ ਜਾਣੀ ਕੁਝ ਜਚਦੀ ਨਹੀਂ ਸੀ । ਫੇਰ ਵੀ ਉਨ੍ਹਾਂ ਦੀ ਇਸ ਅਮੈਂਡਮੈਂਟ ਦਾ ਸਾਡੀ ਪੋਜ਼ੀਸ਼ਨ ਤੇ ਕੋਈ ਅਸਰ ਨਹੀਂ ਪੈਂਦਾ । ਸਾਡੀ ਪੋਜ਼ੀਸ਼ਨ ਸਾਫ ਹੈ ਕਿ ਚੰਡੀਗੜ੍ਹ ਸਾਡੇ ਕੋਲ ਆਉਣਾ ਚਾਹੀਦਾ ਹੈ, ਚੰਡੀਗੜ੍ਹ ਸਾਡਾ ਹੈ ਔਰ ਪੰਜਾਬ ਦੀ ਬੋਲੀ ਪੰਜਾਬੀ ਹੈ । (ਸਰਕਾਰੀ ਬੈਂਚਾਂ ਵਲੋਂ ਪ੍ਰਸ਼ੰਸਾ) ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਸ ਗੱਲ ਤੋਂ ਇਨਕਾਰ ਕਰ ਸਕਦੇ ਹੋ ਕਿ ਤੁਸਾਂ ਪੰਜਾਬੀ ਬੋਲੀ ਦਾ ਗਲ ਘੁਟਣ ਵਾਸਤੇ ਇਥੋਂ ਉਹ ਸਰਕੂਲਰ ਜਾਰੀ ਕੀਤਾ ਜਿਸਦਾ ਜਦੋਂ ਅਸੀਂ ਆਪੋਜ਼ੀਸ਼ਨ ਵਿੱਚ ਸੀ ਤਾਂ ਡਟ ਕੇ ਵਿਰੋਧ ਕੀਤਾ ਸੀ ! ਤੁਸਾਂ ਤਾਂ ਪੰਜਾਬੀ ਨੂੰ ਡਿਸਟ੍ਰਿਕਟ ਲੈਵਲ ਤੇ ਨਹੀਂ ਲਿਆਉਣ ਦਿੱਤਾ ਔਰ ਹੁਣ ਗੱਲਾਂ ਕਰਦੇ ਹੋ ? ਹੁਣ ਇਨ੍ਹਾਂ ਨੂੰ ਸਾਡੇ ਯੂਨਾਈਟਿਡ ਫਰੰਟ ਬਾਰੇ ਫਿਕਰ ਪਿਆ ਹੋਇਆ ਹੈ ਕਿ ਕਿਧਰੇ ਇਹ ਟੁਟ ਨਾ ਜਾਵੇ । ਸਪੀਕਰ ਸਾਹਿਬ, ਮੈਂ ਇਨ੍ਹਾਂ ਦੋਸਤਾਂ ਨੂੰ ਕਹਾਂਗਾ ਕਿ ਤੁਸੀਂ ਆਰਾਮ ਨਾਲ ਬੈਠੋ ਕਿਉਂ ਫਿਕਰ ਕਰ ਕਰ ਕੇ ਅੱਧੇ ਪਏ ਹੁੰਦੇ ਓ ? ਸਾਡੀ ਯੂਨਿਟੀ ਕਾਇਮ ਹੈ ਔਰ ਇਹ ਕਾਇਮ ਹੀ ਰਹੇਗੀ । (ਸਰਕਾਰੀ ਬੈਂਚਾਂ ਵਲੋਂ ਥੰਪਿੰਗ) ਇਹ ਬੜੇ ਹੈਰਾਨ ਹਨ ਕਿ ਇਹ ਯੂਨਿਟੀ ਕਿਵੇਂ ਆ ਗਈ । ਮੈਂ ਉਨ੍ਹਾਂ ਨੂੰ ਦਸੱਣਾ ਚਾਹੁੰਦਾ ਹਾਂ ਕਿ ਇਹ ਯੂਨਿਟੀ ਸਾਡੇ ਲਿਆਇਆਂ ਨਹੀਂ ਆਈ ਇਹ ਤਾਂ ਤੁਹਾਡੀਆਂ ਪਿਛਲੇ ਵੀਹ ਸਾਲਾਂ ਦੀਆਂ ਕਾਰਗੁਜ਼ਾਰੀਆਂ ਨੇ ਖਾਹ ਮਖਾਹ ਸਾਡੇ ਵਿੱਚ ਲਿਆ ਦਿੱਤੀ ਹੈ । ਇਹ ਯੂਨਿਟੀ ਪੰਜਾਬ ਦੇ ਲੋਕਾਂ ਦੀ ਅਰਜ (urge) ਦਾ ਪਰਤੀਕ ਹੈ ਤੁਹਾਡੇ ਵੀਹ ਸਾਲਾਂ ਦੇ ਤਮਾਸ਼ੇ ਦੇ ਨਤੀਜੇ ਦੇ ਤੌਰ ਤੇ ਇਹ ਯੂਨਿਟੀ ਆਟੋਮੈਟਿਕਲੀ—ਮਲੋਮਲੀ ਸਪਰਿੰਗ ਹੋਈ ਹੈ । ਜੇਕਰ ਇਹ ਆਰਟੀਫ਼ੀਸ਼ਲ ਯੂਨਿਟੀ ਹੁੰਦੀ ਤਾਂ ਕੋਈ ਡਰ ਵਾਲੀ ਗੱਲ ਹੋ ਸਕਦੀ ਸੀ ਮਗਰ ਜਦ ਯੂਨਿਟੀ ਖੁਦ ਬਖੁਦ ਆਵੇ ਤਾਂ ਡਰਨ ਵਾਲੀ ਕੋਈ ਗੱਲ ਨਹੀਂ ਹੁੰਦੀ । ਸੋ, ਸਪੀਕਰ ਸਾਹਿਬ, ਮੈਂ ਤੁਹਾਡੀ ਰਾਹੀਂ ਇਨ੍ਹਾਂ ਨੂੰ ਕਹਾਂਗਾ ਕਿ ਕੋਈ ਵਹਿਮ ਨਾ ਕਰੋ, ਫ਼ਿਕਰ ਨਾ ਕਰੋ, ਫਿਕਰ ਨਾਲ ਘਟੀ ਨਾ ਜਾਉ ਅਤੇ ਆਰਾਮ ਦੇ ਨਾਲ ਜਾ ਕੇ ਬੈਠੋ,

ਖਾਉ । ਇਹ ਜਿਹੜੀ ਯੂਨਿਟੀ ਹੈ ਇਸ ਨੇ ਇਕ ਚਾਰਟਰ ਦਿੱਤਾ ਹੈ, ਇਨ੍ਹਾਂ ਪਾਰਟੀਆਂ ਨੇ ਜਿਨ੍ਹਾਂ ਨੇ ਪੰਜਾਬ ਵਿੱਚ ਸਹੀ ਮੈਨਿਆਂ ਵਿੱਚ ਸੋਸ਼ਲਿਸਟਿਕ ਆਰਡਰ ਲਿਆਉਣ ਦਾ ਸੰਕਲਪ ਕੀਤਾ ਹੈ । ਉਸ ਟੀਚੇ ਨੂੰ ਪੂਰਾ ਕਰਨ ਵਾਸਤੇ ਅਸਾਂ ਕਦਮ ਚੁਕਣੇ ਹਨ ਔਰ ਉਨ੍ਹਾਂ ਵਿੱਚੋਂ ਕੁਝ ਐਸੇ ਕੰਮ ਹਨ ਜਿਨ੍ਹਾਂ ਦਾ ਐਲਾਨ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਕੀਤਾ ਗਆ ਹੈ।

ਜੋ ਕੈਪੀਟਲਿਸਟਸ ਤੇ ਥ੍ਰਾਈਵ ਕਰਦੇ ਹਨ ਉਹ ਸੋਸ਼ਲਿਜ਼ਮ ਕਿਵੇਂ ਲਿਆ ਸਕਦੇ ਹਨ । ਸੋਸ਼ਲਿਜ਼ਮ ਉਹ ਲਿਆਉਣਗੇ ਜਿਨ੍ਹਾਂ ਨੂੰ ਗਰੀਬਾਂ ਨਾਲ ਮੁਹਬੱਤ ਹੋਵੇਗੀ ।

ਇਥੇ ਗੱਲਾਂ ਤਾਂ ਬਹੁਤ ਸਾਰੀਆਂ ਕਹੀਆਂ ਗਈਆਂ ਹਨ ਪਰ ਮੈਂ ਉਨ੍ਹਾਂ ਸਾਰੀਆਂ ਵਿੱਚ ਜਾਣਾ ਨਹੀਂ ਚਾਹੁੰਦਾ । ਸਿਰਫ ਮੋਟੀਆਂ ਮੋਟੀਆਂ ਗੱਲਾਂ ਦਾ ਜਵਾਬ ਦਿਆਂਗਾ । ਇਕ ਗੱਲ ਕਹੀ ਗਈ ਕਿ ਟ੍ਰਿਬਿਯੂਨਲ ਨਹੀਂ ਬਣੇਗਾ । ਮੈਂ ਆਪ ਨੂੰ ਯਕੀਨ ਦਿਵਾਉਂਦਾ ਹਾਂ ਕਿ ਟ੍ਰਿਬਿਯੂਨਲ ਜ਼ਰੂਰ ਬਣੇਗਾ, ਇਸ ਨੂੰ ਕੋਈ ਰੋਕ ਨਹੀਂ ਸਕਦਾ । (ਤਾੜੀਆਂ) ਪਰ ਮੈਂ ਇਨ੍ਹਾਂ ਵਾਲੀ ਗੱਲ ਨਹੀਂ ਕਰਨੀ ਕਿ ਬਿਨਾਂ ਕੰਮ ਦੇ ਉਸ ਨੂੰ ਬਣਾ ਕੇ ਰੁਪਿਆ ਜ਼ਾਇਆ ਕਰਦਾ ਰਹਾਂ । ਇਸ ਵੇਲੇ ਮੈਟੀਰੀਅਲ ਮੇਰੇ ਪਾਸ ਕੁਝ ਨਹੀਂ ਹੈ ਤਾਂ ਮੈਂ ਉਸ ਨੂੰ ਇਸ ਵੇਲੇ ਬਣਾ ਕੇ ਦੋ ਸਾਲ 3500 ਰੁ: ਹਰ ਮਹੀਨੇ ਕਿਉਂ ਦਿੰਦਾ ਰਹਾਂ । ਅਸੀਂ ਵਿਜੀਲੈਂਸ ਕਮਿਸ਼ਨ ਮੁਕੱਰਰ ਕੀਤਾ ਹੈ । ਮੈਨੂੰ ਪਤਾ ਲਗਾ ਹੈ ਕਿ ਉਨ੍ਹਾਂ ਪਾਸ ਇਸ ਵੇਲੇ ਕੋਈ ਕੰਮ ਨਹੀਂ ਹੈ, ਤਨਖਾਹ ਅਸੀਂ ਦੇ ਰਹੇ ਹਾਂ । ਉਹ ਕਹਿੰਦੇ ਹਨ ਕਿ ਰਾਏ ਹੀ ਨਹੀਂ ਦਿੰਦੇ । ਅਗਰ ਆਪਣੇ ਆਪ ਰਾਏ ਦਿੰਦੇ ਹਨ ਤਾਂ ਮੰਨਦੇ ਨਹੀਂ । ਇਸ ਲਈ ਜਦ ਤਕ ਕੰਮ ਨਾ ਹੋਵੇ ਟ੍ਰਿਬਿਊਨਲ ਨਹੀਂ ਬਣਨਾ ਚਾਹੀਦਾ । (ਵਿਘਨ) ਮੈਂ ਆਨਰੇਬਲ ਮੈਂਬਰ ਫਰਾਮ ਹੁਸ਼ਿਆਰਪੁਰ ਦਾ ਮਸ਼ਕੂਰ ਹਾਂ ਮੈਨੂੰ ਵੀ ਯਕੀਨ ਹੈ ਕਿ ਕੰਮ ਉਸ ਨੂੰ ਇਹੀ ਦੇਣਗੇ । ਇਸ ਲਈ, ਸਪੀਕਰ ਸਾਹਿਬ, ਵਿਜੀਲੈਂਸ ਕਮੇਟੀ ਬਣਾਈ ਸੀ ਜਿਸ ਕਰਕੇ ਇਨ੍ਹਾਂ ਦੇ ਦਿਲ ਵਿੱਚ ਗੜਗੜਾਹਟ ਪੈਦਾ ਹੋ ਰਹੀ ਹੈ । ਇਨ੍ਹਾਂ ਨੇ ਗੱਲਾਂ ਕੀਤੀਆਂ, ਕਿਉਂ ਬਣਾਈ ਹੈ, ਲੈਜਿਸਲੇਟਰਜ਼ ਦੀ ਕਿਉਂ ਬਣਾਈ ਹੈ । ਇਨ੍ਹਾਂ ਨੂੰ ਖਿਆਲ ਰਹਿੰਦਾ ਹੈ ਕਿ ਵਿਜੀਲੈਂਸ ਕਮੇਟੀ ਸਿਰਫ ਇਨ੍ਹਾਂ ਲਈ ਹੀ ਬਣਾਈ ਹੈ । ਇਹ ਗੱਲ ਨਹੀਂ ਹੈ ਇਹ ਤਾਂ ਉਨ੍ਹਾਂ ਲਈ ਬਣਾਈ ਹੈ ਜੋ ਕੁਰੱਪਟ ਹਨ, ਕੁਐਸਚਨੇਬਲ ਮੀਨਜ਼ ਐਡਾਪਟ ਕਰਦੇ ਹਨ, ਇਹ ਪਾਸਟ ਐਂਡ ਪ੍ਰੈਜ਼ੈਂਟ ਲੇਜਿਸਲੇਟਰਜ ਅਤੇ ਮਨਿਸਟਰਜ਼ ਲਈ ਹੈ । ਇਸ ਵਿੱਚ ਲੈਜਿਸਲੇਟਰਜ਼ ਇਸ ਲਈ ਰਖੇ ਹਨ ਕਿਉਂਕਿ ਇਸ ਦਾ ਕੰਮ ਲੈਜਿਸਲੇਟਰਜ਼ ਨਾਲ ਤਲਕ ਰਖਦਾ ਹੈ । (ਵਿਘਨ) ਮੈਂ ਹਰ ਇਕ ਆਦਮੀ ਨੂੰ ਸਮਝ ਨਹੀਂ ਦੇ ਸਕਦਾ ਤੇ ਕਾਮਨਸੈਨਸ ਵਿਕਦੀ ਵੀ ਨਹੀਂ । ਸੋ ਇਹ ਵਿਜੀਲੈਂਸ ਕਮੇਟੀ ਸਕਰੀਨਿੰਗ ਕਰਨ ਲਈ ਅਤੇ ਮੈਟੀਰੀਅਲ ਇਕੱਠਾ ਕਰਨ ਲਈ ਬਣਾਈ ਹੈ । ਜਦ ਇਸ ਨੇ ਮੈਟੀਰੀਅਲ ਇਕੱਠਾ ਕਰ ਲਿਆ ਤਾਂ ਉਸ ਦਾ ਕੰਮ ਖਤਮ । ਉਸ ਨੂੰ ਐਕਸ਼ਨ ਲੈਣ ਦੀ ਤਾਕਤ ਨਹੀਂ ਹੋਵੇਗੀ । ਉਹ ਗਵਰਨਮੈਂਟ ਨੂੰ ਮੈਟੀਰੀਅਲ ਦੇਵੇਗੀ ਤੇ ਗਵਰਨਮੈਂਟ ਉਸ ਮੈਟੀਰੀਅਲ ਨੂੰ ਸ਼ਿਫਟ ਕਰੇਗੀ । ਅਗਰ ਉਹ ਕੰਮ ਦਾ ਹੋਵੇਗਾ ਤਾਂ ਟ੍ਰਿਬਿਊਨਲ ਪਾਸ ਆ ਜਾਵੇਗਾ । ਇਸ ਲਈ ਇਨ੍ਹਾਂ ਦਾ ਮਨ ਸਾਫ ਹੋ ਜਾਣਾ ਚਾਹੀਦਾ ਹੈ । (ਇਕ ਆਵਾਜ਼ — ਕੀ ਬਾਜਵਾ ਉਸ ਦਾ ਮੈਂਬਰ ਹੋਵੇਗਾ ?) ਮੈਂ ਇਨ੍ਹਾਂ ਦੀ ਪੋਜ਼ੀਸ਼ਨ ਨਹੀਂ ਲੈ ਸਕਦਾ, ਪਰ ਨਾਮ ਮੈਂ ਵੀ ਲੈ ਸਕਦਾ ਹਾਂ ਕਿ ਫਲਾਂ ਫਲਾਂ ਹੋਵੇਗਾ ਕਿ ਨਹੀਂ । ਮੈਂ ਹੁਣੇ ਦਸ ਦਿੰਦਾ ਹਾਂ—ਨਾਮ ਨਹੀਂ ਲੈਂਦਾ । ਉਸ ਤੋਂ ਬਿਨਾਂ ਹੀ ਪਤਾ ਲਗ ਜਾਵੇਗਾ । ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਕਿ ਅਸੀਂ ਪੁਲੀਟੀਕਲ ਕੁਰਪਸ਼ਨ ਕੀਤੀ ਹੈ ਅਤੇ ਰੈਫਰੈਂਸ ਦਿੱਤੀ ਕਿ 2 ਮੈਂਬਰ ਕਾਂਗਰਸੀ ਬੈਂਚਾਂ ਤੋਂ ਟੁਟਕੇ ਇਧਰ ਆ ਗਏ ਹਨ । ਮੈਂ ਖੁਸ਼ ਹਾਂ ਕਿ ਇਨ੍ਹਾਂ ਨੇ ਇਸ ਪਾਸੇ ਧਿਆਨ ਦਿਵਾਇਆ । ਮਗਰ ਮੈਂ ਹੋਰ ਵੀ ਖੁਸ਼ ਹੁੰਦਾ ਅਗਰ ਇਹ ਆਪਣੇ ਗਿਰੇਬਾਂ ਵਿੱਚ ਮੂੰਹ ਪਾਕੇ ਦੇਖ ਲੈਂਦੇ । ਮੈਨੂੰ ਇਨ੍ਹਾਂ ਦੀ ਇਕ ਇਕ ਮੂਵਮੈਂਟ ਦਾ ਪਤਾ

[ ਮੁੱਖ ਮੰਤਰੀ ]

ਹੈ ਜੋ ਹੁੰਦੀਆਂ ਰਹੀਆਂ ਹਨ ਅਤੇ ਹੋ ਰਹੀਆਂ ਹਨ । ਮੈਂ ਹੁਣ ਦੋ ਚਾਰ ਗੱਲਾਂ ਹੀ ਦੱਸਦਾ ਹਾਂ । 1962 ਵਿੱਚ ਕਾਂਗਰਸ ਨੇ 90 ਅਤੇ ਆਪੋਜ਼ੀਸ਼ਨ ਨੇ 64 ਸੀਟਾਂ ਜਿਤੀਆਂ । ਉਨ੍ਹਾਂ 64 ਵਿੱਚੋਂ ਇਨ੍ਹਾਂ 26 ਫਲੋਰ ਕਰਾਸ ਕਰਾ ਕੇ ਕਾਂਗਰਸ ਵਿੱਚ ਸ਼ਾਮਲ ਕਰ ਲਏ । ਮੈਂ ਵਾਰਨਿੰਗ ਦਿੱਤੀ ਕਿ ਤੁਸੀਂ ਗਲਤ ਤਰੀਕੇ ਵਰਤ ਰਹੇ ਹੋ, ਤੁਸੀਂ ਇਧਰੋਂ ਲੋਕਾਂ ਨੂੰ ਲੈ ਜਾ ਰਹੇ ਹੋ। ਉਨ੍ਹਾਂ 26 ਮੈਂਬਰਾਂ ਨੂੰ ਲੈ ਜਾਣਾ ਇਹ ਵਰਦੂ ਸਮਝਦੇ ਹਨ ਪਰ ਦੋ ਦਾ ਜਾਣਾ ਕੁਰਪਸ਼ਨ । ਵੇਖੋ ਇਨ੍ਹਾਂ ਦੀ ਡਿਕਸ਼ਨਰੀ ਕਿਵੇਂ ਬਦਲਦੀ ਹੈ, ਇਨ੍ਹਾਂ ਦਾ ਰਵਈਆ ਕਿਵੇਂ ਬਦਲਦਾ ਹੈ । ਕਮਾਲ ਹੈ । (ਵਿਘਨ) ਇਹ ਜਦੋਂ ਬੋਲੇ ਸੀ ਵਿਤੋਂ ਬਾਹਰ ਬੋਲੇ ਸਨ, ਨਹੀਂ ਸੋਚਿਆ ਕਿ ਕੀ ਕਹਿ ਰਹੇ ਹਾਂ । ਹੁਣ ਜ਼ਰਾ ਅਰਾਮ ਨਾਲ ਸੁਣ ਲਉ । ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਿੱਚੋਂ ਹੋਰ ਵੀ ਕਈ ਤਿਆਰ ਹਨ ਆਉਣ ਨੂੰ ਅਤੇ ਸਾਡੇ ਨਾਲ ਗੱਲਾਂ ਕਰਦੇ ਹਨ । ਖੈਰ, ਮੈਂ ਇਸ ਵਿੱਚ ਨਹੀਂ ਜਾਂਦਾ । ਸਪੀਕਰ ਸਾਹਿਬ, ਜਿਸ ਵੇਲੇ ਅਸੀਂ ਗਵਰਨਰ ਦੇ ਘਰ ਜਾਣ ਲੱਗੇ ਅਤੇ 53 ਮੈਂਬਰ ਮੋਟਰ ਵਿੱਚ ਬੈਠ ਗਏ ਤਾਂ ਉਸ ਵੇਲੇ ਜੋ ਹਾਲਤ ਦੋ ਐਕਸ ਮਨਿਸਟਰਾਂ ਦੀ ਮੈਂ ਦੇਖੀ ਤਾਂ ਜੀਅ ਕੀਤਾ ਕਿ ਮੈਂ ਸਹੁੰ ਹੀ ਨਾ ਲੈਣ ਜਾਵਾਂ । (ਤਾੜੀਆਂ) ਇਕ ਐਕਸ ਮਨਿਸਟਰ ਵਾਸਤੇ ਪਾਵੇ ਕਿ ਹਿੰਦੂ ਮਰ ਜਾਣਗੇ ਅਗਰ ਤੁਸੀਂ ਇਨ੍ਹਾਂ ਨਾਲ ਮਿਲ ਗਏ । (ਤਾੜੀਆਂ) ਇਹ ਸੈਕੂਲਰ ਪਾਰਟੀ ਦੇ ਮਨਿਸਟਰ ਸਾਹਿਬ ਉਸ ਨੂੰ ਇਸ ਤਰ੍ਹਾਂ ਦੇ ਵਾਸਤੇ ਪਾਕੇ ਬਾਂਹ ਫੜ ਫੜ ਖਿਚਦੇ ਸਨ । ਤਾਂ ਮੈਂ ਕਿਹਾ ਕਿ ਹੁਣ ਤਾਂ ਜਾਣ ਦਿਉ, ਅਸੀਂ ਤਾਂ ਜਾਣ ਲੱਗੇ ਹਾਂ । ਉਸ ਵੇਲੇ ਇਹ ਉਨ੍ਹਾਂ ਨੂੰ ਕਹਿਣ ਨਾ ਜਾਉ ਹਿੰਦੂਆਂ ਨੂੰ ਬਚਾਉ ਹਿੰਦੂ ਮਰ ਜਾਣਗੇ । ਵਾਹ ਵਾਹ, ਇਕ ਮਨਿਸਟਰ ਇਕ ਆਦਮੀ ਨੂੰ ਬਾਂਹ ਫੜ ਕੇ ਖਿਚ ਰਹੇ ਸਨ ਤਾਂ ਸਾਡੇ ਡਰਾਈਵਰ ਨੂੰ ਇੰਟਰਵੀਨ ਕਰਨਾ ਪਿਆ ਤਾਂ ਕਿਤੇ ਉਹ 53 ਮੈਂਬਰ ਗਏ । ਉਨ੍ਹਾਂ ਵਿੱਚੋਂ ਇਕ ਮੈਂਬਰ ਜੋ ਸਾਹਮਣੇ ਤੋਂ ਆਇਆ ਹੈ ਨੇ ਗਵਰਨਰ ਸਾਹਿਬ ਨੂੰ ਯਕੀਨ ਦਿਵਾਇਆ ਕਿ ਉਹ ਯੂਨਾਈ- ਟਿਡ ਫਰੰਟ ਦੇ ਨਾਲ ਹੈ । ਉਹ ਕਾਂਗਰਸ ਦੇ ਕੈਂਡੀਡੇਟ ਨੂੰ ਹਰਾ ਕੇ ਆਇਆ । ਉਸ ਨੇ ਕਿਹਾ ਕਿ ਉਹ ਸਾਡੇ ਨਾਲ ਹੈ । ਉਸ ਦਿਨ ਇਨ੍ਹਾਂ ਦਾ ਇਕ ਬੜਾ ਸੀਨੀਅਰ ਮੈਂਬਰ ਉਥੇ ਸ਼ਾਹ ਵੇਲੇ ਤਕ ਬੈਠਾ ਰਿਹਾ । ਸਾਰੀ ਰਾਤ ਸਾਹਮਣੇ ਬੈਠਾ ਰਿਹਾ । ਇਹ ਤਾਂ ਹੈ ਵਰਚੂ ਤੇ ਸਾਡੀ ਕੁਰਪਸ਼ਨ । ਵਾਹ ਵਾਹ, ਕਮਾਲ ਹੈ । (ਵਿਘਨ) ਸਪੀਕਰ ਸਾਹਿਬ, ਦੋ ਜੈਂਟਲਮੈਨ ਇਧਰ ਆ ਗਏ । ਮੈਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ ਕਿ ਅਸੀਂ ਉਨ੍ਹਾਂ ਨਾਲ ਕੋਈ ਗੱਲ ਬਾਤ ਨਹੀਂ ਕੀਤੀ । (ਵਿਘਨ) ਸਪੀਕਰ ਸਾਹਿਬ, ਜਿਸ ਵੇਲੇ ਵੋਟਿੰਗ ਹੋਈ ਤਾਂ ਤੁਸੀਂ ਦੇਖਿਆ ਕਿ ਦੋ ਮੈਂਬਰ ਐਥੇ ਖੜੇ ਸਨ, ਉਨ੍ਹਾਂ ਨੇ ਫਲੋਰ ਕਰਾਸ ਨਹੀਂ ਸੀ ਕੀਤਾ । ਅਸੀਂ ਵੀ ਹੈਰਾਨ ਹੋ ਗਏ । ਉਨ੍ਹਾਂ ਨੇ ਵੋਟ ਪਾਈ, ਹੋਰ ਕੋਈ ਵੀ ਇਧਰ ਨਹੀਂ ਆਇਆ । ਪਰ ਉਨ੍ਹਾਂ ਨੇ ਜਦ ਇਨ੍ਹਾਂ ਦੇ ਕਾਰਨਾਮੇ ਦੇਖੇ, ਇਨ੍ਹਾਂ ਦੀਆਂ ਗਲਾਂ ਸੁਣੀਆਂ ਤਾਂ ਫਿਰ ਉਨ੍ਹਾਂ ਨੇ ਬਿਆਨ ਦਿੱਤਾ ਕਿ ਇਹ ਤਾਂ ਬੜੀ ਨਿਕੰਮੀ ਪਾਰਟੀ ਹੈ, ਸਾਨੂੰ ਤਾਂ ਧੋਖਾ ਹੀ ਦਿੰਦੀ ਰਹੀ ਹੈ । ਇਸ ਕਰਕੇ ਉਹ ਇਧਰ ਆ ਗਏ । ਹੁਣ ਇਹ ਕਹਿੰਦੇ ਹਨ ਕਿ ਉਸ ਨੂੰ ਵਜ਼ੀਰ ਬਣਾ ਦਿੱਤਾ । ਮੈਂ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਆਨਰੇਬਲ ਮੈਂਬਰ ਸਤਨਾਮ ਸਿੰਘ ਬਾਜਵਾ ਵਲੋਂ ਇਸ ਦੀ ਕੋਈ ਡਿਮਾਂਡ ਨਹੀਂ ਸੀ । ਫਿਰ ਉਸ ਨੂੰ ਕਿਉਂ ਬਣਾਇਆ । ਉਨ੍ਹਾਂ ਨੇ ਸਾਡਾ ਪ੍ਰੋਗ੍ਰਾਮ ਦੇਖ ਕੇ ਉਹ ਪਾਰਟੀ ਛਡੀ । (ਤਾੜੀਆਂ) ਇਕ ਤਾਂ ਇਹ ਗੱਲ ਸੀ । ਤੇ ਦੂਜੀ ਇਹ ਕਿ ਗੁਰਦਾਸਪੁਰ ਦੇ ਹਮੇਸ਼ਾਂ 3 ਵਜ਼ੀਰ ਰਹੇ । ਇਸ ਕਰਕੇ ਮੈਂ ਸੋਚਿਆ ਕਿ ਅਗਰ ਹੁਣ ਉਸ ਜ਼ਿਲੇ ਦਾ ਡਿਪਟੀ ਮਨਿਸਟਰ ਵੀ ਨਾ ਹੋਇਆ ਤਾਂ ਕਿਤੇ ਉਹ ਜ਼ਿਲੇ ਵਾਲੇ ਇਹ ਨਾ ਸੋਚਣ ਕਿ ਉਨ੍ਹਾਂ ਨਾਲ ਧੱਕਾ ਹੋਇਆ ਹੈ । ਇਹ ਆਪ 3 ਵਜ਼ੀਰ ਬਣ ਕੇ ਖੁਸ਼ ਰਹਿੰਦੇ ਸੀ ਪਰ ਜੇ ਹੁਣ ਸਤਨਾਮ ਸਿੰਘ ਬਣ ਜਾਵੇ ਤਾਂ ਇਹ ਗੁਸੇ ਹੋ ਜਾਂਦੇ ਹਨ । ਇਹ ਹੈ ਇਨ੍ਹਾਂ ਦਾ ਸੈਕੂਲਰਿਜ਼ਮ ।

ਸਾਰਿਆਂ ਜ਼ਿਲਿਆਂ ਦਾ ਖ਼ਿਆਲ ਕਰਾਂਗੇ ਪਰ ਇਨ੍ਹਾਂ ਵਾਂਗ ਨਹੀਂ ਕਿ ਇਕੋ ਜ਼ਿਲੇ ਦੇ ਤਿੰਨ ਵਜ਼ੀਰ ਲੈ ਲਏ । ਦੋ ਦੋ, ਤਿੰਨ, ਤਿੰਨ ਜ਼ਿਲਿਆਂ ਦਾ ਤਾਂ ਇਕ ਵਜ਼ੀਰ ਲਿਆ ਜਾ ਸਕਦਾ ਹੈ। ਇਸ ਵਿੱਚ ਕਿਸੇ ਹੋਰ ਭਾਵਨਾ ਦਾ ਖ਼ਿਆਲ ਨਹੀਂ ਜਿਵੇਂ ਕਿ ਇਨ੍ਹਾਂ ਵਲੋਂ ਇਤਰਾਜ਼ ਕੀਤਾ ਗਿਆ ਹੈ । ਅਸਲ ਗੱਲ ਇਹ ਹੈ ਕਿ ਇਥੇ ਕੁਰੱਪਸ਼ਨ ਦਾ ਸਵਾਲ ਨਹੀਂ ਜਾਂ ਕਿਸੇ ਪੋਲੇਟਿਕਸ ਦਾ ਸਵਾਲ ਨਹੀਂ, ਇਹ ਤਾਂ ਸਵਾਲ ਇਹ ਹੈ ਕਿ ਕਾਂਗਰਸ ਸਾਰੇ ਹਿੰਦੁਸਤਾਨ ਵਿੱਚ ਹੀ ਡਿਸਇੰਟੈਗਰੇਟ ਹੋ ਗਈ ਹੈ । ਪਰ ਇਨ੍ਹਾਂ ਨੂੰ ਸ਼ਾਇਦ ਇਸ ਗੱਲ ਦਾ ਪਤਾ ਨਹੀਂ । ਕਬੂਤਰ ਬਿਲੀ ਦੇ ਆਣ ਤੇ ਅਖਾਂ ਮੀਚ ਲੈਂਦਾ ਹੈ ਤੇ ਸਮਝਦਾ ਹੈ ਕਿ ਮੈਂ ਹੁਣ ਸੇਫ ਹਾਂ ਪਰ ਇਨ੍ਹਾਂ ਨੂੰ ਅਸਲੀਅਤ ਦਾ ਪਤਾ ਹੋਣਾ ਚਾਹੀਦਾ ਹੈ ਕਿ ਹਰ ਹਿੰਦੁਸਤਾਨੀ ਕਾਂਗਰਸ ਰਾਜ ਤੋਂ ਤੰਗ ਹੈ ਅਤੇ ਇਹ ਤਾਂ ਕਾਂਗਰਸ ਪਾਰਟੀ ਦੀ ਸ਼ਿਕਸਤ ਹੈ । ਮੈਨੂੰ ਤਾਂ ਇਹ ਕਹਿ ਸਕਦੇ ਹਨ ਕਿ ਮੈਂ ਪੋਲੀਟੀਕਲ ਕੁਰਪਸ਼ਨ ਇਥੇ ਕਰ ਲਈ ਹੈ ਪਰ ਯੂ. ਪੀ ਵਿਚ ਕਿਸ ਨੇ ਕੀਤੀ ? ਇਨ੍ਹਾਂ ਦੇ ਆਪਣੇ ਪਾਰਟੀ ਦੇ ਆਦਮੀਆਂ ਨੇ ਜਾਂ, ਫਿਰ ਹਰਿਆਣੇ ਵਿੱਚ ਕਿਸ ਨੇ ਕੀਤੀ, ਪਾਂਡੀਚਰੀ ਵਿੱਚ ਕਿਸ ਨੇ ਕੀਤੀ ? ਜੇਕਰ ਤੁਸੀਂ ਆਰਾਮ ਨਾਲ ਰਹਿੰਦੇ ਲੋਕਾਂ ਲਈ ਚੰਗੇ ਕੰਮ ਕਰਦੇ ਤਾਂ ਲੋਕੀਂ ਤੁਹਾਡੇ ਵਲ ਆਉਂਦੇ ਪਰ ਤੁਹਾਡੇ ਕੰਮਾਂ ਨੂੰ ਵੇਖ ਕੇ ਲੋਕਾਂ ਨੇ ਤੁਹਾਨੂੰ ਪਾਵਰ ਤੋਂ ਆਊਸਟ ਕਰ ਦਿੱਤਾ । ਲੋਕ ਕਾਫੀ ਸਮਝਦਾਰ ਅਤੇ ਸਿਆਣੇ ਹੋ ਗਏ ਨੇ । ਇਸ ਲਈ ਜੇਕਰ ਕੋਈ ਚੰਗਾ ਕੰਮ ਨਹੀਂ ਕਰੇਗਾ ਤਾਂ ਉਸ ਨੂੰ ਉਹ ਕਢ ਦੇਣਗੇ । ਅਸੀਂ ਵੀ ਵਿੱਚ ਸ਼ਾਮਿਲ ਹਾਂ, ਸਾਨੂੰ ਕੁਰਸੀ ਦਾ ਪਿਆਰ ਨਹੀਂ । ਇਹ ਕਿਸੇ ਦੀ ਹੈਰੇਡਿਟਰੀ ਚੀਜ਼ ਨਹੀਂ, ਜਿਹੜਾ ਕੰਮ ਚੰਗਾ ਕਰੇਗਾ ਉਹੀ 'ਸਰਵਾਈਵ ਕਰ ਸਕਦਾ ਹੈ ।

4.00 p.m.

ਇਨ੍ਹਾਂ ਨੇ ਕੁਰਪਸ਼ਨ ਦਾ ਜ਼ਿਕਰ ਕੀਤਾ ਹੈ, ਮੈਂ ਇਨ੍ਹਾਂ ਵਲੋਂ ਕੀਤੇ ਗਏ ਕੰਮ ਬਾਰੇ ਕਹਿ ਸਕਦਾ ਹਾਂ । ਤੁਸੀਂ ਇਸ ਗੱਲ ਵਲ ਧਿਆਨ ਦਿਉ ਕਿ ਕੁਰਪਸ਼ਨ ਦਾ ਕੀ ਨਮੂਨਾ ਹੈ । ਇਲੈਕਸ਼ਨ ਦੇ ਦਿਨਾਂ ਵਿੱਚ ਲੁਧਿਆਣੇ ਜ਼ਿਲੇ ਵਿੱਚ 79 ਜਾਂ 80 ਡਿਪੋ ਦਿੱਤੇ ਗਏ । ਪਹਿਲਾਂ ਸਾਰਾ ਸਾਲ ਲੋਕੀਂ ਭੁਖੇ ਮਰਦੇ ਰਹੇ ਪਰ ਫਰਵਰੀ ਵਿੱਚ ਕਈ ਸੌ ਬੋਰੀਆਂ ਆਟੇ ਦੀਆਂ ਉਥੇ ਲਿਆ ਕੇ ਸੁਟ ਦਿੱਤੀਆਂ ਗਈਆਂ। ਆਟਾ ਪਹਿਲੀ ਦਫਾ ਇਨ੍ਹਾਂ ਡਿਪੋਆਂ ਤੇ ਮਿਲਿਆ। ਫਿਰ ਸੀਮਿੰਟ ਸਾਰਾ ਐਗਜ਼ਾਸਟ ਕਰ ਦਿੱਤਾ ਗਿਆ। ਫਿਰ ਕਹਿ ਦਿੱਤਾ ਗਿਆ ਕਿ ਜ਼ਿੰਮੇਵਾਰੀ ਸਿਵਲ ਸਪਲਾਈਜ਼ ਦੇ ਅਫਸਰਾਂ ਦੀ ਸੀ । ਇਸ ਤਰ੍ਹਾਂ ਦੀ ਕੁਰਪਸ਼ਨ ਇਨ੍ਹਾਂ ਨੇ ਇਲੈਕਸ਼ਨ ਦੇ ਦਿਨਾਂ ਵਿੱਚ ਕੀਤੀ । ਇਸ ਦਾ ਜਵਾਬ ਸ਼ਾਇਦ ਇਹ ਆਪ ਹੀ ਦੇਣਗੇ । (ਵਿਘਨ)

ਸਪੀਕਰ ਸਾਹਿਬ, ਬਹੁਤ ਸਾਰੀਆਂ ਗਲਾਂ ਹੋਰ ਹਨ ਜਿਨ੍ਹਾਂ ਵਿੱਚ ਮੈਂ ਨਹੀਂ ਜਾਣਾ ਚਾਹੁੰਦਾ । ਇਨ੍ਹਾਂ ਨੇ ਹਾਈ ਪ੍ਰਾਈਸਿਜ਼ ਨੂੰ ਰੈਫਰ ਕੀਤਾ ਹੈ। ਪਰ ਇਨ੍ਹਾਂ ਨੂੰ ਪਤਾ ਨਹੀਂ ਕਿ ਕਿਨ੍ਹਾਂ ਹਾਲਾਤ ਵਿੱਚ ਸਾਨੂੰ ਗੌਰਮੈਂਟ ਸੰਭਾਲਣੀ ਪਈ । ਭ੍ਰਿਸ਼ਟਾਚਾਰ ਤੇ ਬਲੈਕ ਮਾਰਕਿਟ ਦੀ ਹਦ ਸੀ । ਤੇ ਇਨ੍ਹਾਂ ਨੇ ਗਰੀਬ ਦੀ ਜੋ ਹਾਲਤ ਬਣਾ ਦਿੱਤੀ ਸੀ ਉਸ ਦਾ ਅੰਦਾਜ਼ਾ ਨਹੀਂ ਲਗ ਸਕਦਾ । ਇਨ੍ਹਾਂ ਨੇ 65 ਰੁਪਏ ਤੇ ਪ੍ਰੀਕਿਉਰਮੈਂਟ ਪ੍ਰਾਇਸ ਤੇ ਕਣਕ ਲਈ ਤੇ 120 ਰੁਪਏ ਤੇ ਵੇਚੀ । ਇਸ ਨਾਲ ਨਾ ਤਾਂ ਪ੍ਰੋਡਿਊਸਰ ਨੂੰ ਫਾਇਦਾ, ਨਾ ਕਨਜ਼ੂਮਰ ਨੂੰ ਫਾਇਦਾ ਪਹੁੰਚਿਆ । ਸਿਰਫ ਇਨ੍ਹਾਂ ਦੇ ਫੇਵਰਿਟਾਂ ਨੂੰ ਫਾਇਦਾ ਪਹੁੰਚਾਇਆ ਗਿਆ । ਫਿਰ ਵੀ ਇਨ੍ਹਾਂ ਨੂੰ ਬੋਲਣ ਦੀ ਆਦਤ ਹੈ (ਵਿਘਨ) ਮੇਰਾ ਪੁਆਇੰਟ ਇਹ ਸੀ ਕਿ ਪੰਜਾਬ ਦੀ ਹਾਲਤ ਇਹ ਸੀ ਜਦ ਅਸੀਂ ਇਸ ਦੀ ਵਾਗਡੋਰ ਸੰਭਾਲੀ । ਅਸੀਂ ਇਹ ਫੈਸਲਾ ਕੀਤਾ ਕਿ ਪ੍ਰੋਡਿਊਸਰ ਨੂੰ ਇਨਸੈਂਟਿਵ ਦਿੱਤਾ ਜਾਵੇ ਤੇ ਕਨਜ਼ੂਮਰ ਨੂੰ ਰੀਜ਼ਨੇਬਲ ਪ੍ਰਾਈਸ ਤੇ ਅਨਾਜ ਮਿਲੇ । ਕੀਮਤਾਂ ਸਟੈਬੇਲਾਈਜ਼ ਕੀਤੀਆਂ ਜਾਣ ।

ਇਹ ਠੀਕ ਹੈ ਕਿ ਸਾਡੀ ਇਸ ਵਿੱਚ ਮਜਬੂਰੀ ਸੀ ਪ੍ਰਾਇਸ ਲੈਵਲ ਠੀਕ ਕਰਨ ਵਿਚ ਕਿਉਂਕਿ

[ ਮੁੱਖ ਮੰਤਰੀ ]

ਫੈਡਰਲ ਸਟਰਕਚਰ ਕੰਮ ਨਹੀ ਸੀ ਕਰ ਰਿਹਾ, ਯੂਨੀਟਰੀ ਟਾਈਪ ਆਫ ਗੌਰਮੈਂਟ ਸੀ । ਦਿਲੀ ਤੋਂ ਹੁਕਮ ਆਉਂਦਾ ਸੀ । ਹੁਣ ਤਾਂ ਇਹ ਕਹਿੰਦੇ ਹਨ ਕਿ ਅਸੀਂ ਕੁਝ ਨਹੀਂ ਕਰ ਸਕੇ ਇਸ ਲਈ ਸਰਕਾਰ ਛਡ ਦੇਣੀ ਚਾਹੀਦੀ ਹੈ । ਅਸੀਂ ਸਾਰੇ ਹਾਲਾਤ ਨੂੰ ਵੇਖ ਕੇ ਇਹ ਫੈਸਲਾ ਕੀਤਾ ਹੈ ਕਿ ਇਫੈਕਟਿਵਲੀ ਮਾਰਕਿਟ ਵਿੱਚ ਐਂਟਰ ਕੀਤਾ ਜਾਵੇ । ਅਸੀਂ ਇਹ ਫੈਸਲਾ ਕਰਨਾ ਹੈ ਕਿ ਪ੍ਰੋਕਿਓਰਮੈਂਟ ਕਿਸ ਪ੍ਰਾਈਸ ਤੇ ਕੀਤੀ ਜਾਵੇ । ਅਤੇ ਇਸ ਦੇ ਨਾਲ ਹੀ ਇਹ ਫੈਸਲਾ ਕੀਤਾ ਹੈ ਕਿ ਟੋਟਲ ਸਰਪਲਸ 5–1/2 ਲਖ ਦਾ ਬਣਾ ਦਿੱਤਾ ਜਾਵੇ । ਗੌਰਮੈਂਟ ਦਾ ਇਰਾਦਾ ਚਾਰ ਲਖ ਆਪ ਖਰੀਦ ਕਰਨ ਦਾ ਹੈ ਅਤੇ 1–1/2 ਲਖ ਟ੍ਰੇਡਰਜ਼ ਨੂੰ ਖਰੀਦ ਕਰਨ ਦਿੱਤਾ ਜਾਵੇ । ਅਤੇ ਫਿਰ ਟ੍ਰੇਡਰ ਬਗੈਰ ਪਰਮਿਸ਼ਨ ਦੇ ਅਨਾਜ ਬਾਹਰ ਨਹੀਂ ਭੇਜ ਸਕਦਾ । ਅਸੀਂ ਤਾਂ ਚਾਹੁੰਦੇ ਹਾਂ ਕਿ ਪ੍ਰੋਡਿਊਸਰ ਨੂੰ ਅਤੇ ਕਨਜ਼ੂਮਰ ਦੋਹਾਂ ਨੂੰ ਕਿਸੇ ਕਿਸਮ ਦਾ ਨੁਕਸਾਨ ਨਾ ਹੋਵੇ । ਜੇਕਰ ਐਸੇ ਹਾਲਾਤ ਪੈਦਾ ਕਰ ਦਿੱਤੇ ਗਏ ਕਿ ਟ੍ਰੇਡਰ ਨੇ ਸਰਕਾਰ ਦੀ ਮਦਦ ਨਾ ਕੀਤੀ ਤਾਂ ਅਸੀਂ ਸਟੇਟ ਟ੍ਰੇਡਿੰਗ ਕਰਨ ਤੋਂ ਕੋਈ ਹੈਜ਼ੀਟੇਸ਼ਨ ਨਹੀਂ ਕਰਾਂਗੇ । (ਪ੍ਰਸ਼ੰਸਾ) ਅਸੀਂ ਇਹ ਵੇਖਣਾ ਹੈ ਕਿ ਲੋਕਾਂ ਨੂੰ ਇਸ ਸੂਬੇ ਵਿੱਚ ਖਾਣ ਨੂੰ ਅਨਾਜ ਮਿਲੇ । ਜੇਕਰ ਇਹ ਸਾਰੀ ਗੱਲ ਦੇਖਦਾ ਅਤੇ ਸਮਝਦਾ ਹੋਇਆ ਕੋਈ ਬੋਲਾ ਹੋ ਜਾਵੇ ਜਾਂ ਨਾ ਵੇਖੇ ਅਤੇ ਇਤਰਾਜ਼ ਕਰੀ ਜਾਵੇ ਤਾਂ ਉਸ ਦਾ ਇਲਾਜ ਮੇਰੇ ਕੋਲ ਨਹੀਂ ।

ਇਨ੍ਹਾਂ ਨੇ ਟੈਕਸ ਰੀਲੀਫ ਦੀ ਗੱਲ ਕੀਤੀ ਹੈ ਤੁਸੀਂ ਪੁਰਾਣੇ ਬਜਟ ਖੋਲ੍ਹ ਕੇ ਵੇਖੋ ਇਹ ਕਾਂਗਰਸ ਤਿੰਨ ਵੇਰ ਪਾਵਰ ਵਿੱਚ ਆਈ ਹੈ ਪਰ ਕਿਸੇ ਵੀ ਬਜਟ ਵਿੱਚ ਇਨ੍ਹਾਂ ਵਲੋਂ ਕੋਈ ਰੀਲੀਫ ਨਹੀਂ ਦਿੱਤਾ ਗਿਆ ਹਾਲਾਂਕਿ ਅਸੀਂ ਇਨ੍ਹਾਂ ਨੂੰ ਕਹਿੰਦੇ ਰਹੇ ਅਤੇ ਇਹ ਮੰਨੀ ਹੋਈ ਗੱਲ ਸੀ ਕਿ ਪੰਜਾਬ ਵਿੱਚ ਬਾਕੀਆਂ ਸੂਬਿਆਂ ਨਾਲੋਂ ਟੈਕਸਾਂ ਦਾ ਭਾਰ ਜ਼ਿਆਦਾ ਹੈ । 5 ਏਕੜ ਤੇ ਸਰਚਾਰਜ ਵੀ ਸੀ, ਅਸੀਂ ਇਸ ਨੂੰ ਹਟਾ ਦਿੱਤਾ ਹੈ । ਪ੍ਰਾਪਰਟੀ ਟੈਕਸ ਅਤੇ ਹਾਊਸ ਟੈਕਸ ਨੂੰ ਇਨਟੇਗ੍ਰੇਟ ਕਰ ਦਿੱਤਾ ਹੈ । ਪਰੋਫੈਸ਼ਨਲ ਟੈਕਸ ਨੂੰ ਹਟਾ ਦਿੱਤਾ ਹੈ । ਅਤੇ ਬੈਟਰਮੈਂਟ ਲੇਵੀ ਨੂੰ ਛੱਡ ਦਿੱਤਾ ਹੈ । ਇਹ ਕਹਿੰਦੇ ਹਨ ਕਿ ਇਹ ਸਾਰੇ ਫੈਸਲੇ ਕਾਂਗਰਸ ਸਰਕਾਰ ਨੇ ਕਰ ਲਏ ਸਨ ਅਤੇ ਕੇਸ ਕੰਪਲੀਟ ਕਰ ਦਿੱਤੇ ਸਨ ਪਰ ਮੈਨੂੰ ਤਾਂ ਫਾਈਲਾਂ ਵਿੱਚ ਕੋਈ ਅਜਿਹੇ ਕਾਗਜ਼ ਨਹੀਂ ਮਿਲੇ ਜਿਨ੍ਹਾਂ ਤੋਂ ਪਤਾ ਲਗ ਸਕੇ ਕਿ ਇਨ੍ਹਾਂ ਨੇ ਇਹ ਸਾਰੇ ਕੇਸ ਤਿਆਰ ਕੀਤੇ ਹੋਏ ਸਨ । ਇਹ ਤਾਂ ਕਈ ਸਾਲਾਂ ਤੋਂ ਕਹਿੰਦੇ ਆ ਰਹੇ ਹਨ ਪਰ ਹਮੇਸ਼ਾਂ ਇਨਡਿਸਾਈਸਿਵ ਰਹੇ । ਇਸ ਤੋਂ ਇਹੀ ਨਤੀਜਾ ਕਢਿਆ ਜਾ ਸਕਦਾ ਹੈ ਕਿ ਇਹ ਐਨੇ ਇਨਐਫੀਸ਼ੈਂਟ ਸਨ ਕਿ ਕਰ ਨਹੀਂ ਸਕੇ । ਮੈਂ ਇਹ ਵੀ ਦਸ ਦਿੰਦਾ ਕਿ ਕਿਉਂ ਨਹੀਂ ਕਰ ਸਕੇ ਪਰ ਇਹ ਆਪ ਹੀ ਜਾਣਦੇ ਹੋ । ਜੇਕਰ ਅਸੀਂ ਕਰ ਦਿੱਤਾ ਤਾਂ ਸਾਨੂੰ ਸ਼ਾਬਾਸ਼ ਤਾਂ ਦਿੰਦੇ । (ਪ੍ਰਸ਼ੰਸਾ) ਇਕ ਆਦਮੀ ਆਪਣੇ ਆਪ ਨੂੰ ਨਿਕੰਮਾ ਕਹਿੰਦਾ ਤੇ ਇਹ ਫਿਰ ਕਹਿੰਦੇ ਹਨ ਕਿ ਜੇਕਰ ਤਾਰੀਫ ਕਰ ਦਿੱਤੀ ਤਾਂ ਮੁਲਕ ਨਿਕੰਮਾ ਹੋ ਜਾਊ । (ਪ੍ਰਸ਼ੰਸਾ) ਮੁਲਕ ਦੇ ਵਿੱਚ ਨਿਕੰਮਿਆਂ ਦੀ ਤਾਦਾਦ ਵਿੱਚ ਭੇਡਾਂ ਬੱਕਰੀਆਂ ਦੀ ਤਰ੍ਹਾਂ ਅਜਾਫਾ ਹੋ ਰਿਹਾ ਹੈ, ਬੇਕਾਰੀ ਵਧਦੀ ਹੀ ਜਾ ਰਹੀ ਹੈ । ਮੈਂ ਇਨ੍ਹਾਂ ਦੀ ਸਰਕਾਰ ਦੇ ਚੰਗੇ ਕੰਮਾਂ ਦਾ ਜ਼ਿਕਰ ਕਰ ਰਿਹਾ ਸੀ । ਵੇਖੋ ਇਨ੍ਹਾਂ ਨੇ ਕੀ ਚੰਗਾ ਕੰਮ ਕੀਤਾ ਕਿ ਜ਼ਮੀਨ ਤੋਂ 20 ਸਾਲ ਤਕ ਮਾਲੀਆ ਵੀ ਮੁਆਫ ਨਹੀਂ ਕਰ ਸਕੇ, ਇਹ ਸਲਾਹਾਂ ਹੀ ਕਰਦੇ ਰਹੇ । ਇਹ ਕਿਉਂ ਹੋਇਆ ? ਇਸ ਲਈ ਕਿ ਇਨ੍ਹਾਂ ਨੂੰ ਕਿਸਾਨ ਦੇ ਨਾਲ ਹਮਦਰਦੀ ਹੈ, ਇਸ ਦੇ ਨਾਲ ਮੁਹਬਤ ਹੈ । ਇਸ ਲਈ ਵੀ ਕਿ ਉਹ ਇਨ੍ਹਾਂ ਨੂੰ ਚੁਣ ਕੇ ਭੇਜਦੇ ਹਨ, ਇਹ ਉਨ੍ਹਾਂ ਦੇ ਸਹੀ ਨੁਮਾਇੰਦੇ ਹਨ । ਫੇਰ ਜਦੋਂ ਪੈਸੇ ਦੀ ਲੋੜ ਹੋਵੇ ਤਾਂ ਟੈਕਸ ਉਸ ਗਰੀਬ ਤੇ ਹੀ ਲਾਉਂਦੇ ਹਨ । ਉਹ ਫੇਰ ਇਥੇ ਇਸ ਤਰ੍ਹਾਂ ਦੀਆਂ ਭੋਲੀਆਂ ਭੋਲੀਆਂ ਗੱਲਾਂ ਕਰਦੇ ਹਨ ਜਿਵੇਂ ਹੋਰ ਕਿਸੇ ਨੂੰ ਪਤਾ ਹੀ ਨਾ ਹੋਵੇ । ਜੇ

ਇਨ੍ਹਾਂ ਤੋਂ ਪੈਦਾਵਾਰ ਦਾ ਕਦੇ ਕੋਈ ਸਵਾਲ ਕਰੇ ਤਾਂ ਐਕਸੈਸ ਕਰਾਪ ਦੇ ਨਕਸ਼ੇ ਵਿਖਾਉਂਦੇ ਹਨ । ਮੈਂ ਪੁਛਦਾ ਹਾਂ ਕਿ ਮੁਲਕ ਵਿੱਚ ਖੁਰਾਕ ਘਟੀ ਹੈ ਜਾਂ ਜਿਵੇਂ ਹੁਣ ਤਕ ਇਹ ਕਹਿੰਦੇ ਆਏ ਹਨ ਵਧੀ ਹੈ । ਲੋਕੀ ਰੋਟੀ ਤੋਂ ਵੀ ਮੁਹਤਾਜ ਹੋ ਗਏ ਹਨ । ਕਦੇ ਕੁਝ ਕਹਿੰਦੇ ਹਨ ਕਦੇ ਕੁਝ ।

ਏਥੇ ਪੁਲੀਟੀਕਲ ਕੁਰਪਸ਼ਨ ਦਾ ਜ਼ਿਕਰ ਕੀਤਾ ਗਿਆ । ਕੀ ਮੈਂ ਪੁਛ ਸਕਦਾ ਹਾਂ ਕਿ ਜਦੋਂ ਇਨ੍ਹਾਂ ਨੇ ਮਨਿਸਟਰੀ ਬਣਾਈ ਸੀ ਕਿਸੇ ਇਕ ਨੂੰ ਵੀ ਇਸ ਕੁਰਪਸ਼ਨ ਤੋਂ ਛਡਿਆ ਸੀ । ਕਿਸੇ ਨੂੰ ਫੁਲ ਅਤੇ ਕਿਸੇ ਨੂੰ ਅੱਧੀ ਮਨਿਸਟਰੀ ਦਿੱਤੀ ਸੀ । ਤੁਸੀਂ ਕਿਸੇ ਨੂੰ ਕਹਿਣ ਤੋਂ ਪਹਿਲਾਂ ਜ਼ਰਾ ਆਪਣੀ ਮੰਜੀ ਹੇਠ ਲੱਠ ਤਾਂ ਫੇਰੋ । ਅੱਜ ਤੁਸੀਂ ਕੁਰਪਸ਼ਨ ਦਾ ਚਾਰਜ ਲਾਉਂਦੇ ਹੋ ਤੁਸੀਂ ਆਪਣੇ ਵਲ ਵੇਖੋ ਹੁਣ ਤਾਈਂ ਤੁਸੀਂ ਕੀਤਾ ਕੀ ਹੈ, ਤੁਸੀਂ ਦੂਸਰਿਆਂ ਨੂੰ ਸਬਕ ਕਿਵੇਂ ਦੇ ਸਕਦੇ ਹੋ ? (ਵਿਘਨ)

**ਗਿਆਨੀ ਬਖ਼ਤਾਵਰ ਸਿੰਘ** : ਸਾਹਮਣੇ ਵੇਖੋ ਕੀ ਸਮਝੌਤਾ ਹੋ ਰਿਹਾ ਹੈ । (ਵਿਘਨ—ਸ਼ੋਰ) (ਇਸ ਵੇਲੇ ਟਿੱਕਾ ਜਗਤਾਰ ਸਿੰਘ ਨਾਲ ਕੋਈ ਮੈਂਬਰ ਬੈਠਾ ਗੱਲਾਂ ਕਰ ਰਿਹਾ ਸੀ)

**ਸ੍ਰੀ ਸਪੀਕਰ** : ਮੈਂ ਆਨਰੇਬਲ ਮੈਂਬਰ ਦੀ ਵਾਕਫ਼ੀਅਤ ਲਈ ਦੱਸ ਦਿਆਂ ਜੇਕਰ ਕੋਈ ਮੈਂਬਰ ਦੂਸਰੇ ਮੈਂਬਰ ਨਾਲ ਬੈਠਾ ਗੱਲਾਂ ਕਰ ਰਿਹਾ ਹੋਵੇ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਉਹ ਹਾਊਸ ਦੀ ਕਾਰਵਾਈ ਵਿੱਚ ਕਿਸੇ ਤਰ੍ਹਾਂ ਦਾ ਵਿਘਨ ਪਾ ਰਿਹਾ ਹੈ । (I may tell for the information of the hon. Member that if any hon. Member is conversing with another Member it does not mean that he is interrupting the proceedings of the House in any way.)

**ਟਿੱਕਾ ਜਗਤਾਰ ਸਿੰਘ** : ਮੈਂ, ਸਪੀਕਰ ਸਾਹਿਬ, ਆਪਣੀ ਪੁਜੀਸ਼ਨ ਵਾਜ਼ਿਹ ਕਰ ਦੇਵਾਂ ਕਿ ਏਥੇ ਕੋਈ ਕਨਵੈਸਿੰਗ ਨਹੀਂ ਹੋ ਰਹੀ ਉਨ੍ਹਾਂ ਦਾ ਇਸ ਤਰ੍ਹਾਂ ਦਾ ਖ਼ਿਆਲ ਬਿਲਕੁਲ ਗ਼ਲਤ ਹੈ । ਇਹ ਸਾਡੀ ਆਪਸ ਦੀ ਗੱਲ ਹੈ ਜੋ ਡਿਸਕਸ ਹੋ ਰਹੀ ਹੈ ।

**Mr. Speaker :** The hon. Member should not please speak and interrupt the proceedings like that. He should please go to his seat.

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਇਹ ਖਾਹਮੁਖਾਹ ਦੇ ਲਾਂਛਣ ਲਾਉਂਦੇ ਹਨ । ਇਸ ਕਿਸਮ ਦੀ ਕੋਈ ਗੱਲ ਨਹੀਂ । ਉਹ ਆਪਣੀ ਪਾਰਟੀ ਦੇ ਆਦਮੀ ਨਾਲ ਗੱਲਾਂ ਕਰ ਸਕਦਾ ਹੈ...

**ਪੰਡਤ ਮੋਹਨ ਲਾਲ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਕਿਸੇ ਵੀ ਹਾਊਸ ਦੀ ਕੋਈ ਕਨਵੈਨਸ਼ਨ ਨਹੀਂ ਹੈ ਕਿ ਇਸ ਤਰੀਕੇ ਨਾਲ ਹਾਊਸ ਵਿੱਚ ਬੈਠਕੇ ਇਸ ਤਰ੍ਹਾਂ ਕਨਵੈਸਿੰਗ ਕਰਨ ਦੀ ਇਜਾਜ਼ਤ ਦਿੱਤੀ ਜਾਵੇ । ਇਹ ਇਕ ਬਿਲਕੁਲ ਹੀ ਰਾਂਗ ਕਨਵੈਨਸ਼ਨ ਹੋਵੇਗੀ, ਇਹ ਪਾਰਲੀਮੈਂਟਰੀ ਪ੍ਰੋਸੀਜਰ ਦੇ ਉਲਟ ਹੈ......

**ਸਰਦਾਰ ਨਰਿੰਦਰ ਸਿੰਘ** : ਇਹ ਹਮੇਸ਼ਾ ਬੈਠ ਕੇ ਗੱਲਾਂ ਕਰਦੇ ਰਹਿੰਦੇ ਹਨ, ਕਨਵੈਸਿਗ ਕਰਦੇ ਰਹਿੰਦੇ ਹਨ, ਪਰ ਅਸੀਂ ਕਦੇ ਵੀ ਆਬਜੈਕਟ ਨਹੀਂ ਕੀਤਾ । ਅਜ ਜਦੋਂ ਕਿ ਅਸੀਂ ਆਪਸ ਵਿੱਚ ਬੈਠੇ ਗੱਲਾਂ ਹੀ ਕਰਦੇ ਹਾਂ, ਇਨ੍ਹਾਂ ਨੂੰ ਕਿਉਂ ਇਤਰਾਜ਼ ਹੈ ?

**Mr. Speaker** : I will not allow this point to be discussed whether convassing has been going on here or not. Time is short, the hon. Chief Minister may please wind up now.

**ਮੁੱਖ ਮੰਤਰੀ :** ਪੰਡਤ ਜੀ ਤਾਂ ਬੜੇ ਸਿਆਣੇ ਹਨ, ਉਨ੍ਹਾਂ ਨੂੰ ਐਨੀ ਕੁ ਗੱਲ ਤੇ ਗਰਮ ਨਹੀਂ ਸੀ ਹੋਣਾ ਚਾਹੀਦਾ । ਮੈਂ ਅਰਜ਼ ਕਰ ਰਿਹਾ ਸੀ ਕਿ ਏਥੇ ਐਂਪਲਾਈਜ਼ ਦੀਆਂ, ਟੀਚਰਜ਼ ਦੀਆਂ, ਲੈਕਚਰਾਰਾਂ ਦੀਆਂ ਹੜਤਾਲਾਂ ਹੋਈਆਂ, ਕੋਈ ਬਹੁਤੇ ਦਿਨ ਨਹੀਂ ਹੋਏ ਟੈਕਨੀਕਲ ਹੈਂਡਜ਼, ਟੈਂਪਰੇਰੀ ਇੰਜੀਨੀਅਰਜ਼ ਦੀਆਂ ਵੀ ਸਟਰਾਈਕਸ ਹੋਈਆਂ ਹਨ। ਜਿਸ ਕਿਸੇ ਨੂੰ ਵੀ ਜਿਸ ਢੰਗ ਨਾਲ ਰੀਲੀਫ ਦਿੱਤਾ ਜਾ ਸਕਦਾ ਸੀ ਅਸੀਂ ਦੇਣ ਦੀ ਕੋਸ਼ਿਸ਼ ਕੀਤੀ ਹੈ । ਕਿਸੇ ਦਾ ਸਵਾਲ ਅੰਡਰ ਐਗਜ਼ਾਮੀਨੇਸ਼ਨ ਹੈ ਅਤੇ ਕਿਸੇ ਨੂੰ ਦੇ ਵੀ ਦਿੱਤਾ ਗਿਆ ਹੈ, ਇਹ ਹਰ ਇਕ ਦੇ ਅਲਗ ਅਲਗ ਸਵਾਲ ਹਨ। ਇਸ ਕੰਮ ਨੂੰ ਜਲਦੀ ਨਿਪਟਾਉਣ ਲਈ ਇਕ ਗਰਾਂਟਸ ਕਮਿਸ਼ਨ ਕਾਇਮ ਕੀਤਾ ਜਾ ਰਿਹਾ ਹੈ ਤਾਂ ਜੋ ਹਰ ਇਕ ਆਦਮ ਨੂੰ ਇਨਸਾਫ ਮਿਲੇ । ਸਟੂਡੈਂਟਸ ਦੇ ਇਕ ਡੈਪੂਟੇਸ਼ਨ ਨਾਲ ਵੀ ਮੇਰੀ ਅੱਜ ਹੀ ਗੱਲ ਬਾਤ ਹੋਈ ਹੈ, ਉਨ੍ਹਾਂ ਦੀ ਇਹ ਸ਼ਿਕਾਇਤ ਸੀ, ਕਿ ਇਕ ਐਗਜ਼ਾਮੀਨਰ ਨੇ ਨੰਬਰਾਂ ਦੀ ਅਸੈਸਮੈਂਟ ਠੀਕ ਨਹੀਂ ਕੀਤੀ, ਉਨ੍ਹਾਂ ਨੂੰ ਵੀ ਆਪਣੀ ਕਾਨਫੀਡੈਂਸ ਵਿੱਚ ਲਿਆ ਅਤੇ ਕਿਹਾ ਕਿ ਤੁਸੀਂ ਇਸ ਤਰ੍ਹਾਂ ਪਰਚੇ ਨਾ ਸੁਟੋ, ਇਮਤਿਹਾਨ ਦੇਉ, ਜੇ ਉਹ ਸਮਝਦੇ ਹਨ ਕਿ ਅਸੈਸਮੈਂਟ ਠੀਕ ਨਹੀਂ ਹੋਈ, ਜੇ ਉਹ ਫੇਲ੍ਹ ਹੋ ਜਾਣਗੇ ਤਾਂ ਅਸੈਸਮੈਂਟ ਫੇਰ ਕਰਾ ਲਵਾਂਗੇ । ਸਰਕਾਰ ਹਰ ਮੁਮਕਿਨ ਕੋਸ਼ਿਸ਼ ਕਰ ਰਹੀ ਹੈ ਕਿ ਇਨ੍ਹਾਂ ਗ਼ਰੀਬ ਬੱਚਿਆਂ ਨੂੰ ਇਨਸਾਫ ਮਿਲੇ । ਅਸੀਂ ਗਰੀਬ ਮੁਲਾਜ਼ਮਾਂ ਦੀ ਵੀ ਇਮਦਾਦ ਕਰਨਾ ਚਾਹੁੰਦੇ ਹਾਂ, ਇਸ ਸਿਲਸਿਲੇ ਵਿੱਚ ਪੇ ਕਮੇਟੀ ਵੀ ਬੈਠੀ ਹੈ, ਜਿਹੜੀ ਕਿ ਜਿਨ੍ਹਾਂ ਨਾਲ ਕੋਈ ਵਧੀਕ ਹੋਈ ਹੈ ਉਹ ਵੀ ਸੁਣ ਰਹੇ ਹਨ । ਜੇ ਇਸ ਤਰ੍ਹਾਂ ਕਿਸੇ ਗੱਲ ਦੇ ਫੈਸਲੇ ਵਿੱਚ ਦੇਰ ਹੁੰਦੀ ਵ ਨਜ਼ਰ ਆਵੇਗੀ ਤਾਂ ਸਰਕਾਰ ਨੂੰ ਪੇ ਕਮਿਸ਼ਨ ਮੁਕਰਰ ਕਰਨ ਵਿੱਚ ਵੀ ਕੋਈ ਹੈਜ਼ੀਟੇਸ਼ਨ ਨਹੀਂ ਹੋਵੇਗੀ। ਇਸੇ ਤਰ੍ਹਾਂ ਕਈ ਲੋਕਾਂ ਨਾਲ ਜ਼ਿਆਦਤੀਆਂ ਵੀ ਹੋਈਆਂ ਹੋਣਗੀਆਂ ।

ਇਕ ਪਾਰਟੀ ਨੇ 20 ਸਾਲ ਕੰਮ ਕੀਤਾ ਹੈ ਅਤੇ ਦੂਸਰੀ ਪਾਰਟੀ ਨੇ 27 ਦਿਨ ਕੰਮ ਕੀਤਾ ਹੈ । ਸਾਡੀ ਮੁਖਾਲਫ ਪਾਰਟੀ ਇਹ ਉਮੀਦ ਰਖਦੀ ਹੈ ਕਿ ਅਸੀਂ ਵੀ ਉਨਾਂ ਹੀ ਕੰਮ 27 ਦਿਨ ਵਿੱਚ ਕਰੀਏ ਜਿੰਨਾਂ ਉਨ੍ਹਾਂ ਨੇ 20 ਸਾਲਾਂ ਵਿੱਚ ਕੀਤਾ ਹੈ । ਮੈਂ ਕਹਿਦਾ ਹਾਂ ਕਿ ਜੇਕਰ ਅਸੀਂ 20 ਸਾਲ ਵੀ ਤਾਕਤ ਵਿੱਚ ਰਹੇ ਤਾਂ ਉਨੇ ਬੁਰੇ ਕੰਮ ਨਹੀਂ ਕਰ ਸਕਾਂਗੇ ਜਿੰਨੇ ਉਨ੍ਹਾਂ ਨੇ ਕੀਤੇ । ਅਸੀਂ 27 ਦਿਨਾਂ ਵਿੱਚ ਐਨੇ ਕੰਮ ਕਰ ਦਿੱਤੇ ਹਨ ਜਿਨੇ ਤੁਸੀਂ 20 ਸਾਲਾਂ ਵਿੱਚ ਨਹੀਂ ਕਰ ਸਕੇ । ਇਹ ਕੰਪੈਰੀਜ਼ਨ ਗ਼ਲਤ ਹੈ, ਮੁਕਾਬਲਾ ਗ਼ਲਤ ਹੈ, ਐਪਰੋਚ ਗ਼ਲਤ ਹੈ, ਐਪਰੋਚ ਕੰਸਟ੍ਰਕਟਿਵ ਹੋਣੀ ਚਾਹੀਦੀ ਹੈ । ਮੈਂ ਉਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਜੇਕਰ ਚੰਗੇ ਸੁਝਾਉ ਦਿਉਗੇ ਤਾਂ ਸਭ ਮੰਨਾਂਗੇ ਸਾਨੂੰ ਕੋਈ ਹੈਜ਼ੀਟੇਸ਼ਨ ਨਹੀਂ ਹੈ। ਜੇਕਰ ਪੰਜਾਬ ਨੂੰ ਉੱਚਾ ਕਰਨਾ ਚਾਹੁੰਦੇ ਹੋ, ਪੰਜਾਬ ਨੂੰ ਖੁਸ਼ਹਾਲ ਬਨਾਉਣਾ ਚਾਹੁੰਦੇ ਹੋ ਤਾਂ ਆਉ ਰਲ ਮਿਲ ਕੇ ਕੰਮ ਕਰੀਏ । ਨਹੀਂ ਤਾਂ ਪੰਜਾਬ ਦੀ ਤਰੱਕੀ ਨਹੀਂ ਹੋ ਸਕਦੀ।

ਇਥੇ ਕਿਹਾ ਗਿਆ ਹੈ ਕਿ B.D.O.s ਨੂੰ ਹਟਾਉਣ ਨੂੰ ਫਿਰਦੇ ਹਾਂ। ਜੇਕਰ ਉਹ ਪੁਲੀਟੀਕਲ ਜਮਾਤ ਬਣ ਚੁਕੀ ਹੈ, ਤਾਂ ਐਗਜ਼ਾਮੀਨੇਸ਼ਨ ਹੋਵੇਗਾ । ਅਗਰ ਉਨ੍ਹਾਂ ਦੀ ਜ਼ਰੂਰਤ ਹੋਵੇਗੀ ਤਾਂ ਰਖਾਂਗੇ ਨਹੀਂ ਤਾਂ ਨਹੀਂ ਰਖਾਂਗੇ । ਗਵਰਨਰ ਦੇ ਐਡਰੈਸ ਤੇ ਬੜੀ ਨੁਕਤਾਚੀਨੀ ਕੀਤੀ ਗਈ ਹੈ । ਇਸ ਸਬੰਧ ਵਿੱਚ ਟ੍ਰੀਬਿਊਨ ਅਖਬਾਰ ਜਿਹੜਾ ਇਸ ਸਟੇਟ ਦਾ ਮੰਨਿਆ ਪਰਮੰਨਿਆ ਅਖਬਾਰ ਹੈ, ਗਵਰਨਰ ਦੇ ਐਡਰੈਸ ਦੇ ਮੁਤਾਲਿਕ ਕੀ ਲਿਖਦਾ ਹੈ, ਉਹ ਮੈਂ ਆਪ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ। ਉਹ ਕਹਿੰਦਾ ਹੈ

"Notable for brevity and content, the Governor's Address to the Punjab Legislature on Tuesday is a happy deviation from past practice. The occasion was in fact misused in the States all these years by doling out official statistics on the use of Hy-brid seed, fertilisers and improved cattle breeds, among other sundry items. In refreshing contrast, the Punjab Governor's Address this time is precisely what it ought to be—a broad indication of the policy and programme the new Ministry intends to pursue. The stress is on the

peoples, primary requirements and the measures to be taken to meet them. Much to the relief of the packed Assembly galleries, he spoke to the point shedding the usual frills. The most striking of his observations concerned the importance of creating the 'necessary basic conditions for stability which the new Punjab needs.' Stability with a capital 'S' is indeed the vital prerequiste for the State's Progress to which the United Front Ministry's 12-poin programme is directed. The importance of it is now underlined by the baffling events in some States where this quality has been the first casualt giving way to confusion caused by fast-shifting loyalties. In referring to the importance of 'a clean administration' in this Poor State too, the Governo was echoing a wish close to the peoples' heart." (ਵਿਘਨ

**ਸਰਦਾਰ ਬਲਵੰਤ ਸਿੰਘ** : ਮੈਂ ਤੁਹਾਡੀ ਵਸਾਤਤ ਨਾਲ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਟ੍ਰੀਬਊਨ ਅਖ਼ਬਾਰ ਪੜ੍ਹਿਆ ਹੈ। ਇਸ ਮਹੀਨੇ ਦੀ ਦੋ ਤਰੀਖ ਨੂੰ ਟ੍ਰੀਬਿਊਨ ਵਿੱਚ ਆਰਟੀਕਲ ਨਿਕਲਿਆ ਸੀ ਉਹ ਵੀ ਪੜ੍ਹਨ......(ਵਿਘਨ)

**ਮੁੱਖ ਮੰਤਰੀ** : ਮੈਂ ਇਨ੍ਹਾਂ ਦੀ ਤਸੱਲੀ ਵੀ ਹੁਣੇ ਕਰਵਾ ਦਿੰਦਾ ਹਾਂ। ਉਹ ਆਰਟੀਕਲ ਮੈਂ ਵੀ ਵੇਖਿਆ ਹੈ। ਜਨਰਲ ਸਪੈਰੋ ਨੇ ਕਿਹਾ ਸੀ ਕਿ ਜੇਕਰ 31 ਤਰੀਖ ਤਕ ਕਣਕ ਮੰਡੀਆਂ ਵਿੱਚ ਨਾ ਆਈ ਤਾਂ ਅਸੀਂ ਰੇਡ ਕਰਾਂਗੇ......

**ਆਵਾਜ਼ਾਂ** : ਇਹ ਨਹੀਂ ਹੈ, ਦੂਸਰਾ ਹੈ।......(ਵਿਘਨ)

**Mr. Speaker** : Order please.

**ਮੁੱਖ ਮੰਤਰੀ** : ਮੈਂ ਅਰਜ਼ ਕਰ ਰਿਹਾ ਸੀ ਕਿ ਇਸ ਵਕਤ ਸਾਡਾ ਫਰਜ਼ ਬਣ ਜਾਂਦਾ ਹੈ ਕਿ ਅਸੀਂ ਰਲ ਮਿਲ ਕੇ ਨਵੇਂ ਪੰਜਾਬੀ ਸੂਬੇ ਨੂੰ ਤਕੜਾ ਕਰੀਏ। ਸਾਰੇ ਮੈਂਬਰਾਂ ਦੇ ਸਾਹਮਣੇ ਇਹ ਮੇਰੀ ਅਪੀਲ ਹੈ, ਜਿਹੜੇ ਇੰਪਾਰਟੈਂਟ ਪੁਆਇੰਟ ਸਨ ਉਨ੍ਹਾਂ ਦਾ ਮੈਂ ਜਵਾਬ ਦੇ ਦਿੱਤਾ ਹੈ। ਸਟੇਟ ਟਰੇਡਿੰਗ ਕਹਿੰਦੇ ਹਨ ਕਿ ਹੋਣੀ ਚਾਹੀਦੀ ਹੈ। (noise)

**Mr. Speaker** : Order, please, order.

**ਮੁੱਖ ਮੰਤਰੀ** : ਮੈਂ ਅਪੀਲ ਕਰਦਾ ਹਾਂ ਕਿ ਅਮੈਂਡਮੈਂਟ ਵਿਦਡਰਾ ਕਰ ਲੈਣ ਕਿਉਂਕਿ ਇਨ੍ਹਾਂ ਵਿਚ ਸਬਸਟਾਂਸ ਕੋਈ ਨਹੀਂ ਹੈ।

**Mr. Speaker** : Question is—

that the following be added at the end, namely................

**ਆਵਾਜ਼ਾਂ** : ਸਪੀਕਰ ਸਾਹਿਬ, ਪੰਜਾਬੀ ਵਿੱਚ ਦਸੋ।

**ਸ੍ਰੀ ਸਪੀਕਰ** : ਪ੍ਰਸ਼ਨ ਇਹ ਹੈ ਕਿ ਮਤੇ ਦੇ ਆਖੀਰ ਵਿਚ ਇਹ ਜੋੜ ਦਿੱਤਾ ਜਾਏ ਕਿ— ਮਗਰ ਖੇਦ ਹੈ ਕਿ ਐਡਰੈਸ ਵਿੱਚ ਇਸ ਚੀਜ਼ ਦਾ ਜ਼ਿਕਰ ਨਹੀਂ ਕੀਤਾ ਗਿਆ।

(1) ਸੂਬੇ ਵਿੱਚ ਫੂਡਗਰੇਨ ਦੀ ਸਟੇਟ ਟਰੇਡਿੰਗ ਔਰ

(2) ਪੰਜਾਬੀ ਨੂੰ ਸੈਕਰੇਟੇਰੀਏਟ ਲੈਵਲ ਤੇ ਲਾਗੂ ਕਰਨ ਵਿੱਚ ਕਿੰਨੀ ਦੇਰ ਲਗੇਗੀ।

(Question is—

That in the motion, the following be added at the end, namely :—

(Mr. Speaker)

"but regret that no mention has been made in the Address—

(1) of State Trading in foodgrains in the State; and

(2) as to how long it will take to introduce Punjabi upto the Secretariat level.)

**Mr. Speaker :** The House will continue to sit till the business on the agenda for today is disposed of.

*After ascertaining the votes of the Members by voices, Mr. Speaker said 'I think the Noes have it'. This opinion was challenged and division was claimed. Mr. Speaker, after calling upon those members who were for 'Aye' and those who were for 'No' respectively, to rise in their places and on a count having been taken declared that the motion was carried.*

| | | |
|---|---|---|
| Ayes | .. | 53 |
| Noes | .. | 49 |

*The Motion was declared carried*

(*At this stage, there was uproar, loud thumping and voices of 'resign 'resign'' from the Opposition Benches*).

**Shri Prabodh Chandra :** On a point of order, Sir..............

(*Noise and Interruption*)

**Mr. Speaker :** Please take your seat.

(*There was uproar in the House and nothing was audible*).

**Voices from Opposition :** No canvassing, no canvassing.

**Shri Prabodh Chandra :** On a point of order, Sir.

**Mr. Speaker :** What is your point of order ?

**श्री प्रबोध चन्द्र :** आन ए प्वायँट आफ आर्डर, सर । जनाबे आली, कनवैनशन यह है कि गवर्नमैंट के उपर यह कान्स्टीच्युशनली बाइँडिग है कि जब गवर्नमैंट के खिलाफ कोई अमैंडमैंट पास हो जाए तो आटोमैटीकली दिस एमाउँट्स टू नो कान्फीडैंस और गवर्नमैंट को रिजाईन कर देना चाहिए । (शोर)

**Voices from Opposition :** Government should resign '.

(*Uproar in the House*)

**Mr. Speaker :** Order. order. There should be no noise in the House. I have to proceed further to conduct the proceedings.

**Shri Prabodh Chandra :** This is an illegal Government:

(*At this stage Shri Prabodh Chandra and Sardar Gian Singh Rarewala alongwith some other Members rose from their seats. There were voices from the Treasury Benches "go" ,'go" The Hon'ble Members from the Opposition Benches, however, again resumed their seats.*)

**Voices from the Opposition :** This Government must resign. (*Noise*)

**Mr. Speaker :** Order please. Order please.

**Sardar Prem Singh 'Prem' :** On a point of order, Sir....(*Noise*)

**Mr. Speaker :** There should be no point of order at this stage. (*Noise*)

**Sardar Prem Singh 'Prem' :** On a point of order, Sir.........

**Mr. Speaker :** I am on my legs and the Hon'ble Member should please resume his seat.

(*Uproar in the House.*)

**Chaudhri Darshan Singh :** Sir, I withdraw my amendment.

**Shri Lal Chand Suberwal :** Sir, he can withdraw it only if he has the leave of the House to do so.

(*Interruptions, noise*)

**Chaudhri Darshan Singh :** Sir, I withdraw my amendment.

(*Noise*)

**ਸ਼੍ਰੀ ਸਪੀਕਰ :** ਪਹਿਲਾਂ ਮੈਨੂੰ ਹਾਊਸ ਦੀ ਲੀਵ ਤਾਂ ਲੈ ਲੈਣ ਦਿਉ । (*Noise*) ਅਮੈਂਡਮੈਂਟ ਤਾਂ ਸੁਣ ਲਉ (*Uproar in the House*) ਇਨ੍ਹਾਂ ਦੀ ਮੋਸ਼ਨ ਇਹ ਹੈ ਕਿ ਇਸ ਵਿੱਚ ਇਹ add ਕੀਤਾ ਜਾਵੇ:—

"ਸਟੇਟ ਟਰੇਡਿੰਗ ਕਰਨ ਵਾਸਤੇ ਕੋਈ ਇਮੀਜਿਏਟ ਸਟੈਪ ਨਹੀਂ ਲਏ ਗਏ ... ...

(Let me first get leave of the House. (*Noise*) Please let me read out the amendment (*Uproar in the House*) His amendment is that the following be added at the end, namely—

"......no mention has been made about taking immediate steps to resort to State Trading......")

**ਪੰਡਤ ਮੋਹਨ ਲਾਲ :** ਇਹ ਮੋਸ਼ਨ ਤਾਂ ਪਾਸ ਹੋ ਗਈ ਹੈ ਇਹ ਪਹਿਲੀ ਅਮੈਂਡਮੈਂਟ ਦੀ ਤਰ੍ਹਾਂ ਹੀ ਹੈ। ਜਿਸ ਉੱਤੇ ਵੋਟਿੰਗ ਹੋ ਚੁਕੀ ਹੈ ਔਰ ਕੈਰੀ ਹੋ ਗਈ ਹੈ। It is redundant and unnecessary ਔਰ ਇਸ ਲਈ ਸੁਪਰਫਲੂਅਸ ਹੈ । (*Noise*) (*Voices from the Opposition* : resign, resign.)

**ਸਰਦਾਰ ਪ੍ਰੇਮ ਸਿੰਘ ਪ੍ਰੇਮ :** On a point of order, Sir, (*Noise*) ਸਪੀਕਰ ਸਾਹਿਬ, ਦੋ ਮਿੰਟ ਵਾਸਤੇ ਮੇਰਾ ਪੁਆਇੰਟ ਆਫ ਆਰਡਰ ਤਾਂ ਸੁਣ ਲਉ । ਬੜੀ ਮੇਹਰਬਾਨੀ ਹੋਵੇਗੀ । (*uproar*) ਸੁਣ ਤਾਂ ਲਉ, ਫੈਸਲਾ ਦੇਣਾ ਆਪ ਦੇ ਹੱਥ ਵਿੱਚ ਹੈ । (*Interruptions and noise*) ਹੁਣੇ ਤੁਹਾਡੇ ਸਾਹਮਣੇ ਯੂ. ਪੀ. ਦਾ ਵਾਕਿਆ ਹੋਇਆ ਹੈ । ਗਵਰਨਰ ਐਡਰੈਸ ਉੱਤੇ ਗੌਰਮੈਂਟ ਹਾਰ ਗਈ ਔਰ ਉਨ੍ਹਾਂ ਨੇ ਉਸੇ ਵਕਤ ਰੀਜ਼ਾਇਨ ਕਰ ਦਿੱਤਾ । ਹੁਣ ਆਪੋਜ਼ੀਸ਼ਨ ਦੀ ਅਮੈਂਡਮੈਂਟ ਕੈਰੀ ਹੋ ਗਈ ਹੈ ਤਾਂ ਗੌਰਮੈਂਟ ਦੇ ਚੀਫ ਮਨਿਸਟਰ ਦਾ ਫਰਜ਼ ਬਣ

ਸਰਦਾਰ ਪ੍ਰੇਮ ਸਿੰਘ ਪ੍ਰੇਮ

ਜਾਂਦਾ ਹੈ ਕਿ ਉਹ ਉਠ ਕੇ ਕਹੇ ਕਿ ਮੈਂ ਰੀਜ਼ਾਈਨ ਕਰਦਾ ਹਾਂ। (*Interruptions and noise*) ਇਸ ਤੋਂ ਬਾਅਦ ਸਪੀਕਰ ਸਾਹਿਬ, ਕੋਈ ਬਿਜ਼ਨੈਸ ਨਹੀਂ ਹੋ ਸਕਦਾ ਔਰ ਬਿਜ਼ਨੈਸ ਸਸਪੈਂਡ ਕਰਨਾ ਪਵੇਗਾ । (*uproar*)

**ਸ੍ਰੀ ਸਪੀਕਰ** : ਠੀਕ ਹੈ, ਇਕ identical Motion ਉੱਤੇ ਵੋਟਿੰਗ ਹੋ ਚੁਕੀ ਹੈ, ਇਸ ਲਈ ਇਹ ਰੀਡੰਡੈਂਟ ਹੈ । (*uproar*) (It is all right. Voting has taken place on an identical motion. Therefore, it is redundant.)

**Sardar Prem Singh 'Prem'** : Mr. Speaker, Sir, The Government has been defeated.

**Shri Prabodh Chandra** : On a point of order, Sir......

(*Noise and interruptions*)

**Sardar Gian Singh Rarewala** : The amendment from the Opposition has already been declared carried.

(*Interruptions, noise*)

**Shri Prabodh Chandra** : On a point of order, Sir............
(*Noise*)

**Mr. Speaker** : Please resume your seat.

**Voices from the Opposition Benches** : No more proceedings, Sir. No more proceedings.

(*Uproar and noise and continued thumping from the Opposition and nothing was audible.*)

**Public Works and Education Minister** : Is this the programme of the Congress ?

**Shri Prabodh Chandra** : On a point of order Sir..*Noise*.

**ਸ੍ਰੀ ਸਪੀਕਰ** : ਤੁਹਾਡਾ ਪੁਆਇੰਟ ਆਫ ਆਰਡਰ ਹੋ ਗਿਆ ਹੈ ਹੁਣ ਮਿਹਰਬਾਨੀ ਕਰਕੇ ਬੈਠ ਜਾਉ ਔਰ ਮੈਨੂੰ ਬਾਕੀ ਦਾ ਕੰਮ ਕਰ ਲੈਣ ਦਿਉ । (*Interruptions*) (The point of order raised by the hon. Member has been dealt with. Now please take your seats and let me dispose of the remaining business.)

**Voices from the Opposition** :No more proceedings. (*Noise*)

Shri Prabodh Chandra. I have another point of order to raise. ਸਪੀਕਰ ਸਾਹਿਬ, ਜਦ ਗਵਰਨਰ ਦੇ ਐਡਰੈਸ ਦੇ ਉਪਰ ਆਪੋਜੀਸ਼ਨ ਦੀ ਕੋਈ ਅਮੈਂਡਮੈਂਟ ਕੈਰੀ ਹੋ ਜਾਂਦੀ ਹੈ ਤਾਂ ਕਨਵੈਨਸ਼ਨ ਇਹ ਹੈ ਕਿ ਗਵਰਨਮੈਂਟ ਰੀਜ਼ਾਈਨ ਕਰੇ ਔਰ ਇਸ ਤੋਂ ਬਾਅਦ ਹਾਉਸ ਕੋਈ ਪ੍ਰੋਸੀਡਿੰਗਜ਼ ਨਹੀਂ ਕਰ ਸਕਦਾ । (*Voices of 'Hear, 'Hear, from the Opposition*) We will not take part in the proceedings. (*Noise*)

ਸ੍ਰੀ ਸਪੀਕਰ : ਮੈਂ ਅਰਜ਼ ਕਰਦਾ ਹਾਂ ਕਿ ਮੇਰਾ ਕੰਮ ਹਾਊਸ ਨੂੰ ਕੰਡਕਟ ਕਰਨਾ ਹੈ, ਕਿਸੇ ਕੋਲੋਂ ਅਸਤੀਫ਼ਾ ਮੰਗਣਾ ਨਹੀਂ । (*Noise*). (I would submit that my business is to conduct the proceedings of the House and not to demand resignation from any one.)

**Pandit Mohan Lal.** There cannot be any further proceedings. The Government must resign.

*(At this stage there was a great noise in the House and nothing was audible for some time.)*

**Mr. Speaker :** Now, I will put the Motion of Thanks moved by Shri Balramji Dass Tandon, as amended, to the vote of the House.

**Mr. Speaker :** Question is—

"That an Address be presented to the Governor in the following terms: —

"That the members of the Vidhan Sabha assembled in this Session are deeply grateful to the Governor for the Address which he has been pleased to deliver to both the Houses of the State Legislature assembled together on the 21st March, 1967, but regret that no mention has been made in the Address—

(1) of State Trading in foodgrains in the State; and
(2) as to how long it will take to bring Punjabi to the Secretariat level."

*The motion was carried*

4.44 p. m.

**Mr. Speaker :** The House stands adjourned till 9.00 a. m. tomorrow.

(The Sabha then adjourned till 9.00 a. m. on Thursday, the 6th April, 1967,)

125—305—27-1-68—Pb., Govt. Press, Patiala.

# PUNJAB VIDHAN SABHA
## DEBATES

*6th April, 1967*

Vol. I—No. 13

OFFICIAL REPORT

CONTENTS

*Thursday, the 6th April, 1967*



**Punjab Vidhan Sabha Secretariat Chandigarh**

Price : Rs **2.25**

# *ERRATA*

**to**

**Punjab Vidhan Sabha Debate, Volume 1 No. 13**
**Dated 6th April, 1967**

| *Read* | *For* | *Page* | *Line* |
|---|---|---|---|
| Proceedings | Proeedings | (13)9 | 17 |
| ਵੋਟ | ਵੋ | (13)11 | 11 |
| ਗੁਲਿਸਤਾਂ | ਗਲਿਸਤਾਂ | (13)12 | 9 |
| same | Same | (13)13 | 10 |
| ਹੋਇਆ | ਹੋ ਆ | (13)13 | last line |
| Uproar | Uproa | (13)14 | 14 from below |
| ਕੜਾ | ਹੜਾ | (13)16 | 4 |
| ਬੇਈਮਾਨ | ਬੇ ਈਮਾ | (13)20 | 1 |
| audible | audi | (13)20 | 11 |

## PUNJAB VIDHAN SABHA

**Thursday, the 6th April 1967**

*The Sabha met in the Hall of the Vidhan Bhavan Chandigarh, at 9.00 a. m. of the clock. Mr. Speaker (Lt. Col. Joginder Singh Mann) in the chair.*

## POINT OF ORDER

**Shri Prabodh Chandra :** Mr. Speaker, Sir, I seek your permission to rise on a point of order. Sir, this House is not legally constituted. The Government having been defeated on the 'Vote of Thanks', they have no *locus standi* to call the House.

**Voices from the Treasury Benches !** No. No.

(*Thumping of Tables and Noise in the House*)

(*At this stage Mr. Speaker rose to speak.*)

(Interruption) (Noise)

**ਸ੍ਰੀ ਸਪੀਕਰ :** ਮੈਂ ਖਲੋਤਾ ਹਾਂ ਪਰ ਤੁਸੀਂ ਪਹਿਲਾਂ ਤਾਲੀਆਂ ਵਜਾ ਲਉ । ਪਰ ਇਸ ਦਾ ਫਾਇਦਾ ਨਹੀਂ । ਸਵਾਦ ਨਾਲ ਗੱਲ ਕਰ ਲਉ । ਮੈਂ ਤਾਂ ਇਸ ਹਾਊਸ ਦੀਆਂ ਪ੍ਰੋਸੀਡਿੰਗਜ਼ ਕਨਡਕਟ ਕਰਨੀਆਂ ਹਨ ਗਵਰਨਮੈਂਟ ਦੇ ਰੀਜ਼ਾਈਨ ਕਰਾਉਣ ਦਾ ਮੇਰਾ ਬਿਜਨੈਸ ਨਹੀਂ ਹੈ । (ਵਿਘਨ) ਅਗਰ ਇਹ ਰੀਜ਼ਾਈਨ ਨਹੀਂ ਕਰਦੇ ਤਾਂ ਆਪ ਨੂੰ ਖੁਲ੍ਹ ਹੈ .. .. (ਵਿਘਨ) [I can keep standing. Let the hon. Members go on with the thumping of tables first. But I feel that it is of no use to continue thumping like this, instead it would be better to thrash out the matter dispassionately. So far as I am concerned, I am here to conduct the proceedings of the House, it is not my business to secure resignation of the Government.

[Mr. Speaker)]

(*Interruption*) If they are not prepared to resign you are at liberty to...... (*Interruption*)

(*Uproar and great noise in the House*)

**Shri Prabodh Chandra** : Sir it is not a legally constituted Government. (*Interruption and Noise*).

**ਸ਼੍ਰੀ ਸਪੀਕਰ** : ਮੈਂ ਫਿਰ ਕਹਾਂਗਾ ਕਿ ਖਪ ਨਾ ਪਾਉ ਆਰਾਮ ਨਾਲ ਗੱਲ ਕਰੋ । (I would again request the members not to make noise and interrupt the proceedings of the House, but to discuss the matter calmly).

(ਆਵਾਜ਼ਾਂ : Question Hour ਤੋਂ ਬਾਅਦ ।) (*Noise*)

**ਸ਼੍ਰੀ ਸਪੀਕਰ** : ਮੈਂ ਫਿਰ ਬੇਨਤੀ ਕਰਦਾ ਹਾਂ ਕਿ ਸੁਣ ਲਉ ਖਪ ਪਾਉਣ ਦਾ ਕੀ ਫਾਇਦਾ ਹੈ । ਮੈਨੂੰ ਉਮੀਦ ਹੈ ਕਿ ਤੁਸੀਂ ਹਾਉਸ ਦਾ ਬਿਜ਼ਨੈਸ ਔਬਸਟ੍ਰਕਟ ਨਹੀਂ ਕਰੋਗੇ ਨਹੀਂ ਤਾਂ ਮਜਬੂਰਨ ਕੋਈ ਡਿਸੀਜ਼ਨ ਲੈਣਾ ਪਵੇਗਾ । (I again request the hon. Members to listen patiently. It is no use making noise like this. I hope the hon. members will not obstruct the proceedings of the House. Otherwise, I shall have to take some decision.)

(ਆਵਾਜ਼ਾਂ : ਜ਼ਰੂਰ ਲਉ)

**ਸ਼੍ਰੀ ਸਪੀਕਰ** : ਇਸ ਤਰ੍ਹਾਂ ਹਾਉਸ ਦੀ ਡਿਗਨਿਟੀ ਨਹੀਂ ਰਹਿੰਦੀ ਜਿਸ ਦੀ ਮੈਜਾਰਿਟੀ ਹੈ ਉਹ ਗਵਰਨਮੈਂਟ ਸੰਭਾਲ ਲਏ । ਮੈਂਨੂੰ ਇਤਰਾਜ਼ ਨਹੀਂ । ਆਪ ਨੇ ਵੀ ਇਤਰਾਜ਼ ਕੀਤਾ ਸੀ ਕਿ ਕੁਐਸਚਨ ਆਵਰ ਤੋਂ ਮਗਰੋਂ ਕੋਈ ਗੱਲ ਹੋਣੀ ਚਾਹੀਦੀ ਹੈ । (ਵਿਘਨ) ਉਸ ਦਿਨ ਕੈਪਟਨ ਸਾਹਿਬ ਨੇ ਵੀ ਜ਼ੋਰ ਦਿਤਾ ਸੀ । (The dignity of the House is not maintained in this way; whosoever has the majority, may form the Government. I have no objection whatsoever. The hon. Member had raised an objection that this matter should be taken up after the Question Hour. (*Noise*) The other day Captain Rattan Singh insisted on the obser-vance of this rule.)

(ਇਕ ਆਵਾਜ਼ : ਅਜ ਗਵਰਨਮੈਂਟ ਨਹੀਂ ਹੈ ।) (ਵਿਘਨ)

**ਸ਼੍ਰੀ ਸਪੀਕਰ** : ਹਾਲੇ ਤਾਂ ਗਵਰਨਮੈਂਟ ਨੇ ਰੀਜ਼ਾਈਨ ਨਹੀਂ ਕੀਤਾ ਇਸ ਲਈ ਮੇਰਾ

ਖਿਆਲ ਹੈ.. (*Noise*) ਤੁਸੀਂ ਆਪਣੀ ਗੱਲ ਕਹਿ ਲਉ, ਖਪ ਨਾ ਪਾਉ, ਮੈਨੂੰ ਇਤਰਾਜ਼ ਨਹੀਂ ਹੈ, ਮੈਂ ਮਸ਼ਕੂਰ ਹੋਵਾਂਗਾ। ਅਦਰਵਾਈਜ਼ ਆਈ ਵਿਲ ਹੈਵ ਟੂ ਯੂਜ਼ ਮਾਈ ਡਿਸਕਰੀਸ਼ਨ (The Government has not yet resigned. Therefore, I think ......(*Noise*) Please do not make noise, they may have heir say, I have no objection, rather I shall feel obliged. Other-wise, I will have to use my discretion.) (*Interruption*)

**ਪੰਡਤ ਮੋਹਨ ਲਾਲ** : ਮੈਂ ਅਰਜ਼ ਕਰਦਾ ਹਾਂ......

**ਸਰਦਾਰ ਲਛਮਣ ਸਿੰਘ ਗਿੱਲ** (ਲੋਕ ਕਾਰਜ ਅਤੇ ਵਿਦਿਆ ਮੰਤਰੀ) : ਔਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਇਹ ਪਤਾ ਲਗਣਾ ਚਾਹੀਦਾ ਹੈ ਕਿ ਕਵੈਸਚਨ ਆਵਰ ਹੋ ਰਿਹਾ ਹੈ ਜਾਂ ਨਹੀਂ ?

**Shri Balram Ji Dass Tandon** : On a point of Order, Sir.

**ਸ੍ਰੀ ਸਪੀਕਰ** ; ਪੰਡਤ ਮੋਹਨ ਲਾਲ ਜੀ ਪਹਿਲਾਂ ਹੀ ਪੁਆਇੰਟ ਆਫ ਆਰਡਰ ਰੇਜ਼ ਕਰ ਰਹੇ ਹਨ। (Please listen, Pandit Mohan Lal has already raised a point of order.)

**ਪੰਡਤ ਮੋਹਨ ਲਾਲ** : ਸਪੀਕਰ ਸਾਹਬ, ਇਕ ਨਵੀਂ ਸਿਚੂਏਸ਼ਨ ਪੈਦਾ ਹੋ ਗਈ ਹੈ (ਵਿਘਨ) ਕੁਐਸਚਨ ਆਵਰ ਦਾ ਸਵਾਲ ਪੈਦਾ ਨਹੀਂ ਹੁੰਦਾ, ਅਜ ਡਿਫਰੈਂਟ ਪੋਜ਼ੀਸ਼ਨ ਹੈ .... (ਵਿਘਨ) ਅਸੀਂ ਆਪਣੀ ਪੋਜ਼ੀਸ਼ਨ, ਲੀਗਲੀ ਅਤੇ ਜ਼ਾਬਤਾ ਕਾਨੂੰਨ ਦੇ ਮੁਤਾਬਕ ਦੱਸਣਾ ਚਾਹੁੰਦੇ ਹਾਂ, ਤੁਸੀਂ ਆਪਣਾ ਮਨ ਬਣਾਉਣ ਤੋਂ ਪਹਿਲਾਂ ਸਾਡੀ ਗੱਲ ਸੁਣ ਲਉ। (ਵਿਘਨ)

**ਸ੍ਰੀ ਸਪੀਕਰ** : ਤੁਸੀਂ ਅਗਰ ਚਾਹੋ ਤਾਂ ਘੰਟਾ ਅੱਧਾ ਘੰਟਾ ਮੇਰੇ ਕਮਰੇ ਵਿਚ ਮੇਰੇ ਨਾਲ ਡਿਸਕਸ ਕਰ ਲਉ। (ਵਿਘਨ) (If any of the hon'ble Members desire, he may come in my Chamber and discuss with me for an hour or so.)

**ਆਵਾਜ਼ਾਂ** : ਇਥੇ ਹੀ, ਇਥੇ ਹੀ। (*Noise*)

**Shri Prabodh Chandra** : On a point of Order, Sir,........

**Minister for Public Works and Education** : On a Point of Order, Sir............(*Interruptions*)

**Shri Balramji Dass Tandon** : On a Point of Order, Sir. I also rose earlier on a point of order.....(*Interruptions*)

**Shri Prabodh Chandra** : Sir, I was the first to rise on a point of order. (*Interruptions*)

**Shri Balramji Dass Tandon** : Sir, I had also risen to raise a point of order.

**Shri Prabodh Chandra** : Sir I had not yet started........

**ਸ਼੍ਰੀ ਬਲਰਾਮ ਜੀ ਦਾਸ ਟੰਡਨ** : ਔਨ ਏ ਪੁਆਇੰਟ ਆਫ ਆਰਡਰ......
(*Interruption*)

**ਸ਼੍ਰੀ ਸਪੀਕਰ** : ਸੁਣ ਲਉ, ਕੋਈ ਹਰਜ ਨਹੀਂ। (Let us hear him. There is no harm in it.)

**ਸ਼੍ਰੀ ਬਲਰਾਮਜੀ ਦਾਸ ਟੰਡਨ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਹਾਊਸ ਜਿਸ ਤਰ੍ਹਾਂ ਇਹ ਕਾਨਸਟੀਚੂਟਿਡ ਹੈ, ਇਸ ਦੀ ਕਾਰਵਾਈ ਐਜੰਡੇ ਦੇ ਮੁਤਾਬਕ ਹੋਣੀ ਚਾਹੀਦੀ ਹੈ ਕੁਐਸ਼ਚਨ ਆਵਰ ਤੋਂ ਮਗਰੋਂ .... (*Noise*) ਆਰਾਮ ਨਾਲ ਸੁਣ ਤਾਂ ਲਉ। ਮੇਰਾ ਇਹ ਕਹਿਣਾ ਹੈ ਕਿ ਪਹਿਲਾਂ ਕੁਐਸ਼ਚਨ ਆਵਰ ਹੋਵੇ ਅਤੇ ਉਸ ਦੇ ਮਗਰੋਂ ਜੋ ਗੱਲ ਕਹਿਣੀ ਹੈ ਕਹੋ। ਇਸ ਤੇ ਰੂਲਿੰਗ ਚਾਹੁੰਦਾ ਹਾਂ।

**ਸ਼੍ਰੀ ਪ੍ਰਬੋਧ ਚੰਦਰ** : ਆਨ ਏ ਪੁਆਇੰਟ ਆਫ ਆਰਡਰ, ਸਰ। ਕੁਵੈਸਚਨ ਆਵਰ ਦਾ ਤਾਂ ਸਵਾਲ ਤਦ ਹੀ ਪੈਦਾ ਹੁੰਦਾ ਹੈ ਅਗਰ ਅਸੀਂ ਮੰਨ ਲਈਏ ਕਿ ਇਹ ਜੋ ਸਿਟਿੰਗ ਹੈ ਇਹ ਲੀਗਲੀ ਕਾਂਨਸਟੀਚਿਊਟਿਡ ਹੈ। (ਵਿਘਨ) ਸਾਡਾ ਤਾਂ ਪੁਆਇੰਟ ਇਹ ਹੈ ਕਿ ਕਲ ਵੋਟ ਔਫ ਥੈਂਕਸ ਤੇ ਸਾਡੀ ਅਮੈਂਡਮੈਂਟ ਪਾਸ ਹੋ ਗਈ ਸੀ। ਉਸ ਤੋਂ ਮਗਰੋਂ ਦੀ ਗੌਰਮੈਂਟ ਆਟੋਮੈਟੀਕਲੀ ਫੇਲਜ਼ (ਵਿਘਨ) ਇਕ ਮੁਰਦਾ ਜਿਸਮ ਵਿਚ ਜਾਨ ਕਿਵੇਂ ਪਾਈ ਜਾ ਸਕਦੀ ਹੈ। ਜੋ ਮਰ ਚੁਕਿਆ ਹੈ ਉਹ ਵਾਪਸ ਨਹੀਂ ਆ ਸਕਦਾ। ਆਟੋਮੈਟੀਕਲੀ ਗੌਰਮੈਂਟ ਫੇਲ੍ਹ ਹੋ ਜਾਂਦੀ ਹੈ, ਇਹ ਸਾਡੀ ਕੰਟੈਨਸ਼ਨ ਹੈ। ਇਸ ਬਾਰੇ ਜੋ ਰੂਲਿੰਗਜ਼ ਹਨ, ਕੰਸਟੀਚੂਸ਼ਨਲ ਜਾਂ ਪਾਰਲੀਮੈਂਟਰੀ ਡਿਸੀਜ਼ਨ ਹਨ ਉਹ ਮੈਂ ਪੜ੍ਹ ਕੇ ਸੁਣਾਉਂਦਾ ਹਾਂ।

Sir, I have got with me a book entitled 'Indian Constitutional Law' by M. P. Jain. I would like to quote from this book. At page 30 of this book, it is stated—

> "A similar procedure is followed in the Rajya Sabha. The motion for a Vote of Thanks to the President on his opening speech is a motion of confidence for the Government. If this motion is defeated or amended, the Government will treat it as a vote of No-confidence and will either resign................"

(*Cheers, renewed cheers and thumping of tables*).

This is, Sir, a standard book on parliamentary procedure.

Mr. Speaker, Sir, I would also like to read out from an other book, namely, 'Parliamentary Procedure in India' by A. R. Mukherjee. This too is a standard book on parliamentary procedure, Page 41 says—

> "If an amendment is carried,, and the Address in reply as amended is agreed to, it is generally taken to be a Motion of No confidence and the Ministry resigns.'

There is no other choice. It is absolutely clear. ਇਸ ਤੋਂ ਜ਼ਿਆਦਾ ਸਾਫ ਇਹ ਕੀ ਚਾਹੁੰਦੇ ਹਨ । ਇਹ ਇਖਲਾਕ ਦੇ ਨਾਰੇ ਲਾਉਣ ਵਾਲੇ ਇਤਨੀ ਸਾਫ ਗਲ ਤੋਂ ਜੋ ਕਾਨਸਟੀਚੂਸ਼ਨਲ ਹਿਸਟਰੀ ਵਿਚ ਲਿਖੀ ਹੈ ਕਿਸ ਤਰ੍ਹਾਂ ਮੁਨਕਿਰ ਹੋ ਸਕਦੇ ਨੇ ।

Mr. Speaker, Sir, in support of this, I have yet to quote from Basu's Commentary on the Constitution of India. This is, Sir, the foremost authority on the working of the Indian Constitution. I would like to refer to page 457 wherein it has been stated—

> "While a vote of No-confidence and a refusal of supply invariably leads to resignation and an amendment to the opening speech is regarded as a Vote of No-confidence, it is not so in other cases."

We do not recognize this sitting as legally constituted. We will not allow any business to be transacted.

**श्री ए. विश्वानाथन** : आन ए प्वाएंट आफ आर्डर, सर । अगर यह सिटिंग इल्लीगल सिटिंग है जैसा कि आनरेबल मैंबर श्री प्रबोध चन्द्र ने कहा है....

**श्री प्रबोध चन्द्र** : स्पीकर साहिब, अभी एक और किताब में से पढ़ कर मैं ने सुनाना है ।

**Shri A.Vishwanathan** : The Speaker has allowed me.

**Shri Prabodh Chandra** : Sir, the debate on the President's speech is held on a motion thanking the President for his speech........ It is in Rule No. 17 of the Rules of Procedure of Lok Sabha......

*(Interruptions, uproar)*

**Shri Balramji Dass Tandon** : Speak in Punjabi, speak in Punjabi.. (voices: Punjabi, Punjabi ਪੰਜਾਬੀ ਵਿਚ ਬੋਲੋ, ਪੰਜਾਬੀ ਵਿਚ) (ਵਿਘਨ) (ਸ਼ੋਰ)

(ਆਵਾਜ਼ਾਂ : ਨੋ ਨੋ ਨੋ ਨੋ, ਪੰਜਾਬੀ ਵਿਚ ਬੋਲੋ ...) (ਸ਼ੋਰ)

**श्री प्रबोध चन्द्र** : मैं पंजाबी में भी तर्जमा कर देता हूं । मुझे आप से ज्यादा पंजाबी आती है । (विघन) जनाब, इस के आगे लिखा है ...

ਕੈਪਟਨ ਰਤਨ ਸਿੰਘ : ਹੁਣ ਮੁਣਦੇ ਕਿਉਂ ਨਹੀਂ। (ਵਿਘਨ) (ਸ਼ੋਰ)

श्री प्रबोध चन्द्र : इस के आगे साफ लिखा है कि —

एक माननीय सदस्य : लीगल, मारल और कांस्टीच्यूशनल राइट नहीं है।

**Shri Prabodh Chandra** : Sir, now I quote from the Indian Constitutional Law by Jennings :

> "..........Members may move amendments to such a Motion. The Prime Minister or any other Minister has a general right to explain Government's position at the end of the discussion."

A similar procedure is followed in the Rajya Sabha.

आगे साफ लिखा है—

> "........The Motion for a vote of thanks to the President on his speech is a Motion of Confidence in the Government. If this Motion is defeated or amended, the Government will treat it as a vote of 'No Confidence'......"

I have placed all these authorities before the hon'ble Members.

**An Hon'ble Member** : It is not the legal, moral or constitutional right......

**Shri Prabodh Chandra** : It is not the constitutional sitting. We do not recognise it. (*Noise, interruptions*)

**Chaudhri Balbir Singh** : On a point of order, Sir......

(*interruptions*)

(At this stage Shri Prabodh Chandra rose In his seat..)

**Mr, Speaker** : I shall give you time, Please listen what he says.... (*Interruptions*)

श्री ए. विश्वानाथन : अध्यक्ष महोदय, जो कुछ मेज और जैनिगज की पार्लियामैन्टरी प्रैक्टिस में कहा गया है That in itself envisages a two-party Parliamentary system which has never been in vogue in India..

**Voices from Opposition** : No, no....

**Shri A Vishvanathan :** If Mr. Prabodh Chandra says that this sitting is illegal, a point of order cannot be raised. They connot have it both ways They may raise a point of order in the legally constituted sitting, But if the sitting is illegal, the point of order is also illegal. They should get out of the sitting and then raise point of order. (*noise, uproar*)

(आवाजें : नो, नो, नो, नो . .) (शोर)

**श्री ए. विश्वानाथन :** अगर प्रबोध जी कहते हैं कि यह इल्लीगल है तो फिर दिस सिटिंग इज आलसो इल्लीगल। (विघन)

**ਸ੍ਰੀ ਸਤ ਪਾਲ ਡਾਂਗ :** ਆਨ ਏ ਪੁਆਇੰਟ ਆਫ ਆਰਡਰ, ਸਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕੀ ਇਸ ਮਾਮਲੇ ਤੇ ਅਸੀਂ ਵਿਚਾਰ ਕਰ ਰਹੇ ਹਾਂ ਜਿਸ ਦੇ ਬਾਰੇ ਵਿਚ ਇਹ ਰੂਲਿੰਗ ਦੇ ਰਹੇ ਹਨ। ਸਨ 24 ਵਿਚ ਇਸੇ ਤਰ੍ਹਾਂ ਦਾ ਇਕ ਵਾਕਿਆ ਇੰਗਲੈਂਡ ਵਿਚ ਹੋਇਆ ਸੀ ਅਤੇ ਇਹ ਫੈਸਲਾ ਹੋਇਆ ਸੀ ਕਿ ਇਸ ਤਰ੍ਹਾਂ ਦੀ ਮੋਸ਼ਨ ਦਾ ਨਤੀਜਾ ਨੋ ਕਾਨਫੀਡੈਂਸ ਦੀ ਵੋਟ ਨਹੀਂ। ਇਸ ਦੇ ਬਾਰੇ ਵਿਚ ਮੈਂ ਆਪ ਨੂੰ ਛੇ ਤਾਂ ਘਟੋ ਘੱਟ ਅਥਾਰਿਟੀਆਂ ਕੋਟ ਕਰ ਸਕਦਾ ਹਾਂ ਕਿ ਵੋਟ ਆਫ ਥੈਂਕਸ ਤੇ ਐਡਵਰਸ ਵੋਟ, ਵੋਟ ਆਫ ਨੋ ਕਾਨਫੀਡੈਂਸ ਨਹੀਂ ਗਿਣੀ ਜਾ ਸਕਦੀ। ( ਵਿਘਨ ) ਇਸ ਲਈ ਤੁਸੀਂ ਰੂਲਿੰਗ ਦੇ ਦਿਉ ਤਾ ਕਿ ਕਾਰਵਾਈ ਹਾਊਸ ਦੀ ਸ਼ੁਰੂ ਕੀਤੀ ਜਾਵੇ ਅਤੇ ਇਹ ਦੱਸਿਆ ਜਾਵੇ ਕਿ ਕੁਐਸਚਨ ਆਵਰ ਹੈ ਜਾਂ ਨਹੀਂ। .... (ਵਿਘਨ) (ਸ਼ੋਰ)

**चौधरी बलबीर सिंह :** स्पीकर साहिब जो वाक्या कल इस हाऊस में हुआ है और वोट आफ थैंक्स में अमेन्डमैंट पास की गई है यह इस फरंट की सरकार के खिलाफ वोट आफ नो कानफीडेंस नहीं। यू. पी. असैम्बली का इन्हों ने हवाला दिया है लेकिन वहां पर कुछ मैम्बर हाऊस को क्रास कर गए थे (सरकारी पक्ष की ओर से प्रशंसा) (विपक्ष की ओर से विघन)

इस तरह मेजों को ठोकने और बजाने से आप की मेजारेटी नहीं हो सकती (प्रशंसा) अगर यह समझते हैं कि इनकी मेजारेटी है तो फिर कार्रवाई को चलने देने से डरते क्यों हैं। इन्हें हाऊस में फेस करना चाहिए। और पीछे नहीं हटना चाहिए। कार्रवाई शुरू करनी चाहिए। (प्रशंसा)

इन की इस तरह की थपकियों से फरंट की सरकार डरने वाली नहीं। और यह कोई तरीका नहीं है कि इस तरह से शोर करके हाऊस की कार्रवाई को न चलने दिया जाए।.... (विघन) (शोर)

[चौधरी बलबीर सिंह]

हमारी पोज़ीशन बिलकुल कलीयर है कि आज के दिन के लिए काम मुकर्रर है और हम हाऊस में ताकत रखते हैं। अगर इनकी ताकत है तो वोट से जीत जाएं और अगर नहीं है तो कार्रवाई को चलाना चाहिए। इन की तरफ से जो प्वाइन्ट रखा गया है यह इमोशनल है और लोगों के जज़बात से ताल्लुक रखता है। यह कार्रवाई के किसी आइटम पे वोट मांग सकते हैं लेकिन इस तरीके से शोर करना ठीक नहीं (विघन) (शोर)

आज यह क्यों डरते हैं, कल को भी यही बात होगी ( शोर ) .... स्पीकर साहिब, इस लिए इस हाऊस की कार्रवाई को चलाने के लिए इन्हें मजबूर किया जाना चाहिए ताकि यह शरारत न कर सकें। अगर मेजारेटी इन के साथ है तो हर कार्रवाई को फेस करने से क्यों डरते हैं (सरकारी पक्ष की ओर से प्रशंसा) इस लिए मैं कहूंगा कि That was not a No Confidence Motion. मेजारेटी हमारे साथ है और रहेगी (प्रशंसा)

**ਸਰਦਾਰ ਸਰਦਾਰ ਸਿੰਘ ਕੋਹਲੀ:** ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਲ ਮੈਂ ਵੋਟ ਇਸ ਲਈ ਅਮੈਂਡਮੈਂਟ ਤੇ ਦਿੱਤੀ ਸੀ ਕਿ ਪੰਜਾਬੀ ਸਾਰੇ ਰਾਜ ਦੀ ਬੋਲੀ ਹੋਣੀ ਚਾਹੀਦੀ ਹੈ ਹੋਰ ਮੇਰਾ ਕੋਈ ਤਅਲੁਕ ਜਾਂ ਮਤਲਬ ਨੋ ਕਾਨਫੀਡੈਂਸ ਨਾਲ ਨਹੀਂ ਸੀ। (ਹੇਅਰ ਹੇਅਰ) ਮੈਂ ਹਰ ਕੰਮ ਲਈ ਫਰੰਟ ਦਾ ਮੈਂਬਰ ਹਾਂ ਅਤੇ ਫਰੰਟ ਦੇ ਨਾਲ ਹਾਂ ਅਤੇ ਰਹਾਂਗਾਂ। (ਪ੍ਰਸ਼ੰਸਾ) (ਤਾਲੀਆਂ)

ਮੈਂ ਸਿਰਫ ਇਸ ਗੱਲ ਦੇ ਖਿਲਾਫ ਸਾਂ ਕਿ ਪੰਜਾਬ ਰਾਜ ਦੀ ਬੋਲੀ ਪੰਜਾਬੀ ਕਿਉਂ ਨਾ ਹੋਵੇ ਇਸ ਲਈ ਮੈਂ ਚਾਹੁੰਦਾ ਸਾਂ ਕਿ ਕਿਉਂਕਿ ਪੰਜਾਬੀ ਸੂਬਾ ਬਣ ਗਿਆ ਹੈ ਇਸ ਲਈ ਇਸ ਰਾਜ ਦੀ ਬੋਲੀ ਪੰਜਾਬੀ ਨੂੰ ਛੇਤੀ ਤੋਂ ਛੇਤੀ ਲਾਗੂ ਕੀਤਾ ਜਾਣਾ ਚਾਹੀਦਾ ਹੈ ਬਾਕੀ ਮੈਂ ਫਰੰਟ ਦੇ ਨਾਲ ਹਾਂ ਅਤੇ ਰਹਾਂਗਾ। (ਪ੍ਰਸ਼ੰਸਾ) (ਤਾੜੀਆਂ)

**ਪੰਡਤ ਮੋਹਨ ਲਾਲ** : ਆਨ ਏ ਪੁਆਇੰਟ ਆਫ ਆਰਡਰ, ਸਰ। ਇਥੇ ਬੜੀ ਵਜ਼ਾਹਤ ਨਾਲ ਇਸ ਕੇਸ ਨੂੰ ਪੁਟ ਕੀਤਾ ਗਿਆ ਹੈ ਮੇਰੇ ਸਾਥੀ ਪ੍ਰਬੋਧ ਜੀ ਵਲੋਂ ਅਤੇ ਵਾਕਿਆਤ ਜੋ ਹੋਏ ਉਨ੍ਹਾਂ ਤੋਂ ਸਾਫ਼ ਜ਼ਾਹਿਰ ਹੈ ਕਿ ਪੰਜਾਬ ਵਿਚ ਇਸ ਵਕਤ ਕੋਈ ਲੀਗਲੀ ਕਾਨਸ-ਟੀਚੂਟਿਡ ਗੌਰਮੈਂਟ ਨਹੀਂ (ਵਿਪਖ ਵਲੋਂ ਪ੍ਰਸ਼ੰਸਾ) ਇਸ ਲਈ ਅਸੀਂ ਕਹਿੰਦੇ ਹਾਂ ਕਿ ਕਿਉਂਕਿ ਇਥੇ ਕੋਈ ਗੌਰਮੈਂਟ ਲੀਗਲੀ ਕਾਨਸਟੀਚੂਟਿਡ ਨਹੀਂ ਇਸ ਵਾਸਤੇ ਜਦ ਤਕ ਅਜਿਹੀ ਕੋਈ ਗੌਰਮੈਂਟ ਨਹੀਂ ਬਣ ਜਾਂਦੀ ਉਨਾਂ ਚਿਰ ਤਕ ਕੋਈ ਕਾਰਵਾਈ ਇਸ ਹਾਊਸ ਦੀ ਨਹੀਂ ਚਲਾਈ ਜਾ ਸਕਦੀ। (ਵਿਘਨ) (ਸ਼ੋਰ)

ਲੀਗਲੀ ਕਾਨਸਟੀਚੂਟਿਡ ਗੌਰਮੈਂਟ ਦੇ ਬਾਰੇ ਵਿਚ ਸ੍ਰੀ ਪ੍ਰਬੋਧ ਚੰਦਰ ਜੀ ਨੇ ਹਵਾਲੇ ਦਿੱਤੇ ਹਨ ਅਤੇ ਕੇਸ ਪੁਟ ਕੀਤਾ ਹੈ ਕਿ ਗੌਰਮੈਂਟ ਵਲੋਂ ਕੋਈ ਮੋਸ਼ਨ ਪੁਟ ਕੀਤੀ ਜਾਵੇ ਥੈਂਕਸ ਦੀ ਗਵਰਨਰ ਸਾਹਿਬ ਦੇ ਐਡਰੈਸ ਤੇ, ਤੇ ਜੇਕਰ ਉਹ ਕੈਰੀ ਨਾ ਹੋਵੇ ਜਾਂ ਉਸ ਵਿਚ ਤਰਮੀਮ ਪਾਸ ਹੋ ਜਾਵੇ ਤਾਂ ਉਹ ਗੌਰਮੈਂਟ ਵਿਚ ਨੋ ਕਾਨਫੀਡੈਂਸ ਸਮਝਿਆਂ ਜਾਂਦਾ ਹੈ। ਗਵਰਨਰ ਸਾਹਿਬ ਦੇ ਐਡਰੈਸ ਤੇ ਵੋਟ ਆਫ ਥੈਂਕਸ ਦੀ ਮੋਸ਼ਨ ਗੌਰਮੈਂਟ ਤੇ ਕਾਨਫੀਡੈਂਸ ਦੀ ਮੋਸ਼ਨ ਹੁੰਦੀ ਹੈ ( ਵਿਘਨ ) ਇਸ ਨੂੰ ਰੀਜੈਕਟ ਕਰਨ ਦੇ ਦੋ ਤਰੀਕੇ ਹਨ ...... ( ਵਿਘਨ ) (ਸ਼ੋਰ)

**Mr. Speaker .** Kindly hear him. No interruptions please.

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ ਓਹ ਦੇਖੋ ਕਿਸ ਤਰ੍ਹਾਂ ਕਨਵੈਸਿੰਗ ਕੀਤੀ ਜਾ ਰਹੀ ਹੈ । (ਵਿਘਨ)(ਸ਼ੋਰ)

**ਚੌਧਰੀ ਬਲਬੀਰ ਸਿੰਘ :** ਜੇਕਰ ਤੁਹਾਡੀ ਪਾਰਟੀ ਦੀ ਤਾਕਤ ਹੈ ਤਾਂ ਡਰਨ ਦੀ ਕੀ ਲੋੜ ਹੈ । (ਵਿਘਨ) (ਸ਼ੋਰ)

**ਸ੍ਰੀ ਸਪੀਕਰ :** ਇਸ ਤਰ੍ਹਾਂ ਵਿਘਨ ਨਾ ਪਾਉ ਆਰਾਮ ਨਾਲ ਸੁਣੋ ਪੰਡਤ ਮੋਹਨ ਲਾਲ ਜੀ ਨੂੰ ਬੋਲ ਲੈਣ ਦਿਉ । ਇਸ ਤਰ੍ਹਾਂ ਸ਼ੋਰ ਪਾਣਾ ਠੀਕ ਨਹੀਂ । (ਵਿਘਨ)

ਤੁਸੀਂ ਸਾਰੇ ਮੈਂਬਰ ਇਥੇ ਸੂਝ ਬੂਝ ਵਾਲੇ ਹੋ ਅਤੇ ਤੁਹਾਨੂੰ ਮਨ ਸਾਫ ਬਣਾਣਾ ਚਾਹੀਦਾ ਹੈ । ਤੁਸੀਂ ਕਿਸੇ ਦੀ ਕਨਵੈਂਸਿੰਗ ਵਿਚ ਨਹੀਂ ਆ ਸਕਦੇ । ਇਸ ਤਰ੍ਹਾਂ ਵਿਘਨ ਪਾ ਕੇ ਜਾਂ ਮੇਜ਼ ਵਜਾ ਵਜਾ ਕੇ ਕੀ ਐਕਸਪੈਕਟ ਕਰ ਸਕਦੇ ਹੋ ਕਿ ਕੀ ਫੈਸਲਾ ਕੀਤਾ ਜਾਵੇਗਾ । Let us hear the hon. Member. Kindly have the patience to hear him. (Let Pt. Mohan Lal speak. Please do not interrupt like this, listen patiently. It is not proper to make noise like this. (*interruptions*) You are all intelligent Members and you should, therefore, be quite clear in your mind about the matter before the House. You cannot be influenced, by any convassing. What do the hon. Members expect to do by interrupting the procedings of the House. Do they expect that we can arrive at any decision simply by thumping the tables ? Let us hear the hon. Member. Kindly have the patience to hear him.) (*Interruptions*)

**ਪੰਡਤ ਮੋਹਨ ਲਾਲ :** ਇਸ ਵੇਲੇ ਦੀ ਕਨਸਟੀਚੀਊਸ਼ਨਲ ਪੋਜ਼ੀਸ਼ਨ ਇਹ ਹੈ, ਕਿ ਮੋਸ਼ਨ ਆਫ ਥੈਂਕਸ ਜਿਹੜੀ ਕਿ ਉਸ ਸਾਈਡ ਤੋਂ ਮੂਵ ਹੋਈ ਹੈ, ਇਹ ਕਾਨਫੀਡੈਂਸ ਦਾ ਮੋਸ਼ਨ ਹੈ, ਇਹ ਹਾਊਸ ਦਾ ਕਾਨਫੀਡੈਂਸ ਸੀਕ ਕਰਨ ਦਾ ਮੋਸ਼ਨ ਹੈ । ਏਸ ਮੋਸ਼ਨ ਨੂੰ ਰੀਜੈਕਟ ਕਰਨ ਦੇ ਦੋ ਢੰਗ ਹਨ ਇਕ ਤਾਂ ਇਹ ਕਿ ਅਮੈਂਡਮੈਂਡ ਮੂਵ ਕਰਕੇ ਅਮੈਂਡਮੈਂਟ ਕੈਰੀ ਕਰਵਾਈ ਜਾਵੇ, ਅਗਰ ਇਹ ਅਮੈਂਡਮੈਂਟ ਕਿਸੇ ਪਾਲੀਸੀ ਦੇ ਉਤੇ ਮੂਵ ਹੋਕੇ ਕੈਰੀ ਹੁੰਦੀ ਹੈ, ਤਾਂ ਇਹਦਾ ਕਲੀਅਰ ਮਤਲਬ ਇਹ ਹੈ ਕਿ ਇਸ ਮੋਸ਼ਨ ਆਫ ਥੈਂਕਸ ਤੇ ਕਾਨਫੀਡੈਂਸ ਨਹੀਂ ਰਿਹਾ । ਦੂਸਰਾ ਢੰਗ ਇਹ ਹੈ ਕਿ ਜੇਕਰ ਕੋਈ ਅਮੈਂਡਮੈਂਟ ਕੈਰੀ ਹੋ ਜਾਵੇ ਅਤੇ ਉਸ ਤੋਂ ਬਾਅਦ ਅਮੈਂਡਿਡ ਮੋਸ਼ਨ ਆਫ ਥੈਂਕਸ ਦਾ ਰੈਜ਼ੋਲੀਊਸ਼ਨ ਪਾਸ ਹੋ ਜਾਵੇ ਤਾਂ ਇਸਦਾ ਮਤਲਬ ਵੀ ਨੋ ਕਾਨਫੀਡੈਂਸ ਇਨ ਦੀ ਮਨਿਸਟਰੀ ਹੈ ।

**ਸ੍ਰੀ ਸਪੀਕਰ :** ਤੁਸੀਂ ਇਹ ਚੀਜ਼ ਲਿਆਂਦੀ ਹੈ ਕਿ ਜੇ ਅਮੈਂਡਮੈਂਟ ਕੈਰੀ ਹੋ ਜਾਵੇ ਅਤੇ ਇਸ ਤੋਂ ਬਾਅਦ ਜੇ ਅਮੈਂਡਿਡ ਰੈਜ਼ੋਲਿਊਸ਼ਨ ਪਾਸ ਹੋਵੇ, ਤਾਂ ਵੀ ਨੋ ਕਾਨਫੀਡੈਂਸ ਇਨ ਦੀ ਮਨਿਸਟਰੀ ਹੁੰਦਾ ਹੈ (The hon. Member means to say that if the amendment is carried and after that if the amended resolution is passed, it also amounts to no-confidence in the Ministry.)

**ਪੰਡਤ ਮੋਹਨ ਲਾਲ** : ਇਹ ਪੁਜ਼ੀਸ਼ਨ ਬਿਲਕੁਲ ਵਾਜ਼ੇ ਹੈ. ਜੇਕਰ ਕੋਈ ਅਮੈਂਡਮੈਂਟ ਕੈਰੀ ਹੋ ਜਾਂਦੀ ਹੈ, ਜੇ ਮੋਸ਼ਨ ਆਫ ਥੈਂਕਸ ਵਿਚ ਅਮੈਂਡਮੈਂਟ ਕੈਰੀ ਹੋਵੇ ਤਾਂ ਇਹਦਾ ਮਤਲਬ ਹੈ ਕਿ ਨੋ ਕਾਨਫੀਡੈਂਸ ਇਨ ਦੀ ਮਨਿਸਟਰੀ । (ਵਿਘਨ)

**ਇਕ ਆਨਰੇਬਲ ਮੈਂਬਰ** : ਜਿਨ੍ਹਾਂ ਨੇ ਕਲ ਤੁਹਾਡੇ ਨਾਲ ਵੋਟ ਪਾਈ ਸੀ ਉਹ ਸੁਣੇ ਕੀ ਕਹਿੰਦੇ ਹਨ ਅੱਜ ਕਿਸ ਗੱਲ ਨੂੰ ਮੁਖ ਰੱਖ ਕੇ ਵੋਟ ਪਾਈ । (ਵਿਘਨ)

(ਜੁਰਅਤ ਰੱਖੋ ਮੈਜਾਰਿਟੀ ਲਿਆਉ ਅਤੇ ਫੇਸ ਕਰੋ)

**ਪੰਡਤ ਮੋਹਨ ਲਾਲ** : ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਇਨ੍ਹਾਂ ਨੇ ਪਾਰਲੀਮੈਂਟਰੀ ਪਰੋਸੀਜਰ ਵੇਖਿਆ ਨਹੀਂ ਜੋ ਵੇਖ ਦੇ.... (ਵਿਘਨ)

**ਸ਼੍ਰੀ ਪ੍ਰਬੋਧ ਚੰਦਰ** : ਮੈਂ, ਜਨਾਬ, ਇਸ ਸਾਰੇ ਪਰੋਸੀਜਰ ਦੇ ਮੁਤਅੱਲਿਕ ਆਪ ਦੀ ਰੂਲਿੰਗ ਚਾਹੁੰਦਾ ਹਾਂ...... (ਵਿਘਨ)

**ਪੰਡਤ ਮੋਹਨ ਲਾਲ** : ਇਸ ਤੋਂ ਪਹਿਲਾਂ ਕਿ ਜਨਾਬ ਕੋਈ ਫੈਸਲਾ ਦੇਣ ਮੈਂ ਇਹ ਅਰਜ਼ ਕਰਾਂਗਾ ਕਿ .. (ਵਿਘਨ) (ਸ਼ੋਰ)

(ਇਸ ਵੇਲੇ ਸ: ਸਤਨਾਮ ਸਿੰਘ ਅਤੇ ਸ਼੍ਰੀ ਪ੍ਰਬੋਧ ਚੰਦਰ ਗੱਲਾਂ ਕਰਦੇ ਵੇਖੇ ਗਏ)

**ਆਵਾਜ਼ਾਂ** : ਔਧਰ ਵੇਖੋ ਕੀ ਹੋ ਰਿਹਾ ਹੈ । ਇਕ ਪਾਸੇ ਕਾਨੂੰਨੀ ਪੁਜ਼ੀਸ਼ਨ ਪੁਛਦੇ ਹਨ ਅਤੇ ਦੂਸਰੇ ਪਾਸੇ ਸੌਦੇ ਬਾਜ਼ੀ ਹੁੰਦੀ ਹੈ । (ਵਿਘਨ) (ਸ਼ੋਰ) (ਆਵਾਜ਼ਾਂ)

**ਪੰਡਤ ਮੋਹਨ ਲਾਲ** : ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਇਹ ਮਸਲਾ ਬੜਾ ਗਭੀਰ ਹੈ। ਮੈਂ ਅਰਜ਼ ਕਰਾਂਗਾ ਕਿ ਇਹ ਇਕ ਪਰੋਸੀਜਰ ਦੀ ਗੱਲ ਹੈ ਜਿਹੜੀ ਮੇਰੇ ਤੋਂ ਪਹਿਲਾਂ ਸੁਣ ਲਵੋ । ਇਥੇ ਕੱਲ ਇਕ ਸੱਜਣ ਨੇ ਪਹਿਲਾਂ ਵੋਟ ਦੇ ਦਿੱਤੀ ਜਦੋਂ ਵੋਟ ਕੈਰੀ ਹੋ ਗਈ ਤ ਫਿਰ ਹਾਊਸ ਵਿਚ ਇਹ ਕਹਿਣਾ ਕਿ ਮੈਂ ਕਲ ਵੋਟ ਕਿਸੇ ਖਾਸ ਪਰਪਜ਼ ਲਈ ਦਿੱਤਾ ਸੀ, ਇਹਦੀ ਮੈਂ ਸਮਝਦਾ ਹਾਂ ਕਿ ਏਥੇ ਕੋਈ ਰੈਲੇਵੈਂਸੀ ਨਹੀਂ ਹੈ । ਮੇਰਾ ਕਹਿਣਾ ਸਿਰਫ ਇਹੋ ਹੈ ਕਿ ਜਦੋਂ ਮੋਸ਼ਨ ਆਫ ਥੈਂਕਸ ਵਿਚ ਅਮੈਂਡਮੈਂਟ ਕੈਰੀ ਹੋ ਜਾਵੇ ਤਾਂ ਐਸਾ ਐਡਾਪਟ ਕੀਤਾ ਹੋਇਆ ਮੋਸ਼ਨ ਨੋ ਕਾਨਫੀਡੈਂਸ ਇਨ ਦੀ ਮਨਿਸਟਰੀ ਹੁੰਦਾ ਹੈ । ਤੁਸੀਂ ਪਹਿਲਾਂ ਮੈਨੂੰ ਗੱਲ ਕਰ ਲੈਣ ਦਿਓ, ਮੈਂ ਇਕ ਕਾਨਸਟੀਚੂਸ਼ਨਲ ਨੁਕਤਾ ਹਾਊਸ ਦੇ ਸਾਹਮਣੇ ਅਰਜ਼ ਕਰਦਾ ਹਾਂ (ਵਿਘਨ)

> "The Motion for a Vote of Thanks to the President on the speech is a Motion of Confidence in the Government."

**ਸ਼੍ਰੀ ਸਪੀਕਰ** : ਇਥੇ ਗੱਲਾਂ ਉਨ੍ਹਾਂ ਤੇ ਵੀ ਪੈਂਦੀਆਂ ਹਨ ਅਤੇ ਤੁਹਾਡੇ ਤੇ ਵੀ ਪੈਂਦੀਆਂ ਹਨ । ਤੁਸੀਂ ਪਹਿਲਾਂ ਆਰਾਮ ਨਾਲ ਸੁਣ ਲਓ ਫੇਰ ਕੁਝ ਕਹਿਣਾ (Both the sides are interrupting the proceedings of the House. The hon. Members may first listen patiently and then say any thing if they like).

**Pandit Mohan Lal** : Sir, I was submitting that:
"If the Motion is defeated or amended the Government wild

treat it as a Vote of No Confidence and (interruption)

**Shri A. Vishva Nathan** : It is "will" and not "shall"

**Pandit Mohan Lal** : If this Motion is defeated or amended, the Government will treat it as Vote of No Confidence and will either resign or proceed to dissolve the House and hold fresh elections.

ਸਪੀਕਰ ਸਾਹਿਬ, ਮੇਰੀ ਗੱਲ ਹਾਲੇ ਮੁਕੀ ਨਹੀਂ, ਮੈਂ ਇਨ੍ਹਾਂ ਨੂੰ ਪਾਰਲੀਮੈਂਟਰੀ ਪਰੋਸੀ-ਜਰ ਤੋਂ ਕੁਝ ਗੱਲਾਂ ਕੋਟ ਕੀਤੀਆਂ ਹਨ ਪਰ ਇਹ ਅਜੇ ਵੀ ਏਸੇ ਤਰ੍ਹਾਂ ਦੀਆਂ ਹੀ ਗੱਲਾਂ ਕਰਦੇ ਹਨ । ਮੈਂ ਦੱਸਿਆ ਹੈ ਕਿ ਸਾਡੀ ਇਸ ਵੇਲੇ ਦੀ ਕਨਸਟੀਚਿਊਸ਼ਨਲ ਪਾਲੀਸੀ ਇਹ ਹੈ ! ਮੈਂ ਸਮਝਦਾ ਹਾਂ ਕਿ ਇਕ ਤਰ੍ਹਾਂ ਨਾਲ ਵੋਟ ਆਫ ਨੋ ਕਾਨਫੀਡੈਂਸ ਪਾਸ ਹੋ ਚੁਕਾ ਹੈ । ਗਵਰਨ-ਮੈਂਟ ਹੁਣ ਇਨਸਿਸਟ ਨਾ ਕਰੇ, "ਦੈਟ ਮੀਨਜ਼ ਕੁਇਟਲ" ਇਹ ਗਵਰਨਮੈਂਟ ਹੁਣ ਚਲ ਨਹੀਂ ਸਕਦੀ, ਕਿਸੇ ਕਾਰਵਾਈ ਨੂੰ ਪੂਰੀ ਤਰ੍ਹਾਂ ਚਲਾ ਵੀ ਨਹੀਂ ਸਕਦੀ, ਇਸ ਨੂੰ ਹੁਣ ਕੋਈ ਇਖਤਿਆਰ ਨਹੀਂ ਰਿਹਾ । ਇਹ ਇਸ ਦੀ ਲੀਗਲ ਪੁਜ਼ੀਸ਼ਨ ਹੈ, ਕਨਸਟੀਚਿਊਸ਼ਨਲ ਪੁਜ਼ੀਸ਼ਨ ਹੈ। ਉਤਨਾ ਚਿਰ ਇਹ ਗਵਰਨਮੈਂਟ ਚਲ ਨਹੀਂ ਸਕਦੀ ਜਦੋਂ ਤੱਕ ਕਿ ਕਾਨਫੀਡੈਂਸ ਦਾ ਵੋ ਸੀਕ ਨਾ ਕੀਤਾ ਜਾਏ, ਯਾ ਫੇਰ ਇਹ ਹਾਊਸ ਡੀਜ਼ਾਲਵ ਨਾ ਕੀਤਾ ਜਾਏ । ਮੈਂ ਸਮਝਦਾ ਹਾਂ ਇਨ੍ਹ ਨੂੰ ਕੋਈ ਪਾਵਰ ਹੀ ਨਹੀਂ ਕਿ ਇਸ ਸਰਕਾਰ ਵਿਚ ਰਹਿ ਕੇ ਕੋਈ ਹੋਰ ਕਾਰਵਾਈ ਕਰਨ । ਇਹ ਹਾਊਸ ਹੀ ਡੀਜ਼ਾਲਵ ਕਰੋ ..... (ਸ਼ੋਰ)

**ਆਵਾਜ਼ਾਂ** : ਅਸਤੀਫੇ ਦੇ ਦਿਉ, ਕੁਰਸੀਆਂ ਛਡੋ ।

**ਸਰਦਾਰ ਗੁਰਨਾਮ ਸਿੰਘ (ਮੁੱਖ ਮੰਤਰੀ)** : ਇਨ੍ਹਾਂ ਵਿਚ ਹੁਣ ਸੁਣਨ ਦੀ ਵੀ ਤਾਕਤ ਨਹੀਂ ਹੈ । ਇਹ ਬੜੇ ਲਾਇਕ ਆਏ ਹਨ ..

**ਆਵਾਜ਼ਾਂ** : ਵਾਹ ਭਾਈ ਵਾਹ, ਬੱਲੇ ਬੱਲੇ ।

**ਮੁੱਖ ਮੰਤਰੀ** : ਦੂਸਰੀ ਪੁਜ਼ੀਸ਼ਨ ਇਹ ਹੈ ਕਿ ਗਵਰਨਰ ਦੇ ਐਡਰੈਸ ਦੀ ਕੋਈ ਨੀਤੀ ਨਹੀਂ ਰੀਜੈਕਟ ਹੋਈ (ਵਿਘਨ) ਗਵਰਨਰ ਦੇ ਐਡਰੈਸ ਦੀ ਕੋਈ ਪਾਲੀਸੀ ਸਟੇਟਮੈਂਟ ਰੀਜੈਕਟ ਨਹੀਂ ਹੋਈ । ਇਕ ਉਮਿਸ਼ਨ ਸੀ ਜਿਹੜੀ ਉਹ ਲੈ ਆਏ ਹਨ .... (ਆਵਾਜ਼ਾਂ : ਨਹੀਂ, ਨਹੀਂ) ਵੋਟ ਆਫ ਥੈਂਕਸ ਪਾਸ ਹੋ ਚੁਕਾ ਹੈ (ਆਪੋਜ਼ੀਸ਼ਨ ਵਲੋਂ ਆਵਾਜ਼ਾਂ, ਹਾਏ ਕੁਰਸੀ) ਪਾਲੀਸੀ ਰੀਜੈਕਟ ਨਹੀਂ ਹੋਈ । ਗੌਰਮੈਂਟ ਕਾਨਫੀਡੈਂਟ ਹੈ, ਗੌਰਮੈਂਟ ਨੂੰ ਰੀਜ਼ਾਈਨ ਕਰਨ ਦੀ ਕੋਈ ਜ਼ਰੂਰਤ ਨਹੀਂ ਹੈ ।(**ਆਵਾਜ਼ਾਂ** : ਨੋ, ਨੋ) ਹੁਣ ਕੁਐਸ਼ਚਨ ਆਵਰ ਹੈ, ਮੈਂ ਆਪ ਨੂੰ ਰੀਕੁਐਸਟ ਕਰਦਾ ਹਾਂ ਕਿ ਕੁਐਸ਼ਚਨ ਆਵਰ ਨੂੰ ਐਨਫੋਰਸ ਕਰੋ । (ਆਵਾਜ਼ਾਂ : ਨੋ, ਨੋ) ਜੇ ਨਹੀਂ ਕਰਨਾ ਤਾਂ ਦੂਸਰਾ ਬਿਜ਼ਨੈਸ ਚਲਾਉ । ਜੇਕਰ ਨਹੀਂ ਚਲਣ ਦੇਣਗੇ ਤਾਂ ਫਿਰ ਅਸੀਂ ਵੇਖਾਂਗੇ ਕਿ ਕੀ ਕਰਨਾ ਹੈ ।

**ਸ੍ਰੀ ਲਾਲ ਚੰਦ ਸਭਰਵਾਲ** : ਆਨ ਏ ਪੁਆਇੰਟ ਆਫ ਆਰਡਰ, ਸਰ । ਇਹ ਕਹਿੰਦੇ ਹਨ ਕਿ ਗੌਰਮੈਂਟ ਦੇ ਖਿਲਾਫ ਨੋ ਕਨਫੀਡੈਂਸ ਮੋਸ਼ਨ ਪਾਸ ਹੋ ਗਈ ਹੈ ਇਸ ਲਈ ਉਹ ਗੌਰਮੈਂਟ ਨੂੰ ਰੈਕਗਨਾਈਜ਼ ਨਹੀਂ ਕਰਦੇ, ਉਹ ਰੈਕਗਨਾਈਜ਼ ਨਹੀਂ ਕਰਦੇ ਕਿ ਹਾਊਸ ਵੈਲਿ-ਡਲੀ ਕਾਂਸਟੀਚਿਊਟਿਡ ਹੈ (ਸ਼ੋਰ) (Noise) ਉਨ੍ਹਾਂ ਦਾ ਕਹਿਣਾ ਕਿ ਅਸੀਂ ਗੌਰਮਿੰਟ ਨੂੰ ਰੀਕਗਨਾਈਜ਼ ਨਹੀਂ ਕਰਦੇ ....

(ਆਪੋਜ਼ੀਸ਼ਨ ਵਲੋਂ ਆਵਾਜ਼ਾਂ : ਹੈ ਹੀ ਨਹੀਂ ।)

[ਸ੍ਰੀ ਲਾਲ ਚੰਦ ਸਭਰਵਾਲ]

ਮੈਂ ਤੁਹਾਡੇ ਦੁਆਰਾ ਬਾਤ ਕਰਾਂਗਾ.... (ਆਵਾਜ਼ਾਂ, ਸ਼ੋਰ) ਜੇਕਰ ਆਪੋਜ਼ੀਸ਼ਨ ਦਾ ਕੋਈ ਲੀਡਰ ਹੈ ਤਾਂ ਉਹ ਆਪਣੀ ਪਾਰਟੀ ਨੂੰ guide ਕਰੇ ਕਿ ਦੂਸਰਿਆਂ ਨੂੰ ਵੀ ਸੁਣਨਾ ਚਾਹੀਦਾ ਹੈ (ਸ਼ੋਰ) ਵਰਨਾ ਮੈਂ ਮਜਬੂਰ ਹੋਵਾਂਗਾ ਇਹ ਕਹਿਣ ਲਈ ਕਿ ਇਹ ਕਾਂਵਾਂ ਦਾ ਕੰਮ ਹੈ ਅਤੇ ਕਾਵਾਂ ਦੀ ਥਾਂ ਦਰਖਤਾਂ ਤੇ ਹੁੰਦੀ ਹੈ, ਉਥੇ ਚਲੇ ਜਾਣ (ਸ਼ੋਰ) (ਆਵਾਜ਼ਾਂ) ਅਸਾਂ ਇਹ ਡੀਸਾਈਡ ਕਰਨਾ ਹੈ ਕਿ ਹਾਊਸ ਵੈਲਿਡਲੀ ਕਾਂਸਟੀਚਿਊਟਿਡ ਹੈ ਜਾਂ ਨਹੀਂ। (ਸ਼ੋਰ) ਮੈਂ ਫਿਰ ਕਹਾਂਗਾ ਕਿ ਜੇਕਰ ਆਪੋਜੀਸ਼ਨ ਦਾ ਕੋਈ ਲੀਡਰ ਹੈ (ਸ਼ੋਰ)

**ਇਕ ਆਵਾਜ਼** : ਹਰ ਸ਼ਾਖ ਪਰ ਉੱਲੂ ਬੈਠੇ ਹੈ
ਅੰਜਾਮੇ ਗੁਲਿਸਤਾਂ ਕਿਆ ਹੋਗਾ।

**ਸ੍ਰੀ ਲਾਲ ਚੰਦ ਸੱਭਰਵਾਲ** । ਮੈਂ ਰਾੜੇਵਾਲਾ ਸਾਹਿਬ ਨੂੰ ਰੀਕੁਅਸਟ ਕਰਾਂਗਾ ਕਿ ਉਹ ਇਨ੍ਹਾਂ ਨੂੰ ਕਹਿਣ ਕਿ ਸ਼ੋਰ ਨਾ ਕਰਨ (ਸ਼ੋਰ) (ਆਵਾਜ਼ਾਂ)

ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਵੇਖਣਾ ਕਿ ਹਾਊਸ ਵੈਲਿਡਲੀ ਕਾਂਸਟੀਚਿਊਟਿਡ ਹੈ ਕਿ ਨਹੀਂ, ਇਹ ਵੇਖਣਾ ਨਾ ਸਪੀਕਰ ਦਾ ਕੰਮ ਹੈ ਨਾ ਹਾਊਸ ਦਾ ਹੀ ਕੰਮ ਹੈ। ਜੇਕਰ ਇਹ ਸਮਝਦੇ ਹਨ ਕਿ ਨੋ ਕਾਂਨਫੀਡੈਂਸ ਮੋਸ਼ਨ ਪਾਸ ਹੋ ਗਿਆ ਹੈ ਤਾਂ ਇਹ ਡਿਊਟੀ ਗਵਰਨਰ ਦੀ ਹੈ ਕਿ ਉਹ ਵੇਖੇ। ਜੇ ਕਰ ਉਹ ਸਮਝਦਾ ਹੈ ਕਿ ਨੋ ਕਾਂਨਫੀਡੈਂਸ ਪਾਸ ਹੋ ਗਿਆ ਹੈ ਤਾਂ ਉਹ ਗੌਰਮਿੰਟ ਨੂੰ ਡਿਸਮਿਸ ਕਰ ਦੇਵੇ ਜੇਕਰ ਉਹ ਕਹੇ ਤਾਂ ਇਹ ਨੋ ਕਾਂਨਫੀਡੈਂਸ ਮੋਸ਼ਨ ਲੈ ਆਉਣ। ਜੇ ਕਰ ਉਹ ਮੋਸਨ ਪਾਸ ਹੋ ਜਾਵੇ ਤਾਂ ..(ਸ਼ੋਰ) (ਆਵਾਜ਼ਾਂ) ਜੇ ਕਰ ਰਾੜੇਵਾਲਾ ਨਹੀਂ ਸੁਣਨਾ ਚਾਹੁੰਦੇ ਤਾਂ ਮੈਂ ਬੈਠ ਜਾਂਦਾ ਹਾਂ ਇਹ ਰੌਲਾ ਪਾ ਲੈਣ। ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਵੇਖਣਾ ਕਿ ਹਾਊਸ ਵੈਲਿਡਲੀ ਕਾਂਨਸਟੀਚਿਊਟਿਡ ਹੈ ਕਿ ਨਹੀਂ ਇਹ ਸਪੀਕਰ ਦਾ ਨਹੀਂ ਬਲਕਿ ਗਵਰਨਰ ਦਾ ਅਖ਼ਤਿਆਰ ਹੈ। ਪੰਡਤ ਮੋਹਨ ਲਾਲ ਨੇ ਕੋਈ ਅਜਿਹਾ ਪਰੈਸੀਡੈਂਟ ਨਹੀਂ ਕੋਟ ਕੀਤਾ ਕਿ ਜਦੋਂ ਗੌਰਮੈਂਟ ਦੇ ਖਿਲਾਫ ਅਜਿਹੀ ਮੋਸ਼ਨ ਪਾਸ ਹੋ ਗਈ ਹੋਵੇ ਤਾਂ ਗੌਰਮੈਂਟ ਨੇ ਰੀਜ਼ਾਈਨ ਕਰ ਦਿੱਤਾ ਹੋਵੇ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਹਦੇ ਉਪਰ ਰੂਲਿੰਗ ਦੇਣ ਦੀ ਤੁਹਾਡੀ ਡਿਊਟੀ ਨਹੀਂ ਹੈ ਕਿ ਆਇਆ ਗੌਰਮੈਂਟ ਵੈਲਿਡਲੀ ਕਾਂਸਟੀ-ਚਿਊਟਿਡ ਹੈ ਕਿ ਨਹੀਂ। ਤੁਹਾਡਾ ਕੰਮ ਉਸ ਵੇਲੇ ਤਕ ਹਾਊਸ ਨੂੰ ਚਲਾਉਣਾ ਹੈ ਜੱਦ ਤਕ ਗਵਰਨਰ ਕੋਈ ਐਕਸ਼ਨ ਨਹੀਂ ਲੈਂਦਾ।

**ਸ੍ਰੀ ਸਪੀਕਰ** : ਮੈਂ ਅਰਜ਼ ਕਰਦਾ ਹਾਂ ਕਿ ਹੁਣ ਪੁਆਇੰਟਸ ਆਫ ਆਰਡਰ ਨਹੀਂ ਰਹੇ ਅਤੇ ਸਪੀਚਿਜ਼ ਹੋਣ ਲਗ ਪਈਆਂ ਹਨ। ਇਸ ਪਾਸੇ ਨੂੰ ਵੀ ਸੁਣ ਲਿਆ ਹੈ ਅਤੇ ਉਸ ਪਾਸੇ ਨੂੰ ਵੀ ਸੁਣ ਲਿਆ ਹੈ। ਜੇ ਕਰ ਕੋਈ ਫੈਸਲਾ ਹੋ ਜਾਵੇ ਤਾਂ ਠੀਕ ਹੈ ...... (ਆਵਾਜ਼ਾਂ) (ਸ਼ੋਰ)। (I would like to point out that there are no points of order now and the hon. Members have started making speeches. I have heard both the sides, it would be better if some decision is arrived at now.... (voices) (noise).

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਸਕੀਪਰ ਸਾਹਿਬ, ਪੰਡਤ ਮੋਹਣ ਲਾਲ ਜੀ ਨੇ ਜਿਹੜੀ ਕਾਂਨਸਟੀਚੂਸ਼ਨਲ ਪੁਜੀਸ਼ਨ ਹੈ ਉਸ ਦੇ ਬਾਰੇ ਵਿਚ 3—4 ਅਥਾਰੇਟੀਜ਼ ਆਪ ਦੇ ਸਾਹਮਣੇ ਰਖੀਆਂ ਹਨ (ਸ਼ੋਰ)

**Mr. Speaker** : This is no point of Order. Does the hon. Member want to make a speech ?

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਮੈਂ ਪੁਆਇੰਟ ਅਰਜ਼ ਕਰਨ ਲਗਾ ਹਾਂ । ਸਪੀਚ ਨਹੀਂ ਕਰਨ ਲਗਾ । ਜਿਹੜੀ ਪੁਜੀਸ਼ਨ ਇਨ੍ਹਾਂ ਨੇ ਐਸਰਟੇਨ ਕੀਤੀ ਹੈ ਉਸ ਵਿਚ ਦੋ ਆਲਟਰਨੇਟਿਵ ਰਖੇ ਹਨ ....

**Mr. Speaker**: I have heard it. This is not to be repeated.

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਮੈਂ ਸਰਦਾਰ ਗੁਰਨਾਮ ਸਿੰਘ ਦੀ ਗੱਲ ਦਾ ਜਵਾਬ ਦੇਣ ਲਗਾ ਹਾਂ । Sir, I have to refute the arguments advanced by the Chief Minister.

**Mr. Speaker** : This is not the duty of the hon. Member. ਜਵਾਬ ਦਾ ਜਵਾਬ ਨਹੀਂ ਦਿਤਾ ਜਾਵੇਗਾ । ਪੰਡਤ ਜੀ ਨੇ ਜੋ ਕੁਝ ਕਿਹਾ ਹੈ ਉਹ ਵੀ ਸੁਣ ਲਿਆ ਹੈ । ਜੇ ਕਰ ਰੀਪੀਟ ਕਰੋਗੇ ਤਾਂ ਉਸ ਦਾ ਕੋਈ ਫਾਇਦਾ ਨਹੀਂ ਹੈ । (The hon. Member cannot give reply to the reply of the Chief Minister. I have also listened to what Pandit ji has said. There is no use of repeating the same.)

**ਸਰਦਾਰ ਪ੍ਰੇਮ ਸਿੰਘ ਪ੍ਰੇਮ** ; ਮੈਂ ਰਪੀਟ ਨਹੀਂ ਕਰਦਾ.... (ਵਿਘਨ)

**Mr. Speaker**: You are repeating the Same points. (*Interruptions*)

**ਸਰਦਾਰ ਪ੍ਰੇਮ ਸਿੰਘ ਪ੍ਰੇਮ** ; ਮੈਂ ਅਰਜ਼ ਕਰ ਰਿਹਾਂ ਹਾਂ ਕਿ ਕਾਂਸਟੀਚਿਊਸ਼ਨਲ ਪੁਆਇੰਟ ਡਿਸਕਸ ਹੋ ਰਿਹਾ ਹੈ । ਇਨ੍ਹਾਂ ਨੇ ਪੁਜ਼ੀਸ਼ਨ ਦਸੀ ਹੈ । ਇਨ੍ਹਾਂ ਨੇ ਦੋ ਆਲਟਰਨੇਟਿਵ ਦਸੇ ਹਨ। ਇਕ ਇਹ ਕਿ ਇਨ੍ਹਾਂ ਨੂੰ ਰੀਜ਼ਾਈਨ ਕਰਨਾ ਪਵੇਗਾ । ਦੂਸਰਾ ਇਹ ਕਿ ਹਾਊਸ ਨੂੰ ਡੀਜ਼ਾਲਵ ਕਰ ਦੇਣ । ਉਨ੍ਹਾਂ ਨੇ ਕਿਹਾ ਹੈ ਕਿ ਹਾਊਸ ਨੂੰ ਡੀਜ਼ਾਲਵ ਕਰਨ ਦੀ ਮੇਰੀ ਪਾਵਰ ਨਹੀਂ ਹੈ। ਮੇਰੀ ਅਰਜ਼ ਹੈ ਕਿ ਕਾਂਸਟੀਚਿਊਸ਼ਨਲ ਪੁਜ਼ੀਸ਼ਨ ਇਹ ਨਹੀਂ ਹੈ । ਉਨ੍ਹਾਂ ਵਾਸਤੇ ਕੋਈ ਤੀਸਰਾ ਆਲਟਰਨੇਟਿਵ ਹੈ ਨਹੀਂ । ਦੋ ਆਲਟਰਨੇਟਿਵ ਹਨ ਇਨ੍ਹਾਂ ਵਿਚੋਂ ਕੋਈ ਚੁਣ ਲੈਣ । (ਸ਼ੋਰ) (ਸ੍ਰੀ ਪ੍ਰਬੋਧ ਚੰਦਰ ਬੋਲਣਾ ਚਾਹੁੰਦੇ ਸਨ) (ਵਿਘਨ) (ਸ਼ੋਰ)

**ਲੋਕ ਕਾਰਜ ਅਤੇ ਵਿਦਿਆ ਮੰਤਰੀ** (ਸਰਦਾਰ ਲਛਮਣ ਸਿਘ ਗਿਲ) : ਕੀ ਹਾਊਸ ਇਨ੍ਹਾਂ ਲਈ ਹੀ ਰੀਜ਼ਰਵ ਹੋਇਆ ਹੈ ਕਿ ਇਹ ਹੀ ਬੋਲਦੇ ਰਹਿਣ ?

ਸ਼੍ਰੀ **ਸਪੀਕਰ** : ਮੇਰੀ ਤਰਫ ਵੀ ਧਿਆਨ ਕਰ ਲਿਆ ਕਰੋ । ਜਾਂ ਤਾਂ ਮੈਨੂੰ ਕੰਮ ਕਰਨ ਦਿਉ ਨਹੀਂ ਤਾਂ ਮੇਰੀ ਜਗ੍ਹਾ ਤੇ ਤੁਸੀਂ ਆ ਕੇ ਬੈਠ ਜਾਉ । (Addressing Shri Prabodh Chandra) ਤੁਸੀਂ ਦੋ, ਤਿੰਨ ਵਾਰ ਬੋਲ ਚੁਕੇ ਹੋ । ਇਸ ਤਰ੍ਹਾਂ ਨਾਲ ਇਹ ਗਲਾਂ ਖਤਮ ਨਹੀਂ ਹੋਣਗੀਆਂ ਤੁਸੀਂ ਇਹ ਪੁਆਇੰਟਸ ਪਹਿਲੇ ਕਹਿ ਲੈਣੇ ਸਨ । ਹਰ ਵਾਰੀ ਤੁਸੀਂ ਟਾਈਮ ਲੈਣਾ ਚਾਹੁੰਦੇ ਹੋ ਇਹ ਠੀਕ ਨਹੀਂ ਹੈ । (The hon. Members may please listen to me. Either they should let me conduct the business of the House or they should take my seat. (Addressing Shri Prabodh Chandra). You have spoken two or three times. In this way there will be no end to such things. You should have raised these points earlier. Every time you want to speak. This is not proper).

**श्री प्रबोध चन्द्र** : जनाबे आली, ऐक्स चीफ मनिस्टर साहिब ने कहा है ...... (Noise) (Laughter)

**Voices from Treasury Benches**: No, not ex-Chief Minister. (*Interruptions*)

ਸ਼੍ਰੀ **ਸਪੀਕਰ** : ਆਰਡਰ ਪਲੀਜ਼ । ਗੱਲ ਤਾਂ ਸੁਣੋ । ਇਹੋ ਜਿਹੀਆਂ ਅਜੀਬ ਗੱਲਾਂ ਕਰਨੀਆਂ ਔਰ ਹਸਣਾ ਠੀਕ ਨਹੀਂ ਲਗਦਾ । ਮੈਂ ਅੱਗੇ ਵੀ ਆਪ ਨੂੰ ਕਿਹਾ ਹੈ ਕਿ ਚੇਅਰ ਦੀ ਡਿਗਨਿਟੀ ਔਰ ਹਾਊਸ ਦੀ ਡਿਗਨਿਟੀ ਨੂੰ ਬਰਕਰਾਰ ਰਖਣਾ ਤੁਹਾਡਾ ਸਾਰਿਆਂ ਦਾ ਪਹਿਲਾ ਫਰਜ਼ ਹੈ।ਪ੍ਰਬੋਧ ਜੀ ਨੂੰ ਇਸ ਤਰ੍ਹਾਂ ਦੀ ਗੱਲ ਨਹੀਂ ਕਹਿਣੀ ਚਾਹੀਦੀ। He should not take it seriously. ਹਾਲੀ ਕੋਈ ਫੈਸਲਾ ਤਾਂ ਹੋਇਆ ਹੀ ਨਹੀਂ ਔਰ ਪਹਿਲਾਂ ਹੀ "ਐਕਸ ਚੀਫ ਮਨਿਸਟਰ" ਵਾਲੀ ਗੱਲ ਕਰਨੀ ਸ਼ੁਰੂ ਕਰ ਦਿਤੀ । ਇਹ ਮੁਨਾਸਬ ਨਹੀਂ(*Uproar*)। (Order please. Please listen. It does not look proper to talk such things and laugh. I have already requested the hon. Members that it is their first and foremost duty to maintain the dignity of the Chair and that of the House. Shri Prabodh Chandra should not talk like this. He should not take it seriously. No decision has been taken so far and the hon. Member has started referring to him as "ex-Chief Minister". This is not proper). (*Uproar*).

**ਆਪੋਜ਼ੀਸ਼ਨ ਵਲੋਂ ਆਵਾਜ਼ਾਂ** : ਫ਼ੈਸਲਾ ਕੱਲ੍ਹ ਹੋ ਚੁਕਿਆ ਹੈ ।

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਜੇ ਫ਼ੈਸਲਾ ਹੋ ਗਿਆ ਸੀ ਤਾਂ ਚਲੋ ਗਵਰਨਰ ਕੋਲ (ਸ਼ੋਰ)

**श्री प्रबोध चन्द्र** : जनाब स्पीकर साहब, मैं आप को यकीन दिलाता हूं कि हमारी तरफ से कोई ऐसी बात नहीं होगी .....

(*At this stage the Chief Minister was seen standing*)

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਬਹਿ ਜਾ, ਲੀਡਰ ਆਫ਼ ਦੀ ਹਾਊਸ ਖੜਾ ਹੈ ।

**Shri Prabodh Chandra**: But we do not recognise him as such. (*Interruptions and noise*)

**ਮੁੱਖ ਮੰਤਰੀ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਸਵਾਲ ਇਹ ਹੈ ਕਿ ਪੁਆਇੰਟ ਆਫ਼ ਆਰਡਰ ਕੀ ਹੁੰਦਾ ਹੈ ਔਰ ਇਹ ਕਿਸ ਤਰ੍ਹਾਂ, ਕਿਸ ਮਕਸਦ ਲਈ ਰੇਜ਼ ਹੋ ਸਕਦਾ ਹੈ ਸਾਡੇ ਰੂਲਜ਼ ਆਫ਼ ਪ੍ਰੋਸੀਜਰ ਐਂਡ ਕੰਡਕਟ ਆਫ਼ ਬਿਜਨੈਸ ਦਾ ਰੂਲ ਇਹ ਪ੍ਰੋਵਾਈਡ ਕਰਦਾ ਹੈ :—

Rule No. 112 of the Rules of Procedure and conduct of Business in the Punjab Legislative Assembly— A point of order shall relate to the interpretation or enforcement of these rules or such Articles of the Constitition as regulate the business of the House and shall raise a question which is within the cognizance of the Speaker.

We have to deal with the Business of the House. Therefore, I would request you (Mr. Speaker) not to permit this and proceed with the Business of the House (*Interruptions and noise*). They have declared their intention. "ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਕੰਮ ਚਲਣ ਨਹੀਂ ਦੇਣਾਂ" Therefore, I would like to have your ruling.

(*Noise, uproar and voices* : '*no business*')

**ਸ਼੍ਰੀ ਪ੍ਰਬੋਧ ਚੰਦਰ** ; ਸਪੀਕਰ ਸਾਹਿਬ, ਤੁਸਾਂ ਮੈਨੂੰ ਅਧੇ ਮਿਨਟ ਦਾ ਟਾਈਮ ਦਿੱਤਾ ਸੀ....

**ਲੋਕ ਕਾਰਜ ਅਤੇ ਵਿਦਿਆ ਮੰਤਰੀ** ; ਲਉ, ਉਹ ਫੇਰ ਖੜਾ ਹੋ ਗਿਆ ਜੇ ।

**ਸ਼੍ਰੀ ਪ੍ਰਬੋਧ ਚੰਦਰ** ; ਤੈਨੂੰ ਮਿਰਚਾਂ ਕਿਉਂ ਲਗ ਗਈਆਂ ਹਨ ? (*Noise*) ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੇ ਵਲੋਂ ਕੋਈ ਐਸੀ ਗੱਲ ਨਹੀਂ ਹੋਵੇਗੀ ਜਿਸ ਦੇ ਨਾਲ ਹਾਊਸ ਤੇ ਕਿਸੇ ਕਿਸਮ ਦਾ ਸਲਰ ਹੋਵੇ ਮੱਚ ਲੈਸ ਦੀ ਚੇਅਰ। ਹਾਲਾਂਕਿ ਲਾਲ ਚੰਦ ਨੇ ਕਿਹਾ ਹੈ ਕਾਵਾਂ ਦੀ ਜਗ੍ਹਾ ਦਰਖਤਾਂ ਤੇ ਹੈ ਮੈਂ ਵੀ ਕਹਿ ਸਕਦਾ ਹਾਂ ਕਿ ਉਲੂਆਂ ਦੀ ਜਗ੍ਹਾ ਕਿਥੇ ਹੁੰਦੀ ਹੈ ਪਰ ਮੈਂ ਕਹਿਣਾ ਨਹੀਂ ਚਾਹੁੰਦਾ (*Uproar*) (*Thumping of desks from the Opposition*)

**Mr. Speaker**: Order please, order. No. interruption please. (*Noise*).

**ਸ਼੍ਰੀ ਪ੍ਰਬੋਧ ਚੰਦਰ** ; ਜਨਾਬ, ਇਨ੍ਹਾਂ ਨੇ ਕਿਹਾ ਕਿ ਸਾਡੇ ਵੱਲੋਂ ਜਿਹੜੀਆਂ ਰੂਲਿੰਗਜ਼ ਕੋਟ ਕੀਤੀਆਂ ਗਈਆਂ ਹਨ ਉਹ ਇੰਗਲੈਂਡ, ਦੇ ਹਾਊਸ ਆਫ਼ ਕਾਮਨਜ਼ ਦੀਆਂ ਹਨ । ਜਨਾਬ, ਮੈਂ 3 ਰੂਲਿੰਗਜ਼ ਦਸੀਆਂ ਹਨ ਔਰ ਉਹ ਹਿੰਦੁਸਤਾਨ ਬਾਰੇ ਹੀ ਹਨ । ਸ਼੍ਰੀ ਡਾਂਗ ਸਾਹਿਬ ਨੇ ਕਿਹਾ ਸੀ..Government did not resign. (*interruptions*)..If an amendment is carried and address in reply as amended is agreed to it is generally taken to be a Motion of 'No Confidence' and the Ministry resigns, and in 1922 the Baldwin Ministry resigned. It is contrary to what they have said..

(*interruption*)

**Minister for Public Works and Education**: It is 'generally' and not always.

**Shri Prabodh Chandra**: It is, therefore, obligatory on the part of the Government to resign. (uproar)

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ( * * * * * )

**ਸ਼੍ਰੀ ਪ੍ਰਬੋਧ ਚੰਦਰ** : ( * * * * * * * * * * )

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ( * * * * * )

**Mr. Speaker**: Order please, order.

---

*Expunged as ordered by the Chair.

**ਪੰਡਤ ਮੋਹਨ ਲਾਲ :** ਇਨ੍ਹਾਂ ਨੂੰ ਕੁਰਸੀਆਂ ਦਾ ਕੋਈ ਲਾਲਚ ਨਹੀਂ ਜੀ, ਕੁਰਸੀਆਂ ਦਾ ਕੋਈ ਲਾਲਚ ਨਹੀਂ (Uproar)

**Mr. Speaker:** Order please, order.

**ਲੋਕ ਕਾਰਜ ਅਤੇ ਵਿਦਿਆ ਮੰਤਰੀ :** ਸਪੀਕਰ ਸਾਹਿਬ, ਇਹ ਜਿਹੜਾ ਹੜਾ ਹੈ ਇਹ ਵਜਾ ਲਉ । (*Noise and uproar*)

**ਕੈਪਟਨ ਰਤਨ ਸਿੰਘ*********** (ਸ਼ੋਰ)

*Voices from Opposition*: *** *** ***

**ਸ੍ਰੀ ਲਾਲ ਚੰਦ ਸਭਰਵਾਲ ;** ਆਨ ਏ ਪੁਆਇੰਟ ਆਫ ਆਰਡਰ, ਸਰ, ਸਪੀਕਰ ਸਾਹਿਬ, ਇਹ ਜੋ ਕੁਝ ਕਹਿ ਰਹੇ ਹਨ, ਜੋ ਕੁਝ ਕਰ ਰਹੇ ਹਨ, it is a disgrace to the House.

*Voices* *** *** ****

**Mr. Speaker**: There should be no such remarks from either side. (*Noise*)

**Mr. Speaker**: Order please, order.

**ਕੈਪਟਨ ਰਤਨ ਸਿੰਘ :** ਇਸ ਨੂੰ ਕਹੋ ਕਿ ਆਪਣੇ ਲਫਜ਼ਾਂ ਨੂੰ ਵਾਪਸ ਲਵੇ

* * * *

We shall not tolerate it.

**ਸ੍ਰੀ ਸਪੀਕਰ :** ਨੋ ਇੰਟਰੋਪਸ਼ਨਜ਼ ਪਲੀਜ਼ । ਇਸ ਤਰ੍ਹਾਂ ਦੀਆਂ ਗਲਾਂ ਕਰਨੀਆਂ ਠੀਕ ਨਹੀਂ । ਤੁਹਾਡੀ ਇਸ ਤਰ੍ਹਾਂ ਇੰਟਰੋਪਟ ਕਰਨ ਦੀ ਆਦਤ ਠੀਕ ਨਹੀਂ । ਮੈਂ ਤੁਹਾਨੂੰ ਅਗੇ ਵੀ ਕਈ ਦਫਾ ਅਰਜ਼ ਕੀਤੀ ਹੈ ਪਰ ਤੁਸੀਂ ਨਹੀਂ ਮੁੜ ਰਹੇ ! (No interruptions please. It is not proper to talk such things. It is not proper for the hon. Member to interrupt like this. I have already requested him so many times not to interrupt.)

When I am standing you always stand up. It is not desirable on the part of the hon'ble Member to behave like this. You are in the habit of doing this. I have repeatedly asked you to behave properly and if you persist, then I will be obliged to take some action.

---

*Expunged as ordered by the Chair.

**Captain Rattan Singh** : Sir, I did not mean any disrespect to the Chair or to the House, I am sorry. (*Interruption and noise*)

**Chaudhri Balbir Singh**: Owl is a sign of wisdom. (*Interruptions*)

**ਸ਼੍ਰੀ ਸਪੀਕਰ** ; ਚੌਧਰੀ ਸਾਹਿਬ, ਕੀ ਤੁਹਾਡੀ ਪਾਰਟੀ ਤੁਹਾਨੂੰ ਇਹੋ ਸਖਾਂਦੀ ਹੈ ਕਿ ਤੁਸੀਂ ਇਸ ਤਰ੍ਹਾਂ ਖਪ ਪਾਇਆ ਕਰੋ ? ਅਗਰ ਉਹ ਕੋਈ ਬੁਰੀ ਗਲ ਕਰਦੇ ਹਨ ਤਾਂ ਤੁਸੀਂ ਬੁਰੀ ਗਲ ਨਾ ਕਰੋ ਤੁਸੀਂ ਚੰਗੇ ਤੌਰ ਤੇ ਪੇਸ਼ ਆਉ ਤਾਕਿ ਹਾਊਸ ਦੀ ਡਿਗਨਿਟੀ ਕਾਇਮ ਰਖੀ ਜਾਵੇ । (*Interruption*) ਮੈਂ ਆਨਰੇਬਲ ਮੈਂਬਰ ਸਾਹਿਬਾਨ ਨੂੰ ਫੇਰ ਅਪੀਲ ਕਰਦਾ ਹਾਂ ਕਿ ਹਾਊਸ ਦੀ ਡਿਗਨਿਟੀ ਔਰ ਡੈਕੋਰਮ ਦਾ ਵੀ ਕੋਈ ਖਿਆਲ ਕਰੋ । ਲੋਕ ਕੀ ਸਮਝਣਗੇ ਕਿ ਇਥੇ ਕੀ ਹੋ ਰਿਆ ਹੈ ? (Addressing Ch. Balbir Singh : Does your party teach you to make interruptions in this manner ? If any unbecoming remark is passed by the other side, you should not retaliate. You should behave in a becoming manner so that the dignity of the House may be upheld. (*Interruptions*). I would again appeal to the hon. Members to maintain the dignity and decorum of the House. What impression will the people carry about the happenings in this House ?)

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਤੁਸੀਂ ਹੁਣ ਅਪਣੀ ਰੂਲਿੰਗ ਦਿਉ, ਸਪੀਕਰ ਸਾਹਿਬ ।

(*At this stage Sardar Prem Singh Prem rose to speak*)

**Mr. Speaker**: I have already allowed you and I would not permit any more interruptions. If you have forgotten something while speaking at that stage, I will not allow you to rise again.

**Sardar Prem Singh 'Prem'**: Sir, I am going to say nothing on that point There is another point..........

**Mr. Speaker**: Please sit down, I will be compelled to........

*Voices from Treasury Benches*: Use the Marshal.

**Sardar Prem Singh 'Prem'**: Sardar Gurnam Singh rose on a point of order, but began to make a speech.

**Mr. Speaker**: He only quoted from the Rules of Procedure and Conduct of business in the Punjab Vidhan Sabha as to what is a point of order........(*Interruptions and noise*)

I think there should be no more discussion on this point. (*Noise*) I think you are not in a mood to proceed with the Business.

**Chaudhri Darshan Singh** : Sir, I rise on a point of order......

**ਸ੍ਰੀ ਸਪੀਕਰ**; ਹੁਣ ਮੈਂ ਕੋਈ ਪੁਆਇੰਟ ਆਫ ਆਰਡਰ ਨਹੀਂ ਹੋਣ ਦੇਣਾ ਚਾਹੁੰਦਾ । ਆਖਿਰ ਹਰ ਚੀਜ਼ ਦੀ ਕੋਈ ਲਿਮਿਟ ਹੁੰਦੀ ਹੈ । ਅਗਰ ਤੁਸੀਂ ਹਾਊਸ ਨੂੰ ਨਹੀਂ ਚਲਣ ਦੇਣਾ ਚਾਹੁੰਦੇ ਤਾਂ I will be compelled to....(I do not want now any more points of order to be raised. After all there is a limit to everything. If the hon. Members do not want to proceed with the business then I will be compelled to......)

**Public Works and Education Minister**: Use Marshal against these persons. (Noise)

**ਸ੍ਰੀ ਸਪੀਕਰ** : ਆਰਡਰ ਪਲੀਜ਼, ਉਨ੍ਹਾਂ ਨੇ ਤਾਂ ਇਹ ਕੋਟ ਕੀਤਾ ਹੈ ਕਿ ਪੁਆਇੰਟ ਆਫ ਆਰਡਰ ਦਾ ਮਤਲਬ ਕੀ ਹੁੰਦਾ ਹੈ । ਹੁਣ ਮੇਹਰਬਾਨੀ ਕਰਕੇ ਇਹ ਗੱਲਾਂ ਨਾ ਕਰੋ ਔਰ ਹਾਊਸ ਦੀ ਕਾਰਵਾਈ ਨੂੰ ਅਗੇ ਚੱਲਣ ਦਿਉ । (Order please. The Chief Minister has quoted as to what the point of order means. Now kindly leave these things and let the business of the House proceed further.)

**Chaudhri Darshan Singh**: On a point of order, Sir......

(*Loud noise*)

*Voices from the Opposition.* Shame, shame..........

**Mr. Speaker**: Order please, order. In view of continued interruptions, I feel that you are not in a mood to proceed with the business, I therefore, adjourn the House for half an hour.

(*The House then adjourned at 9.48 a.m. for half an hour*)

(*The House re-assembled at 10-18 a.m.*)

## POINT OF ORDER

**ਚੌਧਰੀ ਦਰਸ਼ਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ, ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਗਵਰਨਰ ਸਾਹਿਬ ਦੇ ਐਡਰੇਸ ਤੇ ਟੰਡਨ ਸਾਹਿਬ ਨੇ ਇਕ ਰੇਜ਼ੋਲਿਊਸ਼ਨ move ਕੀਤਾ । ਉਸ ਵਿਚ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਇਕ ਅਮੈਂਡਮੈਂਟ ਮੂਵ ਕੀਤੀ ਸੀ ਕਿ—

No mention has been made about State Trading and Punjabi language in the State in the Governor's Address,

ਲੀਡਰ ਆਫ ਆਪੋਜੀਸ਼ਨ ਦੀ ਸਪੀਚ ਦੇ ਮਗਰੋਂ ਚੀਫ ਮਿਨਿਸਟਰ ਸਾਹਿਬ ਨੇ ਉਨ੍ਹਾਂ ਨੂੰ ਰੀਬੱਟ ਕੀਤਾ ਸੀ। (ਵਿਘਨ) ਗਵਰਨਮੈਂਟ ਨੇ ਇਕ ਕਲੀਅਰ ਸਟੈਂਡ ਲਿਆ ਅਤੇ ਪੰਜਾਬੀ ਜ਼ਬਾਨ ਅਤੇ ਸਟੇਟ ਟਰੇਡਿੰਗ ਦੀ ਜੋ ਸਾਡੀ ਅਮੈਂਡਮੈਂਟ ਸੀ ਉਸ ਦੀ ਮੁਖਾਲਫਤ ਕੀਤੀ ਮਗਰ ਸਰਕਾਰੀ ਬੈਂਚਿਜ਼ ਤੇ ਬੈਠਣ ਵਾਲੇ ਆਨਰੇਬਲ ਮੈਂਬਰਾਂ (ਵਿਘਨ) ਨੇ ਇਨ੍ਹਾਂ ਦੇ ਖਿਲਾਫ ਸਟੈਂਡ ਲਿਆ।

**Mr. Speaker** : It is repetition of what has already been said.

**ਚੌਧਰੀ ਦਰਸ਼ਨ ਸਿੰਘ** : ਮੇਰੇ ਕਹਿਣ ਦਾ ਮਤਲਬ ਹੈ ਕਿ ਸਰਕਾਰ ਨੇ ਕੁਝ ਸਟੈਂਡ ਲਿਆ ਸੀ ਅਸੀਂ ਕੁਝ ਸਟੈਂਡ ਲਿਆ। ਅਸੀਂ ਡਵੀਜ਼ਨ ਮੰਗੀ। ਉਸ ਵਿਚ ਇਨ੍ਹਾਂ ਦਾ ਰੈਜ਼ੋਲਿਊਸ਼ਨ ਪਾਸ ਨਾ ਹੋ ਕੇ ਸਾਡੀ ਅਮੈਂਡਮੈਂਟ ਨਾਲ ਉਹ ਰੈਜ਼ੋਲਿਊਸ਼ਨ as amended ਪਾਸ ਹੋਇਆ।

ਨੰਬਰ ਦੋ। ਪ੍ਰਬੋਧ ਜੀ ਨੇ ਇੰਡੀਅਨ ਪਾਰਲੀਮੈਂਟਰੀ ਸਿਸਟਮ ਦੀਆਂ ਬਹੁਤ ਸਾਰੀਆਂ ਅਥਾਰਿਟੀਜ਼ ਕੋਟ ਕੀਤੀਆਂ ਹਨ ਜਿਨ੍ਹਾਂ ਵਿਚ ਕਿਹਾ ਗਿਆ ਹੈ ਕਿ ਰੈਜ਼ੋਲਿਊਸ਼ਨ ਹੀ ਨਹੀਂ ਅਗਰ ਉਸ ਦੀ ਅਮੈਂਡਮੈਂਟ ਵੀ ਪਾਸ ਹੋ ਗਈ ਹੋਵੇ।....

**Shri Manmohan Kalia**: On a point of Order, sir.

**Mr. Speaker**: No please, take your seat.

**ਚੌਧਰੀ ਦਰਸ਼ਨ ਸਿੰਘ** : ਹਾਊਸ ਸਾਈਨੇ ਡਾਈ ਐਡਜਰਨ ਹੋਣਾ ਹੈ, ਵਕਤ ਥੋੜਾ ਹੈ ਜਿਸ ਵਿਚ ਐਕਸਪਲੇਨ ਕਰ ਸਕਾਂ।..

**Mr. Speaker** All right, you can explain whatever you like, but please wind up.

**ਚੌਧਰੀ ਦਰਸ਼ਨ ਸਿੰਘ** : ਮੈਂ ਵਾਈਂਡ ਅਪ ਹੀ ਕਰ ਰਿਹਾ ਸੀ। ਇਨ੍ਹਾਂ ਨੇ ਕਲੀਅਰ ਸਟੈਂਡ ਲਿਆ ਅਸੀਂ ਵੀ ਕਲੀਅਰ ਸਟੈਂਡ ਲਿਆ। ਡਿਵੀਜ਼ਨ ਹੋਈ, ਅਸੀਂ ਜਿਤੇ। ਪ੍ਰਬੋਧ ਚੰਦਰ ਜੀ ਅਤੇ ਪੰਡਤ ਮੋਹਨ ਲਾਲ ਜੀ ਨੇ ਅਥਾਰਿਟੀਜ਼ ਕੋਟ ਕੀਤੀਆਂ ਜੋ ਕਲੀਅਰਲੀ ਲੇ ਕਰਦੀਆਂ ਹਨ ਕਿ ਅਗਰ ਰੈਜ਼ੋਲਿਊਸ਼ਨ ਪਾਸ ਨਾ ਵੀ ਹੋਵੇ ਬਲਕਿ ਅਗਰ ਐਜ਼ ਅਮੈਂਡਿਡ ਵੀ ਪਾਸ ਹੋਵੇ ਤਾਂ ਗੌਰਮੈਂਟ ਮੋਰਲੀ, ਲੀਗਲੀ ਡਿਊਟੀ ਬਾਊਂਡ ਹੈ ਰਿਜ਼ਾਈਨ ਕਰਨ ਲਈ। ਇਸ ਦੇ ਨਾਲ ਹੀ——

**Mr Speaker**: No speech, my dear.

**ਚੌਧਰੀ ਦਰਸ਼ਨ ਸਿੰਘ** : ਇਕ ਬਾਰ ਟਾਈਮ ਮਿਲਿਆ ਹੈ (ਵਿਘਨ) ਮੈਂ ਜੋ ਪੁਆਇੰਟ ਆਫ ਆਰਡਰ ਰੇਜ਼ ਕਰ ਰਿਹਾ ਹਾਂ—— (ਵਿਘਨ)

**Mr. Speaker**: I would like that there should be no repetition.

(*Interruptions*)

**ਚੌਧਰੀ ਦਰਸ਼ਨ ਸਿੰਘ :** ਮੈਂ ਮਾਨਾਂ ਦੀ ਇਜ਼ਤ ਕਰਦਾ ਹਾਂ (ਵਿਘਨ) ਪਰ ਬੇਈਮਾਨਾਂ ਦਾ ਕੀ ਬਣੇਗਾ । (ਹਾਸਾ) (ਵਿਘਨ)

**ਸ੍ਰੀ ਮਨਮੋਹਨ ਕਾਲੀਆ :** ਆਨ ਏ ਪੁਆਇੰਟ ਆਫ ਆਰਡਰ, ਸਰ । ਪ੍ਰਬੋਧ ਜੀ ਅਤੇ ਪੰਡਤ ਮੋਹਨ ਲਾਲ ਜੀ ਪਾਰਲੀਮੈਂਟਰੀ ਪਰੈਕਟਿਸ ਤੇ ਬੋਲੇ ਹਨ । ਇਨ੍ਹਾਂ ਨੇ 1935 ਦੇ ਐਕਟ ਦੀ ਗਲ ਕੀਤੀ ਹੈ, ਇੰਡੀਅਨ ਕੰਨਸਟੀਚਿਊਸ਼ਨ ਦਾ ਕੋਈ ਪਰੈਸੀਡੈਂਟ ਨਹੀਂ ਦਿਤਾ । ਸਾਡੀ ਕੰਨਸਟੀਚਿਊਸ਼ਨ ਦਾ ਪਰੋਵੀਜ਼ਨ ਹੈ ਕਿ ਜਿਥੋਂ ਤਾਈਂ ਹੋ ਸਕੇ ਹਾਊਸ ਆਫ ਕਾਮਨਜ਼ ਦਾ ਪਰੋਸੀਜਰ ਐਪਲਾਈ ਕਰੇਗਾ । (ਵਿਘਨ) ਇਨ੍ਹਾਂ ਨੇ ਇੰਡੀਅਨ ਪਾਰਲੀਮੈਂਟ ਦੀ ਕਨਵੈਨਸ਼ਨ ਨਹੀਂ ਦਸੀ । ਐਡਰੈਸ ਬਾਰੇ ਮੋਸ਼ਨ ਇਨ੍ਹਾਂ ਨੇ ਚੈਲੰਜ ਨਹੀਂ ਕੀਤੀ । (ਵਿਘਨ) ਐਡਰੈਸ ਯੂਨਾਨੀਮਸਲੀ ਪਾਸ ਹੋਇਆ ਹੈ । (*Noise*)

---

## MOTION UNDER RULE 16

**Chief Minister**: Sir, I beg to move—

"That this House at its rising today shall adjourn *sine die*.

(Uproar, thumping of tables, noise and voices from the Oppositian Benches—"No, No ).

*Voices from the Opposition Benches*: No, there can be no motion.

(Uproar and noise in the House. In fact nothing was audible).

**Mr. Speaker**: Motion moved—

"That this House at its rising today shall adjourn *sine die*.

(Uproar, interruption and thumping of the desks)

*Voices from the Opposition*: No, No.

**Mr. Speaker**: Question is :—

"That this House at its rising today shall adjourn *sine die*.

(Uproar and noise)

*The motion was carried*

**Mr. Speaker**: The House stands adjourned *sine die*,

10.25 a.m.

(The House then adjourned *sine die*)

---

131 P.V.S.—305—5-8-67—Govt. Press, Patiala.

# PUNJAB VIDHAN SABHA
## DEBATES

*5th May, 1967*

Vol. I—No. 14

## OFFICIAL REPORT

CONTENTS

*Friday, the 5th May, 1967*



**Punjab Vidhan Sabha Secretariat, Chandigarh**

**Price Rs. 2.65**

## *ERRATA*

to

**Punjab Vidhan Sabha Debate, Vol. I, No. 14 dated the 5th May, 1967.**

| *Read* | *For* | *Page* | *Line* |
|---|---|---|---|
| Listen | Li ten | (14) 5 | 6 |
| ਭੁਲ | ਭਲ | (14) 7 | 6 |
| ਕਿਹਾ | ਕਿ ਾ | (14) 13 | 10 |
| ਇਸ | ਿ ਸ | (14) 14 | 15 |
| ਗਲਤ | ਰਲਤ | (14) 20 | 18 |
| ਪੰਡਤ ਮੋਹਨ ਲਾਲ | ਪੰਡਿਤ ਮੋਨ ਲਾਲ | (14) 21 | 12 |
| ਇਰਰੈਲੇਵੈਂਟ | ਇਰਰੈਲੇਵੇਟ | (14) 25 | 22 |
| प्वायंट | वायंट | (14) 28 | 12 |
| तो | ता | (14) 29 | 4 |
| मालूम | मा ूम | (14) 29 | 14 |
| *Benches* | *Benckes* | (14) 31 | 7 |

# PUNJAB VIDHAN SABHA

*Friday, the 5th May, 1967*

*The Vidhan Sabha met in the Hall of Vidhan Bhawan, Chandigarh at 2.00 p. m. of the clock. Mr. Speaker (Lt.-Col. Joginder Singh Mann) in the Chair.*

## POINTS OF ORDER

**ਸਰਦਾਰ ਗਿਆਨ ਸਿੰਘ ਰਾੜੇਵਾਲਾ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਇਸ ਤੋਂ ਪੇਸ਼ਤਰ ਕਿ ਕੋਈ ਹੋਰ ਕਾਰਵਾਈ ਇਸ ਹਾਊਸ ਵਿਚ ਚਲਾਈ ਜਾਵੇ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਵੀ ਇਹ ਗੱਲ ਹੋਈ ਸੀ ।....

**ਸ੍ਰੀ ਬਲਰਾਮ ਜੀ ਦਾਸ ਟੰਡਨ** : ਸਪੀਕਰ ਸਾਹਿਬ, ਪਹਿਲਾਂ ਤਾਂ ਕੁਐਸਚਨ ਹੋਣੇ ਚਾਹੀਦੇ ਹਨ ਏਜੰਡੇ ਦੇ ਮੁਤਾਬਿਕ....(ਵਿਘਨ, ਸ਼ੋਰ)

**ਸ੍ਰੀ ਸਪੀਕਰ** : ਪਹਿਲਾਂ ਵੀ ਆਪੋਜੀਸ਼ਨ ਵਲੋਂ ਕਿਹਾ ਗਿਆ ਸੀ ਕਿ ਕੁਐਸਚਨ ਆਵਰ ਤੋਂ ਪਹਿਲਾਂ ਕੋਈ ਗੱਲ ਨਹੀਂ ਹੋ ਸਕਦੀ । (Only recently on an earlier occasion, the Opposition took up the stand that no other matter could be taken up before the Question Hour was over.)

Now this matter is being raised by the Opposition themselves, and today if you want to break your own convention, then it is not proper.

**Shri Prabodh Chandra** : Sir, an abnormal situation has been created today by.........

ਅਪੋਜੀਸ਼ਨ ਵਲੋਂ ਆਵਾਜ਼ਾਂ : ( * * * * ) (ਸ਼ੋਰ)

**ਸਰਦਾਰ ਗਿਆਨ ਸਿੰਘ ਰਾੜੇਵਾਲਾ** : ਸਪੀਕਰ ਸਾਹਿਬ, ਇਹ ਐਕਸਟ੍ਰੀਮਲੀ ਐਬਨਾਰਮਲ ਹਾਲਾਤ ਹਨ । ਇਸ ਲਈ ਇਸ ਗੱਲ ਨੂੰ ਸਾਰਿਆਂ ਤੋਂ ਪਹਿਲਾਂ ਤੁਹਾਡੇ ਨੋਟਿਸ ਵਿਚ ਲਿਆਣਾ ਚਾਹੁੰਦਾ ਹਾਂ । ਮੈਂ ਇਸ ਦੇ ਬਾਰੇ ਵਿਚ ਤੁਹਾਨੂੰ 24 ਅਪਰੈਲ ਨੂੰ ਚਿੱਠੀ ਵੀ ਲਿਖੀ ਸੀ.... (ਵਿਘਨ) (ਸ਼ੋਰ) ਅਤੇ ਕਿਹਾ ਸੀ ਕਿ ਇਸ ਹਾਊਸ ਦੇ ਇਕ ਮੈਂਬਰ ਦੀ ਜਾਨ ਦਾ ਖਤਰਾ ਹੈ । ਇਸਦੀ ਪੂਰੀ ਪ੍ਰੋਟੈਕਸ਼ਨ ਦਾ ਪ੍ਰਬੰਧ ਕੀਤਾ ਜਾਣਾ ਚਾਹੀਦਾ ਹੈ....(ਵਿਘਨ) (ਸ਼ੋਰ) We will not allow this thing to happen in the premises of the Assembly.

**Shri Balramji Das Tandon** : On a point of order Sir....

(*S. Gian Singh Rarewala was also on his legs*)

**Mr. Speaker** : Either you take my ruling or do whatever you like. I shall then have to take some action.

**Voices from Opposition Benches** : We want your ruling....

**Chaudhri Darshan Singh** : On a point of order, Sir.

**Mr Speaker** : I shall allow it after the Question Hour.

**Voices from the Opposition** : No, no.

**Mr. Speaker** : I will not allow any such thing in this House.

**Voices from the Opposition** : What has happened inside the Assembly today ?

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਅਜ ਕੁਐਸਚਨ ਆਵਰ ਡਿਸਪੈਂਸ ਵਿਦ ਕਰਨ ਦਾ ਕੋਈ ਸਵਾਲ ਨਹੀਂ । ਤੁਹਾਨੂੰ ਪਤਾ ਹੀ ਹੈ ਕਿ ਜਨਾਬ ਨੇ ਆਪ ਜਦ ਕਲਕੱਤੇ ਵਿਚ ਇਕ ਦੁਰਘਟਨਾ ਹੋਈ ਸੀ ਤਾਂ ਲੀਡਰ ਆਫ ਦੀ ਹਾਊਸ ਨੂੰ ਸਟੇਟਮੈਂਟ ਦੇਣ ਦੀ ਇਜਾਜ਼ਤ ਦੇ ਦਿਤੀ ਸੀ ਅਤੇ ਇਹ ਕਿਹਾ ਗਿਆ ਕਿ ਸੀਰੀਅਸ ਸਿਚੂਏਸ਼ਨ ਹੋ ਗਈ ਹੈ । ਇਥੇ ਸਵਾਲ ਟੇਕ ਅਪ ਕਰਨ ਦੀ ਤਾਂ ਕੋਈ ਗੱਲ ਨਹੀਂ । This is very serious and you allowed him to make a statement. Today the situation in the State itself is so dangerous and bad.

**Shri Prabodh Chandra** : See the face of the gentleman.

**Mr. Speaker** : If you ask for dispensing with the Question Hour, it can be done. Nothing without dispensing with the Question Hour can be brought in. So, my humble submission to you is, please have the Question Hour and if the opinion of the House is to dispense with the Question Hour, we will see..........

**Voices from the Opposition** : No, no Question Hour.

*(At this stage Pandit Mohan Lal got up to speak)*

**ਪੰਡਤ ਮੋਹਨ ਲਾਲ** : ਸਪੀਕਰ ਸਾਹਿਬ, ਇਸ ਵਿਚ ਕੁਐਸਚਨ ਆਵਰ ਨੂੰ ਟੇਕ ਅਪ ਕਰਨ ਦਾ ਕੋਈ ਸਵਾਲ ਨਹੀਂ ਪੈਦਾ ਹੁੰਦਾ ਅਤੇ ਇਸ ਹਾਊਸ ਦੀ ਕਾਰਵਾਈ ਅੱਗੇ ਨਹੀਂ ਚਲਾਈ ਜਾ ਸਕਦੀ ਜਿਨਾ ਚਿਰ ਤੱਕ ਕਿ ਮੈਂਬਰ ਸਾਹਿਬਾਨ ਨੂੰ ਐਸ਼ੁਅਰ ਨਾ ਕੀਤਾ ਜਾਵੇ ਕਿ ਉਨ੍ਹਾਂ ਨੂੰ ਪੂਰੀ ਤਰ੍ਹਾਂ ਨਾਲ ਪ੍ਰੋਟੈਕਸ਼ਨ ਦਿੱਤੀ ਜਾਇਆ ਕਰੇਗੀ ਅਤੇ ਜੋ ਕੁੱਝ ਅੱਜ ਸਰਦਾਰ ਬਲਦੇਵ ਸਿੰਘ ਨਾਲ ਕੀਤਾ ਗਿਆ ਹੈ ਇਸ ਵਿਚ ਇਸ ਮੈਂਬਰ ਨੂੰ ਪ੍ਰੋਟੈਕਸ਼ਨ ਨਾ ਦੇਣ ਲਈ ਇਸ ਹਾਊਸ ਵਿਚ ਅਪਾਲੋਜੀ ਨਾ ਪੇਸ਼ ਕੀਤੀ ਜਾਵੇ । . . . . (ਸ਼ੋਰ) (ਵਿਘਨ)

**Mr. Speaker** : I will give every protection to the hon'ble Members.

*(Noise, uproar)*

**Voices from the Opposition** : What protection? You have not been able to give protection to the Members.

**Pandit Mohan Lal** : What protection have you given to the Member today ? You will have to assure us that no Member is man-handled in this way before we allow the proceedings to be carried on. We cannot tolerate it and we will never.

*(Noise, interruptions)*

**Shri Balramji Das Tandon** : On a point of order, Sir.

**Mr. Speaker** : What is your point of order ?

**श्री बलरामजी दास टंडन** : स्पीकर साहब, मेरा प्वायंट आफ आर्डर यह है कि जहां तक इस मामले का तअल्लुक है इस के बारे में मेरा और दूसरी पार्टियों का कोई और ख्याल हो सकता है इसलिए हाऊस के मैम्बरों को अपने ख्यालात आप के सामने रखने से पहले नारमल प्रोसीजर आफ दी हाऊस को फालो किया जाना चाहिए ।. . . (विघन, शौर और मेजों का थपथपाना) और उस के बाद आपोजीशन के मैंबरों को कुछ कहने की इजाजत दी जानी चाहिए । इन के कहने पर क्वैस्चन आवर को डिसपैंस विद नहीं किया जा सकता । नारमल प्रोसीजर में क्वैस्चन आवर हो जाए तो बाद में किसी और मामले को आप की इजाजत से इस हाऊस में उठाना चाहिए । (विघन) (शोर)

**Voices from the Opposition** : No, no.

**Shri Balramji Dass Tandon** : We are not going to be bullied down.

**Sardar Darbara Singh** : Come what may, we will not tolerate it. We will not allow such things to happen like this. This is a House.

**ਸ਼੍ਰੀ ਪ੍ਰਬੋਧ ਚੰਦਰ** : (ਸਰਦਾਰ ਬਲਦੇਵ ਸਿੰਘ, ਜਿਨ੍ਹਾਂ ਦੇ ਸਿਰ ਤੇ ਪਗੜੀ ਨਹੀਂ ਸੀ, ਵਲ ਇਸ਼ਾਰਾ ਕਰਕੇ) ਜਸਟ ਸੀ. . . .

**ਸ੍ਰੀ ਬਲਰਾਮ ਜੀ ਦਾਸ ਟੰਡਨ** : ਇਹ ਤਾਂ ਜਾਣ ਬੁਝ ਕੇ, ਸਪੀਕਰ ਸਾਹਿਬ, ਕੇਸ ਖਰਾਬ ਕਰ ਰਹੇ ਹਨ । ਨਾਰਮਲ ਪ੍ਰੋਸੀਜਰ ਤਾਂ ਹੋ ਲੈਣਾ ਚਾਹੀਦਾ ਹੈ । ਜੇਕਰ ਕਾਰਵਾਈ ਨਹੀਂ ਚਲਣ ਦੇਣੀ ਤਾਂ ਵੱਖਰੀ ਗੱਲ ਹੈ । . . . . . . (ਸ਼ੋਰ) (ਵਿਘਨ) ।

**Shri Prabodh Chandra** : This is goondaism. I want to say that whatever has happened today, has never happened anywhere in the world. You and he must feel ashamed of it.

**ਸ੍ਰੀ ਮੋਹਨ ਲਾਲ** : ਇਹ ਕਾਰਵਾਈ ਇਸ ਤਰ੍ਹਾਂ ਨਹੀਂ ਚੱਲੇਗੀ । ਜਦ ਤਕ ਹਾਊਸ ਵਿਚ ਇਹ ਅਸ਼ੋਰੈਂਸ ਨਹੀਂ ਦਿੱਤੀ ਜਾਂਦੀ ਕਿ ਮੈਂਬਰ ਸਾਹਿਬਾਨ ਨੂੰ ਪੂਰੀ ਪ੍ਰੋਟੈਕਸ਼ਨ ਦਿੱਤੀ ਜਾਵੇਗੀ ਇਹ ਕਾਰਵਾਈ ਨਹੀਂ ਚਲਣ ਦਿੱਤੀ ਜਾਵੇਗੀ । (ਵਿਘਨ) (ਸ਼ੋਰ) ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਹ ਜੋ ਗੱਲ ਇਥੇ ਹੋਈ ਹੈ ਇਹ ਬਹੁਤ ਭੈੜੀ ਗੱਲ ਹੈ । ਇਸ ਨੂੰ ਸਾਰੇ ਕਨਡੈਮ ਕਰਦੇ ਹਨ ਪਰ ਪ੍ਰੋਸੀਜਰ ਤਾਂ ਫਾਲੋ ਕਰਨਾ ਚਾਹੀਦਾ ਹੈ । If you want to dispense with the Question Hour, we can discuss this issue.

(*Interruptions, noise*)

**Minister for Finance** : What do you want ?

**Voices from the Opposition** : He has not given any protection at all.

**Sardar Darbara Singh** : Everything can be tolerated but not this thing.

**Mr. Speaker** : I have taken that action.

An S. S. P. has been asked to take the investigation in hand. What more can I do?

**ਪੰਡਤ ਮੋਹਨ ਲਾਲ** : ਇਨਵੈਸਟੀਗੇਸ਼ਨ ਕਹਿਣ ਦੇ ਨਾਲ ਸਾਡੀ ਤਸੱਲੀ ਨਹੀਂ ਹੁੰਦੀ । ਜਦੋਂ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਇਤਨੀ ਦੇਰ ਪਹਿਲਾਂ ਇਤਲਾਹ ਦੇ ਦਿੱਤੀ ਸੀ ਤਾਂ ਕੀ ਵਜ੍ਹਾ ਹੈ ਅੱਜ ਤਾਈਂ ਕੋਈ ਇੰਤਜ਼ਾਮ ਨਹੀਂ ਕੀਤਾ ਗਿਆ ।

**ਸ੍ਰੀ ਸਪੀਕਰ** : ਤੁਹਾਨੂੰ ਸ਼ਾਇਦ ਪਤਾ ਨਹੀਂ ਮੈਂ ਏਥੋਂ ਦਾ ਬਾਕਾਇਦਾ ਇੰਤਜ਼ਾਮ ਕੀਤਾ ਹੋਇਆ ਹੈ । ਹਰ ਪਾਸੇ ਸਫੈਦ ਕਪੜਿਆਂ ਦੇ ਵਿਚ ਪੁਲਿਸ ਹੈ ਜਿਹੜਾ ਬੜਾ ਕੀਨਲੀ ਵਾਚ ਕਰਦੀ ਹੈ । (ਵਿਘਨ) (Perhaps the Hon. Members are not aware of the fact that I have made appropriate arrangements here. Police is standing in all sides in civilian dress and is watching everything keenly.)

**ਸਰਦਾਰ ਗਿਆਨ ਸਿੰਘ ਰਾੜੇਵਾਲਾ** : ਜਦੋਂ 24 ਤਾਰੀਖ ਨੂੰ ਇਸ ਖਦਸ਼ੇ ਦੀ ਤਵੱਜੁਹ ਪਹਿਲਾਂ ਦਿਵਾ ਦਿੱਤੀ ਸੀ ਫੇਰ ਇਹ ਕਿਉਂ ਹੋਇਆ ?

(ਵਿਘਨ-ਸ਼ੋਰ—ਆਵਾਜ਼ਾਂ)

**ਸ੍ਰੀ ਸਪੀਕਰ** : ਮੈਂ ਹਾਊਸ ਦੀ ਤਵੱਜੁਹ ਇਕ ਗੱਲ ਵੱਲ ਦਿਵਾਉਂਦਾ ਹਾਂ ਕਿ ਤੁਸੀਂ ਕਹੋ ਕਿ ਕੁਐਸਚਨ ਆਵਰ ਸਸਪੈਂਡ ਕਰ ਦੇਈਏ ਯਾ ਫੇਰ............. (ਵਿਘਨ) (I want to draw the pointed attention of the House to the fact that Question Hour can be dispensed with if they so desire.) (*Interruption*)

(**Voices** : No question of question hour.)

**Acharya Prithvi Singh Azad** : The President's Rule is the only answer.

**Mr. Speaker** : That is not in my power to have the President's Rule here. I have got no such power to have the President's Rule here.

(*Interruptions, noise*)

**Shri Prabodh Chandra** : I say it is a challenge to your authority. We will not allow these things to happen. We will not allow this goondaism to continue in the premises of the House.

**Mr. Speaker** : I have taken action whatever is necessary. I am taking action.

**Voices from the Opposition** : Shame, shame.

(*Uproar*)

(*At this stage Sardar Baldev Singh rose in his seat*)

**ਸ੍ਰੀ ਸਪੀਕਰ** : Please sit down. ਤੁਸੀਂ ਬੜੇ ਆਰਾਮ ਦੇ ਨਾਲ ਸੁਣੋ । ਕੋਈ ਵੀ ਇਸ ਤਰ੍ਹਾਂ ਦੀ ਗੱਲ ਕਰਨ ਦੀ ਇਜਾਜ਼ਤ ਨਹੀਂ ਦਿੱਤੀ ਜਾ ਸਕਦੀ । ਮੈਂ ਤੁਹਾਡਾ ਬੜਾ ਹੀ ਮਸ਼ਕੂਰ ਹੋਵਾਂਗਾ ਜੇ ਤੁਸੀਂ ਹਾਊਸ ਦੀਆਂ ਪ੍ਰੋਸੀਡਿੰਗਜ਼ ਜਾਰੀ ਰਹਿਣ ਦਿਉ । Now is it the desire of the House to dispense with the question hour ? (Please sit down. The Honourable members should li ten to me patiently. No such thing can be allowed to happen again. I shall be grateful to the hon. Members if they allow the proceedings of the House to go on peacefully.) Now is it the desire of the House to dispence with the Question Hour ?)

**Shri Mohan Lal** : There is no desire to accept it. We want to know first what steps are you taking to give protection to the Members. We will not allow the proceedings to go on.

(*Noise, interruptions*)

*We are not going to proceed further with the Business, unless you categorically assure us that to such things will be allowed to happen in future and you should tender an apology on this matter.

**Mr. Speaker** : I shall give you full assurance about this thing. ਤੁਸੀਂ ਯਕੀਨ ਕਰੋ, ਮੈਨੂੰ ਇਸ ਗੱਲ ਦਾ ਬੜਾ ਹੀ ਅਫ਼ਸੋਸ ਹੈ । ਜਿਸ ਵੇਲੇ ਇਹ ਚੀਜ਼ ਹੋਈ, ਮੈਂ ਉਸੇ ਵਕਤ ਮੁਆਮਲੇ ਦੀ ਜਾਂਚ-ਪੜਤਾਲ ਵਾਸਤੇ ਐਸ.ਪੀ. ਨੂੰ ਬੁਲਾ ਕੇ ਆਰਡਰਜ਼ ਵੀ ਦਿੱਤੇ ਹਨ । ਸਰਦਾਰ ਬਲਦੇਵ ਸਿੰਘ ਨੂੰ ਵੀ ਕਿਹਾ ਹੈ ਕਿ ਉਹ ਵੀ ਆਪਣਾ ਸਟੇਟਮੈਂਟ ਦੇ ਦੇਵੇ । ਮੈਂ ਤੁਹਾਨੂੰ ਫੇਰ ਯਕੀਨ ਦਿਵਾਉਂਦਾ ਹਾਂ ਕਿ ਇਸ ਤਰ੍ਹਾਂ ਦੀ ਗੱਲ ਹਰਗਿਜ਼ ਬਰਦਾਸ਼ਤ ਨਹੀਂ ਕੀਤੀ ਜਾ ਸਕਦੀ । (I shall give you full assurance about this thing. The hon. members should believe me that I am very sorry for this incident. I sent for the S. P. immediately after this incident occurred and ordered him to make an enquiry. I have asked Sardar Baldev Singh also to give his statement. I reassure you that such a thing will not be tolerated at all.)

**Shri Prabodh Chandra** : ** ** ** ** ** ** **.

(*At this stage S. Baldev Singh stood in his seat.*)

**Shri Prabodh Chandra** : ** ** ** ** ** ** ** ** ** **.

*Expunged as ordered by the Chair.

**Chief Minister**: ** ** ** ** ** ** ** **.

**Mr. Speaker**: I would say that all these things should be expunged from the record.

(*Interruptions, uproar*)

**Mr. Speaker**: Do you wish that the Question Hour should be dispensed with?

**Voices from the Opposition Benches**: We do not allow the proceedings to be carried on.

(*interruptions, noise*)

**Mr. Speaker**: What should I do then?

**Shri Prabodh Chandra**: ** ** ** ** ** ** **.

(*At this stage Dr. Baldev Parkash rose in his seat.*)

**Chief Minister** (Sardar Gurnam Singh) : Sir, the hon'ble Member is committing a contempt of the Speaker. I would request him to withdraw his words.

**Shri Prabodh Chandra**: You may do whatever you like. I do not like a man who is so disgraceful. You are the man, I hold guilty for all this. The whole of Punjab must feel ashamed of you.

**Chief Minister**: You are the man who has been carrying him from place to place.

(*Noise*)

**Shri Balramji Das Tandon**: On a point of privilege, Sir......

**Captain Rattan Singh**: On a point of order, Sir......

**Shri Balramji Das Tandon**: On a point of privilege, Sir......

**Shri Prabodh Chandra**: He is on a point of order......

**Shri Balramji Das Tandon**: I have been allowed......

**Shri Prabodh Chandra** : On a point of order, Sir. Sir a point of order has a precedence over a Point of Privilege. I have a right to say on a Point of Order......

**Captain Rattan Singh** : On a point of privilege, Sir......

**Mr. Speaker** : He is already on a point of order.

**Shri Prabodh Chandra** : A point of order has precedence over it........

(*Interruptions*)

**Shri Balramji Das Tandon** : On a point of privilege, Sir......

(*At this stage there was complete pandemonium in this House*)

---

*Expunged as ordered by the Chair.

**ਸ੍ਰੀ ਬਲਰਾਮ ਜੀ ਦਾਸ ਟੰਡਨ :** ਆਨ ਏ ਪੁਆਇੰਟ ਆਫ ਪ੍ਰਿਵਿਲੇਜ, ਸਰ। ਮੇਰਾ ਪੁਆਇਟ ਆਫ ਪ੍ਰਿਵਿਲੇਜ ਇਹ ਹੈ....(ਵਿਘਨ)

**ਸ੍ਰੀ ਪ੍ਰਬੋਧ ਚੰਦਰ :** ਇਸ ਦਾ ਮਤਲਬ ਤਾਂ ਇਹ ਹੋਇਆ ਕਿ ਇਸ ਹਾਊਸ ਦੇ ਕਿਸੇ ਵੀ ਮੈਂਬਰ ਦੀ ਕੋਈ ਪ੍ਰੋਟੈਕਸ਼ਨ ਨਹੀਂ ਹੋ ਰਹੀ।

**ਸ੍ਰੀ ਬਲਰਾਮ ਜੀ ਦਾਸ ਟੰਡਨ :** ਤੁਸੀਂ ਖ਼ੁਦ ਮਨਿਸਟਰ ਰਹੇ ਹੋ। ਕੀ ਉਹ ਸਾਰਾ ਪ੍ਰੋਸੀਜਰ ਅੱਜ ਭੁਲ ਗਏ ਹੋ ਜਿਹੜਾ ਹਾਊਸ ਦੀ ਡਿਗਨਟੀ ਕਾਇਮ ਰੱਖਣ ਦੇ ਨਾਉਂ ਤੇ ਅੱਜ ਤਾਈਂ ਸਾਡੇ ਤੇ ਠੋਸਦੇ ਰਹੇ ਹੋ। ਉਹ ਸਾਰੀਆਂ ਚੀਜ਼ਾਂ ਬਿਲਕੁਲ ਯਾਦ ਹੀ ਨਹੀਂ ?

*(At this stage there was persistent obstruction and complete pandemonium in the House.)*

**Mr. Speaker :** There is a persistent obstruction in the House. You may please now think it over. I adjourn the House for half an hour.

2.15 p. m.

*(The Sabha then adjourned at 2.15 p. m. for half-an-hour and re-assembled at 2.45 p. m.)*

*(The Chief Minister rose in his seat)*

**Sardar Baldev Singh :** On a point of order, Sir......

**Mr. Speaker :** The Leader of the House is on his legs and he wants to make a statement.

**Voices from the Opposition :** No, Sir. No statement.

**Shri Prabodh Chandra :** We do not recognise him in such a manner. You must hear our point first.

**ਪੰਡਤ ਮੋਹਨ ਲਾਲ :** ਸਵੇਰੇ ਆਪ ਕਹਿੰਦੇ ਸੀ ਕਿ ਕੁਐਸਚਨ ਆਵਰ ਹੈ ਅਤੇ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਸਟੇਟਮੈਂਟ ਨਹੀਂ ਸੀ ਦੇਣ ਦਿਤੀ। ਹੁਣ ਤੁਸੀਂ ਉਨ੍ਹਾਂ ਨੂੰ ਕਿਸ ਤਰ੍ਹਾਂ ਅਲਾਉ ਕਰਦੇ ਹੋ। ਪਹਿਲੇ ਸਾਡਾ ਹੱਕ ਹੈ, ਪਹਿਲੇ ਸਾਨੂੰ ਸੁਣ ਲਓ।

**ਸ੍ਰੀ ਸਪੀਕਰ :** ਜਿਹੜਾ ਤਰੀਕਾ ਹੈ, ਮਿਹਰਬਾਨੀ ਕਰਕੇ ਉਸ ਨੂੰ ਫਾਲੋ ਕਰੋ (What ever the set procedure is, it may be followed.)

**ਪੰਡਤ ਮੋਹਨ ਲਾਲ ;** ਕੀ ਤਰੀਕਾ ਹੈ ?

**ਪੰਡਤ ਸਪੀਕਰ :** ਤੁਸੀਂ ਖ਼ੁਦ ਬੜੇ ਲਾਇਕ ਹੋ, ਜਿਹੜਾ ਤਰੀਕਾ ਹੈ ਉਸ ਨੂੰ ਫਾਲੋ ਕਰੋ (The hon. Member is an experienced parliamentarian and he should follow the set procedure.)

*(At this stage Shri Prabodh Chandra wanted to Speak.)*

**Mr. Speaker :** You please take your seat. Kindly sit down.

**Shri Prabodh Chandra** : I will not take, Sir. I am ashamed to be a Member of this House in which all these things happen. Unless you apologise for having failed to give protection to the Members, we are not going to proceed with the Business. Members are being beaten in this House.

(*Noise, interruptions*)

**Sardar Baldev Singh** : On a point of order, Sir......

**Mr. Speaker** : When I am standing, please sit down.

(*At this stage Chief Minister again rose in his seat*).

**Voices from the Opposition** : No, no.

**Shri Balramji Das Tandon** : It is very bad.

(ਵਿਘਨ, ਰੌਲਾ) (*Uproar*)

**ਸ੍ਰੀ ਪ੍ਰਬੋਧ ਚੰਦਰ** : ਨਹੀਂ ਸੁਣਾਂਗੇ, ਨਹੀਂ ਸੁਣਾਂਗੇ। ਸਾਡੇ ਕਿਸੇ ਬੰਦੇ ਦੀ ਪਗੜੀ ਇਹ ਲਾਹੁਣਗੇ ਤਾਂ ਅਸੀਂ ਇਨ੍ਹਾਂ ਦੀ ਇਥੇ ਲਾਵਾਂਗੇ।

(ਸ਼ੋਰ, ਬਹੁਤ ਸ਼ੋਰ)

(ਕੈਪਟਨ ਰਤਨ ਸਿੰਘ ਇਸ ਸਮੇਂ ਬੋਲਣ ਲਈ ਖੜ੍ਹੇ ਹੋਏ।)

**Mr. Speaker** : Please take your seat.

ਕਪਟਨ ਰਤਨ ਸਿੰਘ : ਸਪੀਕਰ ਸਾਹਿਬ, ਮੈਨੂੰ ਸੁਣ ਲਉ।

**ਸ੍ਰੀ ਸਪੀਕਰ** : ਤੁਸੀਂ ਆਪਣੀ ਸੀਟ ਰੀਜ਼ਿਊਮ ਕਰੋ, ਮੈਂ ਤੁਹਾਨੂੰ ਸਾਰਾ ਸੈਸ਼ਨ ਸੁਣਾਂਗਾ। (The hon. Member should resume his seat. I shall listen to him throughout the session).

**ਕੈਪਟਨ ਰਤਨ ਸਿੰਘ** : ਮੇਰੀ ਛੋਟੀ ਜਿਹੀ ਗੱਲ ਸੁਣ ਲਓ.... (ਥੱਪ) (ਸ਼ੋਰ) (ਵਿਘਨ) (ਆਵਾਜ਼ਾਂ)

**ਮੁਖ ਮੰਤਰੀ** : ਮੇਰੀ ਰਾਏ ਹੈ ਕਿ ਐਗਰੀਵਡ ਨੂੰ ਪਹਿਲੇ ਸੁਣ ਲੈਣਾ ਚਾਹੀਦਾ ਹੈ।

**Voices from the Treasury Benches** : Yes, right you are.

**Mr. Speaker** : I think it is the wish of the House that we should allow Sardar Baldev Singh to speak something.

(*Noise*)

**Shri Prabodh Chandra** : Not that, but because he has a right.

**Mr. Speaker** : But I have to ask the House about it.

**Voices from the Opposition** : No, no.

**Mr. Speaker** : When I am standing, nobody else should stand.

(ਆਵਾਜ਼ਾਂ, ਸ਼ੋਰ, ਵਿਘਨ)

**ਸਰਦਾਰ ਬਲਦੇਵ ਸਿੰਘ (ਖਰੜ)**: ਸਪੀਕਰ ਸਾਹਿਬ, ਜਿਹੜੀ ਦੁਰਘਟਨਾ ਅਜ ਸਵੇਰੇ ਮੇਰੇ ਨਾਲ ਹਾਊਸ ਵਿਚ ਦਾਖਲ ਹੁੰਦਿਆਂ ਵਾਪਰੀ ਹੈ, ਉਸ ਦੇ ਬਾਰੇ ਕੁਝ ਫੈਕਟਸ ਮੈਂ ਆਪ ਦੇ ਰਾਹੀਂ ਹਾਊਸ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ । ਇਥੇ 5 ਅਪਰੈਲ ਨੂੰ ਗਵਰਨਰ ਦੇ ਐਡਰੈਸ ਤੇ ਵੋਟਿੰਗ ਹੋਈ ਸੀ ਅਤੇ ਆਪੋਜ਼ੀਸ਼ਨ ਵਲੋਂ ਦੋ ਅਮੈਂਡਮੈਂਟਸ ਪੇਸ਼ ਕੀਤੀਆਂ ਗਈਆਂ ਸਨ—ਇਕ ਸੀ ਪੰਜਾਬੀ ਬੋਲੀ ਦੇ ਬਾਰੇ ਅਤੇ ਦੂਸਰੀ ਸਟੇਟ ਟਰੇਡਿੰਗ ਦੇ ਬਾਰੇ ਸੀ । ਵੋਟਿੰਗ ਹੋਣ ਦੇ ਸਮੇਂ ਲੀਡਰ ਆਫ ਦੀ ਹਾਊਸ ਵਲੋਂ ਕੋਈ ਵਿਪ ਇਸ਼ੂ ਨਹੀਂ ਕੀਤਾ ਗਿਆ ਸੀ । ਮੈਂ ਮਹਿਸੂਸ ਕਰਦਾ ਸੀ ਕਿ ਉਹ ਇਕ ਅਜਿਹਾ ਮਸਲਾ ਹੈ ਜਿਸ ਦੀ ਬਿਨਾ ਤੇ ਅਸੀਂ ਇਲੈਕਸ਼ਨਾਂ ਵਿਚ ਲੋਕਾਂ ਕੋਲੋਂ ਵੋਟ ਮੰਗਿਆ ਕਰਦੇ ਸੀ । ਮੈਨੂੰ ਸੰਤ ਫਤਿਹ ਸਿੰਘ ਦੇ ਅਕਾਲੀ ਦਲ ਦਾ ਟਿਕਟ ਲੈਣ ਦਾ ਮਾਣ ਪਰਾਪਤ ਹੋਇਆ ਸੀ ਅਤੇ ਉਸ ਦੇ ਨਾਲ ਲੋਕਾਂ......

**Chief Minister**: Sir, the hon'ble Member should not have gone into these things. It is irrelevant.

**ਸਰਦਾਰ ਬਲਦੇਵ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਮੈਂਬਰ ਸਾਹਿਬਾਨ ਤਹੱਮਲ ਨਾਲ ਸੁਣ ਲੈਣ । ਮੈਂ ਅਜ ਦੀ ਹੈਪਨਿੰਗ ਦੀ ਬੈਕ ਗਰਾਊਂਡ ਦੇਣ ਲੱਗਾ ਹਾਂ ਕਿ ਕਿਸ ਤਰ੍ਹਾਂ ਹੋਈ....

**ਆਵਾਜ਼ਾਂ**: ਅਜ ਦੀ ਗੱਲ ਕਰੋ, ਅਜ ਦੀ ।

**ਸਰਦਾਰ ਬਲਦੇਵ ਸਿੰਘ**: ਮੈਂ ਅਜ ਦੀ ਹੀ ਗੱਲ ਕਰਨ ਲੱਗਾ ਹਾਂ, ਤੁਸੀਂ ਜ਼ਰਾ ਸੁਣਨ ਦੀ ਕੋਸ਼ਿਸ਼ ਕਰੋ । ਜਦ ਵੋਟਿੰਗ ਹੋਣ ਲਗੀ ਤਾਂ ਮੈਨੂੰ ਉਨ੍ਹਾਂ ਭਰਾਵਾਂ ਦਾ ਖਿਆਲ ਆਇਆ ਜਿਹੜੇ ਵੀਹਾਂ ਸਾਲਾਂ ਤੋਂ ਪੰਜਾਬੀ ਸੂਬੇ ਦੀ ਖਾਤਰ ਲੜਾਈਆਂ ਕਰਦੇ ਚਲੇ ਆ ਰਹੇ ਸਨ । ਪੰਜਾਬੀ ਬੋਲੀ ਲਈ ਜਿਨ੍ਹਾਂ ਨੇ ਗਰਿਫਤਾਰੀਆਂ ਦਿੱਤੀਆਂ, ਗੋਲੀਆਂ ਖਾਧੀਆਂ ਅਤੇ ਹਵਨ ਕੁੰਡ ਤਿਆਰ ਕੀਤੇ ਗਏ । ਸੰਤ ਫਤਿਹ ਸਿੰਘ ਹੋਰਾਂ ਨੇ ਵਰਤ ਰਖੇ ਅਤੇ ਜਿੰਦਾ ਜਲਨ ਦਾ ਇਲਾਨ ਕੀਤਾ । ਮੈਂ ਸੋਚਿਆ ਕਿ ਜਿਸ ਮਕਸਦ ਨੂੰ ਹਾਸਲ ਕਰਨ ਲਈ ਸੰਤਾਂ ਨੇ ਵਰਤ ਰਖਿਆ ਸੀ ਉਸ ਦੀ ਖਾਤਰ ਵੋਟ ਦੇਣ ਦਾ ਅਜ ਮੌਕਾ ਮਿਲਿਆ ਹੈ ......

**Mr. Speaker**: Sardar Baldev Singh please......

**ਸਰਦਾਰ ਬਲਦੇਵ ਸਿੰਘ**: ਮੈਂ ਅਜ ਵਾਲੇ ਮਾਮਲੇ ਦੀ ਬੈਕ-ਗਰਾਊਂਡ ਦੇਣ ਲਗਾ ਹਾਂ । (ਸ਼ੋਰ) (ਆਵਾਜ਼ਾਂ)

**Mr. Speaker**: Please confine your remarks to the incident.

**ਸਰਦਾਰ ਬਲਦੇਵ ਸਿੰਘ**: ਅਜ ਦੀ ਹੈਪਨਿੰਗ ਦੇ ਪਿਛੇ ਇਕ ਕਾਂਸਪਿਰੇਸੀ ਹੈ ਅਤੇ ਇਸ ਵਿਚ ਇਕ ਬੜੇ ਮਿਨਿਸਟਰ ਦਾ ਹੱਥ ਹੈ ।

**ਆਪੋਜ਼ੀਸ਼ਨ ਵਲੋਂ ਆਵਾਜ਼ਾਂ**: ਸ਼ੇਮ ਸ਼ੇਮ ।

**ਸਰਦਾਰ ਬਲਦੇਵ ਸਿੰਘ**: ਮੈਂ ਇਹ ਗੱਲ ਸੋਚ ਰਿਹਾ ਸੀ ਕਿ ਸਿਖ ਕੌਮ ਦੀ ਵੀਹਾਂ ਸਾਲਾਂ ਦੀ ਲੜਾਈ ਦੇ ਬਾਦ ਜੇਕਰ ਅਜ ਪੰਜਾਬੀ ਬੋਲੀ ਦੇ ਹੱਕ ਵਿਚ ਵੋਟ ਨਾ ਪਾਇਆ ਤਾਂ ਪੰਜਾਬੀ ਮਾਂ ਦੇ ਨਾਲ ਗੱਦਾਰੀ ਹੋਵੇਗੀ । ਮੈਂ ਮਹਿਸੂਸ ਕਰਦਾ ਸੀ ਕਿ ਜੇਕਰ ਮਾਲੇਰ ਕੋਟਲੇ ਵਾਲੇ ਮੈਂਬਰ ਸਾਹਿਬ ਦੀ ਤਰ੍ਹਾਂ ਇਥੇ ਖੜ੍ਹੇ ਹੋ ਕੇ ਪੰਜਾਬੀ ਲਈ ਨਾਰਾ ਨਾ ਲਗਾਇਆ ਤਾਂ ਲੋਕ ਸਾਡੇ ਤੇ ਥੁਕਣਗੇ ।

(ਆਵਾਜ਼ਾਂ) (ਸ਼ੋਰ) (ਵਿਘਨ)

**ਸ੍ਰੀ ਬਲਰਾਮਜੀ ਦਾਸ ਟੰਡਨ:** ਵਾਹ ਭਾਈ ਵਾਹ । ਬੜਾ ਨੇਕ ਬੰਦਾ ਹੈਂ, ਤੈਨੂੰ ਤਾਂ ਸਾਰੇ ਪੰਜਾਬ ਵਿਚ ਪਰਚਾਰ ਲਈ ਜਾਣਾ ਚਾਹੀਦਾ ਹੈ ।

**ਸਰਦਾਰ ਬਲਦੇਵ ਸਿੰਘ:** ਉਸ ਵੇਲੇ ਅਜਿਹੇ ਹਾਲਾਤ ਪੈਦਾ ਹੋ ਗਏ ਕਿ ਜਦੋਂ ਮੈਂ ਵੋਟ ਪਾ ਕੇ ਹਾਊਸ ਵਿਚੋਂ ਬਾਹਰ ਜਾ ਰਿਹਾ ਸਾਂ ਤਾਂ ਸਰਦਾਰ ਲਛਮਣ ਸਿੰਘ ਗਿੱਲ ਨੇ ਕਿਹਾ ਕਿ ਜਿਨ੍ਹਾਂ ਨੇ ਵੋਟ ਖਿਲਾਫ ਪਾਇਆ ਹੈ ਸਿਰ ਲਾਹ ਦਿਆਂਗੇ ।

**ਆਵਾਜ਼ਾਂ:** ਸ਼ੇਮ ਸ਼ੇਮ ।

**ਸਰਦਾਰ ਬਲਦੇਵ ਸਿੰਘ:** ਇਥੇ ਹੀ ਬਸ ਨਹੀਂ । ਮੇਰੀ ਵਾਈਫ ਨੰਗਲ ਹਸਪਤਾਲ ਵਿਚ ਦਾਖਲ ਸੀ । ਉਥੇ ਗਿਲ ਸਾਹਿਬ ਨੇ ਟੈਲੀਫੂਨ ਕੀਤਾ ਕਿ ਉਸ ਨੂੰ ਜਲਦੀ ਪੇਸ਼ ਕਰੋ ਨਹੀਂ ਤਾਂ ਕਤਲ ਹੋ ਜਾਵੇਗਾ । ਮੇਰੇ ਫਾਦਰ–ਇਨ–ਲਾ ਦੇ ਘਰ ਦੇ ਇਰਦ ਗਿਰਦ ਬੰਦੇ ਬੰਦੂਕਾਂ ਲੈ ਕੇ ਪਹਿਰਾ ਦਿੰਦੇ ਰਹੇ.... (ਰੌਲਾ) (ਆਵਾਜ਼ਾਂ) ਸਪੀਕਰ ਸਾਹਿਬ, ਹੋਰ ਸੁਣੋ । ਖਰੜ ਮੇਰੇ ਮਕਾਨ ਨੂੰ ਇਕ ਤਾਲਾ ਪਹਿਲੇ ਮੈਂ ਲਾਇਆ ਹੋਇਆ ਸੀ ਉਪਰ ਇਕ ਹੋਰ ਤਾਲਾ ਲਵਾ ਦਿਤਾ ਗਿਆ ਤਾਂ ਜੋ ਮੈਂ ਮਕਾਨ ਵਿਚ ਦਾਖਲ ਨਾ ਹੋ ਸਕਾਂ ।

**ਆਪੋਜ਼ੀਸ਼ਨ ਵਲੋਂ ਆਵਾਜ਼ਾਂ :** (* * * * * * * * * * * * * * *)

**ਸਰਦਾਰ ਬਲਦੇਵ ਸਿੰਘ:** ਇਹ ਬੜੀ ਅਜੀਬ ਗੱਲ ਹੈ ਕਿ ਅਕਾਲੀ ਭਰਾ ਮੇਰੇ ਖਿਲਾਫ਼ ਇਸ ਲਈ ਐਜੀਟੇਸ਼ਨ ਕਰ ਰਹੇ ਹਨ ਕਿ ਮੈਂ ਪੰਜਾਬੀ ਬੋਲੀ ਦੇ ਹੱਕ ਵਿਚ ਵੋਟ ਦਿਤਾ ਹੈ। ਕਮਿਊਨਿਸਟ ਭਰਾ ਇਸ ਲਈ ਮੇਰੇ ਖਿਲਾਫ ਹਨ ਕਿ ਮੈਂ ਕੰਪਲੀਟ ਸਟੇਟ ਟਰੇਡਿੰਗ ਦੇ ਹੱਕ ਵਿਚ ਵੋਟ ਦਿਤਾ ਹੈ । ਮੇਰੇ ਪਿਛੇ ਕਈ ਥਾਵਾਂ ਤੇ ਜਾਂਦੇ ਰਹੇ ਅਤੇ ਮੈਨੂੰ ਕਈ ਤਰ੍ਹਾਂ ਨਾਲ ਬੁਲਾਇਆ ਜਾਂਦਾ ਰਿਹਾ ਕਿ ਮੇਰੇ ਨਾਲ ਕਿਸੇ ਨਾ ਕਿਸੇ ਤਰੀਕੇ ਨਾਲ ਕੁਪੱਤ ਕੀਤੀ ਜਾਵੇ । ਇਸ ਦੇ ਪਿਛੇ ਬਹੁਤ ਸਾਰੇ ਆਦਮੀਆਂ ਦਾ ਹਥ ਹੈ । ਨੌਬਤ ਇਥੋਂ ਤਕ ਪਹੁੰਚ ਗਈ ਕਿ ਮੈਂ ਮਹਿਸੂਸ ਕਰਨ ਲੱਗ ਪਿਆ ਕਿ ਮੈਨੂੰ ਕਿਸੇ ਥਾਂ ਤੇ ਜਾ ਕੇ ਪਰੋਟੈਕਸ਼ਨ ਲੈਣੀ ਪਵੇਗੀ । ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਮੈਂ ਸਰਦਾਰ ਗਿਆਨ ਸਿੰਘ ਦੇ ਪਾਸ ਜਾਕੇ ਪਰੋਟੈਕਸ਼ਨ ਲਈ। ਉਸ ਦੇ ਬਾਅਦ ਜਿਸ ਦਿਨ ਕੌਂਸਿਲ ਦੇ ਮੈਂਬਰ ਦੀ ਚੋਣ ਲਈ ਵੋਟਿੰਗ ਹੋਣੀ ਸੀ ਇਥੇ ਹਾਊਸ ਦੇ ਗੇਟ ਦੇ ਬਾਹਰ ਬਹੁਤ ਸਾਰੇ ਆਦਮੀ ਖੜੇ ਕਰ ਦਿਤੇ ਗਏ ਅਤੇ ਮੈਨੂੰ ਵੋਟ ਨਾ ਪਾਉਣ ਦਿਤਾ ਗਿਆ । ਇਕ ਗੱਲ ਇਸੇ ਸਿਲਸਿਲੇ ਵਿਚ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ । ਮੇਰੇ ਫ਼ਾਦਰ–ਇਨ–ਲਾ ਆਨੰਦਪੁਰ ਸਾਹਿਬ ਸਕੂਲ ਮਾਸਟਰ ਲੱਗੇ ਹੋਏ ਹਨ ਉਥੇ ਸਕੂਲ ਮੈਨੇਜਰ ਦੀ ਰਾਹੀਂ ਇਨ੍ਹਾਂ ਅਖਵਾ ਕੇ ਭੇਜਿਆ ਕਿ ਜੇਕਰ ਉਹ ਦੂਸਰੇ ਪਾਸੇ ਵੋਟ ਪਾਵੇਗਾ ਤਾਂ ਤੁਹਾਨੂੰ ਸਕੂਲ ਵਿਚੋਂ ਕਢ ਦਿਤਾ ਜਾਵੇਗਾ । ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਸ ਆਦਮੀ ਨੇ ਕਦੇ ਸੋਚਿਆ ਵੀ ਨਹੀਂ ਸੀ ਕਿ ਉਹ ਕਾਂਗਰਸੀ ਬੈਂਚਾਂ ਤੇ ਜਾਵੇਗਾ । ਇਹ ਗਲ ਕਦੇ ਮਾਈਂਡ ਵਿਚ ਵੀ ਨਹੀਂ ਸੀ ਆਈ ਉਸ ਦੇ ਨਾਲ ਇਨ੍ਹਾਂ ਨੇ ਇਸ ਤਰ੍ਹਾਂ ਦਾ ਸਲੂਕ ਕਰਨਾ ਸ਼ੁਰੂ ਕਰ ਦਿਤਾ । ਅਜ ਦੀ ਹਾਲਤ ਇਹ ਹੈ ਕਿ ਇਨ੍ਹਾਂ ਨੇ ਮੇਰੇ ਆਲੇ ਦਵਾਲੇ ਗੁੰਡੇ ਛਡੇ ਹੋਏ ਹਨ । ਉਹ ਮੇਰੇ ਪਿਛੇ ਬਰਛੀਆਂ, ਗੰਡਾਸੇ ਔਰ ਛਵੀਆਂ ਲੈ ਕੇ ਗੇੜੇ ਮਾਰਦੇ ਪਏ ਹਨ। ਹਾਊਸ ਵਿਚ ਹਾਜ਼ਰ ਹੋਣਾ ਮੇਰਾ ਪਾਰਲੀਮੈਂਟਰੀ ਰਾਈਟ ਹੈ, ਪ੍ਰਿਵਿਲੇਜ ਹੈ । ਜਦ ਮੈਨੂੰ ਹਾਊਸ ਵਿਚ ਆਉਣ ਦਾ ਮੌਕਾ ਮਿਲਿਆ ਤਾਂ ਇਨ੍ਹਾਂ ਨੇ ਅਸੈਂਬਲੀ ਦੇ ਗੇਟਾਂ ਉਤੇ ਗੁੰਡੇ ਔਰ ਬਦਮਾਸ਼ ਖੜੇ ਕੀਤੇ ਹੋਏ ਸਨ (ਆਪੋਜ਼ੀਸ਼ਨ ਵਲੋਂ ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਇਸ ਤੋਂ ਅਲਾਵਾ ਮੈਂ ਇਕ

ਹੋਰ ਗੱਲ ਆਪ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਅਤੇ ਉਹ ਇਹ ਹੈ ਕਿ ਮੇਰੀ ਕਾਂਸਟੀਚੁਐਂਸੀ ਵਿਚ ਬਾਕਾਇਦਾ ਲਾਊਡ-ਸਪੀਕਰ ਨਾਲ ਖਰੜ ਵਿਚ ਐਨਾਉਂਸਮੈਂਟ ਕੀਤੀ ਗਈ ਕਿ ਇਸ ਸ਼ਖਸ ਨੂੰ ਘੇਰਨਾ ਹੈ ਇਸ ਮੈਂਬਰ ਨੂੰ ਅਸੈਂਬਲੀ ਵਿਚ ਦਾਖਲ ਹੋਣ ਤੋਂ ਰੋਕਣਾ ਹੈ। ਇਕ ਬਾਕਾਇਦਾ ਕਾਂਸਪੀਰੇਸੀ ਮੇਰੇ ਖਿਲਾਫ਼ ਰਚੀ ਗਈ ਹੈ। ਮੈਨੂੰ ਉਨ੍ਹਾਂ ਗੁੰਡਿਆਂ ਨੇ ਅਸੈਂਬਲੀ ਵਿਚ ਆਉਣ ਤੋਂ ਰੋਕਿਆ, ਮੈਨੂੰ ਘੇਰਿਆ ਔਰ ਮੈਨੂੰ ਧੱਕੇ ਦਿਤੇ। (ਆਪੋਜ਼ੀਸ਼ਨ ਵਲੋਂ ਸ਼ੇਮ, ਸ਼ੇਮ ਦੀਆਂ ਆਵਾਜ਼ਾਂ) (ਵਿਘਨ) ਸਪੀਕਰ ਸਾਹਿਬ, ਮੇਰੇ ਦਿਲ ਵਿਚ ਲੀਡਰ ਆਫ਼ ਦੀ ਹਾਊਸ ਲਈ ਬੜੀ ਇਜ਼ਤ ਸੀ ਔਰ ਹੁਣ ਵੀ ਹੈ। ਮੈਂ ਉਨ੍ਹਾਂ ਦਾ ਮਾਣ ਕਰਦਾ ਹਾਂ ਸਤਿਕਾਰ ਕਰਦਾ ਹਾਂ ਪਰ ਉਨ੍ਹਾਂ ਦੀ ਹਕੂਮਤ ਵਿਚ ਇਸ ਤਰ੍ਹਾਂ ਦੀ ਦੁਰਘਟਨਾ ਮੇਰੇ ਨਾਲ ਵਾਪਰੇ, ਇਹ ਬੜੀ ਹੈਰਾਨਗੀ ਦੀ ਗੱਲ ਹੈ। ਜਿਸ ਆਦਮੀ ਨੇ ਇਸ ਤਰ੍ਹਾਂ ਦਾ ਸਲੂਕ ਮੇਰੇ ਨਾਲ ਕੀਤਾ ਹੈ ਮੈਂ ਉਸ ਦਾ ਨਾਂ ਵੀ ਹਾਊਸ ਵਿਚ ਲੈ ਸਕਦਾ ਹਾਂ। ਇਹ ਉਹ ਆਦਮੀ ਹੈ ਜਿਸ ਦੇ ਬਾਰੇ ਗਿੱਲ ਸਾਹਿਬ ਇਹ ਕਹਿੰਦੇ ਹਨ ਕਿ ਉਨ੍ਹਾਂ ਨੇ ਇਨ੍ਹਾਂ ਤੋਂ ਬਹੁਤ ਸਾਰੇ ਕੰਮ ਲੈਣੇ ਹਨ। ਉਹ ਹੈ ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ (ਵਿਘਨ) ਆਪ ਸੁਣ ਕੇ ਹੈਰਾਨ ਹੋਵੋਗੇ। ਔਰ ਮੈਨੂੰ ਇਸ ਗੱਲ ਦਾ ਬੜਾ ਦੁਖ ਹੋਇਆ ਕਿ ਗੇਟ ਤੇ ਇਸ ਆਦਮੀ ਨੇ ਮੈਨੂੰ ਹਥ ਪਾਇਆ ਅਤੇ ਉਸਦੇ ਸੱਕੇ ਭਤੀਜੇ ਸਰਦਾਰ ਜਸਵੰਤ ਸਿੰਘ ਨੇ ਮੇਰੇ ਮੂੰਹ ਤੇ ਥੱਪੜ ਮਾਰਿਆ (ਵਿਘਨ)

**ਸ਼੍ਰੀ ਪ੍ਰਬੋਧ ਚੰਦਰ**: ( * * * * * )

**ਸਰਦਾਰ ਬਲਦੇਵ ਸਿੰਘ**: ਇਨ੍ਹਾਂ ਹਾਲਾਤ ਦੇ ਵਿਚ ਮੈਂ ਸਮਝਦਾ ਹਾਂ ਕਿ ਕਿਸ ਤਰ੍ਹਾਂ ਡੈਮੋਕਰੇਸੀ ਨੂੰ ਕਾਇਮ ਰਖਿਆ ਜਾ ਸਕਦਾ ਹੈ। ਇਸ ਤਰ੍ਹਾਂ ਦਾ ਸਲੂਕ ਕਰਨਾ ਇਕ ਆਨਰੇਬਲ ਮੈਂਬਰ ਦੇ ਡੈਮੋਕਰੇਟਿਕ ਰਾਈਟਸ ਉਤੇ ਤਕੜਾ ਛਾਪਾ ਹੈ।

ਇਕ ਗੱਲ ਹੋਰ ਵੀ ਮੈਂ ਕਹਿਣੀ ਚਾਹੁੰਦਾ ਹਾਂ ਔਰ ਉਹ ਇਹ ਹੈ ਕਿ ਜਿਥੇ ਮੈਂ ਪੰਜਾਬੀ ਬੋਲੀ ਦੇ ਹਿਤਾਂ ਦੀ ਰਾਖੀ ਕਰਨ ਲਈ ਹਰ ਕੁਰਬਾਨੀ ਦੇਣ ਲਈ ਤਿਆਰ ਰਿਹਾ ਹਾਂ ਔਰ ਹੁਣ ਵੀ ਤਿਆਰ ਹਾਂ, ਉਸ ਨੂੰ ਹਰ ਪ੍ਰਕਾਰ ਉਨੱਤ ਦੇਖਣਾ ਚਾਹੁੰਦਾ ਹਾਂ....

**ਇਕ ਮਾਨਯੋਗ ਮੈਂਬਰ**: ਪਰ ਆਪਣੇ ਘਰ ਨਹੀਂ ਜਾ ਸਕਦਾ

**ਸਰਦਾਰ ਬਲਦੇਵ ਸਿੰਘ**: ਜਿਥੋਂ ਤੱਕ ਘਰ ਪੁੱਜਣ ਦਾ ਤੁਅਲੱਕ ਹੈ ਉਥੇ ਹਾਲਤ ਇਹ ਹੈ ਕਿ ਪੰਜਾਬ ਵਿਚ ਜਿਤਨੇ ਵੀ ਗੁੰਡੇ ਬਦਮਾਸ਼ ਹਨ ਉਹ ਸਾਰੇ ਦੇ ਸਾਰੇ ਇਨ੍ਹਾਂ ਨੇ ਮੇਰੇ ਹਲਕੇ ਵਿਚ ਭੇਜ ਦਿਤੇ ਹਨ, ਉਥੇ ਖੜੇ ਕਰ ਦਿਤੇ ਹਨ ਤਾਕਿ ਮੈਨੂੰ ਤੰਗ ਕੀਤਾ ਜਾਵੇ, ਮਾਰਿਆ ਜਾਵੇ। (ਆਪੋਜ਼ੀਸ਼ਨ ਵਲੋਂ ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਇਸ ਲਈ, ਸਪੀਕਰ ਸਾਹਿਬ, ਮੈਂ ਆਪ ਦੇ ਨੋਟਿਸ ਵਿਚ ਇਸ ਸਾਰੇ ਮਾਮਲੇ ਨੂੰ ਲਿਆ ਦਿਤਾ ਹੈ ਔਰ ਆਪ ਦੀ ਖਿਦਮਤ ਵਿਚ ਬੇਨਤੀ ਕਰਦਾ ਹਾਂ ਕਿ ਅਗਰ ਇਹ ਇਸੇ ਤਰ੍ਹਾਂ ਮੈਂਬਰਾਂ ਦੀ ਪੱਤ ਲਾਹੁਣਾ ਚਾਹੁੰਦੇ ਹਨ ਤਾਂ ਡੈਮੋਕਰੇਸੀ ਦਾ ਕੀ ਹਾਲ ਹੋਵੇਗਾ ? ਸਾਨੂੰ ਤੁਹਾਡੇ ਕੋਲੋਂ ਪ੍ਰੋਟੈਕਸ਼ਨ ਮਿਲਣੀ ਚਾਹੀਦੀ ਹੈ ਨਹੀਂ ਤਾਂ ਸਾਨੂੰ ਆਪਣੇ ਆਪ ਇਸ ਲਈ ਕੋਈ ਹੋਰ ਸਟੈਪਸ ਲੈਣੇ ਪੈਣਗੇ (ਵਿਘਨ) ਹੋਰ ਨਾ ਕਹਿੰਦਾ ਹੋਇਆ ਸਿਰਫ ਇਤਨਾ ਹੀ ਕਹਾਂਗਾ ਕਿ:

ਸੁਨਾ ਹੈ ਵਹਾਂ ਸੋਨੇ ਵਾਲੇ ਅਬ ਭੀ ਚੌਂਕ ਉਠਤੇ ਹੈਂ
ਜਿਸ ਰਾਸਤੇ ਸੇ ਸਦਾ ਦੇਤੇ ਹਮ ਗੁਜ਼ਰ ਜਾਏਂ।

(ਵਿਘਨ) (ਸ਼ੋਰ)

**ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ**: ਆਨ ਏ ਪੁਆਇੰਟ ਆਫ਼ ਆਰਡਰ, ਸਰ ....

(ਸ਼ੋਰ)

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਆਨ ਏ ਪੁਆਇੰਟ ਆਫ਼ ਪਰਸਨਲ ਐਕਸ-ਪਲੇਨੇਸ਼ਨ, ਸਰ....

**Shri Prabodh Chandra** : No body can stop him from raising Point of Order.

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਸਪੀਕਰ ਸਾਹਿਬ, ਮੇਰੇ ਮੁਤਅੱਲਕ ਇਹ ਕਿਹਾ ਗਿਆ ਹੈ ਕਿ......(ਸ਼ੋਰ)

**ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ** : ਮੇਰਾ ਪੁਆਇੰਟ ਆਫ਼ ਆਰਡਰ ਹੈ। ਸਪੀਕਰ ਸਾਹਿਬ, ਮੈਨੂੰ ਵੀ ਦਰਵਾਜ਼ੇ ਤੇ ਧੱਕੇ ਮਾਰੇ ਗਏ। ਮੈਂ ਉਥੇ ਖੜ੍ਹੀ ਪੁਲਿਸ ਨੂੰ ਕਿਹਾ ਕਿ ਇਨ੍ਹਾਂ ਨੂੰ ਰੋਕੋ ਮਗਰ ਉਨ੍ਹਾਂ ਨੇ ਵੀ ਨਹੀਂ ਰੋਕਿਆ ਬਲਕਿ ਅਸੈਂਬਲੀ ਦੀਆਂ ਪੌੜੀਆਂ ਵਿਚ ਆ ਕੇ ਵੀ ਧੱਕੇ ਮਾਰਦੇ ਰਹੇ। ਉਥੇ ਸਾਡੇ ਦੋਵੇਂ ਪਾਸਿਆਂ ਦੇ ਆਨਰੇਬਲ ਮੈਂਬਰ ਸਾਹਿਬਾਨ ਖੜ੍ਹੇ ਸਨ। ਉਥੇ ਮੇਰੇ ਹਲਕੇ ਦੇ ਲੋਕ ਵੀ ਖੜ੍ਹੇ ਸਨ। ਅਸੈਂਬਲੀ ਦੀ ਹੱਦ ਤੋਂ ਬਾਹਰ ਹੋਵੇ ਤਾਂ ਦੂਸਰੀ ਗੱਲ ਹੈ ਮਗਰ ਇਹ ਤਾਂ ਉਥੇ ਦਰਵਾਜ਼ੇ ਵਿਚ ਔਰ ਤੁਹਾਡੀ ਹੱਦ ਵਿਚ ਹੋਇਆ ਹੈ। ਅਗਰ ਹਾਊਸ ਦੀ ਹਦੂਦ ਵਿਚ ਵੀ ਆਨਰੇਬਲ ਮੈਂਬਰਜ਼ ਦੀ ਇਜ਼ਤ ਸੇਫ ਨਹੀਂ ਤਾਂ ਹੋਰ ਕਿਥੇ ਹੋ ਸਕਦੀ ਹੈ ? ਇਹ ਹਾਊਸ ਦੀ ਡਿਗਨਿਟੀ ਦਾ ਸਵਾਲ ਹੈ। ਮੈਂ ਆਸ ਕਰਦਾ ਹਾਂ ਕਿ ਤੁਸੀਂ ਇਸ ਸੰਬੰਧ ਵਿਚ ਨੋਟਿਸ ਲਉਗੇ ਔਰ ਜ਼ਰੂਰੀ ਕਾਰਵਾਈ ਕਰੋਗੇ।

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਤੁਸਾਂ ਜਾਣ ਬੁਝ ਕੇ ਸਪੀਚ ਕਰਨੀ ਸੀ ਸੋ ਕਰ ਲਈ ਹੈ। (This is no point of Order. The hon. Member wanted to make a speech and he has done so.)

**Acharya Prithvi Singh Azad** : Sir, I simply wanted to bring facts to your notice.

**Mr. Speaker** : No, please sit down.

Sardar Lachhman Singh Gill wants to make personal explanation.

---

## PERSONAL EXPLANATION BY THE MINISTER FOR PUBLIC WORKS AND EDUCATION

**ਲੋਕ ਕਾਰਜ ਅਤੇ ਵਿਦਿਆ ਮੰਤਰੀ** (ਸਰਦਾਰ ਲਛਮਣ ਸਿੰਘ ਗਿਲ) : ਸਪੀਕਰ ਸਾਹਿਬ, ਮੈਂ ਪਰਸਨਲ ਐਕਸਪਲੇਨੇਸ਼ਨ ਦੇ ਪੁਆਇੰਟ ਉਤੇ ਕੁਝ ਅਰਜ਼ ਕਰਨੀ ਚਾਹੁੰਦਾ ਹਾਂ।

**Mr. Speaker** : Yes, Please go on.

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ਼ ਪਰਿਵਿਲੇਜ, ਸਰ..... (ਸ਼ੋਰ)

**ਸ੍ਰੀ ਸਪੀਕਰ** : ਮੈਂ ਗਿਲ ਸਾਹਿਬ ਨੂੰ ਪਹਿਲਾਂ ਬੁਲਾ ਲਿਆ ਹੈ। ਪਹਿਲਾਂ ਉਨ੍ਹਾਂ ਨੂੰ ਬੋਲ ਲੈਣ ਦਿਓ ਉਸ ਤੋਂ ਬਾਅਦ ਤੁਸੀਂ ਆਪਣਾ ਪੁਆਇੰਟ ਆਫ਼ ਪਰਿਵਿਲੇਜ ਰੇਜ਼ ਕਰ ਲੈਣਾ। (I have already called upon Sardar Lachhman Singh Gill. First let him speak and after that you may raise your Point of Privilege).

**ਲੋਕ ਕਾਰਜ ਅਤੇ ਵਿਦਿਆ ਮੰਤਰੀ :** ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਰਦਾਰ ਬਲਦੇਵ ਸਿੰਘ ਨੇ ਬੋਲਦੇ ਹੋਏ ਇਹ ਕਿਹਾ ਹੈ ਕਿ ਮੈਂ ਜਿਹੜੀ ਪਿਛਲੇ 20 ਸਾਲਾਂ ਤੋਂ ਪੰਜਾਬੀ ਜ਼ਬਾਨ ਦੀ ਸੇਵਾ ਕਰਦਾ ਆਇਆ ਹਾਂ ਉਸੇ ਨੂੰ ਮੁੱਖ ਰਖ ਕੇ ਪੰਜਾਬੀ ਬੋਲੀ ਦੇ ਰੈਜ਼ੋਲਿਊਸ਼ਨ ਦੇ ਹੱਕ ਵਿਚ ਵੋਟ ਪਾਇਆ ਸੀ (ਵਿਘਨ)

**Shri Mohan Lal :** This is not a personal explanation.

( Shouting, noises and interruptions from the Opposition Benches.)

**ਲੋਕ ਕਾਰਜ ਅਤੇ ਵਿਦਿਆ ਮੰਤਰੀ :** ਸਪੀਕਰ ਸਾਹਿਬ, ਮੈਂ ਕਿਸੇ ਸਿਆਸੀ ਮਕਸਦ ਵਿਚ ਨਹੀਂ ਜਾਣਾ ਚਾਹੁੰਦਾ । ਸਿਰਫ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਜੋ, ਇਨ੍ਹਾਂ ਨੇ ਕਿਹਾ ਕਿ ਹਾਊਸ ਦੀ ਡਿਸਪਰਸਲ ਤੋਂ ਬਾਅਦ ਮੈਂ ਇਨ੍ਹਾਂ ਨੂੰ ਕਿਹਾ ਕਿ ਜਿਨ੍ਹਾਂ ਨੇ ਪੰਜਾਬੀ ਜ਼ਬਾਨ ਦੇ ਹੱਕ ਵਿਚ ਵੋਟ ਦਿਤਾ ਉਨ੍ਹਾਂ ਦੇ ਸਿਰ ਲਾਹ ਦਿਤੇ ਜਾਣਗੇ । ਇਹ ਗੱਲ ਨਿਹਾਇਤ ਝੂਠ ਹੈ, ਇਹ ਕਮੀਨਾ ਪਰਾਪੇਗੰਡਾ ਹੈ ਔਰ ਗਲਤ ਕਿਸਮ ਦਾ ਇਲਜ਼ਾਮ ਹੈ ਜਿਸ ਦੀ ਮੈਂ ਪੁਰ ਜ਼ੋਰ ਤਰਦੀਦ ਕਰਦਾ ਹਾਂ ।

**ਸਰਦਾਰ ਬਲਦੇਵ ਸਿੰਘ :** ਸਪੀਕਰ ਸਾਹਿਬ, ਲਫ਼ਜ਼ ਕਮੀਨਾ ਅਨਪਾਰਲੀਮੈਂਟਰੀ ਹੈ ।

(ਵਿਘਨ)

**ਸ੍ਰੀ ਸਪੀਕਰ ਸਾਹਿਬ :** ਗਿਲ ਸਾਹਿਬ, ਤੁਸੀਂ ਲਫ਼ਜ਼ 'ਕਮੀਨਾ' ਵਾਪਸ ਲੈ ਲਵੋ । (I request Sardar Lachhman Singh Gill to withdraw the word 'Kamina').

**ਲੋਕ ਕਾਰਜ ਅਤੇ ਵਿਦਿਆ ਮੰਤਰੀ :** ਮੈਂ ਇਹ ਲਫ਼ਜ਼ ਵਾਪਸ ਲੈ ਲੈਂਦਾ ਹਾਂ ਔਰ ਮੈਂ ਇਹ ਕਹਾਂਗਾ ਕਿ ਜਿਹੜਾ ਸਰਦਾਰ ਬਲਦੇਵ ਸਿੰਘ ਨੇ ਕਿਹਾ ਕਿ ਹਾਊਸ ਉਠਣ ਤੋਂ ਬਾਅਦ ਮੈਂ ਇਹ ਕਿਹਾ ਕਿ ਜਿਸ ਨੇ ਪੰਜਾਬੀ ਜ਼ਬਾਨ ਦੇ ਹੱਕ ਵਿਚ ਵੋਟ ਪਾਇਆ ਹੈ ਉਸ ਦਾ ਸਿਰ ਲਾਹ ਦਿਤਾ ਜਾਵੇਗਾ ਇਹ ਗੱਲ ਬਿਲਕੁਲ ਝੂਠ ਹੈ, ਸ਼ਰਾਰਤ ਭਰੀ ਗੱਲ ਹੈ ਔਰ ਗਲਤ ਕਿਸਮ ਦਾ ਪਰਾਪੇਗੰਡਾ ਹੈ ।

ਦੂਸਰੀ ਗੱਲ ਇਨ੍ਹਾਂ ਨੇ ਇਹ ਕਹੀ ਕਿ ਇਨ੍ਹਾਂ ਦੀ ਕੋਈ ਸਾਲੀ ਜਾਂ ਘਰ ਵਾਲੀ ਨੰਗਲ ਹਸਪਤਾਲ ਵਿਚ ਹੈ । ਸਪੀਕਰ ਸਾਹਿਬ, ਮੇਰੇ ਪਾਸ ਕੋਈ ਅਜਿਹੀ ਇਤਲਾਹ ਨਹੀਂ ਹੈ ਔਰ ਨਾ ਹੀ ਮੈਂ ਨੰਗਲ ਹਸਪਤਾਲ ਵਿਚ ਕਿਸੇ ਨੂੰ ਕੋਈ ਕਾਲ ਕੀਤੀ ਹੈ—ਪ੍ਰਾਈਵੇਟਲੀ ਆਫੀਸ਼ਲੀ ਜਾਂ ਕਿਸੇ ਵੀ ਹੋਰ ਆਦਮੀ ਦੇ ਟੈਲੀਫੋਨ ਤੋਂ । ਇਹ ਜਿਹੜਾ ਇਨ੍ਹਾਂ ਨੇ ਮੇਰੇ ਉਤੇ ਅਲਜ਼ਾਮ ਲਗਾਇਆ ਹੈ ਇਹ ਵੀ ਬਿਲਕੁਲ ਗਲਤ ਔਰ ਸ਼ਰਾਰਤ ਆਮੇਜ਼ ਹੈ ।

ਰਹੀ ਗੱਲ ਇਸ ਵਾਕੇ ਦੀ, ਜੋ ਇਸ ਭਵਨ ਦੀ ਹਦੂਦ ਦੇ ਅੰਦਰ ਹੋਇਆ ਹੈ, ਇਸ ਦੀ ਜਿਤਨੀ ਮੁਜ਼ੰਮਤ ਕੀਤੀ ਜਾਵੇ ਥੋੜੀ ਹੈ । ਭਾਵੇਂ ਉਹ ਕਿਸੇ ਪਾਸੇ ਦੀ ਵੀ ਕੋਈ ਗੱਲ ਹੋਵੇ ਉਸ ਦੀ ਮੁਜ਼ੰਮਤ ਕਰਨੀ ਚਾਹੀਦੀ ਹੈ । ਮਗਰ ਜਿਥੋਂ ਤਕ ਉਨ੍ਹਾਂ ਦਾ ਇਹ ਕਹਿਣਾ ਹੈ ਕਿ ਇਹ ਸਾਰਾ ਮੈਨੇਜ ਕੀਤਾ ਹੋਇਆ ਅਫੇਅਰ ਸੀ ਜਾਂ ਕਿਸੇ ਆਦਮੀ ਨੂੰ ਕਹਿ ਕੇ ਕਰਾਇਆ ਗਿਆ ਹੈ......

**Shri Prabodh Chandra :** On a point of Order Sir. Personal Explanation should only be confined to his personal explanation.

**ਲੋਕ ਕਾਰਜ ਅਤੇ ਵਿਦਿਆ ਮੰਤਰੀ :** ਮੈਂ ਪ੍ਰਬੋਧ ਜੀ ਦੀ ਗੱਲ ਨੂੰ ਮੰਨ ਲੈਂਦਾ ਹਾਂ ਕਿਉਂਕਿ ਆਖਿਰ ਹਾਊਸ ਦਾ ਮਾਹੌਲ ਤਾਂ ਠੀਕ ਕਰਨਾ ਹੈ। ਥੋੜੇ ਸ਼ਬਦਾਂ ਵਿਚ ਇਹੀ ਅਰਜ਼ ਕਰਦਾ ਹਾਂ ਕਿ ਪਹਿਲੀ ਗੱਲ ਤਾਂ ਇਹ ਹੈ ਕਿ ਸਰਦਾਰ ਬਲਦੇਵ ਸਿੰਘ ਨੇ ਜੋ ਗੱਲਾਂ ਇਥੇ ਹਾਊਸ ਵਿਚ ਮੈਨੂੰ ਐਟਰੀਬਿਊਟ ਕੀਤੀਆਂ ਹਨ ਉਹ ਬਿਲਕੁਲ ਗਲਤ ਹਨ। ਮੈਂ ਉਹ ਲਫ਼ਜ਼ ਬਿਲਕੁਲ ਕਿਸੇ ਨੂੰ ਨਹੀਂ ਕਹੇ ਔਰ ਨਾ ਹੀ ਮੈਂ ਕਿਸੇ ਨੂੰ ਸਰਕਾਰੀ ਤੌਰ ਤੇ, ਪ੍ਰਾਈਵੇਟਲੀ ਜਾਂ ਕਿਸੇ ਹੋਰ ਦੇ ਟੈਲੀਫੋਨ ਤੋਂ ਕੋਈ ਬਾਤ ਕਹੀ। ਇਹ ਬਿਲਕੁਲ ਗਲਤ ਬਿਆਨੀ ਕੀਤੀ ਗਈ ਹੈ। ਬਾਕੀ ਜਿਥੋਂ ਤੱਕ ਉਸ ਹੈਪਨਿੰਗ ਦਾ ਤਾਅੱਲੁਕ ਹੈ ਜਿਸ ਦਾ ਉਨ੍ਹਾਂ ਨੇ ਜ਼ਿਕਰ ਕੀਤਾ ਹੈ ਜੋ ਇਹ ਹੋਇਆ ਹੈ ਤਾਂ ਕੋਈ ਚੰਗੀ ਗੱਲ ਨਹੀਂ ਹੋਈ। ਮੈਂ ਇਹ ਕਹਾਂਗਾ ਕਿ ਇਹ ਗੁਨਾਹ ਹੈ। ਹਾਊਸ ਦੇ ਅੰਦਰ ਕਿਸੇ ਵੀ ਮੈਂਬਰ ਨਾਲ ਚਾਹੇ ਉਹ ਇਸ ਪਾਸੇ ਦਾ ਹੋਵੇ ਜਾਂ ਉਸ ਪਾਸੇ ਦਾ, ਇਸ ਤਰ੍ਹਾਂ ਟਰੀਟ ਕੀਤਾ ਜਾਣਾ ਠੀਕ ਨਹੀਂ ਸੀ। ਸੋ ਮੈਂ ਉਥੇ ਮੌਜੂਦ ਨਹੀਂ ਸਾਂ ਮਗਰ ਜਿਸ ਤਰ੍ਹਾਂ ਉਨ੍ਹਾਂ ਬਿਆਨ ਕੀਤਾ ਹੈ ਅਗਰ ਇਸ ਤਰ੍ਹਾਂ ਦੀ ਕੋਈ ਹੈਪਨਿੰਗ ਹੋਈ ਹੈ ਤਦ ਮੈਂ ਉਸ ਨੂੰ ਕੰਡੈਮ ਕਰਦਾ ਹਾਂ, ਜ਼ੋਰਦਾਰ ਲਫ਼ਜ਼ਾਂ ਨਾਲ ਉਸ ਦੀ ਮੁਜ਼ੰਮਤ ਕਰਦਾ ਹਾਂ। ਮਗਰ ਨਾਲ ਹੀ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਸ ਨੂੰ ਜ਼ਿਆਦਾ ਤਰ ਪਰਾਪੇਗੰਡਾ ਦੇ ਤੌਰ ਤੇ ਇਸਤੇਮਾਲ ਕੀਤਾ ਜਾ ਰਿਹਾ ਹੈ। ਇਸ ਹੱਦ ਤਕ ਕਿ ਤੁਸੀਂ ਆਪ ਦੇਖੋ ਕਿ ਜਿਸ ਰੂਪ ਵਿਚ ਸਰਦਾਰ ਬਲਦੇਵ ਸਿੰਘ ਇਸ ਸਮੇਂ ਹਾਊਸ ਵਿਚ ਬੈਠਾ ਹੈ (ਇਸ ਵੇਲੇ ਸਰਦਾਰ ਬਲਦੇਵ ਸਿੰਘ ਦੇ ਸਿਰ ਤੇ ਦਸਤਾਰ ਨਹੀਂ ਸੀ) ਉਹ ਸਿਖੀ ਦੇ ਅਨਕੂਲ ਨਹੀਂ ਹੈ। ਤੁਸੀਂ ਆਪ ਸਿੱਖ ਹੋ, ਆਪ ਹੀ ਅੰਦਾਜ਼ਾ ਲਗਾਓ ਕਿ ਇਹ ਸਹੀ ਤਰੀਕਾ ਹੈ ਜਾਂ ਪਰਾਪੇਗੰਡਾ। ਇਸ ਤੋਂ ਜ਼ਿਆਦਾ ਮੈਂ ਇਸ ਸਮੇਂ ਹੋਰ ਕੁਝ ਨਹੀਂ ਕਹਿਣਾ ਚਾਹੁੰਦਾ।

---

## STATEMENTS REGARDING MAN-HANDLING OF MEMBERS BY OUTSIDERS AND RAISING OF POINTS OF ORDERS AND POINTS OF PRIVILEGE

**Captain Rattan Singh :** Sir, I rise on a point of privilege.

........I presume, Sir, it is your first duty to protect the members attending the House..................................

**ਇਕ ਮਾਨ ਯੋਗ ਮੈਂਬਰ :** ਪੰਜਾਬੀ ਵਿਚ ਬੋਲੋ।

**ਕੈਪਟਨ ਰਤਨ ਸਿੰਘ :** ਪੰਜਾਬੀ ਵਿਚ ਇਸ ਕਰਕੇ ਨਹੀਂ ਬੋਲ ਰਿਹਾ ਕਿਉਂਕਿ ਇਹ ਪੰਜਾਬੀ ਸਮਝਦੇ ਨਹੀਂ ਹਨ। .. I presume, Sir, it is your first duty to protect the members attending the House. I also happened to walk into this House at about 5 minutes to 2-00 p. m. and inside the House, a non-member, possibly a goonda had the cheek to push me too but he got back what he deserved. What I want to say, Sir, is that the Government and you, Sir had previous knowledge of the fact that man-handling of Shri Baldev Singh was to take place. You did not take proper measure. Sardar Gurnam Singh has been Leader of the Opposition. He knew that all the members, were protected. But to-day he is laughing, I am very sorry. Not one member has been

man-handled, there has been cases of three or four members who have been man-handled and nothing has been done. I expect, Sir, you or the Leader of the House or other responsible Ministers should have gone down their chairs and seen that none of the goondas man-handles any body. Many people have seen this incidence. I want to tell you, Sir, we are able to defend ourselves, we are able to protect ourselves. Let the Government on the other side remember that it is their duty to protect us. If they do not protect us then we may have to take the law in our own hands. I hope, Sir, you will warn them. You will take all measures to see that hon. members, not only in the House, but also outside, are protected. I have intentionally avoided harsh words because I know that the hon. Members are going to say, "we are not concerned". I know, after getting some thing done, it is very conveniently said "I do not know." Let them not take that excuse.

**Mr. Speaker**: Do not make a speech, please sit down.

**Captain Rattan Singh** : All right Sir.

**ਸਰਦਾਰ ਗੁਰਮੀਤ ਸਿੰਘ ਮੀਤ** : ਆਨ ਏ ਪੁਆਇੰਟ ਆਫ ਪਰਿਵਲੇਜ, ਸਰ । ਸਪੀਕਰ ਸਾਹਿਬ....

(*Loud noise by the Opposition Members and counter interruptions by the Treasury Benches.*)

(*Voices of Shame Shame from the Opposition Benches.*)

**ਆਵਾਜ਼ਾਂ** : ਸ਼ਰਮ ਕਰੋ । (*Loud continuous noise.*)

**Mr. Speaker** : Order please. (*Uproar*)

(*Uproar and continued thumping in the House*)

**Shri Balram ji Dass Tandon** : Is this the way to proceed......

(*Interruptions, uproar*)

**Mr. Speaker** : Order please, order. Let him say. Every body heard Sardar Baldev Singh. Let us hear what he has got to say.

(*At this stage S. Gurmit Singh again rose to seeak*)

**Shri Prabodh Chandra** : He should feel ashamed....

**Sardar Gurmit Singh** : Sir....

**Voices from the Opposition** : No, no.

(*Continued thumping from the Opposition Benches*)

**Sardar Gurcharan Singh** : On a point of order, Sir....

**Chaudhri Darshan Singh** : On a point of order, Sir......

**Mr. Speaker** : No, he is on a point of order.... (*Interruptions*)

**Mr. Speaker** : Order please. (*Interruptions*)

**Shri Prabodh Chandra** : On a point of order, Sir ....

(*Interruptions*) ਸ਼ਰਮ ਕਰੋ ।

(*Voices of shame, shame from the Opposition Benches.*)

**Sardar Gurcharan Singh** : On a point of order, **Sir.**

(*continued uproar*)

(*Chaudhri Darshan Singh rose On a point of order, but the hon. Speaker called upon Sardar Gurcharan Singh to state his point of order first.*)

**ਸਰਦਾਰ ਗੁਰਚਰਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ, ਸਪੀਕਰ ਸਾਹਿਬ, ਮੈਂ ਉਹ ਰਿਮਾਰਕਸ ਜੋ ਪ੍ਰਬੋਧ ਜੀ ਪਾਸ ਕਰ ਰਹੇ ਸਨ, ਬੜੇ ਗੌਰ ਨਾਲ ਸੁਣ ਰਿਹਾ ਸੀ । ਇਨ੍ਹਾਂ ਨੇ ਕਾਫੀ ਦੇਰ ਸਰਦਾਰ ਬਲਦੇਵ ਸਿੰਘ ਬਾਰੇ ਰੌਲਾ ਪਾਇਆ ਅਤੇ ਹੋਰ ਵੀ ਗੱਲਾਂ ਹੋਈਆਂ । ਉਸ ਤੋਂ ਮਗਰੋਂ ਫਿਜ਼ਾ ਕੁਝ ਠੀਕ ਹੋਈ......

(ਵਿਘਨ)

ਸਰਦਾਰ ਗੁਰਮੀਤ ਸਿਘ ਹੋਰਾਂ ਦੇ ਬੋਲਣ ਲਗੇ ਪ੍ਰਬੋਧ ਜੀ ਨੇ ਐਸੀਆਂ ਗੱਲਾਂ ਕਹੀਆਂ ਹਨ ਜੋ ਅਸੀਂ ਕਿਸੇ ਕੀਮਤ ਤੇ ਵੀ ਬਰਦਾਸ਼ਤ ਕਰਨ ਲਈ ਤਿਆਰ ਨਹੀਂ ਹਾਂ । ਅਗਰ ਇਹ ਆਪਣੇ ਆਪ ਨੂੰ ਇਤਨਾ ਹੀ ਤਕੜਾ ਸਮਝਦਾ ਹੈ ਤਾਂ ਅਸੀਂ ਇਸ ਦੀ ਤਬੀਅਤ ਸਾਫ ਵੀ ਕਰ ਸਕਦੇ ਹਾਂ...... (*Uproar*)

**ਸ਼੍ਰੀ ਪ੍ਰਬੋਧ ਚੰਦਰ** : ਚਲ ਉਏ ਬਾਹਰ ਚਲ......

(*Noises*)

(*At this stage Sardar Gurcharan Singh and Shri Prabodh Chandra walked towards exit of the House. A few other Members from both the sides followed them*).

(*There was uproar in the House and nothing was audible in the House.*)

**Mr. Speaker** : Since in the great noise and uproar made by the Members, it is not possible to conduct the proceedings in an orderly manner. I adjourn the House for half an hour.

3.09 P.M.

(*The Sabha then adjonrned at 3.09 P.M. for half-an-hour and reassembled at 3.39 p.m.*)

**Mr. Speaker** : Now Sardar Gurmit Singh will make a statement.

(At this stage when Sardar Gurmit Singh got up to speak, continued thumping of desks from the Opposition was started.)

**Voices from the Opposition** : Shame. Shame.

**ਪੰਡਤ ਮੋਹਨ ਲਾਲ** : ਜੋ ਵਾਕਿਆਤ ਅਜ ਇਸ ਹਾਊਸ ਵਿਚ ਹੋਏ ਹਨ। ਜਿਨਾਂ ਚਿਰ ਤਕ ਇਸ ਗੱਲ ਦਾ ਤਸਫੀਆ ਨਹੀਂ ਕੀਤਾ ਜਾਂਦਾ ਅਤੇ ਕੋਈ ਮੁਕੰਮਲ ਫੈਸਲਾ ਨਹੀਂ ਹੋ ਜਾਂਦਾ, ਉਨਾਂ ਚਿਰ ਤਕ ਕੋਈ ਕਾਰਵਾਈ ਨਹੀਂ ਕੀਤੀ ਜਾ ਸਕਦੀ। ਇਸ ਗੱਲ ਬਾਰੇ ਜਦ ਤਕ ਕੋਈ ਅਸ਼ੋਰੈਂਸ ਇਸ ਹਾਊਸ ਵਿਚ ਨਹੀਂ ਆ ਜਾਂਦੀ ਅਤੇ ਇਹ ਅੰਡਰਟੇਕਿੰਗ ਨਹੀਂ ਦਿਤੀ ਜਾਂਦੀ ਕਿ ਮੈਂਬਰ ਸਾਹਿਬਾਨ ਨੂੰ ਪੂਰੀ ਪ੍ਰੋਟੈਕਸ਼ਨ ਦਿਤੀ ਜਾਵੇਗੀ ਅਤੇ ਇਸ ਤਰ੍ਹਾਂ ਦੀ ਘਟਨਾ ਨੂੰ ਰੀਪੀਟ ਨਹੀਂ ਕੀਤਾ ਜਾਵੇਗਾ, ਕੋਈ ਪ੍ਰੋਸੀਡਿੰਗ ਨਹੀਂ ਚਲਾਈ ਜਾ ਸਕਦੀ। (ਵਿਘਨ) (ਸ਼ੋਰ)....ਮੈਂ ਇਹ ਅਰਜ਼ ਕਰਾਂ ਕਿ ਇਹ ਸਾਰੀ ਗੱਲ ਸਾਫ ਹੋਣੀ ਚਾਹੀਦੀ ਹੈ। ਕੋਈ ਗੋਲ ਮੋਲ ਗੱਲ ਕਰਕੇ ਇਥੇ ਮੈਂਬਰਾਂ ਦੀ ਤਸੱਲੀ ਨਹੀਂ ਕਰਾਈ ਜਾ ਸਕਦੀ ਅਤੇ ਜੇਕਰ ਇਸ ਤਰ੍ਹਾਂ ਕੀਤਾ ਗਿਆ ਤਾਂ ਅੱਗੇ ਹੋਰ ਮੁਸ਼ਕਲਾਤ ਆਪ ਦੇ ਸਾਹਮਣੇ ਆਣਗੀਆਂ।.....
(ਵਿਘਨ) (ਸ਼ੋਰ)

**Mr. Speaker** : If you all behave like this, I will adjourn the House.

**Shri Prabodh Chandra** : You may adjourn the house,

**ਮੁੱਖ ਮੰਤਰੀ** (ਸਰਦਾਰ ਗੁਰਨਾਮ ਸਿੰਘ) : ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਅਸੀਂ ਸਾਰਿਆਂ ਨੇ ਤੁਹਾਡੀ ਇਜਾਜ਼ਤ ਨਾਲ ਸਰਦਾਰ ਬਲਦੇਵ ਸਿੰਘ ਨੂੰ ਸੁਣਿਆਂ ਹੈ ਇਸ ਲਈ ਤੁਹਾਨੂੰ ਬਾਕੀ ਮੈਂਬਰ ਸਾਹਿਬਾਨ ਨੂੰ ਵੀ ਸੁਣਨਾ ਚਾਹੀਦਾ ਹੈ। ਤੁਸੀਂ ਸਰਦਾਰ ਗੁਰਮੀਤ ਸਿੰਘ ਹੋਰਾਂ ਨੂੰ ਸੁਣ ਲਉ.........(ਵਿਘਨ) (ਸ਼ੋਰ)

**ਸ਼੍ਰੀ ਪ੍ਰਬੋਧ ਚੰਦਰ** : ਪਰ ਉਹਨੂੰ ਮਾਰ ਤਾਂ ਨਹੀਂ ਪਈ ......... (ਵਿਘਨ) (ਸ਼ੋਰ)

**ਚੌਧਰੀ ਦਰਸ਼ਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਹੁਣੇ ਹੀ ਲੀਡਰ ਆਫ ਦੀ ਹਾਊਸ ਨੇ ਕਿਹਾ ਹੈ ਕਿ ਅਸੀਂ ਸਾਰਿਆਂ ਸਰਦਾਰ ਬਲਦੇਵ ਸਿੰਘ ਨੂੰ ਬੜੇ ਤਹੱਮਲ ਨਾਲ ਸੁਣਿਆ ਹੈ ਇਸ ਲਈ ਇਸੇ ਗਰਾਊਂਡ ਤੇ ਸਰਦਾਰ ਗੁਰਮੀਤ ਸਿੰਘ ਹੋਰਾਂ ਨੂੰ ਵੀ ਸੁਣ ਲਿਆ ਜਾਵੇ। ਸਾਨੂੰ ਸਰਦਾਰ ਗੁਰਮੀਤ ਸਿੰਘ ਹੋਰਾਂ ਨੂੰ ਸੁਣਨ ਵਿਚ ਕੋਈ ਇਨਕਾਰ ਨਹੀਂ ਅਤੇ ਅਸੀਂ ਬੜੀ ਤਸੱਲੀ ਨਾਲ ਉਨ੍ਹਾਂ ਨੂੰ ਸੁਣਾਂਗੇ, ਜੇ ਕਰ ਤੁਸੀਂ ਉਨ੍ਹਾਂ ਨੂੰ ਵੀ ਸਰਦਾਰ ਬਲਦੇਵ ਸਿੰਘ ਹੋਰਾਂ ਨਾਲ ਐਟ ਪਾਰ ਕਰਾ ਦਿਉ। ਸਰਦਾਰ ਬਲਦੇਵ ਸਿੰਘ ਨੂੰ ਜੁੱਤੀਆਂ ਪਈਆਂ ਉਨ੍ਹਾਂ ਨੂੰ ਕੁਟ ਪਈ, ਉਨ੍ਹਾਂ ਦੀ ਪਗੜੀ ਲਾਹ ਦਿਤੀ ਗਈ ਜੇਕਰ ਇਸ ਤਰ੍ਹਾਂ ਤੁਸੀਂ ਸਰਦਾਰ ਗੁਰਮੀਤ ਸਿੰਘ ਹੋਰਾਂ ਨੂੰ ਐਟ ਪਾਰ ਕਰ ਦਿਉ ਤਾਂ ਫਿਰ ਅਸੀਂ ਉਨ੍ਹਾਂ ਨੂੰ ਸੁਣਨ ਨੂੰ ਤਿਆਰ ਹਾਂ। (ਹਾਸਾ) (ਵਿਘਨ, ਸ਼ੋਰ)

**ਪੰਡਤ ਮੋਹਨ ਲਾਲ** ; ਸਪੀਕਰ ਸਾਹਿਬ ਮੇਰੀ ਇਕ ਸੁਜੈਸ਼ਨ ਹੈ ਕਿ....(ਵਿਘਨ)

**Mr. Speaker** : I heard enough of all these things.

**ਸਰਦਾਰ ਗੁਰਮੀਤ ਸਿੰਘ ਮੀਤ** (ਰਾਜ ਮੰਤਰੀ) : ਸਪੀਕਰ ਸਾਹਿਬ, ਮੈਂ....

(ਵਿਘਨ) (ਸ਼ੋਰ)

(ਅਪੋਜ਼ੀਸ਼ਨ ਵਲੋਂ ਮੇਜ਼ ਖੜਕਾਣਾ) ਮੈਂ ਇਹ ਅਰਜ਼ ਕਰਨੀ ਚਾਹੁੰਦਾ ਸਾਂ ਕਿ ਜਿਹੜੇ ਸਜਨ ਅਜ ਇਤੰਰਾਜ਼ ਕਰ ਰਹੇ ਨੇ.. ....

(ਵਿਘਨ)...... (ਮੇਜ਼ ਖੜਕਾਣਾ)

**ਚੌਧਰੀ ਬਲਬੀਰ ਸਿੰਘ** : ਸਪੀਕਰ ਸਾਹਿਬ, ਇਥੇ ਚੌਧਰੀ ਦਰਸ਼ਨ ਸਿੰਘ ਨੇ ਇਕ ਗੱਲ ਕਹੀ ਹੈ ਕਿ ਐਟ ਪਾਰ ਕਰ ਦਿਉ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦਾ ਇਕ ਵਾਕਾ ਫਰਾਂਸ ਵਿਚ ਵੀ ਹੋਇਆ ਸੀ ਜਦ ਕਿ ਜਨਰਲ ਡੀਗਾਲ ਨੇ ਦੋ ਆਦਮੀ ਕਢ ਕੇ ਉਨ੍ਹਾਂ ਦਾ ਘੋਲ ਕਰਵਾ ਦਿੱਤਾ ਸੀ । ਇਥੇ ਵੀ ਕਰ ਲਉ । (ਵਿਘਨ) (ਸ਼ੋਰ)

**ਅਪੋਜ਼ੀਸ਼ਨ ਵਲੋਂ** : ਸਾਨੂੰ ਮਨਜ਼ੂਰ ਹੈ ।

**Mr. Speaker** : No such things please.

**ਸ਼੍ਰੀ ਲਾਲ ਚੰਦ ਸਭਰਵਾਲ** : ਸਪੀਕਰ ਸਾਹਿਬ, ਮੈਂ ਇਕ ਮਿੰਟ ਲਈ ਆਪ ਦੀ ਇਜਾਜ਼ਤ ਚਾਹੁੰਦਾ ਹਾਂ । ਸਪੀਕਰ ਸਾਹਿਬ ਅਜ ਜੋ ਕੁਝ ਹਾਊਸ ਦੇ ਅੰਦਰ ਜਾਂ ਬਾਹਰ ਹੋਇਆ ਹੈ ਇਸ ਦੀ ਹਰ ਰਾਈਟ ਥਿੰਕਿੰਗ ਵਾਲਾ ਵਿਅਕਤੀ ਜ਼ੋਰਦਾਰ ਲਫਜ਼ਾਂ ਵਿਚ ਮਜ਼ੱਮਤ ਕਰੇਗਾ । ਮੇਰੇ ਸਾਥੀ ਜਿਹੜੇ ਅਪੋਜ਼ੀਸ਼ਨ ਵਿਚ ਬੈਠੇ ਹਨ ਉਹ ਵੀ ਇਸ ਗੱਲ ਨੂੰ ਮੰਨਦੇ ਹਨ । ਇਕ ਚੀਜ਼ ਇਨ੍ਹਾਂ ਵਲੋਂ ਕਹੀ ਗਈ ਹੈ ਉਸ ਦੇ ਬਾਰੇ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਤਕ ਲੈਜਿਸਲੇਚਰ ਬਿਲਡੰਗ ਦਾ ਤਾਲੁੱਕ ਹੈ, ਇਸ ਵਿਚ ਕੌਂਸਲ ਅਤੇ ਹਰਿਆਣਾ ਅਸੈਂਬਲੀ ਵੀ ਸ਼ਾਮਲ ਹੈ। ਇਸ ਬਿਲਡੰਗ ਦੀ ਮੇਨ ਐਨਟ੍ਰੈਂਸ ਤੋਂ ਅੰਦਰ ਪ੍ਰੀਜ਼ਾਇਡਿੰਗ ਆਫੀਸਰਜ਼ ਦੀ ਜੁਰਿਸਡਿਕਸ਼ਨ ਹੈ । ਇਸ ਵਿਚ ਪੁਲਿਸ ਦਾ ਕੋਈ ਦਖਲ ਨਹੀਂ, ਨਾ ਹੀ ਕਿਸੇ ਗੌਰਮੈਂਟ ਵਲੋਂ ਕੀਤੇ ਇੰਤਜ਼ਾਮ ਦਾ ਹੈ । ਇਸ ਦੇ ਅੰਦਰ ਤਾਂ ਸਪੀਕਰ ਸਾਹਿਬ ਨੂੰ ਹੀ ਪੂਰਾ ਇਖਤਿਆਰ ਹੈ ਅਤੇ ਇਹ ਗੱਲ ਤੁਹਾਡੇ ਇਖਤਿਆਰ ਵਿਚ ਹੈ ਕਿ ਪੁਲਿਸ ਨੂੰ ਲੋੜ ਪੈਣ ਤੇ ਹਾਊਸ ਦੇ ਹਾਲ ਦੇ ਬਾਹਰ ਤਕ ਬੁਲਾ ਸਕੋ। ਅਤੇ ਇਸ ਬਾਰੇ ਕੋਈ ਕਿਸੇ ਕਿਸਮ ਦੀ ਗਲਤਫਹਮੀ ਨਹੀਂ ਹੋਣੀ ਚਾਹੀਦੀ ਕਿ ਤੁਹਾਨੂੰ ਇਖਤਿਆਰ ਨਹੀਂ । ਮੈਂਬਰਾਂ ਨੂੰ ਫੁੱਲ ਪ੍ਰੋਟੈਕਸ਼ਨ ਯਕੀਨਨ ਦਿੱਤੀ ਜਾਣੀ ਚਾਹੀਦੀ ਹੈ ।

ਦੂਜੀ ਗੱਲ ਸਰਦਾਰ ਬਲਦੇਵ ਸਿੰਘ ਨੇ ਕਹੀ ਕਿ ਉਨ੍ਹਾਂ ਨਾਲ ਕੀ ਹੋਇਆ ਪਰ ਉਹਦੇ ਨਾਲੋਂ ਕਿਤੇ ਜ਼ਿਆਦਾ ਸਰਦਾਰ ਗੁਰਮੀਤ ਸਿੰਘ ਮੀਤ ਅਤੇ ਹੋਰਨਾਂ ਨਾਲ ਹੋਇਆ ।

**ਅਪੋਜ਼ੀਸ਼ਨ ਵਲੋਂ ਆਵਾਜ਼ਾਂ** : ਨੋ, ਨੋ, ਬਿਲਕੁਲ ਨਹੀਂ ।

(ਵਿਘਨ) (ਸ਼ੋਰ)

**ਕੁਝ ਆਵਾਜ਼ਾਂ** : ਸ਼ੇਮ, ਸ਼ੇਮ ।

**ਸ਼੍ਰੀ ਲਾਲ ਚੰਦ ਸਭਰਵਾਲ :** ਅਪੋਜ਼ੀਸ਼ਨ ਨੂੰ ਗਟਸ ਰਖਣੇ ਚਾਹੀਦੇ ਹਨ ਅਤੇ ਹਰ ਮੈਂਬਰ ਨੂੰ ਸੁਣਨਾ ਚਾਹੀਦਾ ਹੈ । ਇਨ੍ਹਾਂ ਵਿਚ ਸੀਨੀਅਰ ਲੀਡਰ ਬੈਠੇ ਹਨ, ਸ਼੍ਰੀ ਪ੍ਰਬੋਧ ਚੰਦਰ, ਸਰਦਾਰ ਦਰਬਾਰਾ ਸਿੰਘ ਹੋਰੀਂ ਅਤੇ ਜੇਕਰ ਅਸੀਂ ਅਪੋਜ਼ੀਸ਼ਨ ਦੀ ਗੱਲ ਸੁਣ ਲਈ ਹੈ ਤਾਂ ਰੂਲਿੰਗ ਪਾਰਟੀ ਦੀ ਵੀ ਗੱਲ ਆ ਜਾਣੀ ਚਾਹੀਦੀ ਹੈ । 'ਨੋ, ਨੋ' ਕਹਿਣਾ ਕਾਫੀ ਨਹੀਂ ਅਤੇ ਇਸ ਨਾਲ ਕੰਮ ਨਹੀਂ ਚਲ ਸਕਦਾ । ਮੇਰੀ ਬੇਨਤੀ ਇਹ ਹੈ ਕਿ ਅਪੋਜ਼ੀਸ਼ਨ ਦੇ ਜਿੰਨੇ ਵਡੇ ਲੀਡਰ ਹਨ ਸਰਦਾਰ ਗਿਆਨ ਸਿੰਘ ਰਾੜੇਵਾਲਾ, ਸਰਦਾਰ ਦਰਬਾਰਾ ਸਿੰਘ ਅਤੇ ਪੰਡਤ ਮੋਹਨ ਲਾਲ । ਇਨ੍ਹਾਂ ਨੂੰ ਸੁਣ ਲਉ ਤੇ ਬਾਦ ਵਿਚ ਫੈਸਲਾ ਦਿੱਤਾ ਜਾ ਸਕਦਾ ਹੈ ਅਤੇ ਟਾਇਮ ਦੇ ਮੁਤਾਬਿਕ ਫੈਸਲਾ ਆਵੇਗਾ ਪਰ ਜਿਨ੍ਹਾਂ ਨੂੰ ਗਰੀਵੇਂਸਿਜ਼ ਹਨ ਉਨ੍ਹਾਂ ਨੂੰ ਸੁਣੇ ਬਗੈਰ ਕੋਈ ਇਲਾਜ ਵੀ ਤਾਂ ਨਹੀਂ ਨਿਕਲ ਸਕਦਾ ।

**ਸਰਦਾਰ ਦਰਬਾਰਾ ਸਿੰਘ :** ਮੈਂ, ਸਪੀਕਰ ਸਾਹਿਬ, ਇਹ ਰੀਕੁਐਸਟ ਕਰਦਾ ਹਾਂ ਕਿ ਕਿਉਂਕਿ ਇਸ ਸਮੇਂ ਮੈਂਬਰ ਸਾਹਿਬਾਨ ਦੇ ਟੈਂਪਰਜ਼ ਬੜੇ ਹਾਈ ਹਨ । ਉਨ੍ਹਾਂ ਵਾਕਿਆਤ ਦੇ ਸਾਹਮਣੇ ਜੋ ਅਜ ਇਸ ਹਾਊਸ ਵਿਚ ਹੋਏ ਹਨ ਅਤੇ ਜਿਨ੍ਹਾਂ ਬਾਰੇ ਇਸ ਪਾਸੇ ਤੋਂ ਅਤੇ ਹੁਣੇ ਹੁਣੇ ਸਰਕਾਰੀ ਬੈਂਚਾਂ ਤੋਂ ਸ਼੍ਰੀ ਲਾਲ ਚੰਦ ਸਭਰਵਾਲ ਵਲੋਂ ਕਨਡੈਮ ਕੀਤਾ ਗਿਆ ਹੈ । ਇਸ ਸਾਰੀ ਗੱਲ ਨੂੰ ਸਾਹਮਣੇ ਰਖਦੇ ਹੋਏ ਅਜ ਹਾਊਸ ਨੂੰ ਐਡਜਰਨ ਕਰ ਦਿਤਾ ਜਾਵੇ ਤਾਂ ਕਿ ਇਸ ਸਾਰੀ ਗੱਲ ਤੇ ਬੈਠ ਕੇ ਕੋਈ ਤਸਫੀਆ ਹੋ ਸਕੇ ਅਤੇ ਵੰਨਸ ਫਾਰ ਆਲ ਇਹ ਡੀਸਾਈਡ ਕਰ ਲਿਆ ਜਾਵੇ ਤਾਂ ਕਿ ਮੈਂਬਰ ਸਾਹਿਬਾਨ ਦੇ ਟੈਂਪਰਜ਼ ਅੱਗੇ ਨਾ ਵਧ ਸਕਣ ।

(ਵਿਘਨ)

**ਸਿਵਲ ਸਪਲਾਈਜ਼ ਅਤੇ ਲੋਕਲ ਬਾਡੀਜ਼ ਮੰਤਰੀ** (ਸ਼੍ਰੀ ਸਤਪਾਲ ਡਾਂਗ) : ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਜੋ ਐਟਮਾਸਫੀਅਰ ਕਰੀਏਟ ਕੀਤਾ ਗਿਆ ਹੈ ਅਤੇ ਅੱਜ ਜੋ ਵਾਕਿਆਤ ਇਥੇ ਹੋਏ ਹਨ ਇਹ ਮੁੜ ਕੇ ਰਿਪੀਟ ਨਹੀਂ ਹੋਣੇ ਚਾਹੀਦੇ । ਖਾਹ ਵਾਕਿਆਤ ਹਾਊਸ ਦੇ ਬਾਹਰ ਹੋਣ ਜਾਂ ਅੰਦਰ ਹੋਣ ਅਤੇ ਇਸ ਵਿਚ ਮੈਂਬਰਾਂ ਦਾ ਸਬੰਧ ਹੈ ਇਸ ਲਈ ਇਸ ਦੀ ਕਨਡੈਮਨੇਸ਼ਨ ਹੋਣੀ ਚਾਹੀਦੀ ਹੈ । ਜੇ ਕਰ ਇਸ ਤਰ੍ਹਾਂ ਦੇ ਹਾਲਾਤ ਰਹਿਣ ਤਾਂ ਡੈਮੋਕਰੇਸੀ ਕਿਸਤਰ੍ਹਾਂ ਫੰਕਸ਼ਨ ਕਰ ਸਕਦੀ ਹੈ । ਇਸ ਦਾ ਦਾਰੋਮਦਾਰ ਇਸ ਗੱਲ ਤੇ ਹੈ ਕਿ ਮੈਂਬਰ ਸਾਹਿਬਾਨ ਨੂੰ ਪੂਰੀ ਪ੍ਰੋਟੈਕਸ਼ਨ ਹੋਵੇ ਤਾਂ ਕਿ ਉਹ ਕਿਸ ਵਿਚ ਹਿੱਸਾ ਪਾ ਸਕਣ । ਮੈਂ ਤੁਹਾਡੇ ਰਾਹੀਂ ਅਪੋਜ਼ੀਸ਼ਨ ਵਿਚ ਬੈਠੇ ਵੀਰਾਂ ਨੂੰ ਯਕੀਨ ਦਿਵਾਣਾ ਚਾਹੁੰਦਾ ਹਾਂ ਕਿ ਇਹ ਗੱਲ ਬਿਲਕੁਲ ਗਲਤ ਹੋਵੇਗੀ ਜੇਕਰ ਇਸ ਬਾਰੇ ਮੈਂਬਰ ਸਾਹਿਬਾਨ ਦੀ ਤਸੱਲੀ ਨਹੀਂ ਹੋ ਜਾਂਦੀ । ਇਹ ਗੱਲ ਗਲਤ ਹੈ ਜਾਂ ਠੀਕ ਹੈ ਜਾਂ ਅਜ ਹੋਈ ਜਾਂ ਇਸ ਤੋਂ ਪਹਿਲਾਂ ਪਰ ਇਹ ਬਹੁਤ ਮਾੜੀ ਗੱਲ ਹੈ ਅਤੇ ਲੀਡਰ ਆਫ ਦੀ ਅਪੋਜ਼ੀਸ਼ਨ ਨੂੰ ਅਸੀਂ ਅਸ਼ੋਯਰ ਕਰਾਂਦੇ ਹਾਂ ਕਿ ਇਸ ਤਰ੍ਹਾਂ ਦੀ ਗੱਲ ਨਹੀਂ ਹੋਣ ਦਿੱਤੀ ਜਾਵੇਗੀ ਭਾਵੇਂ ਇਹ ਅਸੈਂਬਲੀ ਦੇ ਅੰਦਰ ਹੋਈ ਹੋਵੇ। ਜਾਂ ਬਾਹਰ ਅਤੇ ਇਸ ਗੱਲ ਵਿਚ ਅਸੀਂ ਉਨ੍ਹਾਂ ਦੇ ਨਾਲ ਹਾਂ ਅਤੇ ਮੈਂ ਉਨ੍ਹਾਂ ਪਾਸ ਅਪੀਲ ਕਰਦਾ ਹਾਂ ਕਿ ਇਕੱਠੇ ਬੈਠ ਕੇ ਇਸ ਗੱਲ ਤੇ ਵਿਚਾਰ ਕਰ ਲੈਣੀ ਚਾਹੀਦੀ ਹੈ ਕਿ ਕਿਸ ਤਰ੍ਹਾਂ ਦੀਆਂ ਕਨਵੈਨਸ਼ਨਾਂ ਐਸਟੈਬਲਿਸ਼ ਕੀਤੀਆਂ ਜਾਣ । ਭਾਵੇਂ ਇਸ ਦੀ ਜ਼ਿਮੇਵਾਰੀ ਕਿਸੇ ਤੇ ਵੀ ਹੋਵੇ ਪਰ ਇਹ ਗੱਲ ਰਿਪੀਟ ਨਹੀਂ ਹੋਣੀ ਚਾਹੀਦੀ । ਮੈਂਬਰਾਂ

[ਸਿਵਲ ਸਪਲਾਈਜ਼ ਅਤੇ ਲੋਕਲ ਬਾਡੀਜ ਮੰਤਰੀ]

ਦੀ ਪ੍ਰੋਟੈਕਸ਼ਨ ਅਤੇ ਡਿਗਨਿਟੀ ਆਫ ਦੀ ਹਾਊਸ ਦਾ ਪੂਰਾ ਧਿਆਨ ਰਖਣਾ ਜ਼ਰੂਰੀ ਹੈ ਅਤੇ ਇਸ ਬਾਰੇ ਇਨ੍ਹਾਂ ਨੂੰ ਯਕੀਨ ਦਿਵਾਣਾ ਚਾਹੀਦਾ ਹੈ । ਜਿੱਥੋਂ ਤੱਕ ਇਸ ਹਾਊਸ ਦੇ ਅੰਦਰ ਹੋਏ ਵਾਕੇ ਦਾ ਸਵਾਲ ਹੈ ਮੈਂ ਸਾਰੇ ਹੀ ਮੈਂਬਰਾਂ ਨੂੰ ਕਹਾਂਗਾ ਕਿ ਸਰਦਾਰ ਬਲਦੇਵ ਸਿੰਘ ਨਾਲ ਜੋ ਵੀ ਜ਼ਬਰਦਸਤੀ ਹੋਈ ਹੈ ਉਸ ਨੂੰ ਅਸੀਂ ਸਾਰੇ ਹੀ ਕਨਡੈਮ ਕਰਨ ਲਈ ਤਿਆਰ ਹਾਂ । ਪਰ ਜਿਥੋਂ ਤਕ ਇਸ ਇਲਜ਼ਾਮ ਦਾ ਸਵਾਲ ਹੈ ਕਿ ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਜਾਂ ਉਸ ਦੇ ਕਿਸੇ ਰਿਸ਼ਤੇਦਾਰ ਨੇ ਉਸ ਨੂੰ ਕੁਟਵਾਇਆ ਹੈ ਅਤੇ ਇਹ ਗੱਲ ਉਨ੍ਹਾਂ ਨੇ ਇਨਟੈਨਸ਼ਨਲੀ ਕੀਤੀ ਹੈ ਇਸ ਦੇ ਮੁਤਾਲਿਕ ਮੈਂ ਕਹਾਂਗਾ ਕਿ ਇਹ ਟੋਟਲੀ ਫਾਲਸ ਹੈ, ਬਿਲਕੁਲ ਗਲਤ ਹੈ । (ਵਿਘਨ) । ਤੁਸੀਂ ਮੇਰੀ ਪਹਿਲਾਂ ਗੱਲ ਸੁਣ ਲਓ । ਮੈਂ ਇਹ ਸਾਰੀ ਗੱਲ ਬਾਰੇ ਇਸ ਹਾਊਸ ਨੂੰ ਅਪੀਲ ਕਰਾਂਗਾ ਕਿ ਬਜਾਏ ਇਸ ਦੇ ਕਿ ਇਸ ਕਿਸਮ ਦੀਆਂ ਗੱਲਾਂ ਕਰਕੇ ਹਾਊਸ ਦਾ ਟੈਂਪਰ ਰੇਜ਼ ਕੀਤਾ ਜਾਵੇ ਉਹ ਇਸ ਕਿਸਮ ਦਾ ਪ੍ਰੋਜ਼ੀਜਰ ਐਡਾਪਟ ਕਰਨ ਕਿ ਸਾਰਾ ਮਾਹੌਲ ਠੀਕ ਹੋ ਜਾਵੇ । ਅਪੋਜ਼ੀਸ਼ਨ ਵੱਲੋਂ ਜਿਹੜੇ ਦੋਸਤ ਕਹਿੰਦੇ ਹਨ ਕਿ ਸਾਡੇ ਨਾਲ ਜ਼ਿਆਦਤੀ ਹੋਈ ਹੈ ਅਸੀਂ ਜਦੋਂ ਉਨ੍ਹਾਂ ਦੀ ਪਹਿਲਾਂ ਗੱਲ ਸੁਣੀ ਹੈ ਤਾਂ ਉਨ੍ਹਾਂ ਨੂੰ ਸਾਡੀ ਵੀ ਗੱਲ ਸੁਨਣੀ ਚਾਹੀਦੀ ਹੈ, ਭਾਵੇਂ ਠੀਕ ਹੈ ਜਾਂ ਗਲਤ । ਅਗਰ ਉਹ ਵਾਕਈ ਇਸ ਹਾਊਸ ਦਾ ਟੈਂਪਰ ਠੀਕ ਕਰਨਾ ਚਾਹੁੰਦੇ ਹਨ ਤਾਂ ਜਿੱਥੇ ਅਸੀਂ ਸਰਦਾਰ ਬਲਦੇਵ ਸਿੰਘ ਨੂੰ ਸੁਣਿਆ ਹੈ ਉਨ੍ਹਾਂ ਨੂੰ ਸਰਦਾਰ ਗੁਰਮੀਤ ਸਿੰਘ ਦੀ ਗੱਲ ਸੁਣ ਲੈਣੀ ਚਾਹੀਦੀ ਹੈ ।

**ਸ੍ਰੀ ਪਰਬੋਧ ਚੰਦਰ** : ਸਰਦਾਰ ਗੁਰਮੀਤ ਸਿੰਘ ਨਾਲ ਹੋਈ ਜ਼ਿਆਦਤੀ ਦਾ ਸਾਨੂੰ ਵੀ ਅਫਸੋਸ ਹੈ ਪਰ ਇਹ ਤਾਂ ਉਸ ਦੇ ਆਪਣੇ ਬੰਦਿਆਂ ਨੇ ਕੀਤਾ ਹੋਵੇਗਾ, ਉਸ ਦੇ ਆਪਣੇ ਭਰਾਵਾਂ ਦੀ ਗੱਲ ਹੈ........

**ਲੋਕ ਕਾਰਜ ਅਤੇ ਵਿਦਿਆ ਮੰਤਰੀ** (ਸਰਦਾਰ ਲਛਮਣ ਸਿੰਘ ਗਿੱਲ) : ਕੋਈ ਗੱਲ ਹੋਣ ਵੀ ਦੇਣੀ ਹੈ ਜਾਂ ਨਹੀਂ ।

**ਸ੍ਰੀ ਸਪੀਕਰ** : ਮੇਰਾ ਖਿਆਲ ਹੈ ਕਿ ਜੇ ਇਸ ਚੀਜ਼ ਨੂੰ ਏਥੇ ਹੀ ਬੰਦ ਕਰ ਦੇਈਏ ਤਾਂ ਜ਼ਿਆਦਾ ਚੰਗਾ ਹੋਵੇਗਾ । (In my opinion it would be better if we leave the matter here).

**ਰਾਜ ਮੰਤਰੀ** (ਸਰਦਾਰ ਗੁਰਮੀਤ ਸਿੰਘ) : ਮੈਂ ਸਪੀਕਰ ਸਾਹਿਬ ਸਿਰਫ ਦੋ ਲਫਜ਼ ਕਹਿਣੇ ਹਨ। (ਅਵਾਜ਼ਾਂ ਨੋ, ਨੋ, ਨੋ । ਮੇਜਾਂ ਤੇ ਅਪੋਜ਼ੀਸ਼ਨ ਵਲੋਂ ਜ਼ੋਰ ਜ਼ੋਰ ਦੀ ਥੈਪਿੰਗ)।

**Sardar Darbara Singh** : I have made a request to you. Kindly look into that.

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਸੁਣ ਤਾਂ ਲਓ ਹੁਣ ! ਦੱਸ ਸਾਲ ਦੇ ਤੁਸੀਂ ਕਿਥੇ ਰਹੇ ।

(ਅਪੋਜ਼ੀਸ਼ਨ ਵਲੋਂ ਆਵਾਜ਼ਾਂ, ਮੇਜ਼ਾਂ ਦੀ ਥੈਪਿੰਗ ਅਤੇ ਸ਼ੇਮ ਸ਼ੇਮ ਦੇ ਨਾਹਰੇ ਇਸ ਸ਼ੋਰ ਦੇ ਵਿਚ ਹੀ ਰਾਜ ਮੰਤੀ ਸਰਦਾਰ ਗੁਰਮੀਤ ਸਿੰਘ ਆਪਣੀ ਤਕਰੀਰ ਕਰਦੇ ਗਏ) ।

**ਰਾਜ ਮੰਤ੍ਰੀ** (ਸਰਦਾਰ ਗੁਰਮੀਤ ਸਿੰਘ) : ਇਸ ਹਾਊਸ ਦੇ ਪਰੇਮਿਸਿਜ਼ ਦੇ ਅੰਦਰ ਅੰਮ੍ਰਿਤਸਰ ਦਾ ਇਕ ਮਸ਼ਹੂਰ ਗੁੰਡਾ ਜੈਇੰਦਰ ਸਿੰਘ ਖੜ੍ਹਾ ਸੀ ਉਸ ਨੇ ਮੈਨੂੰ, ਸਰਦਾਰ ਸਤਨਾਮ ਸਿੰਘ ਬਾਜਵਾ ਨੂੰ ਗਾਲਾਂ ਕੱਢੀਆਂ ਅਤੇ ਹੋਰ ਕਈ ਪਤਵੰਤੇ ਸਜਨ ਉਥੇ ਖੜੇ ਸਨ ਉਨ੍ਹਾਂ ਨੂੰ ਗਾਲਾਂ ਕੱਢੀਆਂ । ਮੈਂ ਏਥੇ ਜ਼ਿਆਦਾ ਹੋਰ ਕੁਛ ਨਹੀਂ ਕਹਾਂਗਾ । ਹਾਂ, ਏਨਾ ਜ਼ਰੂਰ ਕਹਾਂਗਾ ਕਿ ਜੇ ਉਹ ਇਸ ਤਰ੍ਹਾਂ ਦੀਆਂ ਗੱਲਾਂ ਕਰਨਗੇ ਤਾਂ ਫੇਰ ਉਨ੍ਹਾਂ ਨੂੰ ਵੀ ਸੋਚ ਸਮਝ ਲੈਣਾ ਚਾਹੀਦਾ ਹੈ ।

(ਆਵਾਜ਼ਾਂ ਥੈਪਿੰਗ ਅਤੇ ਸ਼ੇਮ ਸ਼ੇਮ ਦੇ ਨਾਹਰੇ)

**Mr. Speaker** : In view of the persistent interruptions in the House, I feel the Members are not in a mood to proceed with the Business of the House.

**Chief Minister** : They do not want to hear me even ....

**ਪੰਡਤ ਮੋਹਨ ਲਾਲ** : ਮੈਂ ਇਕ ਗੱਲ ਕਹਿਣਾ ਚਾਹੁੰਦਾ ਹਾਂ ।

(ਆਵਾਜ਼ਾਂ : ਨੋ, ਨੋ, ਨੋ ।)

**Mr. Speaker** : The House has heard enough of it. Kindly sit down.

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਨੂੰ ਪਤਾ ਨਹੀਂ............ (ਵਿਘਨ...ਆਵਾਜ਼ਾਂ ਨੋ, ਨੋ, ਥੈਪਿੰਗ) I will give my statement today.

(ਵਿਘਨ)

**Mr. Speaker** : You go on with your statement.

(ਵਿਘਨ) (ਸ਼ੋਰ)

**ਮੁਖ ਮੰਤਰੀ** : ਪਹਿਲਾਂ ਸਰਦਾਰ ਗਿਆਨ ਸਿੰਘ ਜੀ ਨੂੰ ਪੁਛੋ ਕਿ ਹੁਣ ਉਨ੍ਹਾਂ ਦੀ ਹੱਲ ਠੀਕ ਹੈ ਜਾਂ ਨਹੀਂ । ਉਹ ਆਪਣੀ ਗਲ ਕਹਿ ਲੈਣ ।

**ਸ੍ਰੀ ਲਾਲ ਚੰਦ ਸਭਰਵਾਲ** : ਔਨ ਏ ਪੁਆਇੰਟ ਆਫ਼ ਆਰਡਰ, ਸਰ । ਮੇਰੀ ਇਕ ਅਰਜ਼ ਹੈ ਕਿ ਜੇ ਅਪੋਜ਼ੀਸ਼ਨ ਨੇ ਡੈਮੋਕਰੈਟਿਕ ਢੰਗ ਦੇ ਨਾਲ ਚਲਣਾ ਹੈ ਤਾਂ ਸਰਦਾਰ ਗਿਆਨ ਸਿੰਘ ਨੂੰ ਇਹ ਗਲ ਸਮਝ ਲੈਣੀ ਚਾਹੀਦੀ ਹੈ ਕਿ ਏਧਰੋਂ ਮੈਂਬਰ ਬੋਲੇ ਹਨ । ਅਸੀਂ ਉਨ੍ਹਾਂ ਨੂੰ ਸੁਣਿਆ ਹੈ । ਜੇ ਹੁਣ ਸਰਕਾਰੀ ਬੈਂਚਾਂ ਤੋਂ ਕੋਈ ਬੋਲਦਾ ਹੈ ਤਾਂ ਉਨ੍ਹਾਂ ਨੂੰ ਵੀ ਸੁਣਨ ਦਾ ਅਪੋਜ਼ੀਸ਼ਨ ਵਿਚ ਹੌਸਲਾ ਹੋਣਾ ਚਾਹੀਦਾ ਹੈ । ਪਰ ਜੋ ਟੈਕਟਿਕਸ ਪੁਰਾਣੇ ਲੀਡਰਜ਼ ਪੰਡਿਤ ਮੋਹਨ ਲਾਲ ਸਰਦਾਰ ਦਰਬਾਰਾ ਸਿੰਘ ਅਤੇ ਚੌਧਰੀ ਸੁੰਦਰ ਸਿੰਘ ਵਰਗੇ ਐਪਲਾਈ ਕਰ ਰਹੇ ਹਨ, ਅਸੀਂ ਵੀ ਉਨ੍ਹਾਂ ਨੂੰ ਐਸਾ ਕਰਨ ਨਹੀਂ ਦਿਆਂਗੇ ।

(ਸ਼ੋਰ—ਵਿਘਨ—ਆਵਾਜ਼ਾਂ)

**ਪੰਡਤ ਮੋਹਨ ਲਾਲ** : ਸਪੀਕਰ ਸਾਹਿਬ, ਮੈਂ ਇਕ ਗਲ........

(ਵਿਘਨ)

**ਇਕ ਮਾਨਯੋਗ ਮੈਂਬਰ** : ਤੇਰਾ ਮੂੰਹ ਸੋਹਣਾ ਹੈ । (ਸ਼ੋਰ)

**ਪੰਡਿਤ ਮੋਹਨ ਲਾਲ** : ਮੈਂ ਬੋਲਾਂਗਾ, ਜ਼ਰੂਰ ਬੋਲਾਂਗਾ, ਮੈਂ ਬੋਲਣਾ ਹੈ, ਮੈਂ ਨਹੀਂ ਹਟਣਾ, ਬੋਲਾਂਗਾ, ਭਾਵੇਂ ਲੱਖ ਵਾਰੀ ਮੇਜ਼ ਖੜਕਾਓ, ਮੈਂ ਤਾਂ ਬੋਲਣਾ ਹੈ (ਥੰਪਿੰਗ, ਆਵਾਜ਼ਾਂ ਨੋ, ਨੋ) ਮੈਂ ਸਪੀਕਰ ਸਾਹਿਬ, ਜੋ ਸਜੈਸ਼ਨ ਏਥੇ ਦਿਤੀ ਗਈ ਹੈ ਉਸ ਦੇ ਮੁਤਲਿਕ ਅਰਜ਼ ਕਰਨ ਲਗਾ ਹਾਂ ।

**Mr. Speaker** : I have heard enough of it.

**Chief Minister** (Sardar Gurnam Singh): Sir, I would request you to ask the Leader of the Opposition to say whatever he wants to say.

*(Shri Mohan Lal on his legs)*

**Mr Speaker** : Are you speaking on behalf of the Leader of the Opposition or of your own ?

*(At this stage Shri Mohan Lal resumed his seat).*

**ਸਰਦਾਰ ਗਿਆਨ ਸਿੰਘ ਰਾੜੇਵਾਲਾ** (ਪਾਇਲ) ; ਮੈਂ, ਸਪੀਕਰ ਸਾਹਿਬ, ਆਪ ਦੀ ਤਵੱਜੋ ਇਸ ਪਾਸੇ ਦਿਵਾਉਣੀ ਚਾਹੁੰਦਾ ਹਾਂ ਕਿ ਜਿਹੜੀ ਹੈਪਨਿੰਗਜ਼ ਅੱਜ ਹੋਈਆਂ ਹਨ Not only one Member but more than one Members have been molested and manhandled that is why the tempers are running so high. ਇਸ ਬਾਰੇ ਮੈਂ ਆਪ ਨੂੰ ਪਹਿਲਾਂ ਵਾਰਨਿੰਗ ਦੇ ਦਿਤੀ ਸੀ, ਕਿ ਇਸ ਤਰ੍ਹਾਂ ਦਾ ਡਰ ਹੈ, ਇਸ ਦਾ ਇੰਤਜ਼ਾਮ ਹੋਣਾ ਚਾਹੀਦਾ ਹੈ । ਜੋ ਮੈਂ ਚਿੱਠੀ ਲਿਖੀ ਸੀ ਉਹ ਮੈਂ ਹਾਉਸ ਦੇ ਸਾਹਮਣੇ ਪੜ੍ਹ ਦਿੰਦਾ ਹਾਂ ।

**An hon. Member from the Opposition** : Please read it.

**Sardar Gian Singh Rarewala** : I am just going to read it. *(Noise Interruption)* This is what I anticipated.

*(Interruption)*

**Shri Lal Chand Suberwal** : Sardar Gurmit Singh has no right to speak but the Leader of the Opposition has a right to do so. If they listen to Sardar Gurmit Singh, only then we shall permit the Leader of the Opposition to speak.

*(Interruptions)*

**Sardar Gian Singh Rarewala** : With your permission, Sir, I read this letter before the House.

Please refer to your D.O. Letter No. MW(6)/67/8799, dated 26th/27th April, 1967, in reply to my letter No. 3076, dated 24th April, 1967 on the subject of large number of strangers being present in the Members Lounge during the last session, resulting in interference with the M.L.A.s freedom of discussion amongst themselves and goondas and armed persons hindering the passage of Congress M.L.As. and the foreigners going to the length of obstructing, and in certain cases not allowing, the Congress M.L.As., to enter Vidhan Bhawan.

I presume that the premises of Vidhan Bhawan contiguous to the main entrance are under the control of the Presiding Officers of the two Houses of the Punjab State Legislature and the Speaker, Haryana Vidhan Sabha. I have myself, more than once, been obstructed in the sense that the entrance to the Vidhan Bhawan was actually choked with people and it was with great difficulty that I could find my way. I have also noticed that the people collected there, not only jeer at the Members when they come, but actually catch them by the arms and all sort of things are said to them. This is most undesirable and must be put a stop to. As you are aware, no such obstruction, no such congregation of people is allowed in the Parliament premises and also in the Legislature premises of other States, which I have myself seen. You shall therefore, have to take immediate steps at least to keep the Punjab Vidhan Sabha Bhawan premises clear of these obstructions. I might refer to the incident relating to Sardar Baldev Singh, M.L.A., who was not allowed to come and exercise his vote by the hooligans. It has been brought to my notice only yesterday that an announcement by the beat of drum had been made at Kharar to ask the people to come in large number here and prevent Sardar Baldev Singh from entering the Vidhan Bhawan and attending the Session.

I am sure, you will kindly take appropriate action in regard to this matter which affects the rights and privileges of the Members of the Punjab Vidhan Sabha.

**ਸ਼੍ਰੀ ਲਾਲ ਚੰਦ ਸਭਰਵਾਲ** ਸਪੀਕਰ ਸਾਹਿਬ, ਜੇ ਲੀਡਰ ਆਫ ਦੀ ਅਪੋਜ਼ੀਸ਼ਨ ਨੂੰ ਬੋਲਣ ਦਾ ਰਾਈਟ ਹੈ ਤਾਂ ਸਰਦਾਰ ਗੁਰਮੀਤ ਸਿੰਘ ਨੂੰ ਵੀ ਉਸੇ ਤਰ੍ਹਾਂ ਹੀ ਬੋਲਣ ਦਾ ਹੱਕ ਹਾਸਲ ਹੈ ।

**ਸਰਦਾਰ ਗਿਆਨ ਸਿੰਘ ਰਾੜੇਵਾਲਾ :** ਸਪੀਕਰ ਸਾਹਿਬ, ਇਹ ਗਲ ਮੈਂ ਪਹਿਲਾਂ ਵੀ ਨੋਟਿਸ ਵਿਚ ਲਿਆਇਆ ਸੀ, ਅਜ ਤੋਂ ਇਕ ਹਫਤੇ ਪਹਿਲੇ ਵੀ ਨੋਟਿਸ ਵਿਚ ਲਿਆਂਦੀ ਸੀ ਕਿ ਇਸ ਕਿਸਮ ਦੇ ਹਾਲਾਤ ਇਥੇ ਬਣੇ ਹਨ । ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਹੜੀਆਂ ਪਰੀਕਾਸ਼ਨਜ਼ ਲਈਆਂ ਗਈਆਂ, ਹਾਲਾਤ ਤੋਂ ਸਾਬਤ ਹੁੰਦਾ ਹੈ ਕਿ ਉਹ ਇਨਸਫੀਸ਼ੈਂਟ ਸਨ। ਇਕ ਮੈਂਬਰ ਨੂੰ ਨਹੀਂ ਬਲਕਿ ਇਕ ਤੋਂ ਜ਼ਿਆਦਾ ਮੈਂਬਰ ਸਾਹਿਬਾਨ ਨੂੰ ਮੈਨ ਹੈਂਡਲ ਕੀਤਾ ਗਿਆ ਹੈ । ਇਸ ਲਈ ਮੈਂ ਅਰਜ਼ ਕਰ ਰਿਹਾ ਸੀ ਕਿ tempers are very high, you will kindly agree to it ਅਤੇ ਅਜ ਇਸ ਹਾਊਸ ਨੂੰ ਐਡਜਰਨ ਕੀਤਾ ਜਾਵੇ । ਜਿਸ ਤਰਾਂ ਸਰਦਾਰ ਦਰਬਾਰਾ ਸਿੰਘ ਨੇ ਕਿਹਾ ਸੀ, ਮੈਂ ਵੀ ਇਹ ਅਰਜ਼ ਕਰਾਂਗਾ ਕਿ ਜੇ ਕਰ ਹਾਊਸ ਦੀ ਕਾਰਵਾਈ ਨੂੰ ਚਲਾਉਣਾ ਹੈ ਤਾਂ ਹੁਣ ਹਾਊਸ ਨੂੰ ਐਡਜਰਨ ਕੀਤਾ ਜਾਵੇ ।

## STATEMENT BY THE CHIEF MINISTER REGARDING MAN-HANDLING OF AN M.L.A.

**ਮੁੱਖ ਮੰਤਰੀ** (ਸਰਦਾਰ ਗੁਰਨਾਮ ਸਿੰਘ) ਸਪੀਕਰ ਸਾਹਿਬ, ਜੋ ਕੁਝ ਬਾਹਰ ਹੋਇਆ ਮੈਨੂੰ ਕਿਸੇ ਰਾਜ਼ ਦਾ ਪਤਾ ਨਹੀਂ ਸੀ । ਜਿਸ ਵਕਤ ਮੈਂ ਇਥੇ ਆਇਆ ਤਾਂ ਇਥੇ ਬੜਾ ਸ਼ੋਰ ਮਚਿਆ ਹੋਇਆ ਸੀ । ਜਦੋਂ ਆਪ ਨੇ ਹਾਊਸ ਐਡਜਰਨ ਕੀਤਾ ਤਾਂ ਮੈਂ ਲੀਡਰ ਆਫ ਦੀ ਆਪੋਜ਼ੀਸ਼ਨ ਸਰਦਾਰ ਗਿਆਨ ਸਿੰਘ ਰਾੜੇਵਾਲੇ ਨੂੰ ਆਪਣੇ ਕਮਰੇ ਵਿਚ ਬੁਲਾ ਕੇ ਲੈ ਗਿਆ । ਉਥੇ ਇਨ੍ਹਾਂ ਕੋਲੋਂ ਪੁਛਿਆ । ਇਨ੍ਹਾਂ ਨੂੰ ਵੀ ਬਹੁਤ ਜ਼ਿਆਦਾ ਪਤਾ ਨਹੀਂ ਸੀ । ਮੈਂ ਸਰਦਾਰ ਬਲਦੇਵ ਸਿੰਘ ਦੀ ਗਲ ਸੁਣੀ । ਜੋ ਕੁਝ ਇਨ੍ਹਾਂ ਨੇ ਕਿਹਾ ਹੈ ਜੇਕਰ ਉਹ ਸਹੀ ਹੈ ਤਾਂ ਬੜਾ ਅਫਸੋਸ ਹੈ (ਆਵਾਜ਼ਾਂ, ਸ਼ੋਰ ਵਿਘਨ) ਮੈਂ ਆਪਣੀ ਰਾਏ ਇਸ ਵਾਕਿਆ ਬਾਰੇ ਨਹੀਂ ਦੇਣਾ ਚਾਹੁੰਦਾ । ਮੈਂ ਸਪੀਕਰ ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਇਹ ਮੈਟਰ ਪ੍ਰਵਲੇਜਿਜ਼ ਕਮੇਟੀ ਦੇ ਸਪੁਰਦ ਕੀਤਾ ਜਾਵੇ, ਇਸ ਲਈ ਮੈਂ ਆਪਣੀ ਰਾਏ ਨਹੀਂ ਦੇਣੀ ਚਾਹੁੰਦਾ । ਇਥੇ ਬਹੁਤ ਸਾਰੇ ਆਨਰੇਬਲ ਮੈਂਬਰਜ਼ ਬੋਲੇ ਹਨ । ਉਨ੍ਹਾਂ ਨੇ ਆਪਣੀ ਰਾਏ ਪ੍ਰਗਟ ਕੀਤੀ ਹੈ । ਜਦੋਂ ਮੈਂ ਉਨ੍ਹਾਂ ਨੂੰ ਪੁਛਿਆ ਤਾਂ ਉਨ੍ਹਾਂ ਨੇ ਕਿਹਾ ਕਿ ਅਸਾਂ ਸੁਣਿਆ ਹੈ ਵੇਖਿਆ ਨਹੀਂ । ਜੇਕਰ ਉਹ ਚਾਹੁੰਦੇ ਹਨ ਕਿ ਮੈਂ ਇਸ ਵਾਕੇ ਦੇ ਬਾਰੇ ਵਿਚ, ਜੋ ਕੁਝ ਬਾਹਰ ਹੋਇਆ ਹੈ ਕੁਝ ਕਹਾਂ ਤਾਂ ਮੈਂ ਕਹਿਣ ਲਈ ਤਿਆਰ ਨਹੀਂ ਹਾਂ ਕਿਉਂਕਿ ਮਾਮਲਾ ਪ੍ਰਿਵਲਿਜਜ਼ ਕਮੇਟੀ ਦੇ ਸਪੁਰਦ ਹੋਵੇਗਾ । ਜੇਕਰ ਕੋਈ ਅਜਿਹੀ ਗੱਲ ਹੋਈ ਹੈ ਤਾਂ ਮੈਂ ਉਸ ਦੀ ਪੁਰ ਜ਼ੋਰ ਲਫਜ਼ਾਂ ਵਿਚ ਮਜ਼ੱਮਤ ਕਰਦਾ ਹਾਂ । ਇਹ ਬੁਰੀ ਗਲ ਹੈ, ਚੰਗੀ ਗਲ ਨਹੀਂ ਹੋਈ । ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਜੋ ਕੁਝ ਬਾਹਰ ਹੋਇਆ ਹੈ ਉਸ ਤੋਂ ਜ਼ਿਆਦਾ ਖ਼ਰਾਬ ਗਲਾਂ ਇਥੇ ਬੈਠੇ ਹੋਏ ਸੀਨੀਅਰ ਮੈਂਬਰਾ ਨੇ ਕੀਤੀਆਂ ਹਨ ਉਹ ਸਾਰੀਆਂ ਐਕਸਪੰਜ ਹੋਣੀਆਂ ਚਾਹੀਦੀਆਂ ਹਨ । ਗੁਰਦਾਸਪੁਰ ਦੇ ਆਨਰੇਬਲ ਮੈਂਬਰ ਨੇ ਅਜਿਹੇ ਸ਼ਬਦ ਕਹੇ, ਜੇਕਰ ਤੁਸੀਂ ਰੀਕਾਰਡ ਕਢਵਾ ਕੇ ਵੇਖੋਗੇ, ਤਾਂ ਉਸ ਨਾਲੋਂ ਘਟ ਨਹੀਂ ਹੋਇਆ ਜੋ ਕੁਝ ਇਹ ਕਹਿੰਦੇ ਹਨ ਕਿ ਬਾਹਰ ਹੋਇਆ ਹੈ । ਜੇਕਰ ਆਨਰੇਬਲ ਮੈਂਬਰਜ਼ ਹਾਊਸ ਵਿਚ ਬੈਠ ਕੇ ਅਜਿਹੇ ਸ਼ਬਦ ਬੋਲ ਸਕਦੇ ਹਨ, ਗਾਲੀਆਂ ਕਢ ਸਕਦੇ ਹਨ ਅਤੇ ਬੁਰੀਆਂ ਹਰਕਤਾਂ ਕਰ ਸਕਦੇ ਹਨ ਤਾਂ ਬਾਹਰ ਦੇ ਆਦਮੀਆਂ ਨੂੰ ਕੋਈ ਗਲ ਕਹਿਣ ਦਾ ਹੱਕ ਸਾਨੂੰ ਕੀ ਰਹਿ ਜਾਂਦਾ ਹੈ, ਜਿਹੜੇ ਕਿ ਅਨਪੜ੍ਹ ਹਨ, ਇਸ ਲਈ ਮੈਂ ਕਹਾਂਗਾ ਕਿ ਜਿਹੜੇ ਸ਼ਬਦ ਇਥੇ ਵਰਤੇ ਗਏ ਹਨ ਉਹ ਆਪ ਦੇ ਹੁਕਮ ਦੇ ਤਹਿਤ ਐਕਸਪੰਜ ਹੋ ਜਾਣੇ ਚਾਹੀਦੇ ਹਨ । ਜਿਥੋਂ ਤਕ ਪੰਜਾਬ ਗੌਰਮਿੰਟ ਦਾ ਤਾਲੁਕ ਹੈ ਉਹ ਹਰ ਇਕ ਮੈਂਬਰ ਨੂੰ ਪ੍ਰੋਟੈਕਸ਼ਨ ਦੇਵੇਗੀ, ਜਿਥੇ ਸਾਡੀ ਜੀਉਰਿਸਡਿਕਸ਼ਨ ਹੈ, ਉਥੇ ਮੁਕੰਮਲ ਪਰੋਟੈਕਸ਼ਨ ਦਿਤੀ ਜਾਵੇਗੀ (ਵਿਘਨ) ਪਰ ਜਿਹੜੇ ਲੋਕ ਜ਼ਿਆਦਾ ਦੇਰ ਇਧਰ ਬੈਠੇ ਰਹੇ ਹੋਣ ਉਹ ਉਧਰ ਚਲੇ ਜਾਣ ਤਾਂ ਉਨ੍ਹਾਂ ਨੂੰ ਤਕਲੀਫ ਜ਼ਰੂਰ ਹੁੰਦੀ ਹੈ । ਪ੍ਰੋਟੈਕਸ਼ਨ ਜ਼ਰੂਰ ਮਿਲੇਗੀ, ਹਰ ਇਕ ਮੈਂਬਰ ਨੂੰ ਮਿਲੇਗੀ । ਸ੍ਰੀ ਪ੍ਰਬੋਧ ਚੰਦਰ ਦੀ ਰੀਪੋਰਟ ਆਈ ਤਾਂ ਅਸੀਂ ਫੌਰਨ ਆਰਡਰਜ਼ ਕਰ ਦਿਤੇ ਕਿ ਇਨਵੈਸਟੀਗੇਸ਼ਨ ਕਰੋ । ਮੈਂ ਇਸ ਗਲ ਵਿਚ ਨਹੀਂ ਜਾਣਾ ਚਾਹੁੰਦਾ ।

ਸਰਦਾਰ ਬਲਦੇਵ ਸਿੰਘ ਨੇ ਕੁਝ ਸ਼ਬਦ ਕਹੇ । ਮੈਨੂੰ ਅਫਸੋਸ ਹੈ ਕਿ ਉਨ੍ਹਾਂ ਨੂੰ ਉਹ ਸ਼ਬਦ ਨਹੀਂ ਕਹਿਣੇ ਚਾਹੀਦੇ ਸਨ । ਸਰਦਾਰ ਬਲਦੇਵ ਸਿੰਘ ਨੇ ਕਿਹਾ ਕਿ ਉਨ੍ਹਾਂ ਨੇ ਪੰਜਾਬੀ ਬੋਲੀ ਲਈ ਵੋਟ ਦਿਤਾ, ਪੰਜਾਬੀ ਲਈ ਵੋਟ ਦੇਕੇ ਉਹ ਕਿਸ ਕਿਸ ਦੀ ਤਹਿਵੀਲ ਵਿਚ ਰਹੇ, ਮੈਂ ਇਸ ਗਲ ਵਿਚ ਨਹੀਂ ਜਾਣਾ ਚਾਹੁੰਦਾ । ਮੈਨੂੰ ਸਾਰਾ ਪਤਾ ਹੈ ।

ਉਹ ਲੀਡਰ ਆਫ ਦੀ ਆਪੋਜ਼ੀਸ਼ਨ ਦੇ ਘਰ ਰਹੇ । ਉਨ੍ਹਾਂ ਨੂੰ ਉਹ ਕਈ ਜਗ੍ਹਾਂ ਤੇ ਲਈ ਫਿਰਦੇ ਰਹੇ । ਜਿਨ੍ਹਾਂ ਲੋਕਾਂ ਨੇ ਪੰਜਾਬੀ ਦੀ ਖਾਤਰ ਉਨ੍ਹਾਂ ਨੂੰ ਵੋਟ ਪਾਏ ਸਨ, ਉਹ ਉਥੇ ਆਪਣੇ ਹਲਕੇ ਵਿਚ ਵਾਪਸ ਨਹੀਂ ਗਏ, ਆਪਣੇ ਘਰ ਵਿਚ ਨਹੀਂ ਗਏ ......

(ਸ਼ੋਰ) (ਵਿਘਨ) ।

**Shri Prabodh Chandra** : Sir, he is entering into controversy. He is making misuse of our courtesy.

**ਮੁੱਖ ਮੰਤਰੀ** : ਜਿਹੜਾ ਪਿਆਰ ਸਰਦਾਰ ਬਲਦੇਵ ਨੂੰ ਪੰਜਾਬੀ ਨਾਲ ਹੈ ਮੈਂ ਉਸ ਦਾ ਜਵਾਬ ਦੇ ਰਿਹਾ ਹਾਂ । ਮੈਂ ਉਸ ਵਕਤ ਵੀ ਕਿਹਾ ਸੀ ਕਿ ਉਹ ਗਲ ਇਰਰੈਲੇਵੈਂਟ ਸੀ । ਸਾਨੂੰ ਹੁਣ ਉਸ ਰਾਜ਼ ਵਿਚ ਨਹੀਂ ਜਾਣਾ ਚਾਹੀਦਾ । ਇਨ੍ਹਾਂ ਨੇ ਕਿਹਾ ਸੀ ਕਿ ਸੰਤ ਫਤਿਹ ਸਿੰਘ ਨੇ ਇਨ੍ਹਾਂ ਨੂੰ (ਸ. ਬਲਦੇਵ ਸਿੰਘ) ਟਿਕਟ ਦਿਤਾ ਅਤੇ ਮੈਂ ਇਨਾਂ ਨੂੰ ਟਿਕਟ ਦਿਲਵਾਇਆ (ਸ਼ੋਰ... ਬਹੁਤ ਸ਼ੋਰ) ਉਨ੍ਹਾਂ ਨੇ ਕਿਹਾ ਕਿ ਪੰਜਾਬੀ ਲਈ ਵੋਟ ਦਿਤੀ ਸੀ ਲੋਕ ਸਮਝਦੇ ਹੋਣਗੇ ਕਿ ਪੰਜਾਬੀ ਦੇ ਧਕੇ ਹੋਏ ਉਹ ਇਧਰੋਂ ਉਧਰ ਜਾ ਬੈਠੇ ਹਨ । ਜਿਨ੍ਹਾਂ ਲੋਕਾਂ ਨੇ ਉਨ੍ਹਾਂ ਨੂੰ ਪੰਜਾਬੀ ਦੀ ਖਾਤਰ ਵੋਟ ਦੇ ਕੇ ਇਥੇ ਭੇਜਿਆ ਸੀ ਉਹ ਸ਼ਾਇਦ ਐਜੀਟੇਟਿਡ ਹਨ । ਮੈਂ ਉਨ੍ਹਾਂ ਦੇ ਬਾਰੇ ਕੀ ਕਹਿ ਸਕਦਾ ਹਾਂ । ਸਰਦਾਰ ਬਲਦੇਵ ਸਿੰਘ ਆਪਣੇ ਇਲਾਕੇ ਵਿਚ ਜਾਣ । ਮੈਂ ਇਨ੍ਹਾਂ ਨੂੰ ਪ੍ਰੋਟੈਕਸ਼ਨ ਦਿਆਂਗਾ । ਸਰਦਾਰ ਗਿਆਨ ਸਿੰਘ ਨੇ ਸਰਦਾਰ ਬਲਦੇਵ ਸਿੰਘ ਨੂੰ ਗਵਰਨਰ ਕੋਲ ਭੇਜਿਆ । ਉਨ੍ਹਾਂ ਨੇ ਮੇਰੇ ਨਾਲ ਗੱਲ ਕੀਤੀ ਕਿ ਸਰਦਾਰ ਬਲਦੇਵ ਸਿੰਘ ਕਹਿੰਦਾ ਹੈ ਕਿ ਉਸ ਦੀ ਜਾਨ ਨੂੰ ਖਤਰਾ ਹੈ । ਮੈਂ ਕਿਹਾ ਕਿ ਜੇ ਕਰ ਉਸ ਦੀ ਜਾਨ ਨੂੰ ਖਤਰਾ ਹੈ ਤਾਂ ਮੇਰੀ ਜੀਊਰਿਸਡਿਕਸ਼ਨ ਤਾਂ ਨਹੀਂ ਹੈ । ਲੇਕਿਨ ਮੈਂ ਸਰਦਾਰ ਗਿਆਨ ਸਿੰਘ ਦੇ ਘਰ ਤੇ ਜੇਕਰ ਉਹ ਕਹਿੰਦੇ ਹਨ ਪੁਲਿਸ ਲਾ ਦਿੰਦਾ ਹਾਂ । ਪਰ ਉਹ ਤਾਂ ਖੁਦ ਕਹਿੰਦੇ ਹਨ ਕਿ ਉਹ ਖੁਦ ਬੰਦੂਕਾਂ ਚੁਕੀ ਫਿਰਦੇ ਰਹੇ ਤਾਂ ਜਿਹੜਾ ਆਦਮੀ ਖ਼ੁਦ ਬੰਦੂਕਾਂ ਚੁਕੀ ਫਿਰੇ ਉਸ ਨੂੰ ਕੌਣ ਮਾਰ ਸਕਦਾ ਹੈ ।

ਮੇਰੀ ਅਰਜ਼ ਇਹ ਹੈ ਕਿ ਇਹ ਸਾਰੀਆਂ ਗੱਲਾਂ ਇਰਰੈਲੇਵੈਂਟ ਹਨ । ਇਨ੍ਹਾਂ ਦੇ ਇਲੈਕਟੋਰੇਟ ਜਿਨ੍ਹਾਂ ਨੇ ਇਨ੍ਹਾਂ ਨੂੰ ਇਲੈਕਟ ਕਰ ਕੇ ਭੇਜਿਆ ਸੀ, ਉਹ ਇਨ੍ਹਾਂ ਨੂੰ ਪਸੰਦ ਨਹੀਂ ਕਰਦੇ । ਜੇਕਰ ਅਸਤੀਫ਼ਾ ਦੇ ਦੇਣ ਤਾਂ ਉਧਰ ਜਾ ਬੈਠਣ ।

(ਸ਼ੋਰ, ਆਵਾਜ਼ਾਂ)

**ਅਵਾਜ਼ਾਂ** : ਦੂਸਰਿਆਂ ਨੂੰ ਵੀ ਕਹੋ ਕਿ ਇਸਤੀਫ਼ਾ ਦੇ ਦੇਣ, ਕੀ ਉਨ੍ਹਾਂ ਨੂੰ ਇਲੈਕਟੋਰੇਟ ਬਹੁਤ ਪਸੰਦ ਕਰਦੇ ਹਨ ਜਿਨ੍ਹਾਂ ਨੂੰ ਤੁਸੀਂ ਮਿਨਿਸਟਰ ਬਣਾ ਦਿਤਾ ਹੈ ।

**ਮੁਖ ਮੰਤਰੀ** : ਜਿਹੜੇ ਮੈਂਬਰ ਉਧਰੋਂ ਛਡ ਕੇ ਇਧਰ ਆਏ ਹਨ ਮੈਂ ਤਾਂ ਉਨਾਂ ਨੂੰ ਵੀ ਕਹਾਂਗਾ ਕਿ ਆਪਣੇ ਪਿੰਡਾਂ ਵਿਚ ਜਾਉ ਅਤੇ ਇਲੈਕਟੋਰੇਟ ਨੂੰ ਪੁਛੋ ਕਿ ਉਹ ਕੀ ਕਹਿੰਦੇ ਹਨ । ਮੈਨੂੰ ਯਕੀਨ ਹੈ ਕਿ ਜਿਹੜੇ ਲੋਕ ਉਧਰੋਂ ਛਡ ਕੇ ਇਧਰ ਆਉਂਦੇ ਹਨ.......

(ਸ਼ੋਰ, ਵਿਘਨ)

**ਆਵਾਜ਼ਾਂ** : ਵਜੀਰ ਬਣ ਕੇ ਆਉਂਦੇ ਹਨ......

**ਪੰਡਿਤ ਮੋਹਨ ਲਾਲ** : ਉਨ੍ਹਾਂ ਨੂੰ ਵਜ਼ਾਰਤ ਮਿਲ ਜਾਂਦੀ ਹੈ ..............

(ਸ਼ੋਰ, ਆਵਾਜ਼ਾਂ)

ਮੁੱਖ ਮੰਤਰੀ : ਯੂਨਾਈਟਿਡ ਫ਼ਰੰਟ ਦੀ ਸਰਕਾਰ ਬਣਿਆਂ ਦੋ ਮਹੀਨਿਆਂ ਤੋਂ ਘਟ ਅਰਸਾ ਹੋਇਆ ਹੈ । ਜਦੋਂ ਕਾਂਗਰਸ ਬੈਂਚਾਂ ਤੇ ਬੈਠੇ ਹੋਏ ਮੈਂਬਰ ਇਹ ਵੇਖਦੇ ਹਨ ਕਿ ਜਿਹੜੇ ਕੰਮ ਉਹ ਵੀਹਾਂ ਸਾਲਾਂ ਵਿਚ ਨਹੀਂ ਕਰ ਸਕੇ ਉਹ ਇਹ ਸਰਕਾਰ ਕਰ ਰਹੀ ਹੈ ਤਾਂ ਉਹ ਖੁਦ ਹੀ ਸੋਚਦੇ ਹਨ ਕਿ ਕਿਉਂ ਨਾ ਉਧਰ ਚਲੇ ਜਾਈਏ (ਵਿਘਨ) ਜ਼ਰਾ ਤਹੱਮਲ ਨਾਲ ਸੁਣੋ। ਅਸਾਂ ਵੀ ਤਹੱਮਲ ਨਾਲ ਸੁਣਿਆ ਹੈ। ਜਮਹੂਰੀਅਤ ਵਿਚ ਕੁਝ ਸੁਣਾਉਂਦੇ ਹੋ ਤਾਂ ਕੁਝ ਸੁਣੋ ਵੀ।

ਮੈਂ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਖਾਸ ਤੌਰ ਤੇ ਅਪੀਲ ਕਰਾਂਗਾ ਕਿ ਉਹ ਸਾਇਲੈਂਟ ਸਪੈਕਟੇਟਰ ਹੋ ਕੇ ਨਾ ਬੈਠੇ ਰਹਿਣ । ਇਹ ਸਾਡੇ ਬਾਰੇ ਤਾਂ ਸ਼ਿਕਾਇਤਾਂ ਕਰਦੇ ਹਨ ਮਗਰ ਆਪਣੀ ਪਾਰਟੀ ਨੂੰ ਸੰਭਾਲਣ ਦੀ ਕੋਸ਼ਿਸ਼ ਨਹੀਂ ਕਰ ਰਹੇ । ਮੈਂ ਉਨ੍ਹਾਂ ਨੂੰ ਕਹਾਂਗਾ ਕਿ ਆਪਣੀ ਪਾਰਟੀ ਦੇ ਮੈਂਬਰਾਂ ਨੂੰ ਵੀ ਸੰਭਾਲੋ ਔਰ ਉਨ੍ਹਾਂ ਨੂੰ ਆਰਾਮ ਨਾਲ ਬੈਠਣ ਦੀ ਤਰਬੀਅਤ ਦਿਉ (ਵਿਘਨ) ਸਪੀਕਰ ਸਾਹਿਬ, ਮੈਂ ਆਪ ਦਾ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ ਸਿਰਫ ਦੋ ਗੱਲਾਂ ਹੀ ਕਹਾਂਗਾ ।

ਪਹਿਲੀ ਗਲ ਤਾਂ ਇਹ ਹੈ ਕਿ ਸਰਦਾਰ ਬਲਦੇਵ ਸਿੰਘ ਨੇ ਇਹ ਐਲੀਗੇਸ਼ਨ ਲਗਾਈ ਹੈ ਕਿ ਉਨ੍ਹਾਂ ਨੂੰ ਮੈਨ ਹੈਂਡਲ ਕੀਤਾ ਗਿਆ ਹੈ । ਸਾਡੇ ਪਾਸੇ ਦੇ ਮੈਂਬਰਾਂ ਨੇ ਉਨ੍ਹਾਂ ਨੂੰ ਬੜੇ ਆਰਾਮ ਦੇ ਨਾਲ ਸੁਣਿਆ । ਬਲਕਿ ਉਠ ਕੇ ਬਤੌਰ ਲੀਡਰ ਆਫ ਦੀ ਹਾਊਸ ਦੇ ਖੁਦ ਮੈਂ ਤੁਹਾਨੂੰ ਬੇਨਤੀ ਕੀਤੀ ਕਿ ਪਹਿਲਾਂ ਉਨ੍ਹਾਂ ਨੂੰ ਹੀ ਸੁਣ ਲਿਆ ਜਾਵੇ । ਮਗਰ ਮੈਨੂੰ ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਬਾਵਜੂਦ ਇਸ ਗਲ ਦੇ ਕਿ ਅਸਾਂ ਸਾਰਿਆਂ ਨੇ ਉਨ੍ਹਾਂ ਨੂੰ ਬੜੇ ਤਹੱਮਲ ਨਾਲ ਸੁਣਿਆ— ਜਿਸ ਵਕਤ ਸਰਦਾਰ ਗੁਰਮੀਤ ਸਿੰਘ ਜਿਨ੍ਹਾਂ ਨੂੰ ਉਨ੍ਹਾਂ ਨੇ ਮੈਨ ਹੈਂਡਲ ਕੀਤਾ, ਉਠ ਕੇ ਬੋਲਣ ਲਗੇ ਤਾਂ ਆਪੋਜ਼ੀਸ਼ਨ ਦੇ ਬੜੇ ਸੀਨੀਅਰ ਮੈਂਬਰ ਸਾਹਿਬਾਨ ਵਲੋਂ ਫ਼ਾਹਸ਼ ਗੱਲਾਂ ਕਹਿਣੀਆਂ ਸ਼ੁਰੂ ਕਰ ਦਿਤੀਆਂ ਗਈਆਂ--ਉਹ ਉਨ੍ਹਾਂ ਦੀ ਤਾਬ ਨਾ ਲਾ ਸਕੇ, ਸੁਣ ਹੀ ਨਹੀਂ ਸਕੇ । ਕਿਤਨੇ ਅਫਸੋਸ ਦੀ ਗਲ ਹੈ । ਮੈਂ ਹੈਰਾਨ ਹਾਂ ਕਿ ਉਨ੍ਹਾਂ ਨੂੰ ਡੈਮੋਕਰੇਸੀ ਔਰ ਜਮਹੂਰੀਅਤ ਸਿਰਫ ਇਕ ਪਾਸੇ ਦੀ ਹੀ ਚੰਗੀ ਲਗਦੀ ਹੈ, ਦੂਜੇ ਪਾਸੇ ਦੀ ਨਹੀਂ ਲਗਦੀ । ਉਨ੍ਹਾਂ ਦੇ ਵਿਚ ਇਕ ਮੈਂਬਰ ਸਾਹਿਬ ਤਾਂ ਐਸੇ ਹਨ ਕਿ ਜਿਨ੍ਹਾਂ ਦੇ ਕੋਲ ਇਕ ਖਾਸ ਪੋਰਟਫੋਲੀਉ ਰਿਹਾ ਹੈ ਅਤੇ ਉਹ ਹੁਣ ਤਕ ਵੀ ਆਪਣੇ ਆਪ ਨੂੰ ਉਸੀ ਪੁਜ਼ੀਸ਼ਨ ਵਿਚ ਸਮਝੀ ਬੈਠੇ ਹਨ । ਮੈਂ ਕਹਾਂਗਾ ਕਿ ਤੁਸੀਂ ਜੋ ਕਹਿਣਾ ਹੈ ਕਹੋ, ਜੋ ਰੂਲ ਪਰਮਿਟ ਕਰਦੇ ਹਨ ਕਹੋ, ਜੋ ਜਾਇਜ਼ ਗਲ ਹੈ ਕਰੋ ਮਗਰ ਨਾਲ ਹੀ ਇਸ ਪਾਸੇ ਵਲੋਂ ਜੋ ਕਿਹਾ ਜਾਂਦਾ ਹੈ ਉਹ ਵੀ ਤਾਂ ਸੁਣੋ । ਮਗਰ, ਸਪੀਕਰ ਸਾਹਿਬ, ਇਹ ਸੁਣ ਕਿਉਂ ਨਹੀਂ ਸਕਦੇ । ਇਨ੍ਹਾਂ ਨੂੰ ਅਜੇ ਭੁਲਿਆ ਨਹੀਂ ਕਿ ਇਹ ਆਪੋਜ਼ੀਸ਼ਨ ਵਿਚ ਬੈਠੇ ਹਨ । ਚਲੋ, ਆਪਣੀ ਤਸੱਲੀ ਕਰਨ ਲਈ ਤੁਸੀਂ ਇਹੀ ਸਮਝ ਲਓ ਕਿ ਉਸੇ ਪਾਸੇ ਗਵਰਨਮੈਂਟ ਬੈਠੀ ਹਈ ਹੈ ਮਗਰ ਇਸ ਤਰ੍ਹਾਂ ਦੇ ਫ਼ਜ਼ੂਲ ਜਿਹੇ ਝਗੜੇ ਵਿਚ ਕਿਉਂ ਪੈਂਦੇ ਹੋ । ਆਖਿਰ ਇਸ ਹਾਊਸ ਦੀ ਡਿਗਨਿਟੀ ਹੈ, ਉਸ ਨੂੰ ਕਾਇਮ ਰਖਣਾ ਸਾਡਾ ਸਭ ਦਾ ਫ਼ਰਜ਼ ਹੈ । ਪਰ, ਸਪੀਕਰ ਸਾਹਿਬ, ਮੈਨੂੰ ਇਸ ਗਲ ਦਾ ਨਿਹਾਇਤ ਅਫਸੋਸ ਹੋਇਆ ਕਿ ਤੁਹਾਡੀ ਇਜ਼ਤ ਦਾ ਵੀ ਖਿਆਲ ਨਾ ਕੀਤਾ ਗਿਆ ਅਤੇ ਉਸ ਪਾਸਿਉਂ ਤੁਹਾਡੇ ਮੁਤਲੱਕ ਵੀ ਐਸੇ ਸ਼ਬਦ ਕਹੇ ਗਏ ਜੋ ਕਹਿਣੇ ਨਹੀਂ ਸਨ ਚਾਹੀਦੇ । ਔਰ ਉਹ ਸ਼ਬਦ ਕਹੇ ਵੀ ਗਏ ਉਸ ਪਾਸੇ ਦੇ ਇਕ ਨਿਹਾਇਤ ਸੀਨੀਅਰ ਮੈਂਬਰ ਦੀ ਤਰਫੋਂ ਜਿਹੜੇ ਕਿ ਮਿਨਿਸਟਰ ਵੀ ਰਹੇ ਹਨ ਔਰ ਇਸ ਹਾਊਸ ਦੇ ਸਪੀਕਰ ਵੀ ਰਹਿ ਚੁਕੇ ਹਨ । ਮੈਨੂੰ ਖੇਦ ਨਾਲ ਕਹਿਣਾ

ਪੈਂਦਾ ਹੈ ਕਿ ਮੈਨੂੰ ਖੁਦ ਸ਼ਰਮ ਆਉਂਦੀ ਸੀ ਜਿਸ ਵਕਤ ਉਨ੍ਹਾਂ ਨੇ ਆਪ ਦੇ ਬਾਰੇ ਉਨ੍ਹਾਂ ਨਾਜਾਇਜ਼ ਸ਼ਬਦਾਂ ਦਾ ਇਸਤੇਮਾਲ ਕੀਤਾ । ਉਨ੍ਹਾਂ ਨੂੰ ਹਾਊਸ ਦੇ ਪ੍ਰਿਵਿਲੇਜਿਜ਼ ਦਾ, ਹਾਊਸ ਦੀ ਡਿਗਨਿਟੀ ਔਰ ਸਪੀਕਰ ਦੀ ਡਿਗਨਿਟੀ ਦਾ ਖ਼ਿਆਲ ਕਰਨਾ ਚਾਹੀਦਾ ਸੀ । ਇਹ ਕੋਈ ਚੰਗੀ ਗਲ ਹੈ ਕਿ ਉਠ ਕੇ ਸਪੀਕਰ ਨੂੰ ਵੀ ਗਾਲ੍ਹਾਂ ਕਢਣੀਆਂ ਸ਼ੁਰੂ ਕਰ ਦੇਣੀਆਂ ? (ਵਿਘਨ) ਤੁਸੀਂ ਰੀਕਾਰਡ ਵੇਖ ਲਉ । ਮੈਂ ਬੇਨਤੀ ਕਰਦਾ ਹਾਂ ਕਿ ਇਸ ਸਿਲਸਿਲੇ ਵਿਚ ਔਰ ਤੁਹਾਡੀ ਸ਼ਾਨ ਦੇ ਖ਼ਿਲਾਫ਼ ਮੈਂਬਰ ਗੁਰਦਾਸਪੁਰ ਨੇ ਜੋ ਸ਼ਬਦ ਕਹੇ ਉਹ ਸਾਰੇ ਦੇ ਸਾਰੇ ਰੀਕਾਰਡ ਵਿਚੋਂ ਐਕਸਪੰਜ ਹੋਣੇ ਚਾਹੀਦੇ ਹਨ । ਇਨ੍ਹਾਂ ਨੂੰ ਇਕ ਗੱਲ ਯਾਦ ਰਖਣੀ ਚਾਹੀਦੀ ਹੈ ਕਿ ਅਗਰ ਤੁਸੀਂ ਚਾਹੁੰਦੇ ਹੋ ਕਿ ਹਾਊਸ ਦੀ ਡਿਗਨਿਟੀ ਨੂੰ ਕਾਇਮ ਰਖਿਆ ਜਾਵੇ ਤਾਂ ਹਾਊਸ ਦੀ ਡਿਗਨਿਟੀ ਦੋਹਾਂ ਧਿਰਾਂ ਦੇ ਸਹਿਯੋਗ ਨਾਲ ਹੀ ਔਰ ਅਪਣੇ ਆਪ ਉਤੇ ਕਾਬੂ ਰਖ ਕੇ ਹੀ ਕਾਇਮ ਰਖੀ ਜਾ ਸਕਦੀ ਹੈ । ਦੋਵੇਂ ਪਾਸੇ ਹੀ ਕਰ ਸਕਦੇ ਹਨ ਸਿਰਫ਼ ਇਕ ਪਾਸੇ ਦੇ ਕਰਨ ਨਾਲ ਹੀ ਨਹੀਂ ਹੋ ਸਕਦਾ । ਇਹ ਗੱਲ ਵੀ ਯਾਦ ਰਖਣੀ ਚਾਹੀਦੀ ਹੈ ਕਿ ਅਸੀਂ ਨਾ ਤਾਂ ਗਾਲ੍ਹਾਂ ਸੁਣਾਂਗੇ ਔਰ ਨਾ ਹੀ ਗਾਲ੍ਹਾਂ ਕਢਾਂਗੇ । ਮੈਂ ਆਪ ਦੀ ਰਾਹੀਂ ਉਨ੍ਹਾਂ ਨੂੰ ਕਹਿ ਦੇਣਾ ਚਾਹੁੰਦਾ ਹਾਂ ਕਿ ਅਸੀਂ ਇਸ ਤਰ੍ਹਾਂ ਦੀਆਂ ਗਾਲ੍ਹਾਂ ਸੁਣਨ ਲਈ ਬਿਲਕੁਲ ਤਿਆਰ ਨਹੀਂ । ਮੈਨੂੰ ਨਿਹਾਇਤ ਅਫ਼ਸੋਸ ਦੇ ਨਾਲ ਇਹ ਕਹਿਣਾ ਪੈਂਦਾ ਹੈ ਕਿ ਇਹ ਆਪੋਜ਼ੀਸ਼ਨ ਵਾਲੇ ਸਾਥੀ ਇਕ ਪਾਸੇ ਤਾਂ ਡੈਮੋਕਰੇਸੀ ਔਰ ਜਮਹੂਰੀਅਤ ਦੀ ਇਤਨੀ ਦੁਹਾਈ ਦਿੰਦੇ ਹਨ ਔਰ ਦੂਜੇ ਪਾਸੇ ਇਸ ਤਰ੍ਹਾਂ ਹਾਊਸ ਵਿਚ ਇਤਨਾ ਸ਼ੋਰ ਸ਼ਰਾਬਾ ਪਾ ਕੇ ਡੈਮੋਕਰੇਸੀ ਦਾ ਖ਼ੂਨ ਕਰਨ ਲਈ ਬੈਠੇ ਹੋਏ ਹਨ (ਵਿਘਨ)।

**ਸ੍ਰੀ ਪ੍ਰਬੋਧ ਚੰਦਰ :** ਜਨਾਬ ਇਥੇ ਬੈਠ ਕੇ ਤੁਸੀਂ ਕੀ ਕਰਦੇ ਰਹੇ ਸੋ? ਢਾਈ ਟੋਟਰੂ ਤੇ ਕਹਿੰਦੇ ਸੋ ਕਿ ਅਸਾਂ ਪ੍ਰੋਸੀਡਿੰਗਜ਼ ਨੂੰ ਨਹੀਂ ਚਲਣ ਦੇਣਾ ।

**ਮੁੱਖ ਮੰਤਰੀ :** ਇਹ ਸਾਨੂੰ ਟੋਟਰੂ ਦਸਦੇ ਹਨ। ਟੋਟਰੂ ਤਾਂ ਇਨ੍ਹਾਂ ਦੇ ਆਪਣੇ ਹਨ ।

**ਸ੍ਰੀ ਪ੍ਰਬੋਧ ਚੰਦਰ :** ਮੈਂ ਦਿਆਂਗਾ ਜਵਾਬ ਇਸ ਦਾ ਵੀ । (ਵਿਘਨ)

**ਮੁੱਖ ਮੰਤਰੀ :** ਮੈਂ ਕਹਾਂਗਾ ਕਿ ਤੁਹਾਡੇ ਵਰਗੇ ਸੀਨੀਅਰ ਮੈਂਬਰ ਨੂੰ, ਜਿਹੜੇ ਸਪੀਕਰ ਵੀ ਰਹੇ ਹਨ ਔਰ ਮਨਿਸਟਰ ਵੀ ਰਹੇ ਹਨ, ਗਾਲ੍ਹਾਂ ਤੇ ਉਤਰ ਆਉਣਾ ਕੋਈ ਸ਼ੋਭਾ ਨਹੀਂ ਦਿੰਦਾ । ਇਹ ਚੀਜ਼ ਤਾਂ, ਜੋ ਸਰਦਾਰ ਬਲਦੇਵ ਸਿੰਘ ਨੇ ਦਸਿਆ ਹੈ ਕਿ ਉਸ ਨਾਲ ਵਾਪਰੀ ਹੈ, ਜੇ ਉਹ ਠੀਕ ਹੈ ਤਾਂ ਉਸ ਨਾਲੋਂ ਵੀ ਭੈੜੀ ਹੈ। (ਵਿਘਨ) ਸਪੀਕਰ ਸਾਹਿਬ, ਜ਼ਿਆਦਾ ਵਕਤ ਨਾ ਲੈਂਦਾ ਹੋਇਆ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਵਾਕਿਆਤ ਦਾ ਜ਼ਿਕਰ ਕੀਤਾ ਗਿਆ ਹੈ ਅਗਰ ਉਹ ਗਲ ਠੀਕ ਹੈ ਤਾਂ ਮੈਂ ਬਤੌਰ ਲੀਡਰ ਆਫ਼ ਦੀ ਹਾਊਸ ਦੇ ਉਸ ਨੂੰ ਪੂਰੇ ਜ਼ੋਰਦਾਰ ਸ਼ਬਦਾਂ ਨਾਲ ਕਨਡੈਮ ਕਰਦਾ ਹਾਂ ਔਰ ਨਾਲ ਹੀ ਮੈਂ ਆਪ ਨੂੰ ਫਿਰ ਰਿਕੁਐਸਟ ਕਰਦਾ ਹਾਂ ਕਿ ਇਸ ਮੈਟਰ ਨੂੰ ਫ਼ੌਰਨ ਪ੍ਰਿਵਿਲੇਜਿਜ਼ ਕਮੇਟੀ ਦੇ ਸੁਪਰਦ ਕਰ ਦਿਤਾ ਜਾਵੇ ਤਾਕਿ ਸਾਰੀਆਂ ਗੱਲਾਂ ਉਸ ਕਮੇਟੀ ਦੇ ਸਾਹਮਣੇ ਆਉਣ ।

**ਇਕ ਆਵਾਜ਼ :** ਇਹ ਕਮੇਟੀ ਤਾਂ ਅਜੇ ਬਣੀ ਹੀ ਨਹੀਂ ।

**ਮੁੱਖ ਮੰਤਰੀ :** ਮੈਂ ਸਪੀਕਰ ਸਾਹਿਬ ਨੂੰ ਰਿਕਵੈਸਟ ਕਰਾਂਗਾ ਕਿ ਇਹ ਪ੍ਰਿਵਿਲੇਜਿਜ਼ ਕਮੇਟੀ ਕਲ ਹੀ ਬਣਾ ਦਿਓ ਔਰ ਇਹ ਸਾਰਾ ਮਾਮਲਾ ਉਸ ਕਮੇਟੀ ਦੇ ਸਪੁਰਦ ਕਰ ਦਿਓ ਔਰ

[ਮੁੱਖ ਮੰਤਰੀ]

ਉਥੇ ਸਾਰੀ ਗੱਲ ਦਾ ਪਤਾ ਲਗ ਜਾਏਗਾ ਕਿ ਕੀ ਹੋਇਆ, ਕਿਥੇ ਹੋਇਆ, ਕਿਸ ਤਰ੍ਹਾਂ ਹੋਇਆ, ਕਿਹੜੇ ਕਿਹੜੇ ਮੈਂਬਰ ਨਾਲ ਹੋਇਆ ਇਨ੍ਹਾਂ ਸਾਰੀਆਂ ਗੱਲਾਂ ਦੀ ਛਾਨਬੀਨ ਹੋ ਜਾਵੇਗੀ। ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਸਿਰਫ਼ ਸਰਦਾਰ ਬਲਦੇਵ ਸਿੰਘ ਦਾ ਹੀ ਨਹੀਂ ਸਗੋਂ ਸਰਦਾਰ ਗੁਰਮੀਤ ਸਿੰਘ ਦਾ ਮਾਮਲਾ ਵੀ ਪ੍ਰਿਵਿਲੇਜਿਜ਼ ਕਮੇਟੀ ਦੇ ਸਪੁਰਦ ਕੀਤਾ ਜਾਵੇ—ਇਕੱਲਾ ਇਕ ਹੀ ਨਹੀਂ ਦੋਵੇਂ ਕੇਸ ਉਸ ਨੂੰ ਰੈਫ਼ਰ ਕਰ ਦਿਓ। ਇਸ ਗੱਲ ਦੀ ਇਜਾਜ਼ਤ ਨਹੀਂ ਦਿਤੀ ਜਾ ਸਕਦੀ ਕਿ ਇਕ ਮਨਿਸਟਰ ਨੂੰ ਤਾਂ ਸੁਣਿਆ ਨਾ ਜਾਵੇ ਅਤੇ ਇਕ ਮੈਂਬਰ ਬਾਰੇ ਉਠ ਉਠ ਕੇ ਕਿਹਾ ਜਾਵੇ ਕਿ ਉਸ ਦੇ ਨਾਲ ਬੁਰਾ ਸਲੂਕ ਹੋਇਆ ਹੈ। ਆਖਿਰ ਹਾਊਸ ਵਿਚ ਇਕ ਤਰੀਕਾ ਹੁੰਦਾ ਹੈ ਉਸ ਤਰੀਕੇ ਦੇ ਨਾਲ ਸਾਨੂੰ ਕਾਰਵਾਈ ਵਿਚ ਹਿੱਸਾ ਲੈਣਾ ਚਾਹੀਦਾ ਹੈ। ਅਪਣੀ ਗੱਲ ਕਹਿਣੀ ਵੀ ਚਾਹੀਦੀ ਹੈ ਔਰ ਦੂਜੇ ਨੂੰ ਸੁਣਨਾ ਵੀ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਫਿਰ ਅਰਜ਼ ਕਰਾਂਗਾ ਕਿ ਇਨ੍ਹਾਂ ਦੋਹਾਂ ਦੇ ਮਾਮਲੇ ਨੂੰ ਪ੍ਰਿਵਿਲੇਜਿਜ਼ ਕਮੇਟੀ ਦੇ ਸਪੁਰਦ ਕੀਤਾ ਜਾਵੇ।

**श्री प्रबोध चन्द्र :** आन ए प्वायंट आफ परसनल ऐक्सप्लेनेशन सर। जनाबे आली, लीडर आफ दी हाऊस ने मेरे बारे में कुछ बातें कहीं हैं। मुझे निहायत अफसोस है कि उन्होंने बिल्कुल गलत बियानी से काम लिया है और जो बातें लीडर आफ दी हाऊस की तरफ से कही गई हैं वह बिल्कुल नामुनासिब और गलत हैं और उन्होंने हमारी शराफत का नाजायज फायदा उठाया है। उन्होंने कहा है कि जो कुछ मैंने यहाँ पर कहा वह उस से भी ज़यादा खराब है जो मामला हाऊस के बाहर हुआ। (विघ्न) मैं आप को बता देना चाहता हूं कि कांग्रेस शरीफों की पार्टी है। आप यहां से सरदार गुरमीत सिंह और चार दूसरे साथियों को ले गए हैं आप ने देखा कि हमारी तरफ से एक लफ़्ज़ भी नहीं कहा गया। जो अलफ़ाज़ मैंने कहे हैं मैं उन पर स्टैंड करता हूं। (विघ्न) मैं साफ तौर पर कह देना चाहता हूं कि अगर आप इस तरह से करेंगे तो फिर कोई भी चीज़ नहीं चल सकेगी। जनाब आली मेरा शिकवा सिर्फ लीडर आफ दी हाऊस के साथ नहीं बल्कि आप के साथ भी है कि दुनियां की पार्लियामैंटरी हिस्टरी में आज यहाँ पर पहली मिसाल है जो यह वाकया यहां पर हुआ है और असेम्बली की हदूद में हुआ है और आप ने बतौर स्पीकर कोई प्रोटैक्शन नहीं दी। मैं खुद सरदार बलदेव सिंह को अपनी मोटर में लेकर आया था। वहां गेट पर उन को पकड़ा गया और उन की पगड़ी उछाली गई और मारा गया। अगर सरदार सरदारा सिंह और लाल चन्द सभरवाल उन को न बचाते तो पता नहीं क्या हो जाता। बल्कि यहाँ पर लोग तो सभरवाल साहिब को ही समझ बैठे थे कि यह प्रबोध चन्द्र हैं। उन्होंने बड़ी मुश्किल से हाथ छुडाया और कहा कि मैं तो लाल चन्द सभरवाल हूं (विघ्न) आप उन सब मैम्बर साहिबान से पूछ लें (विघ्न) मैं तो यह भी कहूंगा कि आज ही आप सरदार गुरमीत सिंह, सरदार सरदारा सिंह, सरदार बलदेव सिंह वगैरा सब का मैडीकल ऐगज़ामिनेशन करवा लें। सरदार सरदारा सिंह को भी हाथ में चोटें आई हैं। श्री लाल चन्द सभरवाल को भी धक्के पड़े और मुझे भी धक्के पड़े और यह हुआ विधान सभा की हदूद के अन्दर (विघ्न)

I feel that it is due from you to tender an unqualified apology to the House for your failure to protect the rights of the Members. (*interruptions*) I stand by every word what I have said. मैं समझता हूं कि अगर आप ऐसा करेंगे तो इस से आप की शान बढ़ेगी कम नहीं होगी । कितने अफसोस की बात है कि उस दिन उस आनरेबल मेम्बर को यहाँ पर वोट नहीं डालने दिया गया और आज उसको पकड़ कर मारा गया । यह निहायत ही बुरी किसम का वाक्या है ।

स्पीकर साहब, ऐसा वाक्या आज ही नहीं हुआ । जहाँ जहाँ भी यह मनिस्टर जाते हैं वहां पर डिप्टी कमिश्नरों को कहते हैं कि आपोज़ीशन वालों के खिलाफ केस बनाओ ।

**सरकारी बैंचों की तरफ से आवाजें :** गलत, बिल्कुल गलत । (शोर)

**श्री प्रबोध चन्द्र ;** स्पीकर साहिब, मेरे पास टेप रिकार्ड मौजुद है । अगर आप इजाज़त दें तो मैं यहां हाऊस में बजा कर साबत कर सकता हूं । इस तरह से आप को मालूम हो जाएगा कि किस कमाश के यह आदमी यहाँ पर बैठे हुए हैं और किस तरह से आपोज़ीशन के मैम्बरों को हैरास किया जा रहा है । जो आज उस तरफ बैठे हुए हैं अभी कल ही इन बैंचों पर बैठे हुए थे । सिर्फ बीस आदमी थे और इतना तमाशा बना रखा था कि हाऊस की कार्यवाही को ही नहीं चलने देते थे और आखिर हाऊस को सिने डाई ऐडजर्न करना पड़ा । (विघ्न) यह रास्ता तो आप ने ही हमें दिखाया है । हम ने अपनी तरफ से कोई ज्यादती नहीं की हमारे आदमी आप उस तरफ ले गए हैं हम ने किसी की पगड़ी नहीं उठाई । और अगर आप इन हरकतों पर उतर आए हैं तो हम भी आप की पगड़ी उछालेंगे, सरदार गुरनाम सिंह की पगड़ी उछालेंगे और दूसरे मनिस्टरों की पगड़ी उछालेंगे । अगर आप गुंडों को नहीं पकड़ेंगे तो हम भी इंट का जवाब पत्थर से देंगे । मैं इस बात को साफ कर देना चाहता हूं कि अगर शराफत से बरताव करेंगे तो हम भी पूरी तरह आप के साथ शराफत बरतेंगे लेकिन अगर आप गुंडागर्दी करेंगे तो इस का जवाब देना भी हमें आता है । (शोर)

**पंडत मोहन लाल :** सपीकर साहिब, बड़े अफ़सोस दी गॱल है कि हाऊस विच अज इहो जिहा सीरीअस माहौल पैदा हो गिआ है। मैं इस सबंध विच आप नूं इक प्रैकटीकल सुजैशन पेश करना चाहुंदा हां। मैं पहिलां वी कई बार खड़ा होइआ हां......

**स्री सपीकर :** तुसीं कई वेर खड़े तां होए हो पर सुजैशन तां कोई दिॱती नहीं । (The hon. Member has spoken a number of times but has not given any useful suggestion.)

**ਪੰਡਤ ਮੋਹਨ ਲਾਲ :** ਮੇਰੇ ਨਾਲੋਂ ਜ਼ਿਆਦਾ ਵੇਰ ਤਾਂ ਤੁਸੀਂ ਖਲੋਂਦੇ ਰਹੇ ਹੋ। ਮੇਰਾ ਰਾਈਟ ਹੈ ਬੋਲਣ ਦਾ ਔਰ ਮੈਂ ਤੁਹਾਡੇ ਨਾਲੋਂ ਬਹੁਤ ਘਟ ਵਾਰ ਖੜਾ ਹੋਇਆ ਹਾਂ। ਮੈਂ ਇਕ ਪ੍ਰੈਕਟੀਕਲ ਸੁਜੈਸ਼ਨ ਦੇਣਾ ਚਾਹੁੰਦਾ ਹਾਂ......

**ਚੌਧਰੀ ਬਲਬੀਰ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੈਂ ਆਪ ਦੀ ਇਸ ਮਾਮਲੇ ਉਤੇ ਰੂਲਿੰਗ ਚਾਹੁੰਦਾ ਹਾਂ ਕਿ ਇਸ ਵਕਤ ਪੰਡਤ ਮੋਹਨ ਲਾਲ ਅਪਣੇ ਕਿਸ ਰਾਈਟ ਤੇ ਬੋਲ ਰਹੇ ਹਨ? ਕੀ ਉਹ ਪਰਸਨਲ ਐਕਸਪਲੇਨੇਸ਼ਨ ਉਤੇ ਬੋਲ ਰਹੇ ਹਨ ਜਾਂ ਕਿਸੇ ਪੁਆਇੰਟ ਆਫ਼ ਆਰਡਰ ਤੇ ਬੋਲ ਰਹੇ ਹਨ? ਇਸ ਬਾਰੇ ਮੈਂ ਚਾਹੁੰਦਾ ਹਾਂ ਕਿ ਤੁਸੀਂ ਆਪਣਾ ਫੈਸਲਾ ਦਿਓ। ਇਹ ਇਸ ਤਰ੍ਹਾਂ ਇੰਟਰਪਸ਼ਨ ਕਰਕੇ ਹਾਊਸ ਦੀ ਕਾਰਵਾਈ ਨੂੰ ਖਰਾਬ ਕਰ ਰਹੇ ਹਨ (ਵਿਘਨ)।

**ਪੰਡਤ ਮੋਹਨ ਲਾਲ :** ਮੈਂ ਇਕ ਖਾਸ ਇਸ਼ੂ ਉਤੇ ਬੋਲਣ ਲੱਗਾ ਹਾਂ। ਇਕ ਪਰੋਪੋਜ਼ਲ ਆਈ ਸੀ। ਉਸ ਬਾਰੇ ਮੈਂ ਆਪਣੇ ਵਿਚਾਰ ਦੇ ਰਿਹਾ ਹਾਂ।

**Chaudhri Balbir Singh :** There is no Motion before the House. On what Motion he is speaking....

**ਪੰਡਤ ਮੋਹਨ ਲਾਲ :** ਮੋਸ਼ਨ ਹੈ। ਇਕ ਤਜਵੀਜ਼ ਸਰਦਾਰ ਦਰਬਾਰਾ ਸਿੰਘ ਜੀ ਨੇ ਹਾਊਸ ਦੇ ਸਾਹਮਣੇ ਰਖੀ ਸੀ। ਉਸ ਨੂੰ ਮੋਸ਼ਨ ਕਹਿ ਲਓ ਜਾਂ ਜੋ ਮਰਜ਼ੀ ਕਹਿ ਲਓ ਔਰ ਡਾਂਗ ਸਾਹਿਬ ਨੇ ਵੀ ਉਸ ਨੂੰ ਸਪੋਰਟ ਕੀਤਾ ਸੀ। ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਸਿਚੁਏਸ਼ਨ ਇਸ ਵਕਤ ਹਾਊਸ ਵਿਚ ਕ੍ਰਿਏਟ ਹੋਈ ਹੋਈ ਹੈ ਉਸ ਦਾ ਕੋਈ ਨਾ ਕੋਈ ਪ੍ਰੈਕਟੀਕਲ ਹੱਲ ਲਭਣਾ ਹੀ ਮੁਨਾਸਿਬ ਹੈ। ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਡੈਮੋਕਰੇਸੀ ਵਿਚ ਇਕ ਪਾਰਲੀਮੈਂਟਰੀ ਪ੍ਰੋਸੀਜਰ ਹੁੰਦਾ ਹੈ, ਹਾਊਸ ਵਿਚ ਇਕ ਐਟੀਕੇਟ ਹੁੰਦਾ ਹੈ। (ਵਿਘਨ)। ਤੁਸੀਂ ਗਵਰਨਮੈਂਟ ਬੈਂਚਿਜ਼ ਵਾਲੇ ਆਪਣੇ ਆਪ ਨੂੰ ਬੜੇ ਸਿਆਣੇ ਕਲੇਮ ਕਰਦੇ ਹੋ। (ਵਿਘਨ)

ਲੇਕਿਨ ਅਸੀਂ ਚਾਹੁੰਦੇ ਹਾਂ ਕਿ ਹਾਊਸ ਦੀਆਂ ਪ੍ਰੋਸੀਡਿੰਗਜ਼ ਬਿਲਕੁਲ ਪਾਰਲੀਮੈਂਟਰੀ ਵੇ ਅਨੁਸਾਰ ਸ਼ਾਨ ਨਾਲ ਅਤੇ ਠੀਕ ਐਟੀਕੇਟ ਮੁਤਾਬਿਕ ਚਲਣ ਲੇਕਿਨ ਜੋ ਸਿਚੁਏਸ਼ਨ ਪੈਦਾ ਹੋਈ ਹੈ, ਜਿੰਨੀ ਦੇਰ ਤਕ ਉਸ ਦਾ ਕੋਈ ਤਸਫ਼ੀਆ ਨਾ ਹੋਵੇ....

**Mr. Speaker :** That thing has already been suggested. Please take your seat.

**ਪੰਡਤ ਮੋਹਨ ਲਾਲ :** ਸਪੀਕਰ ਸਾਹਿਬ, ਬੜੇ ਅਫ਼ਸੋਸ ਦੀ ਗੱਲ ਹੈ ਕਿ ਤੁਸੀਂ ਮੈਨੂੰ ਵਿਚਕਾਰ ਹੀ ਟੋਕ ਦਿੱਤਾ ਹੈ (*Interruption*) ਮੈਂ ਇਨ੍ਹਾਂ ਦਾ ਜਵਾਬ ਦੇਣਾ ਚਾਹੁੰਦਾ ਹਾਂ....

(*Interruption*)

**Mr. Speaker :** Please resume your seat.

**ਪੰਡਤ ਮੋਹਨ ਲਾਲ :** ਬੜੇ ਅਫ਼ਸੋਸ ਦੀ ਗੱਲ ਹੈ....

**Voices :** Sit down. (Interruption)

**ਪੰਡਤ ਮੋਹਨ ਲਾਲ :** ਇਕ ਤਜਵੀਜ਼ ਆਈ ਹੈ....

(*Interruption, Noise*)

ਇਹ ਜੋ ਮੋਸ਼ਨ ਆਈ ਹੈ ਮੈਂ ਇਸ ਤੇ ਬੋਲਣਾ ਚਾਹੁੰਦਾ ਹਾਂ.... (ਵਿਘਨ) (*noise*)

## OBSERVATION BY THE SPEAKER REGARDING REFERING THE MATTER PERTAININGS TO MANHANDLING OF AN M.L.A. TO PRIVILEGES COMMITTEE

**Mr. Speaker** : Please be quiet.

ਮੈਂ ਇਹ ਸਾਰਾ ਮਾਮਲਾ ਪ੍ਰਿਵਿਲੇਜਿਜ਼ ਕਮੇਟੀ ਦੇ ਸਾਹਮਣੇ ਰਖ ਦੇਵਾਂਗਾ ਅਤੇ ਉਸ ਕਮੇਟੀ ਦੇ ਮੈਂਬਰ ਅਜ ਹੀ ਐਨਾਊਂਸ ਕਰ ਦੇਵਾਂਗਾ। (*Loud and continued noise from the Opposition Benches.*) (Addressing Pt. Mohan Lal) : Please be quiet. I will refer the entire matter contained in the motion to the Privileges Committee and would announce the names of the members of that committee today. (Loud and continued noise from the Opposition Benches).

**Pandit Modan Lal** : I want to speak on this before you give any ruling.

(*Noise and uproar from the Treasury Benches*)

**Mr. Speaker** : Since there is continued obstruction, I adjourn the House till Monday at 2.00 P. M.

4. 22 p.m.

(*The Sabha then adjourned till 2-00 p.m. on Monday, the 8th May, 1967.*

224 PVS—305—23-10-67—Pb., Govt. Press, Patiala.

# PUNJAB VIDHAN SABHA
## DEBATES

*8th May, 1967*

Vol. I—No. 15

OFFICIAL REPORT

CONTENTS

*Monday, the 8th May, 1967*



Punjab Vidhan Sabha Secretariat, Chandigarh.

Price Rs : 15.40

# *ERRATA*

| *Read* | *For* | *Page* | *Line* |
|---|---|---|---|
| कोशिश | कोशिष | (15)2 | 18 |
| the | be | (15)2 | 11 from below |
| [Shri Prabodh Chandra | Shri Prabodh Chandar | (15)3 | 4th from below |
| ਕੇਸ | ਕੇਸ਼ | (15)6 | 16 |
| ਕੁਆਪਰੇਸ਼ਨ | ਕੁਆਪਰੇਾਨ | (15)6 | 21 |
| Tripartite | Tripartte | (15)9 | 12 |
| representa-tion | repre entation | (15)9 | 26 |
| ਰਿਹਾ | ਰਿਆ | (15)13 | 11 |
| ਮਹਿਕਮੇ | ਮਹਿਕਮਾ | (15)14 | 5 |
| nearing | nearring | (15)15 | 14 from below |
| के | का | (15)18 | 3 from below |
| explanation | explanaton | (15)20 | 12 from below |
| रुट्स | रटस | (15)20 | 9 from below |
| Comrade Jangir Singh Joga | Co[illegible]rade Jagir Singh Joga | (15)24 | 5 |
| to | o | (15)33 | 12 |
| Please | pleas | (15)33 | 9 from below |
| order | orber | (15)34 | 24 |
| and | an | (15)39 | 2 |
| Headquarters | Hendquarters | (15)46 | 27 from below |
| Corporal | orparal | (15)47 | 10 |
| 150-10-200/10-300 | 150-110-200/10-300 | (15)48 | 6 |
| Endst. | Ehdst. | (15)48 | 26 from below |
| Krishan | Krishau | (15)49 | 20 from below |

| *Read* | *For* | *Page* | *Line* |
|---|---|---|---|
| Rohtak | Rotak | (15)50 | 21 |
| Commander | Commender | (15)51 | 7 |
| Shri | Shr | (15)51 | 16 |
| Name | Namd | (15)52 | 3 |
| Vacancy | Vacaney | (15)54 | 14 |
| Himachal | Himacnal | (15)58 | 3 from below |
| Minister | Miniter | (15)67 | 10 from below |
| worked | worke | (15)68 | 7 |
| Railway | Railwav | (15)81 | 24 |
| Delete the word | "on" | (15)90 | 24 from below |
| registered | regirtered | (15)90 | 15 from below |
| Singh | Sing | (15)90 | 9 from below |
| court | conrt | (15)92 | 9 from below |
| ਅੰਦੋਲਨ | ਅੰਦਲਨ | (15)102 | 12 from below |
| to | t | (15)103 | last line |
| Sardar Gurmit Singh | Sardar Gurmi Singh | (15)104 | 9 from below |
| and | nd | (15)109 | last line |
| pleased | plea d | (15)110 | 7 from below |
| ਵੇਖਿਆ | ਵੇ f ਆ | (15)111 | 13 from below |
| Sardar | Sar ar | (15)112 | 20 |
| mature | matu e | (15)112 | 8 from below |
| convey | con ey | (15)112 | 4 from below |
| bereaved | bereaed | (15)112 | 4 from below |
| Shri A. Vishwnathan | Shri A. Wishwanathan | (15)115 | 22 from below |
| ਮੂਵ | ਮਵ | (15)116 | Last line |

| *Read* | *For* | *Page* | *Line* |
|---|---|---|---|
| ਸੱਤਾ | ਸੱਭਾ | (15)121 | 12 |
| ਉਸਦੇ | ਉਸੇ | (15)121 | 18 |
| ਇਨ੍ਹਾਂ ਦਾ ਮੈਂ | ਇਨ੍ਹਾਂ ਮੈਂ ਦਾ | (15)121 | 28 |
| ਲਿਖਦੇ | ਲਿਕਦੇ | (15)122 | 21 |
| ਪੜ੍ਹ | ਪੜ੍ਹਾ | (15)123 | 17 |
| Abolish | Ablish | (15)125 | 3 from below. |
| ਸਪੀਕਰ | ਸਪੀਕੜ | (15)126 | 6 from below. |
| ਐਂਡ | ਅੰਡ | (15)126 | 6 from below. |
| take | talke | (15)127 | 18 |
| Party | Paty | (15)127 | 18 |
| ਪੜ੍ਹ. | ਪੜ੍ਹੇ | (15)128 | 8 from below. |
| his | hls | (15)129 | 11 |
| कुरक्शन | कुरष्शन | (15)130 | 8 |
| ਦਿੰਦਿਆਂ | ਦਿੰਦੀਆਂ | (15)130 | 7 from below. |
| tell | tall | (15)131 | 8 |
| Read 'ਔਰ' before ਸਰਦਾਰ ਦਲੀਪ ਸਿੰਘ | | (15)131 | 25 |
| ਦਾ | ਕਾ | (15)135 | 9 from below. |
| ਮੇਂ | ਮੈਂ | (15)135 | 7 from below. |
| भाषण | भाशण | (15)136 | 5 from below |
| ਹੋਇਆ | ਹਇਆ | (15)137 | 21 |
| Minister | Member | (15)137 | 17 |
| ਬਲਵੰਤ | ਬਲਵਤ | (15)139 | 5 from below. |
| and | an | (15)140 | 11 |
| Minister | Member | (15)140 | 2 from below. |
| ਬਾਰੇ | ਬਾਰੋਂ | (15)145 | 4 |
| ਕੋਟ | ਕੁਓਟ | (15)145 | 4 |
| Member | Members | (15)147 | 3 |
| ਡਾਇਰੈਕਟਰ | ਡਾਇਰੈਕਟ | (15)147 | 23 |
| ਨਹੀਂ | ਹੀਂ | (15)152 | 12 |

| *Read* | *For* | *Page* | *Line* |
|---|---|---|---|
| ਜਦੋਂ | ਜਦੇਂ | (15)153 | 4 from below. |
| Delete word 'ਅਸੀਂ' between words 'ਦਿੰਦਿਆਂ' and 'ਵੇਸਟ ਲੈਂਡ' | | (15)154 | 4 from below. |
| ਉਨ੍ਹਾਂ | ਉਠ੍ਹਾਂ | (15)155 | 4 |
| ਤੇ | ਦਾ | (15)155 | 9 |
| ਚੰਗਾ | ਚੌਗਾ | (15)155 | 10 |
| ਮੇਰੇ | ਮਰੇ | (15)155 | 17 |
| ਕਾਇਮ | ਕਾਇਸ | (15)158 | 2 from below. |
| ਇੰਟਰਪਸ਼ਨਜ਼ | ਇੰਟਰਪਸ਼ਠ | (15)159 | 3 from below. |
| ਬਲਰਾਮਜੀਦਾਸ | ਥਲਰਾਮਜੀਦਾਸ | (15)160 | 8 |
| I was told | I told was | (15)162 | 9 from below. |
| ਹੁਣ | ਹਣ | (15)166 | 15 from below. |
| ਕੁਇੰਟਲ | ਕੁਇਟਲ | (15)169 | 7 |
| ਸਰਦਾਰ ਜੰਗੀਰ ਸਿੰਘ ਫਗੂਵਾਲੀਆ | ਸਰਦਾਰ ਜਗੀਰ ਸਿੰਘ ਫਗੂਵਾਲੀਆ | (15)170 | 1 |
| Allotment | Allottment | (ii) | 3,31 |

# PUNJAB VIDHAN SABHA

**Monday, the 8th May, 1967**

*The Sabha met in the Hall of the Vidhan Bhavan, Chandigarh, at 2.00 P.M. of the clock. Mr. Speaker (Lt. Col. Joginder Singh Mann) in the Chair.*

## STATEMENT BY THE SPEAKER REGARDING THE INCIDENT OF 5TH MAY, 1967

**Shri Prabodh Chandra** : Sir, I would like to know if you are making a statement about the incident of 5th May, 1967. We will not allow any business to be transacted before you make a statement.

**Mr. Speaker** : Yes, I am making a statement.

I was most pained at the incident that occurred within the premises of the Vidhan Bhavan on the 5th. Some Hon'ble Members of this House were, unfortunately, involved. Whether this incident took place, outside the main entrance or inside is of very little consequence. The important thing is that this incident happened and I take this opportunity to condemn it in the strongest terms possible. I wanted to convey my wholesale condemnation of this incident to you on the 5th, but the House would not let me. Incidents of this nature are not only disgraceful but also bring us discredit in the eyes of every one and no amount of words are really adequate to express condemnation of such incidents.

I had made adequate arrangements to prevent unauthorised persons from entering this building after I had received intimation from the Leader of the Opposition. I had gone round the building in the morning and the Leader of the Opposition saw me himself at the main entrance. I had posted double the number of men at the various points and also had taken the help of the police authorities at Chandigarh. The Deputy Commissioner and Senior Superintendent of Police of Chandigarh also saw these arrangements in the morning and were present outside.

From to-day, the security arrangements have been further strengthened. The passes are being issued from a place about a hundred yards away from the building. The number of staff at the various entrances has again been strengthened and they will be assisted by the police on-duty. At various points on the ramp coming up, Watch and Ward Assistants have been posted. The issue of passes has been restricted and each member will be entitled to only two passes and no more. No crowds would be allowed to be collected between the bridge and the outer wall of the building. Every one trying to come into the premises will be checked. Of course, Members would not be, in any way, harassed, but I hope that they will co-operate with me in making these arrangements successful.

I feel myself strongly that the incident that took place is very bad and I condemn it from the core of my heart.

**Shri Prabodh Chandra** : Sir, the statement of yours is absolutely unsatisfactory. The incident took place with the connivance of the Government. You should have shown grace in expressing regrets in unconditional terms instead of saying "whether it happened inside or outside". Many of the Watch and Ward people were injured. You and Government should have gracefully accepted your fault for having failed to give proper protection to the members.

**वित्त मंत्री** (डाक्टर बलदेव प्रकाश) : स्पीकर साहिब, प्रबोध चन्द्र जी ने जो रवैया अपनाया है और जो बातें कही हैं हाऊस की और चेयर की डिगनिटी को देखते हुए मैं यह कहूंगा कि शर्मनाक है । चेयर ने एक बात को कन्डैम कर दिया है (विघ्न) इस तरह की बात करने में इन्हें शर्म आनी चाहिए । (विघ्न) स्पीकर साहिब, मैं यह कह रहा हूं कि जो बात वाज़े कर दी गई है और प्रिविलिज कमेटी को मामला सौंप दिया गया है और मौका दिया गया है कि इस सारी बात को सोचा जाए, इस की इन्क्वायरी होगी और जो सजा मुनासिब होगी कमेटी तजवीज करेगी, इस तरीके से चेयर पर इलजाम लगाना किसी भी बैंचों पर बैठने वाला नहीं पसंद करेगा खाह अपोज़ीशन हो या ट्रेयरी बैंचों पर बैठने वाले हों हरेक इस तरह की बात को रांग कहेगा । इस लिए मैं यह कहूँगा कि पिछली सिटिंग में भी इस तरह की गड़बड़ इनकी तरफ से डाली गई और आज भी कोशिश की जा रही है । लेकिन अब चेयर की तरफ से स्टेटमैंट आ गई है इस लिए पोज़ीशन क्लीयर कर दी गई है अब हाउस की डिगनेटी और डैकोरम को सामने रख कर हाऊस की कार्यवाही को आगे चलने दिया जाना चाहिए ।

**Shri Prabodh Chandra** : Rather you should feel ashamed of it.

(*Interruptions*)

**Finance Minister** : I am not going to give way like this .... (*Interruptions*).... Why should we apologise for this. He says that you should show regrets as if I have done it or Mr. Speaker has done it. In this way he is lowering the dignity of the House. He is putting wrong precedents before the House.

**Shri Prabodh Chandra** : Sir, I am not going to be cowed down by the Finance Minister. It is you people who are responsible for he happening of that day and instead of feeling ashamed, you want to put the blame on us. You are the people who have lowered the dignity of the House. This is the solitary instance in the history of Parliamentary system of Govt. This will not be allowed to happen.

**Mr. Speaker** : I may clear this thing that there were none of my Pass-holder who was standing outside. That I have verified. There is a Member who will tell you who were outside. They were not having any pass of mine.

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਦਾ ਹਾਂ ਕਿ ਉਸ ਦਿਨ ਸਪੀਕਰ ਗੈਲਰੀ ਦੇ ਕਾਰਡ ਇੰਨੇ ਇਸ਼ੂ ਹੋ ਗਏ ਸਨ ਕਿ ਇਸ ਦੀ ਮਿਸਾਲ ਨਹੀਂ ਮਿਲਦੀ ਅਤੇ ਅਜ ਤੱਕ ਇਨੇ ਪਾਸ ਇਸ ਗੈਲਰੀ ਦੇ ਕਦੇ ਪਹਿਲਾਂ ਇਸ਼ੂ ਨਹੀਂ ਸਨ ਹੋਏ । ਫਿਰ ਇਸੇ

ਉਪਰ ਇਨ੍ਹਾਂ ਗੈਲਰੀਆਂ ਵਿਚ ਦਾਖ਼ਲੇ ਤੇ ਧੱਕੇ ਵਜਦੇ ਰਹੇ । ਸਾਰੇ ਦੇ ਸਾਰੇ ਮਨਿਸਟਰਾਂ ਦੀਆਂ ਗੈਲਰੀਆਂ ਭਰੀਆਂ ਪਈਆਂ ਸਨ । ਇਹ ਇਸ਼ ਗਲ ਦਾ ਸਬੂਤ ਹੈ ਕਿ ਜਿਸ ਗੱਲ ਨੂੰ ਰੋਕਣਾ ਚਾਹੀਦਾ ਸੀ ਉਸ ਨੂੰ ਨਹੀਂ ਰੋਕਿਆ ਗਿਆ । ਅਸੀਂ ਇਹ ਸਮਝਦੇ ਸੀ ਕਿ ਅਜ ਜੋ ਤੁਹਾਡੇ ਵਲੋਂ ਸਟੇਟਮੈਂਟ ਆਵੇਗੀ ਉਸ ਵਿਚ ਤੁਸੀਂ ਇਸ ਗੱਲ ਨੂੰ ਮੰਨੋਗੇ ਕਿ ਪਹਿਲਾਂ ਅਸੀਂ ਇੰਤਜ਼ਾਮ ਠੀਕ ਨਹੀਂ ਕਰ ਸਕੇ ਅਤੇ ਅਗਾਂਹ ਵਾਸਤੇ ਇਸ ਤਰ੍ਹਾਂ ਦੀ ਗੱਲ ਨਹੀਂ ਹੋਵੇਗੀ । ਪਰ ਅਜ ਜੋ ਤੁਸੀਂ ਪੜ੍ਹਿਆ ਹੈ ਇਸ ਵਿਚ ਪਿਛਲੀ ਕੀਤੀ ਗਈ ਕਾਰਵਾਈ ਲਈ ਕੋਈ ਰੀਗਰੇਟ ਨਹੀਂ ਆਇਆ ਸਗੋਂ ਇਕ ਸਫਾਈ ਪੇਸ਼ ਕਰਨ ਦੇ ਯਤਨ ਕੀਤੇ ਗਏ ਹਨ । ਜਿਹੜੀ ਗ਼ਲਤੀ ਹੋਵੇ ਉਸ ਨੂੰ ਮੰਨ ਲੈਣ ਵਿਚ ਕੋਈ ਹਰਜ ਨਹੀਂ ਅਤੇ ਉਸ ਨੂੰ ਮੰਨਣ ਲਈ ਜੁਰਅਤ ਹੋਣੀ ਚਾਹੀਦੀ ਹੈ ਅਤੇ ਇਹ ਕਹਿਣਾ ਚਾਹੀਦਾ ਸੀ ਕਿ ਗ਼ਲਤੀ ਹੋ ਗਈ ਹੈ ਅਤੇ ਤੁਸੀਂ ਉਸ ਦਾ ਇਤਰਾਫ਼ ਕਰਦੇ ਹੋ ਅਤੇ ਇਹ ਗ਼ਲਤੀ ਕਿਸੇ ਮਿਸਕੈਲਕੂਲੇਸ਼ਨ ਕਾਰਨ ਹੋਈ । ਇਸ ਲਈ ਤੁਸੀਂ ਇਸ ਗੱਲ ਨੂੰ ਮੰਨੋ ਬਜਾਏ ਇਸ ਦੇ ਕਿ ਸਫਾਈ ਪੇਸ਼ ਕੀਤੀ ਜਾਵੇ ।

ਦੂਜੀ ਬੇਨਤੀ ਮੇਰੀ ਇਹ ਹੈ ਕਿ ਅੱਜ ਇੰਤਜ਼ਾਮ ਠੀਕ ਹਨ ਅਤੇ ਦਰੁਸਤ ਨੇ । ਇਸ ਤਰ੍ਹਾਂ ਦੇ ਇੰਤਜ਼ਾਮ 5 ਤਰੀਕ ਨੂੰ ਵੀ ਹੋ ਸਕਦੇ ਸਨ । ਜੇਕਰ ਅੱਜ ਹੋ ਗਏ ਨੇ ਤਾਂ ਉਸ ਦਿਨ ਵੀ ਹੋ ਜਾਣੇ ਚਾਹੀਦੇ ਸਨ ਹਾਲਾਂਕਿ ਤੁਹਾਨੂੰ ਲੀਡਰ ਆਫ ਦੀ ਅਪੋਜ਼ੀਸ਼ਨ ਨੇ ਚਿੱਠੀ ਲਿਖੀ ਅਤੇ ਪਹਿਲਾਂ ਹੀ ਵਾਰਨ ਕਰ ਦਿਤਾ ਸੀ । ਇਸ ਲਈ ਇਸ ਤਰ੍ਹਾਂ ਦੇ ਕਦਮ ਚੁੱਕਣੇ ਚਾਹੀਦੇ ਸਨ । ਹੁਣ ਕਿਉਂਕਿ ਘਟਨਾ ਹੋਈ ਹੈ ਇਸ ਲਈ ਗੌਰਮੈਂਟ ਨੂੰ ਇਸ ਗੱਲ ਲਈ ਕੋਤਾਹੀ ਲਈ ਮਾਫੀ ਮੰਗਣੀ ਚਾਹੀਦੀ ਹੈ ਅਤੇ ਚੇਅਰ ਵਲੋਂ ਅਪਾਲੋਜੀ ਆਣੀ ਚਾਹੀਦੀ ਹੈ । ਜਦ ਤਕ ਇਹ ਨਹੀਂ ਹੁੰਦਾ ਅਪੋਜ਼ੀਸ਼ਨ ਦੇ ਗੁੱਸੇ ਢਿਲੇ ਨਹੀਂ ਹੋ ਸਕਦੇ । ਇਹ ਗੱਲ ਤਾਂ ਮੰਨਣੀ ਹੀ ਪਵੇਗੀ ਕਿ ਇਹ ਗੱਲ ਸਾਰੇ ਮੈਂਬਰਜ਼ ਦੀ ਇੱਜ਼ਤ ਦੇ ਸਵਾਲ ਦੀ ਹੈ । ਇਸ ਵਿਚ ਕਿਸੇ ਤਰ੍ਹਾਂ ਦੀ ਵੀ ਭੁਲ ਨਹੀਂ ਹੋ ਸਕਦੀ । ਜੇ ਹੋ ਜਾਵੇ ਤਾਂ ਸਾਨੂੰ ਮੰਨਣੀ ਵੀ ਚਾਹੀਦੀ ਹੈ, ਇਸ ਦੇ ਵਿਚ ਕੋਈ ਹਰਜ ਵਾਲੀ ਗੱਲ ਨਹੀਂ । ਮੈਂ, ਸਪੀਕਰ ਸਾਹਿਬ, ਇਤਨਾ ਕੁਝ ਹੀ ਕਹਿਣਾ ਚਾਹੁੰਦਾ ਸੀ ।

**ਮੁੱਖ ਮੰਤਰੀ** (ਸਰਦਾਰ ਗੁਰਨਾਮ ਸਿੰਘ) : ਸਪੀਕਰ ਸਾਹਿਬ, ਜਿੱਥੋਂ ਤਕ ਚੰਡੀਗੜ੍ਹ ਵਿਚ ਪੁਲਿਸ ਦੇ ਇੰਤਜ਼ਾਮ ਦਾ ਸਵਾਲ ਹੈ ਮੈਂ ਸਮਝਦਾ ਹਾਂ ਕਿ ਕੁਝ ਆਨਰੇਬਲ ਮੈਂਬਰਜ਼ ਨੂੰ ਗ਼ਲਤੀ ਲਗੀ ਹੈ । ਪਰ ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਏਥੋਂ ਦੇ ਪੁਲਿਸ ਦੇ ਇੰਤਜ਼ਾਮ ਨਾਲ ਪੰਜਾਬ ਸਰਕਾਰ ਦਾ ਕੋਈ ਤਆਲੁਕ ਨਹੀਂ ਹੈ । ਜਿੱਥੋਂ ਤਕ ਵਿਧਾਨ ਸਭਾ ਵਿਚ ਪੁਲਿਸ ਦੇ ਇੰਤਜ਼ਾਮ ਦਾ ਸਵਾਲ ਹੈ ਇਹ ਸਪੀਕਰ ਸਾਹਿਬ ਦੀ ਜਿਉਰਿਸਡਿਕਸ਼ਨ ਹੈ ਅਤੇ ਬਾਹਰ ਯੂਨੀਅਨ ਟੈਰੇਟਰੀ ਦੀ ਪੁਲਿਸ ਹੈ । ਪੰਜਾਬ ਦਾ ਇਹਦੇ ਨਾਲ ਕੋਈ ਤਆਲੁਕ ਨਹੀਂ ਹੈ । (ਵਿਘਨ)

**ਸ਼੍ਰੀ ਪ੍ਰਬੋਧ ਚੰਦਰ** : ਅੱਜ ਇਹ ਇੰਤਜ਼ਾਮ ਕਿਸ ਤਰ੍ਹਾਂ ਹੋ ਗਿਆ ?

**Chief Minister** : The Speaker has made the arrangement.

**Shri Prabodh Chandar** : The Speaker should have made the arrangement on that day also.

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਬੜੇ ਆਰਾਮ ਦੇ ਨਾਲ ਸੁਣਿਆ ਹੈ, ਇਹ ਵੀ ਮੈਨੂੰ ਆਰਾਮ ਨਾਲ ਹੀ ਸੁਨਣ......

**ਸ੍ਰੀ ਪ੍ਰਬੋਧ ਚੰਦਰ** : ਜੇ ਤੁਹਾਡੀ ਪਗੜੀ ਲਹਿ ਜਾਂਦੀ ਫੇਰ ਵੇਖਦੇ ਤੁਸੀਂ ਕਿਵੇਂ ਸਾਨੂੰ ਆਰਾਮ ਨਾਲ ਸੁਣਦੇ ।

**ਮੁੱਖ ਮੰਤਰੀ** : ਦੂਸਰੀ ਗੱਲ ਜਿਹੜੀ ਮੈਂ ਅਰਜ਼ ਕਰਨੀ ਹੈ ਉਹ ਇਹ ਹੈ ਕਿ ਮੈਂ ਔਰ ਲੀਡਰ ਆਫ ਦੀ ਅਪੋਜ਼ੀਸ਼ਨ ਨੇ ਸਪੀਕਰ ਸਾਹਿਬ ਨਾਲ ਮਿਲ ਕੇ 2-3 ਗੱਲਾਂ ਦੇ ਫੈਸਲੇ ਕੀਤੇ ਸੀ, ਉਨ੍ਹਾਂ ਵਿਚ ਇਕ ਇਹ ਵੀ ਸੀ ਕਿ ਜਿਸ ਦੇ ਆਧਾਰ ਤੇ ਸਪੀਕਰ ਸਾਹਿਬ ਨੇ ਏਥੇ ਬਿਆਨ ਦਿੱਤਾ । ਪਰ ਬਿਆਨ ਆ ਜਾਣ ਦੇ ਬਾਵਜੂਦ ਵੀ ਮੈਨੂੰ ਅਫਸੋਸ ਹੈ ਕਿ ਅਪੋਜ਼ੀਸ਼ਨ ਦੇ ਮੈਂਬਰ ਉਸੇ ਤਰ੍ਹਾਂ ਦੀਆਂ ਗੱਲਾਂ ਕਰੀ ਜਾਂਦੇ ਹਨ । ਮੈਂ ਸਮਝਦਾ ਹਾਂ ਕਿ ਜਦੋਂ ਕੋਈ ਇਸ ਤਰ੍ਹਾਂ ਦਾ ਫੈਸਲਾ ਹੋ ਜਾਂਦਾ ਹੈ ਤਾਂ ਲੀਡਰ ਆਫ ਦੀ ਅਪੋਜ਼ੀਸ਼ਨ ਦਾ ਵੀ ਫਰਜ਼ ਬਣ ਜਾਂਦਾ ਹੈ ਕਿ ਉਹ ਆਪਣੇ ਮੈਂਬਰਾਂ ਨੂੰ ਇੰਟਰਪਟ ਕਰਨ ਤੋਂ ਰੋਕਣ । ਪਰ ਉਹ ਚੁਪ ਕਰਕੇ ਸਾਰਾ ਤਮਾਸ਼ਾ ਵੇਖੀ ਜਾਂਦੇ ਹਨ । ਮੈਂਬਰਾਂ ਨੇ ਇਕ ਦੂਸਰੇ ਨੂੰ ਐਕਸਪਲਾਇਟ ਕਰਨਾ ਸ਼ੁਰੂ ਕਰ ਦਿੱਤਾ ਹੈ । ਮੈਂ ਸਮਝਦਾ ਹਾਂ ਇਸ ਮੁਆਮਲੇ ਤੇ ਜਦੋਂ ਸਪੀਕਰ ਸਾਹਿਬ ਦੀ ਰੀਗਰੇਟ ਸ਼ੋ ਹੋ ਜਾਂਦੀ ਹੈ ਤਾਂ ਇਹ ਮੁਆਮਲਾ ਸਾਰਾ ਹੀ ਉਸੇ ਵੇਲੇ ਖ਼ਤਮ ਹੋ ਜਾਂਦਾ ਹੈ । ਮੈਂ ਸਮਝਦਾ ਸੀ ਕਿ ਜੋ ਆਪਸ ਵਿਚ ਫੈਸਲਾ ਹੋਇਆ ਹੈ ਉਹ ਇਨ੍ਹਾਂ ਨੇ ਆਪਣੀ ਪਾਰਟੀ ਦੇ ਮੈਂਬਰਾਂ ਨੂੰ ਕਨਵੇ ਕਰ ਦਿੱਤਾ ਹੋਵੇਗਾ ਅਤੇ ਉਹ ਸਾਰੇ ਇਤਮੀਨਾਨ ਨਾਲ ਗੱਲ ਸੁਣਣਗੇ । (ਵਿਘਨ)

**Shri Prabodh Chandra** : The Speaker has agreed to express regrets, that is what the Leader of the Opposition has told me.

**ਮੁੱਖ ਮੰਤਰੀ** : ਅਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਜਿਹੜੇ ਵੀ ਬੋਲੇ ਹਨ ਉਨ੍ਹਾਂ ਤੋਂ ਇਹ ਜ਼ਾਹਰ ਹੁੰਦਾ ਹੈ ਕਿ ਜੋ ਕੁਝ ਵੀ ਏਥੇ ਹੋਇਆ ਹੈ ਉਹ ਸਪੀਕਰ ਸਾਹਿਬ ਨੇ ਕਰਾਇਆ ਹੈ ਜਾਂ ਗਵਰਨਮੈਂਟ ਨੇ ਕਰਾਇਆ ਹੈ । ਇਸ ਵਿਚ ਨਾ ਤਾਂ ਗਵਰਨਮੈਂਟ ਹੀ ਪਾਰਟੀ ਹੋ ਸਕਦੀ ਹੈ ਅਤੇ ਨਾ ਹੀ ਸਪੀਕਰ ਸਾਹਿਬ ਪਾਰਟੀ ਹੋ ਸਕਦੇ ਹਨ । ਗੱਲ ਤਾਂ ਕੁਝ ਵੀ ਨਹੀਂ, ਸਪੀਕਰ ਸਾਹਿਬ ਨੇ ਜੋ ਵੀ ਉਹ ਕਰ ਸਕਦੇ ਸੀ ਇੰਤਜ਼ਾਮ ਕੀਤਾ, ਪਰ ਕਈ ਦਫਾ ਬੜੇ ਚੰਗੇ ਚੰਗੇ ਇੰਤਜ਼ਾਮ ਹੋਇਆ ਕਰਦੇ ਹਨ ਜਿਹੜੇ ਕਿ ਅਕਸਰ ਟੁਟ ਜਾਂਦੇ ਹਨ । ਪੰਜਾਬ ਦੇ ਵਿਚ ਬੜੇ ਵਾਕਿਆਤ ਇਸ ਤੋਂ ਪਹਿਲਾਂ ਹੋਏ ਹਨ, ਬੜੇ ਇੰਤਜ਼ਾਮ ਬਿਗੜੇ ਹਨ, ਇਹ ਘਬਰਾਉਣ ਵਾਲੀ ਕਿਹੜੀ ਗੱਲ ਸੀ ? ਅੱਜ ਉਹ ਕਹਿੰਦੇ ਹਨ ਕਿ ਇਹ ਵਾਕਿਆ ਬਾਵਜੂਦ ਵਾਰਨਿੰਗ ਦੇਣ ਦੇ ਹੋਇਆ ਹੈ । ਮੈਂ ਨਹੀਂ ਸਮਝਦਾ ਕਿ ਐਸੀ ਕਿਹੜੀ ਗੱਲ ਹੈ ਜਿਸ ਤੇ ਕਿ ਸਪੀਕਰ ਸਾਹਿਬ ਅਨਕੁਆਲੀਫਾਈਡ ਐਪਾਲੋਜਾਈਜ਼ ਸੀਕ ਕਰਨ । ਇਹ ਰਵਈਆ ਮੈਂ ਸਮਝਦਾ ਹਾਂ ਉਨ੍ਹਾਂ ਦਾ ਬਿਲਕੁਲ ਹੀ ਗ਼ਲਤ ਹੈ ਬਜਾਏ ਇਸ ਦੇ ਕਿ ਉਹ ਇਸ ਗੱਲ ਨੂੰ ਐਪਰੀਸ਼ੀਏਟ ਕਰਦੇ ਕਿ ਇਸ ਤਰ੍ਹਾਂ ਦਾ ਵਾਕਿਆ ਇਤਨੇ ਅੱਛੇ ਇੰਤਜ਼ਾਮ ਦੇ ਬਾਵਜੂਦ ਵੀ ਹੋਇਆ । ਮੈਂ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਕਹਾਂਗਾ ਕਿ ਹੁਣ ਉਹ ਹੋਰ ਇੰਟਰਪਟ ਨਾ ਕਰਨ ਸਗੋਂ ਹੁਣ ਹਾਊਸ ਦੀਆਂ ਨਾਰਮਲ ਪ੍ਰੋਸੀਡਿੰਗਜ਼ ਸ਼ੁਰੂ ਹੋਣੀਆਂ ਚਾਹੀਦੀਆਂ ਹਨ । ਮੈਂ ਅਰਜ਼ ਕਰਾਂਗਾ, ਸਪੀਕਰ ਸਾਹਿਬ, ਕਿ ਕੁਐਸਚਨ ਅਵਰ ਹੁਣ ਸ਼ੁਰੂ ਕੀਤਾ ਜਾਵੇ ।

**ਸਰਦਾਰ ਗਿਆਨ ਸਿੰਘ ਰਾੜੇਵਾਲਾ** : ਸਪੀਕਰ ਸਾਹਿਬ, ਇਹ ਗੱਲ ਠੀਕ ਹੈ ਕਿ ਜਿਹੜੀ ਚਿੱਠੀ ਮੈਂ ਤੁਹਾਨੂੰ ਪਰਸੋਂ ਲਿਖੀ ਸੀ ਉਸ ਦੇ ਸਿਲਸਲੇ ਵਿਚ ਤੁਸੀਂ ਮੈਨੂੰ ਅਜ ਯਾਦ ਕੀਤਾ ਹੈ। ਮੈਂ ਤੁਹਾਡੇ ਪਾਸ ਅੱਜ ਸਾਢੇ ਦਸ ਵਜੇ ਆਇਆ । ਆਪਣੀ ਡਿਸਕਸ਼ਨ ਦੇ ਆਧਾਰ ਤੇ ਤਿੰਨ ਗੱਲਾਂ ਤੇ ਫੈਸਲੇ ਹੋਏ ਜਿਨ੍ਹਾਂ ਬਾਰੇ ਕਿ ਚੀਫ ਮਨਿਸਟਰ ਸਾਹਿਬ ਨੇ ਹਾਊਸ ਦੀ ਤਵਜੋ ਦਿਲਾਈ

ਹੈ ਪਰ ਚੌਥੀ ਗੱਲ ਜਿਹੜੀ ਮੈਨਸ਼ਨ ਕੀਤੀ ਗਈ ਹੈ ਉਹ ਡਿਸਕਸ ਨਹੀਂ ਹੋਈ । ਬਹਰਹਾਲ 5 ਤਾਰੀਖ ਨੂੰ ਜਿਹੜੀ ਘਟਨਾ ਹੋਈ ਹੈ ਉਹ ਅਨਪ੍ਰੀਸੀਡੈਂਟਿਡ ਹੈ । ਇਸ ਬਾਰੇ ਮੈਂ ਸਮਝਦਾ ਹਾਂ ਕਿ some sort of regret must be shown. ਇਸ ਦੇ ਨਾਲ ਹੀ ਹਾਊਸ ਨੂੰ ਇਹ ਅਸ਼ੋਰੈਂਸ ਵੀ ਦਿੱਤੀ ਜਾਵੇ ਕਿ ਆਇੰਦਾ ਇਸ ਤਰ੍ਹਾਂ ਦੀ ਕਦੇ ਵੀ ਗੱਲ ਨਹੀਂ ਹੋਵੇਗੀ । ਜਿਹੜੀ ਮੈਂ ਪਹਿਲੀ ਚਿੱਠੀ ਲਿਖੀ ਸੀ ਉਹ ਇਕ ਹਫ਼ਤਾ ਪਹਿਲਾਂ ਲਿਖੀ ਸੀ । ਦੂਸਰੀ ਚਿੱਠੀ ਮੈਂ ਉਸ ਦਿਨ ਲਿਖੀ ਜਿਸ ਦਿਨ ਕਿ ਇਹ ਵਾਕਿਆ ਹੋਇਆ ਹੈ । ਇਹ ਇਸ ਲਈ ਕਿ ਉਸ ਦਿਨ ਮੈਨੂੰ ਐਪਰੀ ਹੈਨਸਨਜ਼ ਸਨ ਕਿ ਇਸ ਤਰ੍ਹਾਂ ਦਾ ਵਾਕਿਆ ਹੋਣ ਦਾ ਡਰ ਸੀ । ਮੈਂ ਪੁਛਦਾ ਹਾਂ ਕਿ ਕੀ ਇੰਤਜ਼ਾਮ ਕੀਤਾ ਗਿਆ ਸੀ ਜਿਸ ਕਰਕੇ ਇਹ ਵਾਕਿਆ ਰੋਕਿਆ ਜਾ ਸਕਦਾ ? ਕੀ ਇਹ ਸਾਰਾ ਕੁਝ ਸਪੀਕਰ ਸਾਹਿਬ ਦੇ ਸਟੇਟਮੈਂਟ ਦੇ ਅੰਦਰ ਆ ਗਿਆ ਹੈ ? ਮੈਂ ਅਕਸਰ ਆਪਣੀ ਪਾਰਟੀ ਦੇ ਦਫਤਰ ਵਿਚ 10, 10-30 ਵਜੇ ਸੁਬਾ ਆਉਂਦਾ ਹਾਂ, ਮੈਂ ਤੁਹਾਨੂੰ ਉਸ ਦਿਨ ਗੇਟ ਤੇ ਖੜੇ ਵੇਖਿਆ ਸੀ, ਪਰ ਕਿਸ ਵਾਸਤੇ ਮੈਨੂੰ ਪਤਾ ਨਹੀਂ । ਇਸ ਤੋਂ ਜ਼ਿਆਦਾ ਇਨਫ਼ਰੈਂਸਿਜ਼ ਹੋਰ ਕੁਝ ਕਢਣਾ ਇਹ ਮੇਰੇ ਨਾਲ ਇਨਸਾਫ਼ ਨਹੀਂ ਹੋਵੇਗਾ । ਮੈਂ ਪੁਛਦਾ ਹਾਂ ਕਿ ਜੇ ਕੋਈ ਸੈਟਿਸਫੈਕਟਰੀ ਇੰਤਜ਼ਾਮਾਤ ਕੀਤੇ ਹੁੰਦੇ ਤਾਂ ਇਸ ਤਰ੍ਹਾਂ ਦੇ ਹੈਪਨਿੰਗਜ਼ ਨਾ ਹੁੰਦੇ । ਪੇਸ਼ਤਰ ਇਸ ਦੇ ਕਿ ਹਾਊਸ ਨੂੰ ਕਾਨਫੀਡੈਂਸ ਵਿਚ ਲਿਆ ਜਾਵੇ ਕਿ ਇਹ ਦਸਿਆ ਜਾ ਸਕਦਾ ਹੈ ਕਿ ਐਸੇ ਕੀ ਇਕਦਾਮਾਤ ਕੀਤੇ ਗਏ ਸੀ ਤਾਂ ਜੋ ਕੋਈ ਐਸੀ ਘਟਨਾ ਨਾ ਹੋਵੇ ? ਅੱਜ ਜਿਹੜੇ ਇੰਤਜ਼ਾਮਾਤ ਹੋਏ ਹਨ ਇਸ ਨੂੰ ਹਰ ਕੋਈ ਐਪਰੀਸ਼ੀਏਟ ਕਰਦਾ ਹੈ, ਮੈਂ ਵੀ ਕਹਾਂਗਾ ਕਿ ਅੱਜ ਦਾ ਇੰਤਜ਼ਾਮ ਬੇਹਤਰ ਸੀ ਪਰ ਇਹ ਇੰਤਜ਼ਾਮ ਉਸ ਦਿਨ ਵੀ ਤਾਂ ਹੋ ਸਕਦਾ ਸੀ ਜਿਸ ਦਿਨ ਕਿ ਇਹ ਵਾਕਿਆ ਹੋਇਆ । ਜੇ ਪਹਿਲਾਂ ਸੋਚ ਲਿਆ ਹੁੰਦਾ ਤਾਂ ਇਹ ਕਰਾਈਸਿਜ਼ ਹੁੰਦਾ ਹੀ ਨਾ । ਇਹ ਇਕ ਕਾਗਨੀਜ਼ੇਬਲ ਔਫੈਂਸ ਹੈ ਜੋ ਹਾਊਸ ਦੇ ਅੰਦਰ ਕੁਮਿਟ ਹੋਇਆ ਹੈ । ਇਹ ਚੀਜ਼ ਅੱਜ ਦੀ ਡਿਸਕਸ਼ਨ ਤੋਂ ਭਲੀ ਪਰਕਾਰ ਜ਼ਾਹਰ ਹੈ । ਮੈਂ ਪਰਸਨਲੀ ਸਮਝਦਾ ਹਾਂ ਕਿ ਇਹ ਇਕ ਕਾਗਨੀਜ਼ੇਬਲ ਔਫੈਂਸ ਜਿਹੜਾ ਕਿ ਇਸ ਹਾਊਸ ਦੀ ਪਰੈਮਿਸਿਜ਼ ਦੇ ਅੰਦਰ ਹੋਇਆ ਪੁਲਿਸ ਨੂੰ ਰੈਫਰ ਹੋਣਾ ਚਾਹੀਦਾ ਸੀ ਜਿਹੜਾ ਕਿ ਪ੍ਰਿਵਲੇਜ਼ ਕਮੇਟੀ ਦੇ ਸਪੁਰਦ ਕੀਤਾ ਗਿਆ । ਆਪ ਨੂੰ ਪਤਾ ਹੀ ਹੈ ਕਿ ਇਕ ਵਜੇ ਤੱਕ ਇਸ ਮੁਆਮਲੇ ਤੇ ਆਪਦੀ ਪ੍ਰੈਜ਼ੈਂਸ ਦੇ ਵਿਚ ਵਿਚਾਰ ਹੁੰਦੀ ਰਹੀ । ਸਾਰੇ ਮੈਟਰ ਬਾਰੇ ਮੈਂ ਆਪਣੀ ਪਾਰਟੀ ਦੇ ਅਜੇ ਵਿਚਾਰ ਲੈ ਨਹੀਂ ਸਕਿਆ, ਇਸ ਮੁਆਮਲੇ ਤੇ ਉਨ੍ਹਾਂ ਨੂੰ ਕਾਨਫ਼ੀਡੈਂਸ ਦੇ ਵਿਚ ਨਹੀਂ ਲੈ ਸਕਿਆ । ਹੁਣ ਅਸੀਂ ਜਲਦੀ ਹੀ ਮੀਟ ਕਰਾਂਗੇ, ਜੋ ਫੈਸਲਾ ਹੋਵੇਗਾ ਉਹ ਆਪ ਨੂੰ ਅਰਜ਼ ਕਰਾਂਗਾ । ਬਹਰਹਾਲ ਜੋ ਕੁਝ ਵੀ ਹੋਇਆ ਹੈ ਉਹ ਰੀਗਰੇਟੇਬਲ ਹੈ । ਔਰ ਪੁਲੀਸ ਨੂੰ ਤਫ਼ਤੀਸ਼ ਲਈ ਦੇਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਲੀਡਰ ਆਫ ਦੀ ਹਾਊਸ ਨੇ ਜੋ ਕੁਝ ਕਿਹਾ ਹੈ ਇਹ ਦਰੁਸਤ ਹੈ ਮੈਂ ਉਨ੍ਹਾਂ ਦੇ ਨਾਲ ਖੁਲ੍ਹੇ ਲਫ਼ਜ਼ਾਂ ਵਿਚ ਵਿਚਾਰ ਵਟਾਂਦਰਾ ਕੀਤਾ ਹੈ । ਇਹ ਸਾਰੇ ਵਾਕੇ ਨੂੰ ਮੈਂ ਸਾਫ ਸ਼ਬਦਾਂ ਵਿਚ ਕੰਡੈਮ ਕੀਤਾ ਹੈ ਔਰ ਰੀਗਰੈਟ ਕੀਤਾ ਹੈ, ਮੈਂ ਕੋਈ ਰੈਜ਼ਰਵੇਸ਼ਨ ਨਹੀਂ ਰੱਖੀ । ਮੈਂ ਦਿਲੋਂ ਕਹਿੰਦਾ ਹਾਂ ਕਿ ਇਹ ਚੀਜ਼ ਬਹੁਤ ਹੀ ਬੁਰੀ ਹੋਈ ਹੈ । ਆਇੰਦਾ ਇਸ ਤਰ੍ਹਾਂ ਕਰਨ ਦਾ ਕਿਸੇ ਨੂੰ ਵੀ ਮੌਕਾ ਨਹੀਂ ਦਿੱਤਾ ਜਾਏਗਾ । ਇਹ ਮੈਂ ਹਰਗਿਜ਼ ਬਰਦਾਸ਼ਤ ਨਹੀਂ ਕਰਾਂਗਾ ਕਿ ਕਿਸੇ ਮੈਂਬਰ ਦੀ ਬੇਇਜ਼ਤੀ ਹੋਵੇ, ਜੋ ਚੀਜ਼ ਹੋਈ ਹੈ ਮੈਨੂੰ ਉਸ ਦੇ ਮੰਨਣ ਦੇ ਵਿਚ ਕੋਈ ਸ਼ਰਮ ਨਹੀਂ ਹੈ । ਇਹ ਮੈਂ ਹਾਊਸ ਨੂੰ ਫਿਰ ਯਕੀਨ ਦਿਵਾਉਂਦਾ ਹਾਂ ਕਿ ਅਗੇ ਤੋਂ ਐਸੇ ਕਦੇ

[ਸ੍ਰੀ ਸਪੀਕਰ]

ਵੀ ਕੋਈ ਐਸੀ ਚੀਜ਼ ਨਹੀਂ ਹੋਵੇਗੀ, ਹੁਣ ਏਥੇ ਪੂਰੀ ਤਰ੍ਹਾਂ ਨਾਲ ਇੰਤਜ਼ਾਮ ਕਰ ਲਿਆ ਗਿਆ ਹੈ ।

ਦੂਸਰੀ ਚੀਜ਼ ਏਥੇ ਇਹ ਕਹੀ ਗਈ ਕਿ ਇਹ ਕੇਸ ਪੁਲੀਸ ਨੂੰ ਰੈਫਰ ਕੀਤਾ ਜਾਵੇ । ਮੈਂ ਇਨ੍ਹਾਂ ਸੱਜਨਾਂ ਦੀ ਖਿਦਮਤ ਦੇ ਵਿਚ ਬੇਨਤੀ ਕਰਾਂਗਾ ਕਿ ਮੈਨੂੰ ਇਹ ਕੇਸ ਪੁਲਿਸ ਦੇ ਹਵਾਲੇ ਕਰਨ ਵਿਚ ਕੋਈ ਇਨਕਾਰ ਨਹੀਂ ਹੈ । ਇਹ ਕੇਸ ਇਕ ਪ੍ਰੀਸੀਡੈਂਸ ਬਣਦਾ ਹੈ, ਇਸ ਹਾਊਸ ਦੀ ਡਿਗਨੇਟੀ ਦਾ ਸਵਾਲ ਹੈ, ਪਹਿਲਾਂ ਜੇ ਸਾਰੀ ਡੀਟੇਲਜ਼ ਦੀ ਇਨਕੁਆਇਰੀ ਹੋ ਜਾਵੇ ਤਾਂ ਚੰਗਾ ਹੋਵੇਗਾ । ਇਹ ਹਾਊਸ ਆਪਸ ਵਿਚ ਫੈਸਲਾ ਕਰ ਲਵੇ, ਜੇ ਉਹ ਚਾਹੁੰਦੇ ਹਨ ਕਿ ਇਹ ਕੇਸ ਪੁਲਿਸ ਦੇ ਹਵਾਲੇ ਕੀਤਾ ਜਾਵੇ ਤਾਂ ਮੈਨੂੰ ਇਹ ਵੀ ਮੰਨਣ ਲਈ ਕੋਈ ਇਨਕਾਰ ਨਹੀਂ ਹੈ। ਜਿਹੜੀ ਗੱਲ ਪ੍ਰਿਵਿਲੇਜ ਕਮੇਟੀ ਦੇ ਸਾਹਮਣੇ ਰਖੀ ਗਈ ਹੈ ਉਸ ਦੇ ਵਿਚ ਐਵੀਡੈਂਸ ਕੁਲੈਕਟ ਕਰ ਕੇ ਦੋ ਤਿੰਨਾਂ ਦਿਨਾਂ ਦੇ ਅੰਦਰ ਹੀ ਫੈਸਲਾ ਕਰ ਸਕਦੇ ਹੋ ਕਿ ਆਇਆ ਕੇਸ ਪੁਲਿਸ ਦੇ ਹਵਾਲੇ ਕਰਨਾ ਹੈ ਜਾਂ ਮੁਜਰਿਮ ਨੂੰ ਇਥੇ ਹੀ ਸਜ਼ਾ ਦੇਣੀ ਹੈ । ਇਸ ਦੇ ਵਿਚ ਬਿਲਕੁਲ ਆਪ ਦੀ ਮਰਜ਼ੀ ਚਲੇਗੀ ਮੈਨੂੰ ਕੋਈ ਇਨਕਾਰ ਨਹੀਂ ਹੋਵੇਗਾ । ਜੇਕਰ ਇਸੇ ਵੇਲੇ ਲੀਗਲ ਰਾਏ ਲੈਕੇ ਹਾਊਸ ਫੈਸਲਾ ਕਰ ਲਵੇ ਕਿ ਕੇਸ ਪੁਲਿਸ ਦੇ ਹਵਾਲੇ ਕਰਨਾ ਹੈ ਤਾਂ ਮੈਨੂੰ ਕੋਈ ਇਨਕਾਰ ਨਹੀਂ ਹੈ । ਮੈਂ ਪਹਿਲਾ ਸ਼ਖਸ ਹੋਵਾਂਗਾ ਇਸ ਨੂੰ ਪੁਲਿਸ ਦੇ ਹਵਾਲੇ ਕਰਨ ਵਿਚ । ਇਸ ਐਸ਼ੋਰੈਂਸ ਦੇ ਨਾਲ ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਜਿਸ ਤਰ੍ਹਾਂ ਚਾਹੋ ਇਸ ਕੇਸ਼ ਨੂੰ ਕੰਡਕਟ ਕਰਵਾ ਲਉ, ਤੁਸੀਂ ਜਿਸ ਤਰ੍ਹਾਂ ਵੀ ਚਾਹੋ ਮੈਂ ਤੁਹਾਡੇ ਨਾਲ ਹਾਂ ਅਤੇ ਆਪ ਨੂੰ ਮਦਦ ਦੇਵਾਂਗਾ ਕਿ ਨਾ ਸਿਰਫ ਇਸ ਚੀਜ਼ ਨੂੰ ਕੰਨਡੈਮ ਕੀਤਾ ਜਾਵੇ ਬਲਕਿ ਕਸੂਰਵਾਰਾਂ ਨੂੰ ਕਰਾਰ ਵਾਕਈ ਸਜ਼ਾ ਦਿਲਵਾਈ ਜਾਵੇ । ਮੈਂ ਹਾਊਸ ਦੀ ਡਿਗਨਿਟੀ ਨੂੰ ਹਰ ਹਾਲਤ ਵਿਚ ਕਾਇਮ ਰਖਣਾ ਚਾਹੁੰਦਾ ਹਾਂ । ਮੈਂ ਹਾਊਸ ਨੂੰ ਯਕੀਨ ਦਿਲਾਉਂਦਾ ਹਾਂ ਕਿ ਮੈਂ ਜਿੰਨੀ ਦੇਰ ਇਥੇ ਹਾਂ ਪੂਰੀ ਕੁਆਪਰੇਸ਼ਨ ਨਾਲ ਕੰਮ ਕਰਾਂਗਾ । ਮੈਂ ਚਾਹੁੰਦਾ ਹਾਂ ਕਿ ਅਸੀਂ ਹਾਊਸ ਦੀ ਡਿਗਨਿਟੀ ਨੂੰ ਉਚੇ ਤੋਂ ਉਚਾ ਕਰੀਏ । ਮੈਂ ਕਿਸੇ ਪਾਰਟੀ ਦੇ ਹਕ ਵਿਚ ਨਹੀਂ ਹਾਂ । ਮੈਂ ਹੁਣ ਵੀ ਯਕੀਨ ਦਿਲਾਉਂਦਾ ਹਾਂ ਕਿ ਮੈਂ ਕਿਸੇ ਪਾਰਟੀ ਦੇ ਨਾਲ ਨਹੀਂ ਹਾਂ ਅਤੇ ਨਾ ਹੀ ਮੈਂ ਕਿਸੇ ਪਾਰਟੀ ਦਾ ਸਾਥ ਦਿੰਦਾ ਹਾਂ । ਜੇਕਰ ਤੁਸੀਂ ਫਿਰ ਵੀ ਨਿਕੀਆਂ ਨਿਕੀਆਂ ਗਲਾਂ ਨੂੰ ਲੈ ਕੇ ਬਲੇਮ ਕਰਨਾ ਚਾਹੋ ਤਾਂ ਆਪ ਖੁਸ਼ੀ ਨਾਲ ਕਰੋ ਪਰ ਮੈਂ ਆਪਣੇ ਦਿਲੋਂ ਕਹਿੰਦਾ ਹਾਂ ਕਿ ਮੈਂ ਕਿਸੇ ਪਾਰਟੀ ਦਾ ਖਿਆਲ ਨਹੀਂ ਕੀਤਾ । ਆਪ ਸਭ ਨੇ ਮਿਲ ਕੇ ਮੈਨੂੰ ਸਪੀਕਰ ਚੁਣਿਆ ਹੈ, ਮੈਂ ਤੁਹਾਡੀ ਸਭ ਦੀ ਸੇਵਾ ਕਰਨ ਲਈ ਅਤੇ ਆਪ ਸਭ ਦੇ ਹਕਾਂ ਨੂੰ ਕਾਇਮ ਰਖਣ ਲਈ ਇਥੇ ਹਾਂ । ਮੈਂ ਆਪ ਦੀ ਮਦਦ ਨਾਲ ਹੀ ਆਪ ਦੇ ਹਕੂਕ ਦੀ ਹਿਫਾਜ਼ਤ ਕਰ ਸਕਦਾ ਹਾਂ । ਇਨ੍ਹਾ ਲਫਜ਼ਾਂ ਨਾਲ ਮੈਂ ਉਮੀਦ ਕਰਾਂਗਾ ਕਿ ਮੇਰਾ ਇੰਨਾ ਕਹਿਣਾ ਕਾਫੀ ਹੋਵੇਗਾ । ਆਪ ਜਿਸ ਤਰ੍ਹਾਂ ਚਾਹੋ ਇਸ ਕੇਸ ਨੂੰ ਕੰਡਕਟ ਕਰਵਾ ਸਕਦੇ ਹੋ ।

(I agree with the Leader of the House and I have discussed this matter with him in great details. I have categorically condemned this whole incident and have expressed regrets over it without any reservation. I honestly feel that this has been a very unhappy incident which will not be allowed to be repeated again. I will never tolerate an affront to any hon. Member of the House. I have no hesitation in admitting the seriousness of this happening. However, I would like to re-assure the House that recurrence of such an incident would not be allowed. Now all adequate measures for security have been taken in this respect.

Secondly, it has been urged by the hon. Members on the Opposition benches that this case should be referred to the police. I may tell them that I have not the slightest hesitation to do so but since it is going to become a precedent for future, it involves the dignity of the House. It would be better if all the details are thoroughly examined here in the first instance. Let the Members of the House decide among themselves whether they want the case to be referred to the police. If so, I will have no objection to agreeing to it. But the matter has been referred to the Committee of Privileges for report and the Committee can take a decision within a day or two after collecting the necessary evidence whether this case should be referred to the police or the accused be punished by the House itself. The members will be completely at liberty to arrive at any decision and I will have no objection to it. Even if the House decided here and now, after taking legal advice, that the case is to be referred to the police, I will have no objection to it, rather I would be the first person to refer it to the police. I would, therefore, request the House to have the matter decided in any manner they like. I am out to co-operate with them. I am prepared to help them to see that apart from the incident being condemned, the accused get condign punishment. I want to maintain the dignity of the House at all costs. I again assure the House that so long as I occupy this Chair, I will discharge my duties in close cooperation with both sides of the House. It is my fervent desire that we should try to enhance the prestige and dignity of this House. I am above partisan spirit and I assure the Members that I am neither attached to any party nor am I inclined to side with any party. However, if you are out to blame me even for small things, you are free to do so but I say it from the very core of my heart that I have no interests of any party, as such, in view. You have unanimously elected me as Speaker. I am here to serve you all alike and safeguard your privileges, I can protect your rights only with your co-operation. With these words, I hope that the assurance given by me would suffice and you can get the matter settled in any manner you like.)

**Shri Prabodh Chandra** : Sir, I am glad that you have expressed regrets on the incident that took place on the 5th and assured us that in future no such incident will take place. But you repeatedly said that it is for the House to decide whether this case should go to the Police or the Privilege Committee. I say it is not for the House. It is an individual case either for the individual or the aggrieved party. Supposing a member of the majority party kills one Member then......

**Mr. Speaker** : Every Member of this House condemns it. If the House for its own dignity decides it, I think nobody should have any objection to it.

Now we take up postponed question for the 5th April, 1967.

[ਪੰਡਤ ਮੋਹਨ ਲਾਲ]

ਤੁਸੀਂ ਡਿਪਟੀ ਸਪੀਕਰ ਸਾਹਿਬ, ਅੰਦਾਜ਼ਾ ਲਗਾਓ ਕਿ ਪੰਜਾਬ ਪਰੋਫੈਸ਼ਨਜ਼ ਟੈਕਸ ਰਾਹੀਂ 40,000,00/- ਰੁਪਏ ਦਾ ਘਾਟਾ ਪੈ ਜਾਣਾ ਹੈ ਕਿਉਂਕਿ ਇਨ੍ਹਾਂ ਐਕਟਾਂ ਰਾਹੀਂ $1\frac{1}{4}$ ਕਰੋੜ ਅਸੈਸੀਜ਼ ਹਨ ਜਿਨ੍ਹਾਂ ਵਿਚੋਂ 30,000 ਨੂੰ ਛੋਟ ਮਿਲਣੀ ਹੈ । ਮੈਨੂੰ ਇਸ ਗੱਲ ਦਾ ਕੋਈ ਇਤਰਾਜ਼ ਨਹੀਂ ਸੀ ਜੋ ਉਨ੍ਹਾਂ ਬੰਦਿਆਂ ਨੂੰ ਛੋਟ ਦਿੱਤੀ ਜਾਂਦੀ ਹੈ ਜਿਨ੍ਹਾਂ ਦੀ ਆਮਦਨ ਘਟ ਹੈ । ਪਰ ਇਸ ਰਾਹੀਂ ਤੁਸੀਂ ਉਨ੍ਹਾਂ ਨੂੰ ਵੀ ਛੋਟ ਦੇਣੀ ਹੈ ਟੈਕਸਿਜ਼ ਦੀ ਜਿਨ੍ਹਾਂ ਦੀ ਆਮਦਨ ਇਕ ਲੱਖ ਜਾਂ ਦੋ ਲੱਖ ਹੋਵੇ । ਮੈਨੂੰ ਇਸ ਗੱਲ ਦੇ ਵਿਚ ਕੋਈ ਜਸਟੀਫੀਕੇਸ਼ਨ ਦਿਖਾਈ ਨਹੀਂ ਦਿੰਦੀ । ਛੋਟੇ ਪਰੋਫੈਸ਼ਨ ਵਾਲਿਆਂ ਨੂੰ ਟੈਕਸਿਜ਼ ਦੀ ਛੋਟ ਨੂੰ ਜਿਥੇ ਮੈਂ ਐਪਰੀਸ਼ੀਏਟ ਕਰਦਾ ਹਾਂ ਉਥੇ ਉਨ੍ਹਾਂ ਨੂੰ ਛੋਟ ਦੇਣੀ ਜਿਨ੍ਹਾਂ ਦੀ ਮਾਕੂਲ ਆਮਦਨ ਹੈ ਇਹ ਇਨ੍ਹਾਂ ਦੀ ਗਲ ਮੇਰੀ ਅਕਲ ਦੇ ਵਿਚ ਨਹੀ ਆਉਂਦੀ ।

ਇਸੇ ਤਰ੍ਹਾਂ ਪ੍ਰਾਪਰਟੀ ਟੈਕਸ ਅਤੇ ਹਾਊਸ ਟੈਕਸ ਦੀ ਛੋਟ ਦਾ ਵੀ ਜਿਥੇ ਸਵਾਲ ਹੈ ਉਥੇ ਜੇ ਤੁਸੀਂ ਇਕੋ ਜਿਹਾ ਵਰਤਾਰਾ ਕਰੋਗੇ ਤਾਂ ਉਸ ਨਾਲ ਮੈਂ ਨਹੀਂ ਸਮਝ ਸਕਦਾ ਤੁਸੀਂ ਗਰੀਬ ਅਸੈਸੀ ਅਤੇ ਮਾਕੂਲ ਪ੍ਰਾਪਰਟੀ ਦੇ ਮਾਲਕਾਂ ਵਿਚ ਕੀ ਫਰਕ ਸਮਝਦੇ ਹੋਏ ਇਕੋ ਜਿਹਾ ਵਰਤਾਰਾ ਕਰੋਗੇ । ਤੁਹਾਨੂੰ ਅਸੈਸੀ ਤੇ ਅਸੈਸੀ ਵਿਚ ਫਰਕ ਪਾਉਣਾ ਹੀ ਪਵੇਗਾ . . . .

**ਸ੍ਰੀ ਡਿਪਟੀ ਸਪੀਕਰ**: ਪੰਡਿਤ ਜੀ, ਇਹ ਤਾਂ ਸਾਡੇ ਵੱਡੇ ਦਿਲਾਂ ਦੀਆਂ ਗੱਲਾਂ ਹਨ । (ਹਾਸਾ) (Pandit ji, these things show our large heartedness) (Laughter).

**ਪੰਡਤ ਮੋਹਨ ਲਾਲ**: ਬਾਤ ਤਾਂ ਦਰਅਸਲ ਇਹ ਹੈ ਕਿ ਇਨ੍ਹਾਂ ਨੇ ਬਜਟ ਪੁਲੀਟੀਕਲ ਐਂਗਲ ਤੋਂ ਬਣਾਇਆ ਹੈ ਕੋਈ ਆਰਥਿਕ ਅਤੇ ਇਕੋਨੋਮਿਕ ਸੋਚ ਰਤੀ ਭਰ ਵੀ ਨਹੀਂ ਵਰਤੀ ਗਈ । ਸਿਰਫ ਇਸੇ ਗਲ ਦਾ ਖਿਆਲ ਰਖਿਆ ਹੈ ਕਿ ਹਾਏ ਸਾਡੀਆਂ ਕੁਰਸੀਆਂ ਦੀ ਪਕੜ ਮਜ਼ਬੂਤ ਰਹੇ । ਇਸੇ ਗੱਲ ਨੂੰ ਧਿਆਨ ਵਿਚ ਰਖਿਆ ਗਿਆ ਹੈ । ਇਨ੍ਹਾਂ ਨੇ ਬਜਟ ਨੂੰ ਬਣਾਉਣ ਦੇ ਵਿਚ ਅਤੇ ਦੂਸਰਿਆਂ ਕੰਮਾਂ ਵਿਚ ਐਨੀਆਂ ਨਿਕੰਮੀਆਂ ਗੱਲਾਂ ਕੀਤੀਆਂ ਹਨ ਕਿ ਜਿਨ੍ਹਾਂ ਲਈ ਮੈਂ ਸਖਤ ਲਫਜ਼ ਨਹੀਂ ਵਰਤਣਾ ਚਾਹੁੰਦਾ । ਤੁਹਾਡਾ ਧਿਆਨ ਇਨ੍ਹਾਂ ਦੀ ਪਹਿਲੀ ਪਾਲਿਸੀ ਸਟੇਟਮੈਂਟ ਵਲ ਦਿਵਾਉਣਾ ਚਾਹੁੰਦਾ ਹਾਂ । ਗਵਰਨਰ ਸਾਹਿਬ ਦੇ ਐਡਰੈਸ ਵਿਚ ਸਫਾ ਤਿੰਨ ਤੇ ਦਿਤਾ ਹੋਇਆ ਹੈ—

4-00 P.M.

> ∴—The new Govt. are most anxious to set up and maintain highest standard of purity and justice in public life as well as in administration.

ਡਿਪਟੀ ਸਪੀਕਰ ਸਾਹਿਬ, ਹਾਈਐਸਟ ਸਟੈਂਡਰਡ ਆਫ ਪਿਓਰੇਟੀ ਅੰਡ ਜਸਟਿਸ ਇਨ ਪਬਲਿਕ ਹੈਲਥ ਐਜ਼ਵੈਲ ਐਜ਼ ਇਨ ਐਡਮਿਨਿਸਟਰੇਸ਼ਨ—ਐਡਮਿਨਿਸਟਰੇਸ਼ਨ ਦੇ ਮੁਤਾਲਿਕ ਤਾਂ ਫਿਰ ਵੇਖਿਆ ਜਾਵੇਗਾ ਲੇਕਿਨ ਇਹ ਪਬਲਿਕ ਹੈਲਥ ਵਿਚ ਬਹੁਤ ਪਿਓਰੇਟੀ ਲਿਆਏ ਹਨ, ਉਹ ਸਾਰੀ ਦੁਨੀਆ ਦੇ ਸਾਹਮਣੇ ਆ ਗਈ ਹੈ . . (ਵਿਘਨ)

**ਸ੍ਰੀ ਡਿਪਟੀ ਸਪੀਕਰ**: ਹੋਰ ਕਿਸੇ ਦੀ ਨਹੀਂ ਤਾਂ ਤੁਹਾਡੀ ਤਾਂ ਪਿਓਰੇਟੀ ਕਰ ਦਿਤੀ ਹੈ । (ਹਾਸਾ) (If not others, at least you have been purified.)

**ਪੰਡਿਤ ਮੋਹਨ ਲਾਲ:** ਸਾਡੇ ਛਿਆਂ ਕਾਂਗਰਸੀ ਸਜਣਾਂ ਨੂੰ ਚੁਰਾ ਕੇ ਵਜ਼ਾਰਤ ਦਾ ਵਾਅਦਾ ਕਰਕੇ ਰਿਸ਼ਵਤ ਦੇ ਕੇ ਉਧਰ ਲੈ ਗਏ ਹਨ । ਇਹ ਹੈ ਇਨ੍ਹਾਂ ਦੀ ਪਿਊਰੇਟੀ ਇਨ ਪਬਲਿਕ ਹੈਲਥ ।

**ਸ਼੍ਰੀ ਡਿਪਟੀ ਸਪੀਕਰ.** ਪੰਡਤ ਜੀ ਚੁਰਾ ਕੇ ਨਹੀਂ ਆਖੋ— — —(The hon. Member should not say *Chura ke......*)

**ਪੰਡਤ ਮੋਹਨ ਲਾਲ:** ਡਾਕਾ ਮਾਰ ਕੇ ਹੀ ਆਖੋ ਜੀ ਇਹ ਇਨ੍ਹਾਂ ਦੀ ਪਿਊਰੇਟੀ ਇਨ ਪਬਲਿਕ ਹੈਲਥ ਹੈ ਜਿਹੜੀ ਲੋਕਾਂ ਦੇ ਸਾਹਮਣੇ ਕਲੇਮ ਕਰਦੇ ਸਨ । ਇਸ ਦਾ ਅਜ ਸਾਰੇ ਹਿੰਦੁਸਤਾਨ ਵਿਚ ਚਰਚਾ ਹੋ ਰਿਹਾ ਹੈ । ਜੋ ਕੁਝ ਇਨ੍ਹਾਂ ਨੇ ਕੀਤਾ ਹੈ ਸਾਰੇ ਅਖਬਾਰਾਤ ਵਿਚ ਛਪਦਾ ਹੈ ..

**ਸ਼੍ਰੀ ਡਿਪਟੀ ਸਪੀਕਰ:** ਇਹ ਸੌਦਾ ਤਾਂ ਦਿਨ ਦੇ ਵਕਤ ਹੋਇਆ ਸੀ ਚੋਰੀ ਵਾਲੀ ਗੱਲ ਨਹੀਂ ਹੈ..This bargain was struck during the broad day light. There is nothing clandestine about it

**ਪੰਡਤ ਮੋਹਨ ਲਾਲ:** ਪਬਲਿਕ ਹੈਲਥ ਵਿਚ ਪਿਊਰੇਟੀ ਲਿਆਉਣ ਲਈ ਜਿਹੜੇ ਢੰਗ ਇਨ੍ਹਾਂ ਨੇ ਵਰਤੇ ਹਨ ਉਹ ਤੁਹਾਡੇ ਕੋਲੋਂ ਜਾਂ ਸਾਡੇ ਕੋਲੋਂ ਭੁਲੇ ਹੋਏ ਨਹੀਂ ਹਨ । ਜੇ ਕਰ ਮੈਂਬਰਾਂ ਨੂੰ ਇਸ ਤਰ੍ਹਾਂ ਲੈ ਜਾਣ ਨੂੰ ਹੀ ਇਹ ਪਿਊਰੇਟੀ ਇਨ ਪਬਲਿਕ ਹੈਲਥ ਸਮਝਦੇ ਹਨ ਤਾਂ ਇਹ ਇਨ੍ਹਾਂ ਨੂੰ ਹੀ ਮੁਬਾਰਕ ਹੋਵੇ ..

**ਸ਼੍ਰੀ ਡਿਪਟੀ ਸਪੀਕਰ:** ਪੰਡਤ ਜੀ, ਤੁਸੀਂ ਆਪਣੇ ਮੈਂਬਰਾਂ ਨੂੰ ਸਮਝਾਉ, ਇਨ੍ਹਾਂ ਤੇ ਇਤਰਾਜ਼ ਨਾ ਕਰੋ ।(The hon. member may talke care of his own pa ty men and should not blame others.)

**ਪੰਡਤ ਮੋਹਨ ਲਾਲ:** ਮੈਂ ਜ਼ਿਆਦਾ ਤਫਸੀਲ ਵਿਚ ਨਹੀਂ ਜਾਂਦਾ, ਇਹਸਾਡੇ ਕੁਝ ਅਜਿਹੇ ਮੈਂਬਰ ਵੀ ਲੈ ਗਏ ਜਿਨ੍ਹਾਂ ਨੂੰ ਜਨ ਸੰਘੀ ਅਤੇ ਕਮਿਊਨਿਸਟ ਭਰਾ—ਜਿਹੜੇ ਹੁਣ ਵੀ ਉਧਰ ਬੈਠੇ ਹਨ, ਸਮਗਲਰ ਕਹਿੰਦੇ ਸਨ, ਜਿਨ੍ਹਾਂ ਨੂੰ ਕੁਰਪਟ ਕਹਿੰਦੇ ਸਨ ਅਤੇ ਹੋਰ ਵੀ ਬਦਨੁਮਾ ਕਿਸਮ ਦੇ ਇਲਜ਼ਾਮਾਤ ਲਾਇਆ ਕਰਦੇ ਸਨ । ਮੈਂ ਨਹੀਂ ਸਮਝਦਾ ਕਿ ਸਰਦਾਰ ਗੁਰਨਾਮ ਸਿੰਘ ਦੇ ਪਾਸ ਕਿਹੜਾ ਜਾਦੂ ਦਾ ਡੰਡਾ ਹੈ ਜਿਸ ਦੇ ਨਾਲ ਕਿ ਜਿਹੜੇ ਮੈਂਬਰ ਜਦੋਂ ਇਧਰ ਹੁੰਦੇ ਹਨ ਤਾਂ ਉਹ ਕੁਰਪਟ ਅਤੇ ਸਮਗਲਰ ਹੁੰਦੇ ਹਨ ਪਰ ਉਧਰ ਜਾ ਕੇ ਉਹ ਫਰਿਸ਼ਤੇ ਬਣ ਜਾਂਦੇ ਹਨ (ਵਿਘਨ)

**ਸ਼੍ਰੀ ਡਿਪਟੀ ਸਪੀਕਰ:** ਪੰਡਤ ਜੀ, ਸੰਗਤ ਦਾ ਅਸਰ ਤਾਂ ਹੁੰਦਾ .. (ਹਾਸਾ) Pandit ji, a man is influenced by his company:...) (Laughter.)

**ਪੰਡਤ ਮੋਹਨ ਲਾਲ:** ਜਿਹੜੇ ਤਰੀਕੇ ਇਨ੍ਹਾਂ ਨੇ ਵਰਤੇ ਹਨ ਜੇ ਕਰ ਮੈਂ ਉਨ੍ਹਾਂ ਨੂੰ ਖੋਲ੍ਹ ਕੇ ਬਿਆਨ ਕਰਾਂ ,ਤਾਂ ਚੰਗਾ ਨਹੀਂ ਲਗਦਾ, ਮੈਂ ਨਹੀਂ ਆਪਣੀ ਵਲੋਂ ਕਹਿਣਾ ਚਾਹੁੰਦਾ । ਮੇਰੇ ਪਾਸ ਇਕ ਚਿਠੀ ਹੈ ਉਸ ਦੀ ਨਕਲ ਸਰਦਾਰ ਆਤਮਾ ਸਿੰਘ ਨੇ ਮੈਨੂੰ ਭੇਜੀ ਹੈ ।—Copy of letter No. 1796, dated 20-3-67 addressed to Sardar Gurnam Singh, Chief Minister by Sardar Atma Singh.

[ਪੰਡਤ ਮੋਹਨ ਲਾਲ]

ਮੈਂ ਰੈਲੇਵੈਂਟ ਪਾਰਟ ਪੜ੍ਹ ਦਿੰਦਾ ਹਾਂ ਇਹ ਬਹੁਤ ਲੰਬੀ ਚਿੱਠੀ ਹੈ——

**ਡਾਕਟਰ ਬਲਦੇਵ ਪ੍ਰਕਾਸ਼:** ਤੁਹਾਡੇ ਵਿਚ ਰਹਿ ਕੇ ਇਹੋ ਕੁਝ ਕਰਨਾ ਸੀ ।

**ਪੰਡਤ ਮੋਹਣ ਲਾਲ:** ਮੈਂ ਆਪਣੀ ਕਮਜ਼ੋਰੀ ਮੰਨਦਾ ਹਾਂ ਕਿ ਜਿਹੜੇ ਲੋਕ ਸਾਡੇ ਵਿਚ ਰਹਿ ਕੇ ਡਾਕੂ ਸਨ ਜਾਂ ਚੋਰ ਸਨ ਤੁਸਾਂ ਉਨ੍ਹਾਂ ਨੂੰ ਰਾਤ ਰਾਤ ਵਿਚ ਪਿਊਰੇਟੀ ਇਨ ਪਬਲਿਕ ਲਾਈਫ ਸਿਖਾ ਦਿਤੀ ਹੈ ਅਤੇ ਨੇਕ ਬਣਾ ਦਿੱਤਾ—

**ਸ੍ਰੀ ਡਿਪਟੀ ਸਪੀਕਰ** ਪੰਡਤ ਜੀ, ਇਹ ਗੱਲ ਤਾਂ ਨਹੀਂ ਹੈ ਕਿ ਉਧਰ ਸਾਰੀਆਂ ਰਿਲਿਜਅਸ ਪਾਰਟੀਜ਼ ਬੈਠੀਆਂ ਹਨ । (Pandit ji, it is not the thing that all the religious Parties are sitting on the other side.)

**Pandit Mohan Lal**: I have to bring to your kind notice that an enquiry was held against S. Balwant Singh, M. L. A. during the Kairon regime and the case is still pending. He was B. D. O. at Malerkotla N. E. S. Block and it is reported that he embezzled about Rs. 40,000/- out of the Block funds. The file is pending with the Punjab Govt.

Shri Balwant Singh, M. L. A. during the last 5 years has accumulated huge wealth by unfair and corrupt means. He has purchased a car worth Rs. 25000/- and two jeeps under different names.

**श्री ए. विश्वानाथन** : On a point of order, Sir. अगर कोई चिट्ठी किसी ने चीफ मिनिस्टर को लिखी है तो वह पेपर तो आफिशल फाईल का हिस्सा बन जाता है । मैं पूछना चाहता हूं कि क्या उस आफिशल फाईल में से कोई मैम्बर यहां पर पढ़ कर सुना सकता है ?

**Mr. Deputy Speaker** : It is not an original letter.

**हिज़ हाईनेस नवाब मुहम्मद इफ्तिखार अली खां** : On a point of order. चिट्ठी पढ़ने की ज़रूरत नहीं है मैं खुद ताईद करने के लिये तैयार हूं । मालेरकोटला में जो कुछ उन्हों ने किया, बेगम साहिबा उस वक्त एम. एल. ए. थीं, मुझे अच्छी तरह से मालूम है । साफ जाहर है कि उधर कमाई करने के लिये गए हैं और तो मैं कुछ कह नहीं सकता ।

**Shri A. Vishvanathan**: On a point of order Sir. Mr. Dy. Speaker, क्या कोई मैम्बर आफिशल रिकार्ड में से पढ़े सकता है .... (*Intrruption*)

**Mr. Deputy Speaker**: Let me answer his Point of Order. If a member has got some information from some other member he can refer to it.

**Pt. Mohan Lal** : He is a new member, Sir.

**ਸ੍ਰੀ ਲਾਲ ਚੰਦ ਸਭਰਵਾਲ** : On a point of order, Sir. ਪੰਡਤ ਜੀ ਚਿੱਠੀ ਪੜ੍ਹ ਰਹੇ ਹਨ, ਕੀ ਸਾਨੂੰ ਵੀ ਦਾਸ ਕਮੀਸ਼ਨ ਦੀ ਰੀਪੋਰਟ ਪੜ੍ਹਨ ਦੀ ਇਜਾਜ਼ਤ ਹੋਵੇਗੀ ?.. ..(ਵਿਘਨ)

**ਪੰਡਤ ਮੋਹਣ ਲਾਲ :** ਨਾ ਸਿਰਫ ਪੜ੍ਹਣ ਦੀ ਹੀ ਇਜਾਜ਼ਤ ਹੋਵੇਗੀ ਬਲਕਿ ਉਸ ਨੂੰ ਆਪਣੇ ਘਰ ਅਲਮਾਰੀ ਵਿਚ ਸੰਭਾਲ ਕੇ ਰਖਣ ਦੀ ਵੀ ਇਜਾਜ਼ਤ ਹੋਵੇਗੀ । ਤੁਸੀਂ ਬਟਾਲੇ ਵਿਚ ਗਲੀ ਗਲੀ ਅਤੇ ਘਰ ਘਰ ਦਾਸ ਕਮੀਸ਼ਨ ਦੀ ਰੀਪੋਰਟ ਲਈ ਫਿਰਦੇ ਰਹੇ ਹੋ । ਮੈਨੂੰ ਵੋਟਰਜ਼ ਨੇ 5000 ਵੋਟਾਂ ਨਾਲ ਜਿਤਾਇਆ ਹੈ ਮੈਂ ਜੁੱਤੀ ਮਾਰ ਕੇ ਜਿਤ ਕੇ ਇਥੇ ਅਇਆ ਹਾਂ, ਐਵੇਂ ਨਹੀਂ ਆਇਆ ।

(ਵਿਘਨ)

**ਸ੍ਰੀ ਲਾਲ ਚੰਦ ਸਭਰਵਾਲ :** ਵੋਟਰਾਂ ਤੇ ਜੁੱਤੀ ਮਾਰ ਕੇ ਆਏ ਹੋ ?

(ਵਿਘਨ)

**ਪੰਡਤ ਮੋਹਨ ਲਾਲ :** ਮੇਰੀ ਅਰਜ਼ ਹੈ ਕਿ ਜ਼ਿਆਦਾ ਨਹੀਂ ਪੜ੍ਹਦਾ, ਸਿਰਫ ਥੋੜਾ ਜਿਹਾ ਹੀ ਹੋਰ ਪੜ੍ਹ ਦੇਂਦਾ ਹਾਂ ।

"He has purchased landed property in his own name and other names in various villages of Sultanpur Block and has installed Tubewells also. He has got a huge bank balance in his name."

It has further been stated in the letter that —

"This is a clear cheating and emezzlement case."

ਇਹ ਤਿੰਨ ਚਾਰਜਿਜ਼ ਲਗਾ ਕੇ ਭੇਜੇ ਹਨ ।

**ਸ੍ਰੀ ਡਿਪਟੀ ਸਪੀਕਰ :** ਪੰਡਤ ਜੀ, ਕਬੀਲਦਾਰ ਆਦਮੀ ਨੂੰ ਮੁਆਫ਼ ਕਰ ਦਿਉ । ਤੁਸੀਂ ਗੱਲ ਕਰ ਦਿੱਤੀ ਹੈ । ਹੁਣ ਇਸ ਚੀਜ਼ ਵਿਚ ਐਂਟਰ ਨਾ ਕਰੋ । (Let the hon. Member excuse a family man. He has said the thing and need not enter into the matter further.)

**ਇਕ ਮਾਨਯੋਗ ਮੈਂਬਰ :** ਮੈਂ ਪੁਛਣਾ ਚਾਹੁੰਦਾ ਹਾਂ ਕਿ ਤੁਸਾਂ ਜਿਸ ਵਕਤ ਸਰਦਾਰ ਬਲਵੰਤ ਸਿੰਘ ਨੂੰ ਟਿਕਟ ਦਿੱਤੀ ਸੀ ਕੀ ਉਸ ਵੇਲੇ ਉਹ ਚੰਗਾ ਸੀ ਔਰ ਹੁਣ ਉਹ ਮਾੜਾ ਹੋ ਗਿਆ ?

**ਸ੍ਰੀ ਡਿਪਟੀ ਸਪੀਕਰ :** ਜੱਥੇਦਾਰ ਜੀ, ਇਸ ਤਰ੍ਹਾਂ ਦੀਆਂ ਗੱਲਾਂ ਨਾ ਕਰੋ । (The hon. Member should not say such things.)

**ਪੰਡਤ ਮੋਹਨ ਲਾਲ :** ਡਿਪਟੀ ਸਪੀਕਰ ਸਾਹਿਬ, ਇਸ ਚਿੱਠੀ ਦੇ ਉਤੇ ਇਨ੍ਹਾਂ ਨੇ ਇਤਰਾਜ਼ ਕਰ ਦਿੱਤਾ ਹੈ, ਲਉ ਉਨ੍ਹਾਂ ਦੀ ਸਟੇਟਮੈਂਟ ਹੀ ਸੁਣ ਲਉ ਜਿਹੜੀ ਕਿ ਕੱਲ ਹੀ ਅਖਬਾਰ ਵਿਚ ਆਈ ਹੈ । ਇਹ ਸਟੇਟਮੈਂਟ ਮੈਂ ਆਪ ਨੂੰ ਪੜ੍ਹ ਕੇ ਸੁਣਾਉਂਦਾ ਹਾਂ ਤਾਕਿ ਕਿਸੇ ਨੂੰ ਇਤਰਾਜ਼ ਨਾ ਹੋਵੇ ।

"सरदार आत्मा सिंह जनरल सैक्रेटरी शिरोमणी अकाली दल मास्टर ग्रुप ने एक बयान में इनकशाफ़ किया कि वज़ारत का लालच दे कर और कुरपशन के मुकदमात चलाने की धमकी दे कर फरंट सरकार ने जिस तरह कांग्रेस के चार पांच मेम्बर तोड़े हैं इस से अकाली हलके बेहद परेशान हैं . . . . फरंट अपनी गद्दी बचाने के लिए जिस तरह कुरपट कांग्रेसियों को (विघन) न सिर्फ पनाह दे रहा है बल्कि उन्हें वजीरियां पेश कर रहा है इस ने तो आला सताह पर स्याँसी कुरपशन

[ਪੰਡਤ ਮੋਹਨ ਲਾਲ]

की इन्तहा करदी है ...... सरदार आतमा सिंह ने कहा कि सरदार सतनाम सिंह बाजवा के खिलाफ कुरप्शन और समगलिंग के अलजामात असम्बली में जन संघी और कम्युनिस्ट मैम्बर लगा चुके हैं और सरदार बलवन्त सिंह के खिलाफ मैंने ऐसे ही अलजामात लगाए हैं और सरदार लच्छमन सिंह गिल को 20 मार्च को चिट्ठी लिखी थी । अकाली दल महसूस करता है कि ऐसे मैम्बरों को शामिल करने और उन्हें वजारतों की जिम्मेवारियां सौंपने से फरंट सरकार की जड़ें खोखली हो रही हैं । आप ने सन्त फतेह सिंह से भी अपील की कि वह मदाखलत करके इस सयासी कुरप्शन को रोकें ।"

ਇਹ ਬਿਆਨ ਤਾਂ ਹੈ ਸਰਦਾਰ ਆਤਮਾ ਸਿੰਘ ਜੀ ਦਾ। ਇਸ ਤੋਂ ਅਲਾਵਾ ਮਾਸਟਰ ਤਾਰਾ ਸਿੰਘ ਜੀ ਦਾ ਬਿਆਨ ਵੀ ਸੁਣ ਲਉ। ਮੈਂ ਉਨ੍ਹਾਂ ਦੇ ਬਿਆਨ ਵਿਚੋਂ ਸਿਰਫ ਦੋ ਲਫ਼ਜ਼ ਹੀ ਪੜ੍ਹ ਕੇ ਸੁਣਾਉਂਦਾ ਹਾਂ।

**ਸ੍ਰੀ ਡਿਪਟੀ ਸਪੀਕਰ:** ਪੰਡਿਤ ਜੀ, ਤੁਹਾਡਾ ਟਾਈਮ ਕਾਫੀ ਹੋ ਗਿਆ ਹੈ। (The hon. Member has taken enough of time.)

**ਪੰਡਿਤ ਮੋਹਨ ਲਾਲ:** ਮੈਂ ਆਪਣੀ ਪਾਰਟੀ ਦੇ ਟਾਈਮ ਵਿਚੋਂ ਹੀ ਵਕਤ ਲੈ ਲਵਾਂਗਾ, ਤੁਸੀਂ ਐਡਜਸਟ ਕਰ ਲੈਣਾ। ਇਸ ਤੋਂ ਅਲਾਵਾ ਮੈਂ ਮਾਸਟਰ ਤਾਰਾ ਸਿੰਘ ਜੀ ਦਾ ਬਿਆਨ ਵੀ ਆਪ ਦੇ ਸਾਹਮਣੇ ਪੇਸ਼ ਕਰਦਾ ਹਾਂ। 7 ਮਈ, 1967, ਦੀ ਟਰਿਬਿਊਨ ਵਿਚ ਇਹ ਬਿਆਨ ਛਪਿਆ ਸੀ। ਉਨ੍ਹਾਂ ਬਾਰੇ ਲਿਖਿਆ ਹੈ ਕਿ:

> "He told pressmen that to buy members offering offices was the highest type of political corruption.......Any Ministry full of such undependable elements could not claim to be honest."

ਉਨ੍ਹਾਂ ਨੇ ਸਾਰੀ ਤਫਸੀਲ ਬਿਆਨ ਕੀਤੀ ਹੈ, ਤਫ਼ਸੀਲਨ ਬਿਆਨ ਦਿਤਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸਾਰੀਆਂ ਅਖਬਾਰਾਂ ਦੇ ਹਵਾਲੇ ਨਹੀਂ ਦਿਤੇ। ਮੈਂ ਉਹ ਸਾਰੇ ਕੁਮੈਂਟਸ ਆਪ ਦੇ ਸਾਹਮਣੇ ਪੇਸ਼ ਨਹੀਂ ਕੀਤੇ ਜੋ ਸਾਰੀ ਦੁਨੀਆਂ ਦੀਆਂ ਅਖਬਾਰਾਂ ਨੇ ਕੀਤੇ ਹਨ। ਸਿਰਫ ਮਾਸਟਰ ਤਾਰਾ ਸਿੰਘ ਔਰ ਸਰਦਾਰ ਆਤਮਾ ਸਿੰਘ ਦੇ ਬਿਆਨ ਇਸ ਖਾਤਰ ਪੜ੍ਹੇ ਹਨ ਕਿਉਂਕਿ ਇਹ ਜਿਹੜੀ ਗੌਰਮੈਂਟ ਦੀ ਯੂਨੀਅਨ ਬਣੀ ਹੋਈ ਹੈ, ਉਸ ਯੂਨਾਈਟਿਡ ਫਰੰਟ ਦੇ ਉਹ ਵੀ ਹਿੱਸੇਦਾਰ ਹਨ। ਉਹ ਇਸ ਵਿਚ ਇਕ ਪਾਰਟੀ ਹਨ ਔਰ ਉਨ੍ਹਾਂ ਦਾ ਵੀ ਇਸ ਵਿਚ ਹਿੱਸਾ ਹੈ। ਇਸ ਖਾਤਰ ਮੈਂ ਸਿਰਫ ਉਨ੍ਹਾਂ ਦੀ ਉਪੀਨੀਅਨ ਕੋਟ ਕੀਤੀ ਹੈ ਜਿਹੜੇ ਕਿ ਇਸ ਯੂਨਾਈਟਿਡ ਫਰੰਟ ਮਨਿਸਟਰੀ ਵਿਚ ਹਿੱਸੇਦਾਰ ਪਾਰਟੀ ਹਨ। (ਵਿਘਨ)

ਚੀਫ ਮਨਿਸਟਰ ਨੇ ਆਪਣਾ ਜਵਾਬ ਦਿੰਦੀਆਂ ਕੁਝ ਗੱਲਾਂ ਆਖੀਆਂ। ਸਾਨੂੰ ਤਾਅਨੇ ਦਿਤੇ ਕਿ ਜੇ ਸੰਨ 1962 ਵਿਚ ਤੁਸੀਂ ਚੌਧਰੀ ਲਖੀ ਸਿੰਘ ਔਰ ਸਰਦਾਰ ਦਲੀਪ ਸਿੰਘ ਨੂੰ ਲੈ ਜਾ ਸਕਦੇ ਸੋ ਤਾਂ ਹੁਣ ਸੰਨ 1967 ਵਿਚ ਕੀ ਹੋ ਗਿਆ ਹੈ ? ਇਸ ਦੇ ਮੁਤਅਲਕ ਮੈਂ ਉਨ੍ਹਾਂ ਕੋਲੋਂ ਸਿਰਫ਼ ਇਕ ਸਵਾਲ ਪੁਛਦਾ ਹਾਂ, ਉਹ ਲੋਕਾਂ ਦੇ ਸਾਹਮਣੇ ਖੋਲ੍ਹ ਕੇ ਦਸਣ। ਸੰਨ 1962 ਵਿਚ ਜਦੋਂ ਚੌਧਰੀ ਲਖੀ ਸਿੰਘ ਔਰ ਸਰਦਾਰ ਦਲੀਪ ਸਿੰਘ ਸਾਡੇ ਵਾਲੇ ਪਾਸੇ ਆ ਕੇ ਬੈਠ ਗਏ ਸਨ ਤਾਂ ਉਸ ਵਕਤ ਕੀ ਇਹ ਸਹੀ ਨਹੀਂ ਕਿ ਸਰਦਾਰ ਗੁਰਨਾਮ ਸਿੰਘ ਔਰ ਸਾਰੇ ਪੰਜਾਬ ਨੇ ਇਹ ਕਿਹਾ ਸੀ ਕਿ ਇਹ ਹਾਈਐਸਟ ਕਾਈਂਡ ਆਫ਼ ਪੁਲਿਟੀਕਲ ਕੁਰਪਸ਼ਨ ਹੈ ?

ਉਸ ਵੇਲੇ ਉਨ੍ਹਾਂ ਨੇ ਸਾਡੀ ਕਾਂਗਰਸ ਪਾਰਟੀ ਨੂੰ ਬਹੁਤ ਬੁਰੇ ਬੁਰੇ ਲਫਜ਼ਾਂ ਵਿਚ ਬਦਨਾਮ ਕੀਤਾ ਸੀ। ਕਿਹਾ ਕਿ ਇਹ ਬੜੀ ਮਾੜੀ ਪਾਰਟੀ ਹੈ, ਮਾੜਾ ਕੰਮ ਕੀਤਾ ਹੈ, ਕੁਰਪਸ਼ਨ ਕੀਤਾ ਹੈ, ਇਹ ਕੀਤਾ ਹੈ, ਉਹ ਕੀਤਾ ਹੈ। ਮੈਂ ਉਨ੍ਹਾਂ ਤੋਂ ਇਕ ਸਟਰੇਟ ਕੁਅਸਚਨ ਪੁਛਦਾ ਹਾਂ। ਉਹ ਇਸ ਗੱਲ ਦਾ ਜਵਾਬ ਦੇਣ ਕਿ ਜਿਸ ਗੱਲ ਨੂੰ ਉਹ ਸੰਨ 1962 ਵਿਚ ਪੁਲਿਟੀਕਲ ਕੁਰਪਸ਼ਨ ਕਹਿੰਦੇ ਸਨ ਉਹ ਸੰਨ 1967 ਵਿਚ ਆ ਕੇ ਪਿਉਰਿਟੀ ਆਫ਼ ਪਬਲਿਕ ਲਾਈਫ਼ ਕਿਸ ਤਰ੍ਹਾਂ ਬਣ ਗਈ ?

**ਸ੍ਰੀ ਡਿਪਟੀ ਸਪੀਕਰ**: ਪੰਡਿਤ ਜੀ, ਜਿਹੜੀ ਗਰਦਿਸ਼ੇ ਅਯਾਮ ਹੁੰਦੀ ਹੈ ਉਸ ਦੇ ਨਾਲ ਗੱਲਾਂ ਬਦਲ ਜਾਂਦੀਆਂ ਹਨ। (I would like to tall the hon. Member, Pandit Mohan Lal that the things change with the change of times.)

**ਪੰਡਿਤ ਮੋਹਨ ਲਾਲ**: ਤੁਸੀਂ 6 ਮੈਂਬਰ ਕਾਂਗਰਸ ਪਾਰਟੀ ਵਿਚੋਂ ਲੈ ਗਏ ਔਰ ਛੇਆਂ ਨੂੰ ਹੀ ਮਨਿਸਟਰ ਬਣਾ ਦਿਤਾ, ਕੀ ਇਹੀ ਤੁਹਾਡੀ ਪਿਉਰਿਟੀ ਆਫ਼ ਪਬਲਿਕ ਲਾਈਫ਼ ਹੈ ?

**ਸ੍ਰੀ ਡਿਪਟੀ ਸਪੀਕਰ**: ਪੰਡਿਤ ਜੀ, ਤੁਹਾਨੂੰ ਤਾਂ ਖੁਸ਼ ਹੋਣਾ ਚਾਹੀਦਾ ਹੈ ਕਿ ਤੁਹਾਨੂੰ ਉਥੇ ਬੈਠੇ ਹੀ ਮਨਿਸਟਰੀਆਂ ਮਿਲੀ ਜਾਂਦੀਆਂ ਹਨ। (ਹਾਸਾ) (The hon. Member should feel happy that they get Ministerships while sitting on the opposition Benches).

**ਪੰਡਿਤ ਮੋਹਨ ਲਾਲ**: ਅਸੀਂ ਤਾਂ ਖੁਸ਼ ਹੀ ਹਾਂ। ਔਰ ਉਹ ਖੁਸ਼ੀ ਸਾਡੀ ਇਹ ਹੈ ਕਿ ਇਹ ਇਤਨੇ ਨਿਕੰਮੇ ਹਨ ਕਿ ਬਗੈਰ ਕਾਂਗਰਸਮੈਨ ਨੂੰ ਨਾਲ ਰਲਾਇਆਂ ਮਨਿਸਟਰੀ ਵੀ ਨਹੀਂ ਬਣਾ ਸਕਦੇ। ਹਾਂ ਤੇ ਮੈਂ ਇਸ ਗੱਲ ਨੂੰ ਦੁਹਰਾ ਕੇ ਕਹਿਣਾ ਚਾਹੁੰਦਾ ਹਾਂ ਕਿ ਸੰਨ 1962 ਵਿਚ ਸਰਦਾਰ ਗੁਰਨਾਮ ਸਿੰਘ ਜੀ ਕਹਿੰਦੇ ਸਨ ਕਿ ਕਾਂਗਰਸ ਪਾਰਟੀ ਨੇ ਆਪੋਜ਼ੀਸ਼ਨ ਵਿਚੋਂ ਦੋ ਆਦਮੀਆਂ ਨੂੰ ਲੈ ਜਾ ਕੇ ਪੁਲਿਟੀਕਲ ਕੁਰਪਸ਼ਨ ਕੀਤੀ ਹੈ ਮਗਰ ਅਜ ਜਿਹੜਾ ਉਹ 6 ਆਦਮੀਆਂ ਨੂੰ ਲੈ ਗਏ ਹਨ ਮਨਿਸਟਰੀਆਂ ਦੇ ਲਾਲਚ ਦੇ ਕੇ ਔਰ ਸੌਦੇਬਾਜ਼ੀ ਕਰਕੇ ਖਿਚ ਲਗਏ ਹਨ ਕੀ ਉਹ ਪੁਲਿਟੀਕਲ ਕੁਰਪਸ਼ਨ ਨਹੀਂ ਤਾਂ ਹੋਰ ਕੀ ਹੈ ? ਡਿਪਟੀ ਸਪੀਕਰ ਸਾਹਿਬ, ਉਦੋਂ ਔਰ ਅੱਜ ਵਿਚ ਜ਼ਮੀਨ ਆਸਮਾਨ ਦਾ ਫਰਕ ਹੈ। ਠੀਕ ਹੈ ਕਿ ਚੌਧਰੀ ਲਖੀ ਸਿੰਘ ਔਰ ਸਰਦਾਰ ਦਲੀਪ ਸਿੰਘ ਸਾਢੇ ਚਾਰ, ਪੌਣੇ ਪੰਜ ਸਾਲ ਇਧਰ ਸਾਡੇ ਨਾਲ ਬੈਠੇ ਮਗਰ ਉਨ੍ਹਾਂ ਨੂੰ ਕਾਂਗਰਸ ਪਾਰਟੀ ਦਾ ਬਕਾਇਦਾ ਮੈਂਬਰ ਵੀ ਨਹੀਂ ਬਣਾਇਆ ਗਿਆ ਸੀ। ਇਸ ਤੋਂ ਅਲਾਵਾ ਇੰਡੀਪੈਂਡੈਂਟ ਵੀ ਸਾਡੇ ਪਾਸੇ ਗਏ ਸਨ ਕੋਈ 19/20 ਦੀ ਤਾਦਾਦ ਵਿਚ ਗਏ ਸਨ। ਇਸ ਤਰ੍ਹਾਂ ਕੋਈ 21 ਆਦਮੀ ਗਏ ਸਨ--ਮਗਰ ਇਹ ਇਕ ਹਕੀਕਤ ਹੈ ਕਿ ਇੱਕੀਆਂ ਵਿਚੋਂ ਇਕ ਨੂੰ ਵੀ ਮਨਿਸਟਰੀ ਜਾਂ ਕੋਈ ਹੋਰ ਔਹੁਦਾ ਨਹੀਂ ਦਿਤਾ ਗਿਆ ਸੀ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੇਖੋ ਕਿ ਇਸ ਵਕਤ ਇਸ ਯੂਨਾਈਟਿਡ ਫਰੰਟ ਗੌਰਮਿੰਟ ਦੇ 16 ਮੈਂਬਰ ਹਨ, ਉਨ੍ਹਾਂ ਵਿਚੋਂ 6 ਕਾਂਗਰਸੀ, ਚਾਰ ਇੰਡੀਪੈਂਡੈਂਟ, ਇਕ ਰੀਪਬਲਿਕਨ ਪਾਰਟੀ ਦਾ, ਇਕ ਜਨ ਸੰਘੀ, ਇਕ ਕਮਿਊਨਿਸਟ, ਦੋ ਅਕਾਲੀ ਔਰ ਫਿਰ ਚੀਫ ਪਾਰਲੀਮੈਂਟਰੀ ਸੈਕਟਰੀ ਵੀ ਅਕਾਲੀ। ਜ਼ਰਾ ਇਨ੍ਹਾਂ ਦੀ ਮਨਿਸਟਰੀ ਦੀ ਬਣਤਰ ਤਾਂ ਦੇਖੋ। ਤੁਸੀਂ ਕਾਂਗਰਸ ਨਾਲ ਮੁਕਾਬਲਾ ਕਰਦੇ ਹੋ ? ਕਾਂਗਰਸ ਪਾਰਟੀ ਵੇਲੇ ਜਿਤਨੇ ਵੀ ਮਨਿਸਟਰ ਸੀ ਸਾਰੇ ਦੇ ਸਾਰੇ ਕਾਂਗਰਸੀ ਸੀ। ਅਗਰ ਦਸ ਮਨਿਸਟਰ ਸਨ ਤਾਂ ਦਸੇ ਹੀ ਕਾਂਗਰਸੀ ਸਨ ਔਰ ਅਗਰ 16 ਸਨ ਤਾਂ ਸੋਲਾਂ ਦੇ ਸੋਲਾਂ ਹੀ ਕਾਂਗਰਸ ਪਾਰਟੀ ਦੇ ਸਨ। ਕਿਸੇ ਵੀ ਗੈਰ-ਕਾਂਗਰਸੀ ਨੂੰ ਮਨਿਸਟਰ ਨਹੀਂ ਸੀ ਅਸਾਂ ਬਣਾਇਆ।

**ਸ਼੍ਰੀ ਡਿਪਟੀ ਸਪੀਕਰ**: ਅਸੀਂ ਵੰਡ ਕੇ ਛਕਣ ਵਿਚ ਯਕੀਨ ਰਖਦੇ ਹਾਂ। (ਹਾਸਾ) (We believe in sharing with others.)

**ਪੰਡਿਤ ਮੋਹਨ ਲਾਲ**: ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਹਾਰ ਮੰਨਦਾ ਹਾਂ। ਸੋ ਇਹ ਮੈਂ ਇਸ ਕਰਕੇ ਅਰਜ਼ ਕਰ ਰਿਹਾ ਸੀ ਕਿ ਕਾਂਗਰਸ ਪਾਰਟੀ ਨੂੰ ਉਲਾਂਭਾ ਦਿੰਦੇ ਹਨ ਕਿ ਸੰਨ 1962 ਵਿਚ ਅਸੀਂ ਇਨ੍ਹਾਂ ਦੇ ਦੋ ਬੰਦੇ ਲੈ ਗਏ ਸਾਂ ਔਰ ਇਸ ਖਾਤਰ ਇਹ ਅਜ ਸਾਡੇ ਛੇ ਲੈ ਗਏ ਹਨ। ਅਸੀਂ ਉਨ੍ਹਾਂ 4 ਆਦਮੀਆਂ ਨੂੰ ਆਪਣੀ ਪਾਰਟੀ ਦੀ ਲਿਸਟ ਤੇ ਨਹੀਂ ਲਿਆਏ। ਫਿਰ 21-22 ਉਹ ਸਾਰੇ ਦੇ ਸਾਰੇ ਮੈਂਬਰ ਹੀ ਰਹੇ, ਸਾਡੀ ਲਿਸਟ ਤੇ ਨਹੀਂ ਆਏ। ਮਗਰ ਇਹ ਅਜ ਉਨ੍ਹਾਂ ਨੂੰ ਉਧਰ ਲੈਂਦੇ ਹਨ ਤਾਂ ਰਾਤੋ ਰਾਤ ਉਨ੍ਹਾਂ ਨੂੰ ਮਨਿਸਟਰੀ ਵਿਚ ਲੈ ਲੈਂਦੇ ਹਨ। 6 ਸਾਡੇ ਮੈਂਬਰ ਲਏ, 6 ਹੀ ਵਜ਼ੀਰ ਬਣਾ ਦਿਤੇ, 4 ਇੰਡੀਪੈਂਡੈਂਟਸ ਲਏ, 4 ਹੀ ਮਨਿਸਟਰ ਬਣਾ ਦਿਤੇ....

**ਸ਼੍ਰੀ ਡਿਪਟੀ ਸਪੀਕਰ**: ਤੁਹਾਨੂੰ ਪਤਾ ਨਹੀਂ, ਸਾਡਾ ਪਰੋਗਰਾਮ ਇਨਕਲਾਬੀ ਹੈ। (ਹਾਸਾ) (The hon. Member does not know that our programme is revolutionary. (*Laughter.*)

**ਪੰਡਿਤ ਮੋਹਨ ਲਾਲ**: ਠੀਕ ਹੈ ਜੀ। ਇਹ ਸਾਨੂੰ ਉਲਾਂਭੇ ਦਿੰਦੇ ਹਨ, ਤਾਅਨੇ ਦਿੰਦੇ ਹਨ। ਕਹਿੰਦੇ ਹਨ ਭਜਨ ਲਾਲ ਨੂੰ ਲੈ ਜਾਕੇ ਅਸੀਂ ਪਹਿਲ ਕੀਤੀ ਸੀ। ਜ਼ਰਾ ਮੁਕਾਬਲਾ ਕਰੋ। ਭਜਨ ਲਾਲ ਸਾਡਾ ਉਹ ਪੁਰਾਣਾ ਤੇ ਪੱਕਾ ਕਾਂਗਰਸੀ ਮੈਂਬਰ ਹੈ ਜੋ ਪਿਛਲੇ ਅਕਤੂਬਰ ਨਵੰਬਰ ਵਿਚ ਪਰਦੇਸ਼ ਕਾਂਗਰਸ ਦਾ ਮੈਂਬਰ ਸੀ। (ਵਿਘਨ) ਠੀਕ ਹੈ, ਉਸ ਨੂੰ ਇਨਸਾਫ ਨਾ ਮਿਲਿਆ, ਟਿਕਟ ਨਾ ਮਿਲਿਆ, ਇੰਡੀਪੈਂਡੈਂਟ ਖੜ੍ਹਾ ਹੋਇਆ। ਉਹ ਸਾਡੇ ਨਾਲ ਰੁਸੇ ਹੋਏ ਸਨ ਵਰਨਾ ਉਹ ਜਮਾਂਦਰੂ ਅਤੇ ਪੁਰਾਣੇ ਕਾਂਗਰਸੀ ਹਨ, ਸਾਰੀ ਉਮਰ ਕਾਂਗਰਸ ਵਿਚ ਰਹੇ ਹਨ, ਪੱਕੇ ਕਾਂਗਰਸੀ ਹਨ, ਚੰਗੇ ਕਾਂਗਰਸੀ ਹਨ....(ਵਿਘਨ) ਰੁਸੇ ਹੋਏ ਸਨ। ਇਸੇ ਕਰਕੇ ਐਜ਼ ਇੰਡੀਪੈਂਡੈਂਟ ਆਏ। ਮੁੜ ਸਾਡੇ ਵਿਚ ਸ਼ਾਮਿਲ ਹੋ ਗਏ ਤਾਂ ਸਰਦਾਰ ਗੁਰਨਾਮ ਸਿੰਘ ਉਲਾਂਭਾ ਕਾਹਦਾ ਦਿੰਦੇ ਹਨ ? (ਵਿਘਨ) ਉਨ੍ਹਾਂ ਨੂੰ ਇਹ ਗਲ ਭੁਲ ਗਈ ਕਿ ਜੋ 6 ਆਦਮੀ ਤੁਸੀਂ ਲੈ ਗਏ ਹੋ ਉਹ ਕਾਂਗਰਸ ਦੇ ਟਿਕਟ ਤੇ ਕਾਮਯਾਬ ਹੋਏ ਉਨ੍ਹਾਂ ਵਿਚੋਂ ਕਿਸੇ ਨੇ ਕਿਸੇ ਜਨਸੰਘੀ ਨੂੰ ਅਤੇ ਕਿਸੇ ਨੇ ਕਿਸੇ ਅਕਾਲੀ ਜਥੇਦਾਰ ਨੂੰ ਹਰਾਇਆ। ਉਹ ਕਾਂਗਰਸ ਦੀ ਆਈਡਿਆਲੋਜੀ ਤੇ ਆਏ। ਤੁਸੀਂ ਕਿਸ ਤਰ੍ਹਾਂ ਉਨ੍ਹਾਂ ਦਾ ਮੁਕਾਬਲਾ ਭਜਨ ਲਾਲ ਨਾਲ ਕਰਦੇ ਹੋ....(ਵਿਘਨ) ਬਹਾਨੇ ਨਾ ਕਰੋ। (ਵਿਘਨ)

**Mr. Deputy Speaker**: No side talking please.

**ਪੰਡਤ ਮੋਹਨ ਲਾਲ**: ਕੋਈ ਬਹਾਨਾ ਕੰਮ ਨਹੀਂ ਆ ਸਕਦਾ, ਕੋਈ ਡਿਫੈਂਸ ਮਦਦ ਨਹੀਂ ਕਰ ਸਕਦਾ। ਇਨ੍ਹਾਂ ਨੇ ਜੋ ਸਭ ਤੋਂ ਪਹਿਲੀ purity in public life ਬਾਰੇ ਡੈਕਲੇਅਰੇਸ਼ਨ ਕੀਤੀ ਸੀ ਉਸ ਬਾਰੇ ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਇਨ੍ਹਾਂ ਦੇ ਕੰਡਕਟ ਨਾਲ ਪਬਲਿਕ ਲਾਈਫ਼ ਵਿਚ ਜਿੰਨੀ ਬੇਈਮਾਨੀ ਆਈ ਹੈ, ਉਸ ਦੀ ਮਿਸਾਲ ਨਹੀਂ ਮਿਲਦੀ, ਗਿਰਾਵਟ ਦੀ ਹੱਦ ਹੋ ਗਈ ਹੈ, ਰਿਸ਼ਵਤਾਂ ਦਿਤੀਆਂ, ਝੂਠੇ ਮੁੱਕਦਮੇ ਬਣਾਏ, ਇਨਕੁਆਇਰੀਜ਼ ਦਾ ਦਬਾਉ ਪਾਕੇ, ਗਰਜ਼ੇ ਕਿ ਹਰ ਨਾਜਾਇਜ਼ ਹਰਬਾ ਇਸਤੇਮਾਲ ਕਰਕੇ, ਇਨ੍ਹਾਂ ਨੇ ਸਾਡੇ ਮੈਂਬਰ ਤੋੜੇ ਹਨ। ਇਤਨੀ ਗੰਦੀ ਮਿਸਾਲ ਹਿਸਟਰੀ ਵਿਚ ਹੋਰ ਕਿਤੇ ਨਹੀਂ ਮਿਲੇਗੀ। (ਵਿਘਨ)

**ਸ੍ਰੀ ਡਿਪਟੀ ਸਪੀਕਰ:** ਜਥੇਦਾਰਾਂ ਦੀ ਇਨਵੀਟੇਸ਼ਨ ਵੀ ਸੁਣ ਲਉ । ਕਹਿੰਦੇ ਹਨ ਆਪ ਵੀ ਆ ਜਾਉ । (The hon. Member may attend to the invitation by Jathedar. He is extending you an invitation.)

**ਪੰਡਤ ਮੋਹਣ ਲਾਲ** ਮੈਂ ਅਰਜ਼ ਕਰਦਾ ਹਾਂ ਕਿ ਇਹ ਸੰਜੀਦਗੀ ਨਾਲ ਸੋਚਣ ਕਿ ਇਨ੍ਹਾਂ ਗਿਰੀਆਂ ਹੋਈਆਂ ਕਾਰਵਾਈਆਂ ਦਾ ਪੰਜਾਬ ਦੇ ਲੋਕਾਂ ਤੇ ਕਿੰਨਾ ਬੁਰਾ ਅਸਰ ਪੈਂਦਾ ਹੈ । ਹੁਣ ਹਾਲਤ ਇਹ ਹੈ ਕਿ ਇਨ੍ਹਾਂ ਦੇ ਬਿਆਨਾਂ ਤੇ ਕਿਸੇ ਨੂੰ ਭਰੋਸਾ ਨਹੀਂ ਰਿਹਾ । ਇਨ੍ਹਾਂ ਦੀ ਇਨਟੈਗਰਿਟੀ ਤੇ ਭਰੋਸਾ ਨਹੀਂ ਰਿਹਾ । ਹਰ ਕੋਈ ਸਮਝ ਗਿਆ ਹੈ ਕਿ ਕੁਰਸੀਆਂ ਨੂੰ ਚੰਬੜੇ ਰਹਿਣ ਲਈ ਹਰ ਕਿਸਮ ਦੀਆਂ ਕੁਰਪਟ ਪਰੈਕਟਿਸਿਜ਼ ਕਰਨ ਵਾਲੀ ਇਹ ਸਰਕਾਰ ਹੈ । ਪੰਜਾਬ ਵਿਚ ਲਾਅ ਐਂਡ ਆਰਡਰ ਦੀ ਹਾਲਤ ਇਹ ਹੈ ਕਿ ਲੋਕਾਂ ਨੂੰ ਵਿਸ਼ਵਾਸ ਨਹੀਂ ਰਿਹਾ ਕਿ ਪੰਜਾਬ ਵਿਚ ਕੋਈ ਹਕੂਮਤ ਵੀ ਹੈ । ਗੁੰਡਾਗਰਦੀ ਅਤੇ ਲਾਅ-ਲੈਸਨੈਸ ਇਤਨੀ ਵਧੀ ਹੋਈ ਹੈ ਕਿ ਕਿਸੇ ਵੀ ਧੀ ਭੈਣ ਦੀ ਇਜ਼ਤ ਦਿਨ ਦਿਹਾੜੇ ਲੁੱਟੀ ਜਾ ਰਹੀ ਹੈ, ਕੋਈ ਪੁਛਣ ਵਾਲਾ ਨਹੀਂ । ਅਜ ਜਿਸ ਤਰ੍ਹਾਂ ਡਾਕੇ ਪੈ ਰਹੇ ਹਨ, ਜਿਸ ਤਰ੍ਹਾਂ ਖੁਦ ਪੁਲਿਸ ਮੁਜਰਮਾਂ ਨਾਲ ਮਿਲਕੇ ਜੁਰਮ ਕਰ ਰਹੀ ਹੈ ਇਸ ਦੀ ਮਿਸਾਲ ਨਹੀਂ ਮਿਲਦੀ । ਕਾਨੂੰਨ ਦੇ ਮੁਹਾਫ਼ਜ਼ ਖੁਦ ਕਾਨੂੰਨ ਦੀ ਮਿੱਟੀ ਪਲੀਤ ਕਰ ਰਹੇ ਹਨ । (ਵਿਘਨ) ਇਹ ਹਸਦੇ ਨੇ । ਮੇਰੇ ਪਾਸ ਇਸ ਵੇਲੇ ਸਮਾਂ ਨਹੀਂ ਹੈ ਨਹੀਂ ਤਾਂ ਮੈਂ ਜਨ ਸੰਘ ਪਾਰਟੀ ਵਲੋਂ ਪਾਸ ਕੀਤੇ ਹੋਏ ਰੈਜ਼ੋਲਿਊਸ਼ਨ ਪੜ੍ਹਕੇ ਸੁਣਾਉਂਦਾ ਜਿਨ੍ਹਾਂ ਵਿਚ ਲਾਅ-ਲੈਸਨੈਸ ਤੇ ਤਸ਼ਵੀਸ਼ ਜ਼ਾਹਰ ਕੀਤੀ ਗਈ ਹੈ । ਗੁੰਡਾਗਰਦੀ ਵਧ ਗਈ ਹੈ । ਮੈਂ ਪੁਲਿਸਮੈਨ ਦੇ ਇੰਸਟਾਂਸਿਜ਼ ਪੇਸ਼ ਕਰਦਾ ਕਿ ਕਿਸ ਤਰ੍ਹਾਂ ਉਹ ਖੁਦ ਜੁਰਮ ਕਰਨ ਵਿਚ ਕਿਵੇਂ ਦਲੇਰ ਹੋ ਗਏ ਹਨ । ਉਹ ਕਹਿੰਦੇ ਹਨ ਸਾਨੂੰ ਕੋਈ ਕੀ ਕਹਿ ਸਕਦਾ ਹੈ । ਗੁੰਡੇ ਕਹਿੰਦੇ ਹਨ ਹਕੂਮਤ ਸਾਡੀ ਹੈ । ਇਸ ਤੋਂ ਤੁਸੀਂ ਅੰਦਾਜ਼ਾ ਲਗਾ ਲਉ ਕਿ ਕਿਸ ਦਾ ਰਾਜ ਹੈ । (ਆਪੋਜ਼ੀਸ਼ਨ ਵਲੋਂ ਤਾੜੀਆਂ) ਮੁਜਰਮ ਕਹਿੰਦੇ ਹਨ ਸਾਡੀ ਹਕੂਮਤ ਹੈ । ਇਸ ਲਈ ਅਸੀਂ ਕਹਿੰਦੇ ਹਾਂ ਕਿ ਜ਼ਰਾ ਝਾਤੀ ਮਾਰ ਕੇ ਵੇਖੋ ਉਹ ਪਿਉਰਿਟੀ ਇਨ ਲਾਈਫ਼ ਕਿਥੇ ਹੈ ।

ਨਾਅਹਿਲੀਅਤ ਦੀ ਅਗਰ ਗਲ ਕਰਾਂ ਤਾਂ ਇਨ੍ਹਾਂ ਦੀ ਗੈਰਜ਼ਿੰਮੇਦਾਰੀ ਦੀ ਕੋਈ ਹੱਦ ਨਹੀਂ ਹੈ । ਤੁਸੀਂ ਤਾਂ ਵਾਕਫ਼ ਹੋ ਕਿ ਕਿੰਨੀ ਦੇਰ ਤੋਂ ਇਲਾਨ ਹੁੰਦੇ ਪਏ ਹਨ ਕਿ ਅਜ ਕਣਕ ਦਾ ਭਾ ਕਢਾਂਗੇ, ਕਲ ਫ਼ਿਕਸ ਕਰਾਂਗੇ, ਪਰਸੋਂ ਕਰਾਂਗੇ, ਮਗਰ ਅਜ ਤਕ ਕੁਝ ਨਹੀਂ ਕੀਤਾ ਗਿਆ । ਮੇਰੇ ਪਾਸ ਇਨ੍ਹਾਂ ਦੀਆਂ ਬਹੁਤ ਸਾਰੀਆਂ ਇਸ ਤਰ੍ਹਾਂ ਦੀਆਂ ਸਟੇਟਮੈਂਟਸ ਹਨ ਪਰ ਮੈਂ ਸਿਰਫ਼ ਯਾਦਾਸ਼ਤ ਤਾਜ਼ਾ ਕਰਾਉਣ ਲਈ ਇਕ ਦੋ ਹੀ ਪੜ੍ਹ ਕੇ ਸੁਣਾਵਾਂਗਾ । 17 ਅਪਰੈਲ ਨੂੰ ਚੰਡੀਗੜ੍ਹ ਵਿਚ ਫੂਡ ਮਨਿਸਟਰ ਸਾਹਿਬ ਨੇ ਬਿਆਨ ਦਿਤਾ । ਇਹ ਟਰਿਬਿਊਨ ਵਿਚ ਛਪਿਆ ਹੈ ।

'Tribune,' dated 17th April, 1967—

He said that prices will be announced within this week.

ਇਹੀ ਨਹੀਂ, ਹੁਣ ਚੀਫ਼ ਮਨਿਸਟਰ ਸਾਹਿਬ ਦਾ ਬਿਆਨ ਪੜ੍ਹ ਲਉ । ਇਹ ਉਨ੍ਹਾਂ ਨੇ 24 ਅਪਰੈਲ ਨੂੰ ਦਿੱਤਾ ਅਤੇ ਇਹ 25 ਅਪਰੈਲ ਦੇ ਟਿਰਿਬਿਊਨ ਵਿਚ ਛਪਿਆ । ਇਹ ਹੈ:

The Punjab Government proposes to fix the floor and spurt price of wheat tomorrow. The Chief Minister, Sardar Gurnam Singh told newsmen here......

24 ਤਰੀਕ ਨੂੰ ਇਨ੍ਹਾਂ ਨੇ ਬਿਆਨ ਦਿਤਾ ਕਿ 25 ਤਰੀਕ ਨੂੰ ਕੀਮਤਾਂ ਮੁਕੱਰਰ ਕਰ ਦੇਣੀਆਂ ਹਨ । ਪਰ ਅਜ ਤਕ ਕੁਝ ਨਹੀਂ ਹੋਇਆ । ਜਿਥੇ ਇਹ ਹਾਲ ਹੋਵੇ ਉਥੇ ਬਿਆਨਾਂ ਦੀ

[ਪੰਡਤ ਮੋਹਨ ਲਾਲ]

ਸੈਂਕਟਿਟੀ ਕੀ ਰਹੀ। ਅਜ ਕਲ੍ਹ ਕਰਦੇ ਇਨ੍ਹਾਂ 8 ਤਰੀਕ ਕਰ ਦਿਤੀ ਹੈ, ਲੋਕਾਂ ਨੂੰ ਭਾ ਦਾ ਪਤਾ ਨਹੀਂ ਕਿ ਕੀ ਮੁਕੱਰਰ ਹੋਇਆ ਹੈ, ਕਿਉਂਕਿ ਸਰਕਾਰ ਵਲੋਂ ਮੁਕੱਰਰ ਕੀਤਾ ਹੀ ਨਹੀਂ ਗਿਆ। (ਸ਼ੇਮ, ਸ਼ੇਮ, ਦੀਆਂ ਅਵਾਜ਼ਾਂ ਆਪੋਜ਼ੀਸ਼ਨ ਵਲੋਂ) ਹਾਂ, ਅਖ਼ਬਾਰਾਂ ਵਿਚ ਰਿਪੋਰਟਾਂ ਪੜ੍ਹੀਆਂ ਹਨ ਕਿ ਇਹ ਸੀਕਰਿਟ ਇਨਸਟ੍ਰਕਸ਼ਨਜ਼ ਹਨ ਕਿ ਇਤਨਾ ਭਾ ਹੋਵੇ ਤਾਂ ਖਰੀਦ ਲਉ, ਇਤਨਾ ਹੋ ਜਾਵੇ ਤਾਂ ਖਰੀਦ ਬੰਦ ਕਰ ਦਿਉ। ਕੀ ਲੋਕਾਂ ਨੂੰ ਹਕ ਨਹੀਂ ਹੈ ਇਹ ਪੁਛਣ ਦਾ ਕਿ ਕੀ ਭਾ ਮੁਕੱਰਰ ਕੀਤਾ ਹੈ ਤਾਕਿ ਉਹ ਕੋਈ ਚਾਰਾ ਜੋਈ ਕਰ ਸਕਣ, ਆਪਣਾ ਮਨ ਦਸ ਸਕਣ? ਲੋਕਾਂ ਨੂੰ ਇਨ੍ਹਾਂ ਦੇ ਬਿਆਨਾਂ ਤੇ ਵਿਸ਼ਵਾਸ ਕਿਵੇਂ ਹੋ ਸਕਦਾ ਹੈ ? ਫਿਰ ਇਹੀ ਨਹੀਂ, ਬਿਆਨ ਵੀ ਕਈ ਕਿਸਮ ਦੇ ਦਿਤੇ ਹਨ। ਕੀਮਤਾਂ ਦੇ ਮੁਤੱਲਕ ਗਿਲ ਸਾਹਿਬ ਨੇ 17 ਅਪਰੈਲ ਨੂੰ ਸਟੇਟਮੈਂਟ ਦਿਤੀ ਕਿ 80-90 ਰੁਪਏ ਕੁਵਿੰਟਲ ਕਣਕ ਲੈਕੇ 140 ਦੇ ਭਾ ਤੇ ਦੂਜੇ ਸੂਬਿਆਂ ਨੂੰ ਦੇਵਾਂਗੇ। ਹਾਲੇ ਮੈਂ ਇਸ ਤੇ ਕਮੈਂਟ ਨਹੀਂ ਕਰਦਾ। ਜਦੋਂ ਫੈਸਲਾ ਕਰਨਗੇ ਤਾਂ ਕਮੈਂਟ ਕਰਾਂਗਾ. . .

**ਇਕ ਆਵਾਜ਼**: ਇਹ ਖਬਰ 'ਮਿਲਾਪ' ਦੀ ਹੋਣੀ ਹੈ।

**ਪੰਡਤ ਮੋਹਨ ਲਾਲ**: ਨਹੀਂ ਜੀ, ਇਹ 'ਹਿੰਦ ਸਮਾਚਾਰ' ਦੀ ਖਬਰ ਹੈ ਜਿਸ ਦੇ ਆਪ ਬੜੇ ਮੁਦਈ ਹੋ. . . .

ਮੈਂ ਅਰਜ਼ ਕਰਦਾ ਸੀ ਕਿ ਮਨਿਸਟਰ ਸਾਹਿਬ 90 ਰੁਪਏ ਤਕ ਕਣਕ ਦਾ ਭਾ ਮੁਕਰਰ ਕਰਨ ਦਾ ਇਲਾਨ ਕਰਦੇ ਨੇ ਤੇ ਉਸੇ ਦਿਨ ਯਾਨੀ 17 ਅਪਰੈਲ ਨੂੰ ਹੀ ਅਖਬਾਰ ਵਿਚ ਇਕ ਹੋਰ ਖਬਰ ਛਪਦੀ ਹੈ।

**ਸ੍ਰੀ ਡਿਪਟੀ ਸਪੀਕਰ**: ਉਸ ਵਕਤ ਸਲਾਹ ਨਹੀਂ ਸੀ ਬਣੀ। (ਹਾਸਾ) Nothing was settled at the time.) (*Laughter*)

**ਪੰਡਤ ਮੋਹਨ ਲਾਲ**: 17 ਅਪਰੈਲ ਨੂੰ ਇਕ ਹੋਰ ਖਬਰ ਛਪਦੀ ਹੈ ਕਿ 'ਪੰਜਾਬ ਮੇਂ ਗੇਂਦਮ ਕੇ ਭਾਉ ਕੰਮ ਸੇ ਕੰਮ 65 ਰੁਪਏ ਕਵਿੰਟਲ ਕਰ ਦੇਨੇ ਕਾ ਇਲਾਨ।'

ਇਸ ਤਰ੍ਹਾਂ ਇਕੋ ਦਿਨ ਵਿਚ ਸਰਕਾਰ ਵੱਲੋਂ ਦੋ ਖਬਰਾਂ ਸੈਲਫ ਕੰਟਰਾਡਿਕਟਰੀ ਛਪਦੀਆਂ ਹਨ ਕਿ ਇਕ 90 ਰੁਪਏ ਭਾ ਦੀ ਤੇ ਦੂਜੀ 65 ਰੁਪਏ ਕਵਿੰਟਲ ਦੇ ਭਾ ਦੀ।

**ਸ੍ਰੀ ਡਿਪਟੀ ਸਪੀਕਰ**: ਪੰਡਤ ਜੀ, ਇਕ ਮੀਟਿੰਗ ਸ਼ਹਿਰ ਵਿਚ ਤੇ ਇਕ ਪਿੰਡ ਵਿਚ ਹੋਈ ਹੋਣੀ ਹੈ ਜਿਥੇ ਇਲਾਨ ਕੀਤਾ ਗਿਆ। (ਹਾਸਾ) (ਹੀਅਰ) (ਹੀਅਰ) (One meeting might have been held in a city and the other in any village where these statements were given.) (*Laughter*. (*Hear, haer*) . . . .

**ਪੰਡਤ ਮੋਹਨ ਲਾਲ**: ਡਿਪਟੀ ਸਪੀਕਰ ਸਾਹਿਬ, ਇਸ ਤੋਂ ਬਾਅਦ ਸਾਡੇ ਫਿਨਾਂਸ ਮਨਿਸਟਰ ਦਾ ਬਿਆਨ 20 ਅਪਰੈਲ ਨੂੰ ਨਿਕਲਿਆ 'ਕਿ 'ਗੇਂਦਮ ਕਾ ਕੰਮ ਸੇ ਕੰਮ ਭਾਉ 65 ਸੇ 70 ਰੁਪਏ ਕੁਵਿੰਟਲ ਮੁਕੱਰਰ ਹੋਗਾ।' ਡਾਕਟਰ ਬਲਦੇਵ ਪ੍ਰਕਾਸ਼ ਕਾ ਇਲਾਨ।

ਇਹ ਸੀ 20 ਅਪਰੈਲ ਦੀ ਗੱਲ। ਹੋਰ ਵੀ ਕਈ ਬਿਆਨ ਹਨ।

ਇਕ ਹੋਰ ਬਿਆਨ ਪੜ੍ਹ ਦਿੰਦਾ ਹਾਂ, ਇਹ ਜਰਨੈਲ ਸਪੈਰੋ ਦਾ ਹੈ, 30 ਅਪਰੈਲ ਦਾ ਜਿਸ ਵਿਚ ਇਹ ਲਿਖਿਆ ਹੈ- -(*Interruptions*)

......The Revenue Minister Mr. Rajinder Singh told newsmen here yesterday that the procurement price of wheat would not be less than Rs. 70 per quintal.

ਇਹ ਵੱਖ ਵੱਖ ਬਿਆਨ ਇਨ੍ਹਾਂ ਨੇ ਦਿੱਤੇ ਹਨ ।

**ਸ਼੍ਰੀ ਡਿਪਟੀ ਸਪੀਕਰ:** ਪੰਡਤ ਜੀ, ਇਨ੍ਹਾਂ ਸਾਰਿਆਂ ਦੀ ਐਵਰੇਜ ਕਢ ਲਉ । (ਹਾਸਾ) (The hon. Member should work out the average of all these statements.) (*Laughter.*)

**ਪੰਡਤ ਮੋਹਨ ਲਾਲ:** ਜੇਕਰ ਮੇਰੇ average ਕੱਢਣ ਨਾਲ ਲੋਕਾਂ ਦੀ ਤਸਲੀ ਹੋ ਜਾਂਦੀ ਹੋਵੇ ਤਾਂ ਮੈਨੂੰ ਕੋਈ ਇਤਰਾਜ਼ ਨਹੀਂ । ਲੇਕਿਨ ਅਜ ਗਰੋਅਰ ਨਾਲ ਇਹ ਕੀ ਇਨਸਾਫ ਕਰ ਰਹੇ ਹਨ ਕਿ ਅਜ 8 ਮਈ ਹੋ ਗਈ ਹੈ ਅਤੇ ਦੋ ਹਫਤਿਆਂ ਤੋਂ ਮੰਡੀ ਵਿਚ ਕਣਕ ਆ ਰਹੀ ਹੈ ਪਰ ਗਰੋਅਰ ਨੂੰ ਅਜੇ ਤਕ ਨਹੀਂ ਪਤਾ ਕਿ ਸਰਕਾਰ ਨੇ ਕੀ ਭਾ ਮੁਕੱਰਰ ਕੀਤਾ ਹੈ । ਕੰਜ਼ਿਊਮਰ ਨੂੰ ਨਹੀਂ ਪਤਾ ਕਿ ਕੀ ਭਾ ਹੈ । ਤੇ ਇਨ੍ਹਾਂ ਨੇ ਜੋ ਇਲਾਨ ਕੀਤੇ ਹਨ ਉਹ ਮੁਰਦਾ ਬੋਲਿਆ ਤੇ ਖਫਨ ਪਾੜਿਆ ਵਾਲੀ ਗਲ ਹੈ । ਇਨ੍ਹਾਂ ਦੇ ਬਿਆਨਾਂ ਤੇ, ਤੁਸੀਂ ਆਪ ਅੰਦਾਜ਼ਾ ਲਗਾਉ ਕੀ ਵਿਸ਼ਵਾਸ਼ ਲੋਕਾਂ ਨੂੰ ਹੋ ਸਕਦਾ ਹੈ । ਕੀ ਯਕੀਨ ਹੋ ਸਕਦਾ ਹੈ ਇਨ੍ਹਾਂ ਦੀ ਗਲ ਤੇ ? ਮੈਂ ਤਾਂ, ਡਿਪਟੀ ਸਪੀਕਰ ਸਾਹਿਬ, ਚੰਦ ਮਿਸਾਲਾਂ ਦਿੱਤੀਆਂ ਹਨ । ਇਸ ਵਾਸਤੇ ਮੈਂ ਅਰਜ਼ ਕਰਾਂਗਾ ਕਿ ਇਸ ਪੱਖ ਵਿਚ ਬਹੁਤ ਸਮਾਂ ਅਗੇ ਹੀ ਲਿਆ ਜਾ ਚੁਕਿਆ ਹੈ । ਇਸ ਤੋਂ ਜ਼ਿਆਦਾ ਹੋਰ ਸਮਾਂ ਲੈਣਾ ਮੁਨਾਸਬ ਨਹੀਂ ਹੋਵੇਗਾ । ਮੈਂ ਇਸ ਖਾਤਰ ਅਰਜ਼ ਕਰਾਂਗਾ ਕਿ ਇਸ ਗੌਰਮੈਂਟ ਨੂੰ ਜ਼ਿੰਮੇਦਾਰੀ ਦਾ ਅਹਿਸਾਸ ਕਰਨਾ ਚਾਹੀਦਾ ਹੈ । ਜੋ ਗੱਲ ਮੂੰਹ ਕਢਦੇ ਹਨ ਉਸ ਤੇ ਅਮਲ ਕਰਨ । ਇਨ੍ਹਾਂ ਬਾਰੇ ਜੋ ਅਕਸ ਲੋਕਾਂ ਤੇ ਪੈ ਰਿਹਾ ਹੈ ਉਹ ਇਹ ਹੈ ਕਿ ਕਹਿੰਦੇ ਕੁਝ ਹੋਰ ਹਨ ਅਤੇ ਕਰਦੇ ਕੁਝ ਹੋਰ ਹਨ । ਇਨ੍ਹਾਂ ਬਾਰੇ ਇਹ ਜਿਹੜਾ ਇਮਪਰੈਸ਼ਨ ਹੈ ਇਹ ਦੂਰ ਹੋਣਾ ਚਾਹੀਦਾ ਹੈ ।

**ਸ਼੍ਰੀ ਡਿਪਟੀ ਸਪੀਕਰ:** ਇਹ ਤਾਂ ਪੰਡਤ ਜੀ ਤੁਹਾਨੂੰ ਝਾਕਾ ਦਿੰਦੇ ਹਨ । (ਹਾਸਾ) (They are dodging the hon. Member.) (*Laughter*)

**ਪੰਡਤ ਮੋਹਨ ਲਾਲ:** ਜੇਕਰ ਇਹ ਗੱਲ ਹੈ ਤਾਂ ਇਨ੍ਹਾਂ ਨੂੰ ਜਿਹੜਾ ਸਰਟੀਫਿਕੇਟ ਮਿਲਿਆ ਹੈ ਮੈਂ ਉਹ ਤੁਹਾਡੇ ਪੇਸ਼ ਕਰਦਾ ਹਾਂ । ਮਾਸਟਰ ਤਾਰਾ ਸਿੰਘ ਨੇ ਇਨ੍ਹਾਂ ਨੂੰ ਇਕ ਸਰਟੀਫਿਕੇਟ ਦਿੱਤਾ ਸੀ ਕਿ ਇਹ ਨਿਰਾ ਫਰਾਡ ਹਨ । ਇਹ 19 ਅਪਰੈਲ ਦਾ ਇਕ ਮਾਸਟਰ ਤਾਰਾ ਸਿੰਘ ਕਾ ਸਰਟੀਫਿਕੇਟ।ਹੈ ਕਿ "ਫਰੰਟ ਵਜ਼ਾਰਤ ਸਰਾਸਰ ਫਰਾਡ । ਮਾਸਟਰ ਤਾਰਾ ਸਿੰਘ ਕਾ ਸਰਟੀਫਿਕੇਟ । ਅਕਾਲੀ ਲੀਡਰ ਮਾਸਟਰ ਤਾਰਾ ਸਿੰਘ ਨੇ ਆਜ.ਏਕ ਪਰੈਸ ਕਾਨਫਰੰਸ ਕੋ ਖਤਾਬ ਕਰਤੇ ਹੂਏ ਕਹਾ ਕਿ ਅਬ ਤਕ ਪੰਜਾਬ ਔਰ ਪੈਪਸੂ ਮੇਂ ਜਿਤਨੀ ਭੀ ਵਜ਼ਾਰਤੇਂ ਬਨੀਂ ਹੈਂ ਉਨ ਸਭ ਕੇ ਮੁਕਾਬਲਾ ਮੇਂ ਗੁਰਨਾਮ ਸਿੰਘ ਵਜ਼ਾਰਤ ਬਦਤਰ ਹੈ । ਆਪ ਨੇ ਕਹਾ ਕਿ ਕਾਂਗਰਸ ਬੇਈਮਾਨ ਥੀ ਲੇਕਿਨ ਪੰਜਾਬ ਕੀ ਮੌਜੂਦਾ ਫਰੰਟ ਵਜ਼ਾਰਤ ਬਿਲਕੁਲ ਫਰਾਡ ਹੈ । ਆਪ ਨੇ ਕਹਾ ਕਿ ਮੁਖ ਮੰਤਰੀ ਸ਼੍ਰੀ ਗੁਰਨਾਮ ਸਿੰਘ ਕੋ ਅਕਾਲੀ ਦਲ ਕਾ ਨੁਮਾਇੰਦਾ ਕਹਿਨਾ ਅਕਾਲੀ ਦਲ ਕੀ ਤੌਹੀਨ ਹੈ । ਯੇ ਸ਼ਖਸ਼ ਕਭੀ ਅਕਾਲੀ ਦਲ ਕਾ ਚਾਰ ਆਨੇ ਕਾ ਮੈਂਬਰ ਨਹੀਂ ਰਹਾ । ਕਭੀ ਕੋਈ ਕੁਰਬਾਨੀ ਨਹੀਂ ਕੀ। ਕਭੀ ਅਕਾਲੀ ਦਲ ਕੇ ਜਲਸ਼ੇ ਮੇਂ ਸ਼ਰਕਤ ਨਹੀਂ ਕੀ।"

ਸ੍ਰੀ ਡਿਪਟੀ ਸਪੀਕਰ : ਮਾਸਟਰ ਤਾਰਾ ਸਿੰਘ ਦਾ ਨਾਮ ਲੈਕੇ ਸਾਨੂੰ ਗਾਲ੍ਹਾਂ ਤਾਂ ਨਾ ਕਢੋ। (ਹਾਸਾ) (The hon. Member should not call us names under the pretext of quoting Master Tara Singh's statement.) (Laughter)

ਪੰਡਤ ਮੋਹਣ ਲਾਲ: ਉਹ ਤਾਂ ਇਨ੍ਹਾਂ ਨੂੰ ਝੂਠਾ ਤੇ ਬੇਈਮਾਨ ਵੀ ਕਹਿੰਦੇ ਹਨ। ਮਾਸਟਰ ਤਾਰਾ ਸਿੰਘ ਦਾ ਹਵਾਲਾ ਮੈਂ ਇਸ ਲਈ ਦਿਤਾ ਹੈ ਕਿ ਉਹ ਇਸ ਯੂਨਾਈਟਿਡ ਫਰੰਟ ਦੇ ਇਕ ਕੰਸਟੀਚੁਐਂਟ ਹਨ । ਇਸ ਲਈ ਮੈਂ ਤਾਂ ਹੋਰ ਕੁਝ ਨਹੀਂ ਕਹਿੰਦਾ, ਸਿਰਫ ਇੰਨਾ ਆਖਾਂਗਾ ਕਿ ਜ਼ਿੰਮੇਦਾਰੀ ਨਾਲ ਚਲਣ ਅਤੇ ਸਟੇਟ ਨੂੰ ਤਬਾਹ ਨਾ ਕਰਨ । ਸਟੇਟ ਦੇ ਫਾਈਨਾਨਸਿਜ਼ ਨੂੰ ਜ਼ਾਬਤੇ ਵਿਚ ਰਹਿ ਕੇ ਸੰਭਾਲਣ । ਹਰ ਗਲ ਨੂੰ ਪੋਲੀਟੀਕਲ angle ਤੋਂ ਨਹੀਂ ਸੋਚਣਾ ਚਾਹੀਦਾ। ਪੋਲੀਟੀਕਲ ਇਕਤਦਾਰ ਅਤੇ ਤਾਕਤ ਕਾਇਮ ਕਰਨ ਲਈ ਸਟੇਟ ਦੇ ਰੀਸੋਰਸਿਜ਼ ਨੂੰ ਬਰਬਾਦ ਨਹੀਂ ਕਰਨਾ ਚਾਹੀਦਾ। ਪਲਾਨ ਪੂਰੀ ਕਰਨ ਵਾਸਤੇ ਫਾਈਨਾਨਸਿਜ਼ ਦੀ ਸੰਭਾਲ ਅਤੇ ਰੀਸੋਰਸਿਜ਼ ਪੈਦਾ ਕਰਨੇ ਚਾਹੀਦੇ ਹਨ । ਇਨ੍ਹਾਂ ਦੀ ਜ਼ਿੰਮੇਂਦਾਰੀ ਹੈ ਅਤੇ ਇਨ੍ਹਾਂ ਨੂੰ ਉਸ ਦਾ ਅਹਿਸਾਸ ਕਰਨਾ ਚਾਹੀਦਾ ਹੈ । ਆਪ ਦਾ ਸ਼ੁਕਰੀਆ ।

---

## PERSONAL EXPLANATIONS

### PERSONAL EXPLANATION BY CHAUDHRI BHAJAN LAL

ਚੌਧਰੀ ਭਜਨ ਲਾਲ : On a point of personal explanation, Sir, ਡਿਪਟੀ ਸਪੀਕਰ ਸਾਹਿਬ, ਕੁਝ ਮੈਂਬਰ ਸਾਹਿਬਾਨ ਨੇ ਜਿਨ੍ਹਾਂ ਦੀ ਮੈਂ ਬਜ਼ੁਰਗ ਹੋਣ ਦੇ ਨਾਤੇ ਬੜੀ ਇਜ਼ਤ ਕਰਦਾ ਹਾਂ ਇਹ ਗਲ ਕਹੀ ਹੈ ਕਿ ਪਹਿਲ ਮੈਂ ਸ਼ੁਰੂ ਕੀਤੀ ਹੈ । ਮੈਂ ਇਸ ਗੱਲ ਦੀ ਤਰਦੀਦ ਕਰਦਾ ਹਾਂ । ਮੈਂ ਇਕ ਆਜ਼ਾਦ ਮੈਂਬਰ ਦੇ ਤੌਰ ਤੇ ਲੜਿਆ ਅਤੇ ਇਲੈਕਸ਼ਨਾਂ ਵਿਚ ਕਾਮਯਾਬ ਹੋ ਕੇ ਆਇਆ। ਮੇਰੇ ਪਾਸ ਕਈ ਝੰਡਾ ਲੈਕੇ ਆਏ । ਕਾਲੇ ਝੰਡੇ ਵੀ ਵਿਖਾਏ ਗਏ ਅਤੇ ਕਿਹਾ ਕਿ ਟਿਕਟ ਸਾਡਾ ਲੈ ਲਉ । ਪਰ ਮੈਂ ਨਾ ਲਿਆ ਅਤੇ ਇਕ ਆਜ਼ਾਦ ਮੈਂਬਰ ਦੇ ਤੌਰ ਤੇ ਲੜਿਆ । ਮੈਂ 19 ਤਰੀਕ ਨੂੰ ਹਲਫ ਲਿਆ ਅਤੇ ਉਸੇ ਦਿਨ ਹੀ 20 ਤਰੀਕ ਨੂੰ ਕਾਂਗਰਸ ਵਿਚ ਜਾ ਰਲਿਆ (ਵਿਘਨ) ਇਸ ਲਈ ਮੇਰੇ ਤੇ ਇਤਰਾਜ਼ ਨਹੀਂ ਕਰਨਾ ਚਾਹੀਦਾ, ਮੈਂ ਉਹ ਕੁਝ ਨਹੀਂ ਕੀਤਾ ਜੋ ਬਾਕੀ ਦੇ ਕਰਦੇ ਰਹੇ ਹਨ ਜਾਂ ਕਰਦੇ ਪਏ ਹਨ .. (ਵਿਘਨ) (ਅਪੋਜ਼ੀਸ਼ਨ ਵਲੋਂ ਪ੍ਰਸੰਸਾ)..

श्री ए. विश्वानाथन : आन ए प्वाइन्ट आफ आर्डर, सर। मैं आपकी रूलिंग इस बात के लिए चाहता हूं कि अगर किसी मेम्बर के प्वाइन्ट आफ परसनल एक्सप्लेनेशन रेज़ करने से इमीजीएट पहले उस के खिलाफ कोई डिसपेरेजिंग रिमार्क्स आ जाए तो उस को यह प्वाइन्ट रेज़ करने का हक्क है वरना नहीं । इस केस में श्री भजन लाल का भाशण नहीं हो सकता।

श्री उपाध्यक्ष : उनको अपना फ़िकरा पूरा करने दें तब ही पता चल सकता है कि क्या प्वाइन्ट था और कहां तक ठीक है। (विघ्न) (Let him complete his sentence and then alone it will be clear as to what his point was and how far it is correct.)

(*Interruptions*)

**ਚੌਧਰੀ ਭਜਨ ਲਾਲ** : ਮੈਂ ਇਹ ਅਰਜ਼ ਕਰ ਰਿਹਾ ਸਾਂ ਕਿ ਜੇਕਰ ਤੁਹਾਨੂੰ ਕੋਈ ਕਿਸੇ ਕਿਸਮ ਦਾ ਤੌਖਲਾ ਹੈ ਤਾਂ ਮੈਂ ਅਸਤੀਫ਼ਾ ਦੇਣ ਨੂੰ ਤਿਆਰ ਹਾਂ, ਤੁਸੀਂ ਵੀ ਆਉ ਅਤੇ ਅਸਤੀਫ਼ਾ ਦੇ ਦਿਉ ਤੇ ਫਿਰ ਇਲੈਕਸ਼ਨ ਲੜ ਕੇ ਵੇਖ ਲਉ (ਅਪੋਜ਼ੀਸ਼ਨ ਵਲੋਂ ਪ੍ਰਸ਼ੰਸਾ) । ਜੇਕਰ ਮੁੜ ਕੇ ਤੁਸੀਂ ਮਨਿਸਟਰੀ ਬਣਾ ਗਏ ਤਾਂ ਮੈਂ ਵੇਖ ਲਵਾਂਗਾ । (ਵਿਘਨ)

**ਸਰਕਾਰੀ ਬੈਂਚਾਂ ਵਲੋਂ ਆਵਾਜ਼ਾਂ** ; ਸਾਨੂੰ ਇਹ ਚੈਲੰਜ ਮਨਜ਼ੂਰ ਹੈ ।

**ਸ਼੍ਰੀ ਡਿਪਟੀ ਸਪੀਕਰ** : ਇਸ ਗਲ ਦਾ ਵੈਸੇ ਜ਼ਿਕਰ ਤਾਂ ਨਹੀਂ ਸੀ ਆਇਆ ਸ਼੍ਰੀ ਭਜਨ ਲਾਲ ਜੀ ਪਰ ਤੁਸੀਂ ਆਪਣੀ ਗਲ ਕਹਿ ਲਈ ਹੈ ਹੁਣ ਕਿਰਪਾ ਕਰਕੇ ਬੈਠ ਜਾਉ। (This thing was not, howe er, mentioned but the hon. Member Shri Bhajan Lal has had his say and he should now resume his seat.)

### PERSONAL EXPLANATION BY EXCISE AND TAXATION MINISTER, SARDAR BALWANT SINGH

**ਐਕਸਾਈਜ਼ ਐਂਡ ਟੈਕਸੇਸ਼ਨ ਮੰਤਰੀ** (ਸਰਦਾਰ ਬਲਵੰਤ ਸਿੰਘ) : ਆਨ ਏ ਪੁਆਇੰਟ ਆਫ਼ ਪਰਸਨਲ ਐਕਸਪਲੇਨੇਸ਼ਨ, ਪਲੀਜ਼ ।

(ਇਸ ਸਮੇਂ ਅਪੋਜ਼ੀਸ਼ਨ ਵਲੋਂ ਮੇਜ਼ ਵਜਾਣੇ ਸ਼ੁਰੂ ਕਰ ਦਿਤੇ ਗਏ) . (ਵਿਘਨ)

**Mr. Deputy Speaker** : Order please. Let him speak.

**ਐਕਸਾਈਜ਼ ਅਤੇ ਟੈਕਸੇਸ਼ਨ ਮੰਤ੍ਰੀ** : ਡਿਪਟੀ ਸਪੀਕਰ ਸਾਹਿਬ, ਮੇਰੀ ਗੈਰ ਹਾਜ਼ਰੀ ਵਿਚ ਸ਼੍ਰੀ ਮੋਹਣ ਲਾਲ ਜੀ ਨੇ ਜਿਨ੍ਹਾਂ ਦੀ ਮੈਂ ਇਕ ਬਜ਼ੁਰਗ ਹੋਣ ਕਾਰਨ ਬਹੁਤ ਇਜ਼ਤ ਕਰਦਾ ਹਾਂ ਉਨ੍ਹਾਂ ਨੇ ਆਪਣੀ ਤਕਰੀਰ ਦੇ ਦੌਰਾਨ ਇਕ ਚਿੱਠੀ ਦਾ ਹਵਾਲਾ ਦਿਤਾ ਹੈ ਜਿਸ ਵਿਚ ਮੇਰੇ ਖ਼ਿਲਾਫ਼ ਇਲਜ਼ਾਮ ਲਗਾਏ ਗਏ ਹਨ । ਮੈਂ ਸੱਤ ਅੱਠ ਸਾਲ ਬੀ. ਡੀ. ਓ. ਰਿਹਾ ਹਾਂ, 1959 ਵਿਚ ਲਗਾ ਹਇਆ ਸਾਂ । ਇਹ ਚਿਠੀ ਇਨ੍ਹਾਂ ਨੂੰ ਮੇਰੇ ਮੁਖ਼ਾਲਿਫ਼ ਹਾਰੇ ਹੋਏ ਉਮੀਦਵਾਰ ਸਰਦਾਰ ਆਤਮਾ ਸਿੰਘ ਨੇ ਲਿਖੀ ਹੈ ਜਿਸ ਤਰ੍ਹਾਂ ਕਿ ਇਨ੍ਹਾਂ ਨੇ ਕਿਹਾ ਹੈ । ਇਹ ਸਰਦਾਰ ਆਤਮਾ ਸਿੰਘ ਇਲੈਕਸ਼ਨਾਂ ਵਿਚ ਮੇਰੇ ਰਾਈਵਲ ਰਹੇ ਹਨ ਅਤੇ ਮੈਂ ਇਨ੍ਹਾਂ ਨੂੰ ਦੋ ਵੇਰ ਹਰਾ ਕੇ ਆਇਆ ਹਾਂ, ਭਾਰੀ ਗਿਣਤੀ ਨਾਲ ਸ਼ਿਕਸਤ ਦਿਤੀ ਹੈ । ਇਨ੍ਹਾਂ ਨੇ ਕਿਹਾ ਹੈ ਕਿ ਮੈਂ ਜਦ ਬੀ. ਡੀ. ਓ. ਸੀ ਤਾਂ 40 ਹਜ਼ਾਰ ਰੁਪਏ ਦੀ ਐਮਬੈਜ਼ਲਮੈਂਟ ਕੀਤੀ ਸੀ । ਇਹ ਝੂਠੀਆਂ ਅਤੇ ਬੇ-ਬੁਨਿਆਦ ਗਲਾਂ ਹਨ । (ਵਿਘਨ, ਸ਼ੋਰ)

**Mr. Deputy Speaker** : Let us try to hear him. Let him speak.

**ਐਕਸਾਈਜ਼ ਅਤੇ ਟੈਕਸੇਸ਼ਨ ਮੰਤ੍ਰੀ** : ਇਨ੍ਹਾਂ ਨੇ ਕਿਹਾ ਹੈ ਕਿ ਮੈਂ 40 ਹਜ਼ਾਰ ਰੁਪਿਆ ਐਮਬੈਜ਼ਲ ਕੀਤਾ ਹੈ ਅਤੇ ਮੇਰੇ ਤੇ ਕੇਸ ਸੀ । ਮੈਂ ਇਸ ਲਈ ਅਰਜ਼ ਕਰਦਾ ਹਾਂ ਕਿ ਇਹ ਬਿਲਕੁਲ ਗ਼ਲਤ ਗਲ ਹੈ ਅਤੇ ਮੈਂ ਹਰ ਤਰ੍ਹਾਂ ਦੀ ਇਨਕੁਆਇਰੀ ਨੂੰ ਫ਼ੇਸ ਕਰਨ ਨੂੰ ਤਿਆਰ ਹਾਂ ।

(ਵਿਘਨ)

**Pandit Mohan Lal** : On a point of order, Sir.

**ਐਕਸਾਈਜ਼ ਅਤੇ ਟੈਕਸੇਸ਼ਨ ਮੰਤ੍ਰੀ** : Sir, I am on my personal explanation. (*Interruptions*) ਤੁਸੀਂ ਜੇ ਕਿਸੇ ਨੂੰ ਕੁਝ ਕਹਿੰਦੇ ਹੋ ਤਾਂ ਉਸ ਨੂੰ ਸੁਣਨ ਦੀ ਵੀ ਤਾਕਤ ਰਖੋ ।

**Mr. Deputy Speaker** : Let us first hear the point of order of Pandit Mohan Lal.

**ਪੰਡਤ ਮੋਹਨ ਲਾਲ** : ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਸ ਤੋਂ ਪਹਿਲਾਂ ਕਿ ਉਹ ਮੇਰੇ ਚਾਰਜਿਜ਼ ਦਾ ਜਵਾਬ ਦੇਣ । ਮੈਂ ਇਹ ਗਲ ਕਲੀਅਰ ਕਰ ਦੇਣੀ ਚਾਹੁੰਦਾ ਹਾਂ ਕਿ ਇਹ ਚਾਰਜਿਜ਼ ਮੈਂ ਨਹੀਂ ਲਗਾਏ । ਮੈਂ ਉਹ ਚਿਠੀ ਜੋ ਇਨ੍ਹਾਂ ਦੇ ਮਤਾਲਿਕ ਸਰਦਾਰ ਆਤਮਾ ਸਿੰਘ ਨੇ ਚੀਫ਼ ਮਨਿਸਟਰ ਸਰਦਾਰ ਗੁਰਨਾਮ ਸਿੰਘ ਨੂੰ ਲਿਖੀ ਅਤੇ ਜਿਸ ਦੀ ਕਾਪੀ ਉਨ੍ਹਾਂ ਨੇ ਮੈਨੂੰ ਭੇਜੀ, ਮੈਂ ਉਹ ਪੜ੍ਹੀ ਹੈ ਅਤੇ ਉਨ੍ਹਾਂ ਦਾ ਹੀ ਸਟੇਟਮੈਂਟ ਜੋ ਅਖਬਾਰ ਦੇ ਵਿਚ ਆਇਆ ਹੈ ਮੈਂ ਉਹ ਕੋਟ ਕੀਤਾ ਹੈ ਆਪਣੇ ਵਲੋਂ ਮੈਂ ਕੁਝ ਨਹੀਂ ਲਾਇਆ ।

**ਐਕਸਾਈਜ਼ ਅਤੇ ਟੈਕਸੇਸ਼ਨ ਮੰਤ੍ਰੀ** : ਡਿਪਟੀ ਸਪੀਕਰ ਸਾਹਿਬ, ਮੈਂ ਆਪਦੇ ਰਾਹੀਂ ਪੰਡਤ ਜੀ ਨੂੰ ਕਹਾਂਗਾ ਕਿ ਯਾ ਤਾਂ ਉਹ ਇਹ ਕਹਿ ਦੇਣ ਕਿ ਇਹ ਚਿਠੀ ਫੈਬਰੀਕੇਟਿਡ ਸੀ, ਜੇ ਨਹੀਂ ਤਾਂ ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਸੋਚ ਸਮਝ ਕੇ ਹੀ ਪੜ੍ਹੀ ਹੈ, ਜਿਸ ਬਾਰੇ ਮੈਂ ਆਪਣਾ ਪਰਸਨਲ ਐਕਸਪਲੇਨੇਸ਼ਨ ਦਿੰਦਾ ਹਾਂ ।

ਉਨ੍ਹਾਂ ਨੇ ਕਿਹਾ ਕਿ ਜਦੋਂ ਮੈਂ ਬੀ. ਡੀ. ਓ. ਸੀ ਮੈਂ 40,000 ਦੀ ਐਂਬੇਜ਼ਲਮੈਂਟ ਕੀਤੀ ਸੀ । ਇਹ ਇਲਜ਼ਾਮ ਉਨ੍ਹਾਂ ਦਾ ਬਿਲਕੁਲ ਗ਼ਲਤ ਹੈ । ਮੈਂ ਉਸ ਵੇਲੇ ਇਕ ਬੈਸਟ ਬੀ. ਡੀ. ਓ. ਗਿਣਿਆ ਜਾਂਦਾ ਸੀ । 1962 ਦੀਆਂ ਇਲੈਕਸ਼ਨਾਂ ਵਿਚ ਕਾਂਗਰਸ ਪਾਰਟੀ ਨੇ ਮੈਨੂੰ ਅਸਤੀਫ਼ਾ ਦੇ ਕੇ ਇਲੈਕਸ਼ਨਾਂ ਲੜਨ ਲਈ ਮਜ਼ਬੂਰ ਕੀਤਾ । ਪੰਡਤ ਜੀ ਉਸ ਵੇਲੇ ਮਨਿਸਟਰ ਹੁੰਦੇ ਸਨ ਇਹ ਚਾਰ ਵਾਰੀ ਸਰਦਾਰ ਪਰਤਾਪ ਸਿੰਘ ਕੈਰੋਂ ਨੂੰ ਨਾਲ ਲੈਕੇ ਕਾਂਗਰਸ ਟਿਕਟ ਮੈਨੂੰ ਦੇਣ ਲਈ ਆਏ, ਇਸ ਲਈ ਕਿ ਉਹ ਸਰਦਾਰ ਦਿਲਬਾਗ ਸਿੰਘ ਨੂੰ ਮੇਰੇ ਮੁਕਾਬਲੇ ਵਿਚ ਟਿਕਟ ਦੇਣਾ ਨਹੀਂ ਸੀ ਚਾਹੁੰਦੇ.. (ਵਿਘਨ—ਸ਼ੋਰ—ਥੰਪਿੰਗ)

**श्री उपाध्यक्ष** : सब ग्रानरेबल मैंबर्ज़ ग्राराम से सुनें । ग्रगर ग्राप एक पर ग्रल्ज़ाम लगाते हैं तो उस को भी तो हक है कि वह ग्रपनी पोज़ीशन साफ़ करे । हमें उनकी बात को गौर से सुनना चाहिये । किसी भी मैंबर को जब वह एक्सप्लेनेशन दे रहे हैं दरमयान में बोलना नहीं चाहये । (All the hon. members should please listen patiently. If you level charges against an hon. Member then he, too, has a right to make his position clear. We should listen to him patiently. Nobody should interrupt when an hon. Member is speaking on personal explanation.)

**ਪੰਡਤ ਮੋਹਨ ਲਾਲ** : ਡਿਪਟੀ ਸਪੀਕਰ ਸਾਹਿਬ, ਮੈਂ ਉਨ੍ਹਾਂ ਨੂੰ ਤਾਂ ਨਹੀਂ ਸੀ ਕਿਹਾ । ਇਹ ਉਨ੍ਹਾਂ ਨੂੰ ਭੁਲੇਖਾ ਲਗਾ ਹੈ, ਉਨ੍ਹਾਂ ਨੂੰ ਮੇਰੇ ਤੇ ਐਵੇਂ ਸ਼ੱਕ ਹੋਇਆ ਹੈ......

(ਵਿਘਨ-ਸ਼ੋਰ)

**Mr. Deputy Speaker** : There should be no noise in the House. Let the hon. Member explain his position.

**ਐਕਸਾਈਜ਼ ਅਤੇ ਟੈਕਸੇਸ਼ਨ ਮੰਤ੍ਰੀ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ, ਕਿ ਪੰਡਤ ਜੀ ਨੇ ਖ਼ੁਦ ਅਤੇ ਉਸ ਵੇਲੇ ਦੀ ਸਰਕਾਰ ਨੇ ਮੈਨੂੰ ਕਾਂਗਰਸ ਟਿਕਟ ਲੈਣ ਲਈ ਬਹੁਤ ਮਜ਼ਬੂਰ ਕੀਤਾ, ਪਰ ਮੈਂ ਮੰਨਦਾ ਨਹੀਂ ਸੀ । ਇਸੇ ਕਰਕੇ ਮੈਨੂੰ ਦੋ ਤਿੰਨ ਦਫ਼ਾ

ਤਬਦੀਲ ਕੀਤਾ ਗਿਆ । ਇਹ ਇਸ ਲਈ ਮੈਨੂੰ ਮਜਬੂਰ ਕਰਦੇ ਰਹੇ ਹਨ ਕਿਉਂਕਿ ਸਰਦਾਰ ਆਤਮਾ ਸਿੰਘ ਨੂੰ ਮੇਰੇ ਮੁਕਾਬਲੇ ਵਿਚ ਖੜ੍ਹਾਕੇ ਹਰਾਉਣਾ ਚਾਹੁੰਦੇ ਸੀ ਅਤੇ ਮੈਂ ਹੀ ਇਕੋ ਇਕ ਐਸਾ ਸ਼ਖਸ ਸੀ ਜੋ ਇਸ ਨੂੰ ਹਰਾ ਸਕਦਾ ਸੀ, ਹੋਰ ਇਨ੍ਹਾਂ ਦੀ ਨਜ਼ਰ ਵਿਚ ਕੋਈ ਹੈ ਹੀ ਨਹੀਂ ਸੀ । ਪੰਡਤ ਜੀ ਤਾਂ ਹੋਮ ਮਨਿਸਟਰ ਸੀ, ਜਦੋਂ ਉਨ੍ਹਾਂ ਨੂੰ ਪਤਾ ਲਗ ਗਿਆ ਕਿ ਮੈਂ 40,000 ਦੀ ਐਂਬੈਜਲਮੈਂਟ ਕੀਤੀ ਹੈ ਤਾਂ ਉਨ੍ਹਾਂ ਨੇ ਮੇਰੇ ਖਿਲਾਫ ਇਨਕੁਆਇਰੀ ਕਿਉਂ ਨਾ ਕਰਾਈ? ਅਜ ਹਾਊਸ ਵਿਚ ਆਕੇ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ । ਮੈਂ ਅਜ ਵੀ ਚੈਲੇਂਜ ਕਰਦਾ ਹਾਂ ਕਿ ਤੁਸੀਂ 40 ਹਜ਼ਾਰ ਤਾਂ ਕੀ ਚਾਰ ਪੈਸੇ ਤਾਂ ਮੇਰੇ ਜ਼ਿੰਮੇ ਸਾਬਤ ਕਰੋ ਮੈਂ ਤੁਹਾਡਾ ਦੇਣਦਾਰ ਹਾਂ. ! ਤੁਸੀਂ ਜ਼ਰਾ ਮੇਰੇ ਇਲਾਕੇ ਵਿਚ ਜਾਕੇ] ਤਾਂ ਪੁਛੋ ਮੇਰੇ ਮੁਤਾਲਿਕ। ਮੇਰੇ ਮੁਤਾਲਿਕ ਮੇਰਾ ਇਲਾਕਾ ਜਾਣੂ ਹੈ।

ਫੇਰ ਕਿਹਾ ਇਹ ਵੀ ਜਾਂਦਾ ਹੈ ਕਿ ਬਲਵੰਤ ਸਿੰਘ ਨੇ ਕਾਰ ਲਿਆਂਦੀ ਹੈ । ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਹ ਐਵੇਂ ਕਿਧਰੋਂ ਨਹੀਂ ਆ ਗਈ । ਮੇਰਾ ਆਪਣਾ ਫਾਰਮ ਹੈ । I am a man of means. ਮੈਂ ਉਨ੍ਹਾਂ ਵਿਚੋਂ ਨਹੀਂ ਹਾਂ ਜੋ ਕਲ ਬੋਰੀਆਂ ਵਿਛਾਉਂਦੇ ਫਿਰਦੇ ਸੀ ਅਜ ਕੋਠੀਆਂ ਪਾਕੇ ਬਹਿ ਗਏ ਹਨ । ਦਾਸ ਕਮਿਸ਼ਨ ਦਾ ਫੱਬਿਆ ਹੋਇਆ ਆਦਮੀ ਹਾਊਸ ਵਿਚ ਇਸ ਤਰ੍ਹਾਂ ਗਲਾਂ ਕਰੇ....

**ਸ਼੍ਰੀ ਡਿਪਟੀ ਸਪੀਕਰ** : ਸਰਦਾਰ ਬਲਵੰਤ ਸਿੰਘ ਜੀ, ਤੁਸੀਂ ਆਪਣਾ ਐਕਸਪਲੇਨੇਸ਼ਨ ਦਿੰਦੇ ਹੋਏ ਕਿਸੇ ਦੂਸਰੇ ਤੇ ਇਲਜ਼ਾਮ ਨਹੀਂ ਲਾ ਸਕਦੇ । (May I remind the hon. Member Sardar Balwant Singh that while speaking on personal explanation he can not level charges against any other Member.

**ਚੌਧਰੀ ਦਰਸ਼ਨ ਸਿੰਘ** : On a point of order, Sir. ਬੋਰੀ ਦੀ ਗਲ ਤੋਂ ਮੈਨੂੰ ਵੀ ਯਾਦ ਆ ਗਿਆ ਹੈ । ਮੇਰੀ ਇਸ ਗਲ ਨੂੰ ਇਸ ਹਾਊਸ ਦੀਆਂ ਪਰੋਸੀਡਿੰਗਜ਼ ਵੀ ਸਾਬਤ ਕਰਨਗੀਆਂ.....(ਵਿਘਨ)

**ਚੀਫ ਪਾਰਲੀਮੈਂਟਰੀ ਸੈਕਟਰੀ** : ਇਹ ਵੀ ਕੋਈ ਪੁਆਇੰਟ ਆਫ ਆਰਡਰ ਹੈ ?

**ਚੌਧਰੀ ਦਰਸ਼ਨ ਸਿੰਘ** : Yes it is a point of order. The Chair has allowed. (*Noise*)

**Mr. Deputy Speaker** : Let the hon. Member complete his point of order.

**ਚੌਧਰੀ ਦਰਸ਼ਨ ਸਿੰਘ** : ਮੇਰੀ ਅਰਜ਼ ਹੈ ਕਿ ਜਿਸ ਵੇਲੇ ਸਰਦਾਰ ਬਲਵਤ ਸਿੰਘ ਏਧਰ ਬੈਠੇ ਸੀ ਤਾਂ ਗਿਲ ਸਾਹਿਬ ਨੇ ਸਰਕਾਰੀ ਬੈਂਚਾਂ ਤੋਂ ਕਿਹਾ ਸੀ ਕਿ "ਬਲਵੰਤ" ਬੈਠਾ ਰਹਿ, ਤੇਰੀ ਵੀ ਫਾਈਲ ਇਨਕੁਆਇਰੀ ਦੀ ਮੇਰੇ ਕੋਲ ਆ ਗਈ ਹੈ, ਮੈਂ ਤੈਨੂੰ ਦੇਖ ਲਵਾਂਗਾ । ਮੈਂ ਅਰਜ਼ ਕਰਾਂ ਕਿ ਜਿਹੜੇ ਫਾਈਲਾਂ ਤੋਂ ਡਰਨ ਵਾਲੇ ਬੰਦੇ ਹਨ ਉਹ ਰਾਤੋ ਰਾਤ ਫਲੋਰ ਕਰਾਸ ਕਰ ਚੁਕੇ ਹਨ। ਮੈਨੂੰ ਨਹੀਂ ਸੀ ਪਤਾ ਕਿ ਅਜੇ ਹੋਰ ਵੀ ਹਨ ਜੋ ਰਹਿੰਦੇ ਹਨ ਪਰ...

ਸ਼੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ । (This is no point of order.)

ਸ਼੍ਰੀ ਸਾਧੂ ਰਾਮ: On a point of order, Sir. ਬਲਵੰਤ ਸਿੰਘ ਆਪਣੇ ਆਪ ਨੂੰ ਈਮਾਨਦਾਰ ਬਣਾਈ ਫਿਰਦਾ ਹੈ । ਮੈਂ ਦਸਦਾ ਹਾਂ ਕਿਸ ਤਰ੍ਹਾਂ ਦਾ ਇਹ ਈਮਾਨਦਾਰ ਹੈ । ਇਹ ਫਾਰਮ ਵੇਚਦਾ ਹੈ ਜਿਸ ਦਾ ਅਸਲ ਮੁਲ ਇਕ ਰੁਪਿਆ ਹੈ । ਮੈਂ ਇਸ ਕੋਲੋਂ 20 ਰੁਪਏ ਦੇ ਕੇ ਦੋ ਫਾਰਮ ਲਿਆਂਦੇ ਹਨ.....

**Mr. Deputy Speaker** : Please sit down, this is no point of order,

ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ : ਸਰਦਾਰ ਬਲਵੰਤ ਸਿੰਘ ਨੂੰ ਤੁਸੀਂ ਪੁਆਇੰਟ ਆਫ ਆਰਡਰ ਤੇ ਖੜਾ ਕੀਤਾ ਸੀ ਜਾਂ ਪਰਸਨਲ ਐਕਸਪਲੇਨੇਸ਼ਨ ਤੇ? ਇਹ ਸਾਰੀ ਦੀ ਸਾਰੀ ਡਿਸਕਸ਼ਨ ਹੀ ਬਲਵੰਤ ਸਿੰਘ ਤੇ ਹੀ ਕਰਾ ਦਿਤੀ ।

**Mr. Deputy Speaker** : He has given his personal explanation an about points of order raised I have given my ruling that those are no points of order.

**Shri Balramji Dass Tandon** : Then, Sir, those should be deleted from the record of the proceedings of the House because they lower the decorum of the House,

ਸ਼੍ਰੀ ਡਿਪਟੀ ਸਪੀਕਰ ਮੇਰਾ ਖਿਆਲ ਹੈ ਬਹੁਤ ਸਾਰੇ ਮੈਂਬਰਜ਼ ਨੂੰ ਪਤਾ ਨਹੀਂ ਹੈ ਕਿ ਪੁਆਇੰਟ ਆਫ ਆਰਡਰ ਕਿਥੇ ਰੇਜ਼ ਕਰਨਾ ਚਾਹੀਦਾ ਹੈ । ਸਾਰੇ ਸਾਹਿਬਾਨ ਇਸ ਦੇ ਮੁਤਾਲਿਕ ਬਾਕਾਇਦਾ ਜਿਹੜੇ ਰੂਲਜ਼ ਹਨ, ਪੜ੍ਹ ਲੈਣ । ਮੈਨੂੰ ਅਫਸੋਸ ਹੈ ਕਿ ਚੌਧਰੀ ਦਰਸ਼ਨ ਸਿੰਘ ਵਰਗੇ ਪੜ੍ਹੇ ਲਿਖੇ ਮੈਂਬਰ ਵੀ ਜਦੋਂ ਗਲਤ ਪੁਆਇੰਟ ਆਫ ਆਰਡਰ ਤੇ ਉਠਣ ਕਿਤਨੀ ਬੁਰੀ ਗੱਲ ਹੈ । ਇਹ ਉਨ੍ਹਾਂ ਨੂੰ ਫਬਦਾ ਨਹੀਂ । (I think most of the hon. Members do not know where a point of order should be raised. I would suggest that all the hon. Members should study the relevant rules. I am sorry to point out that it is a bad precedent when a learned Member like Chaudhri Darshan Singh rises on a wrong point of order. It does not behove him.)

ਚੌਧਰੀ ਦਰਸ਼ਨ ਸਿੰਘ : ਇਹ ਇਕ ਰੀਕਾਰਡ ਦੀ ਗੱਲ ਹੈ ਮੈਂ ਐਵੇਂ ਨਹੀਂ ਕਹਿੰਦਾ, ਤੁਸੀਂ ਆਪਣਾ ਰਿਕਾਰਡ ਵੇਖ ਲਉ, ਇਨਕੁਆਇਰੀ ਕਰਾਉ ਕਿ ਗਿਲ ਸਾਹਿਬ ਨੇ ਇਸ ਤਰ੍ਹਾਂ ਕਿਹਾ ਹੈ ਜਾਂ ਨਹੀਂ ।

ਸ਼੍ਰੀ ਡਿਪਟੀ ਸਪੀਕਰ : ਮੈਂ ਸਰਦਾਰ ਬਲਵੰਤ ਸਿੰਘ ਹੋਰਾਂ ਨੂੰ ਕਹਾਂਗਾ ਕਿ ਉਹ ਆਪਣਾ ਪਰਸਨਲ ਐਕਸਪਲੇਨੇਸ਼ਨ ਜਾਰੀ ਰਖਣ । (I would request the hon. Member Sardar Balwant Singh to continue his personal explanation.)

**ਐਕਸਾਈਜ਼ ਅਤੇ ਟੈਕਸੇਸ਼ਨ ਮੰਤ੍ਰੀ** : ਮੈਂ ਬਹੁਤਾ ਕੁਝ ਕਹਿਣਾ ਨਹੀਂ ਚਾਹੁੰਦਾ, ਇਤਨਾ ਹੀ ਕਹਾਂਗਾ ਕਿ ਜੇ ਉਨ੍ਹਾਂ ਨੂੰ ਐਨਾ ਜ਼ਿਆਦਾ ਖਿਆਲ ਹੈ ਕੌਣ ਚੰਗਾ ਹੈ ਅੰਤੇ ਕੌਣ ਮਾੜਾ ਉਹ ਵੀ ਰੀਜ਼ਾਈਨ ਕਰਨ ਮੈਂ ਵੀ ਆਪਣੀ ਸੀਟ ਤੋਂ ਰੀਜ਼ਾਈਨ ਕਰਕੇ ਚੋਣ ਲੜਾਂਗਾ। ਇਹ ਰੀਜ਼ਾਈਨ ਕਰਨ।

**ਪੰਡਤ ਮੋਹਨ ਲਾਲ** : ਇਹਨੂੰ ਕਹੋ ਕਿ ਉਹ ਆਪਣੀ ਸੀਟ ਤੋਂ ਪਹਿਲਾਂ ਰੀਜ਼ਾਈਨ ਕਰੇ।

**ਸ਼੍ਰੀ ਸਾਧੂ ਰਾਮ** : ਇਹ ਕਹਿੰਦਾ ਹੈ ਅਸਤੀਫਾ ਦੇਕੇ ਮੇਰੀ ਸੀਟ ਤੋਂ ਲੜੇ। ਮੈ ਅਸਤੀਫਾ ਦਿੰਦਾਂ ਹਾਂ ਇਹ ਵੀ ਅਸਤੀਫਾ ਦੇਵੇ ਅਤੇ ਮੇਰੀ ਸੀਟ ਤੇ ਆਕੇ ਲੜੇ।

**ਸ਼੍ਰੀ ਡਿਪਟੀ ਸਪੀਕਰ** : ਜਿਹੜੀ ਗੱਲ ਤੁਸੀਂ ਚਾਹੁੰਦੇ ਹੋ ਉਹ ਅਸੀਂ ਕਰਨ ਨਹੀਂ ਦੇਣੀ। (We are not going to allow the hon. Members to do what they want to.)

**ਐਕਸਾਈਜ਼ ਅਤੇ ਟੈਕਸੇਸ਼ਨ ਮੰਤਰੀ** : ਪੰਡਤ ਜੀ ਅਸਤੀਫਾ ਦੇ ਦੇਣ ਅਤੇ ਲੜ ਲੈਣ, ਜੇ ਇਹ ਗੱਲ ਉਨ੍ਹਾਂ ਨੂੰ ਮਨਜ਼ੂਰ ਹੈ, ਮੈਨੂੰ ਵੀ ਮੰਨਜ਼ੂਰ ਹੈ।

**ਪੰਡਤ ਮੋਹਨ ਲਾਲ** : ਇਹ ਤਾਂ ਉਨ੍ਹਾਂ ਦਾ ਇਖਲਾਕੀ ਫਰਜ਼ ਬਣਦਾ ਹੈ ਜਦੋਂ ਉਹ ਕਾਂਗਰਸੀ ਬੈਂਚਾਂ ਨੂੰ ਛੱਡ ਕੇ ਗਏ ਹਨ। ਇਨ੍ਹਾਂ ਦਾ ਕੋਈ ਹੱਕ ਨਹੀਂ ਕਿ ਉਹ ਟਿਕਟ ਕਿਤੋਂ ਲੈਣ ਅਤੇ ਸ਼ਾਮਲ ਕਿਤੇ ਜਾਕੇ ਹੋਣ।

**ਐਕਸਾਈਜ਼ ਅਤੇ ਟੈਕਸੇਸ਼ਨ ਮੰਤ੍ਰੀ** : ਮੈਂ ਇਹ ਪੁਛਦਾ ਹਾਂ ਜਦੋਂ 23 ਆਦਮੀ ਏਧਰੋਂ ਲੈਕੇ ਗਏ ਸੀ ਉਦੋਂ ਇਖਲਾਕੀ ਫਰਜ਼ ਕਿਥੇ ਗਿਆ ਸੀ ?

**ਪੰਡਤ ਮੋਹਨ ਲਾਲ** : ਉਦੋਂ ਵਜ਼ੀਰ ਨਹੀਂ ਬਣਾਏ ਸੀ। ਮੈਂਬਰ ਹੀ ਬਣਾਏ ਸੀ।

**Mr. Deputy Speaker** : We should not waste the time. Let the Hon'ble Member Comrade Harkishan Singh Surjit Speak.

## GENERAL DISCUSSION OF THE BUDGET FOR 1967-68
(Resumption)

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ** (ਬੜਾ ਪਿੰਡ) : ਮੈਂ ਇਸ ਹਾਊਸ ਦੇ ਬੜੇ ਪੁਰਾਣੇ ਮੈਂਬਰ ਪੰਡਤ ਮੋਹਨ ਲਾਲ ਦੀ ਸਪੀਚ ਜੋ ਉਨ੍ਹਾਂ ਨੇ ਬਜਟ ਤੇ ਕੀਤੀ ਹੈ ਸੁਣੀ ਹੈ। ਮੇਰਾ ਵਿਚਾਰ ਸੀ ਕਿ ਚੂੰਕਿ ਉਨ੍ਹਾਂ ਨੂੰ ਬਹੁਤ ਸਮੇਂ ਤਕ ਪੰਜਾਬ ਦੇ ਵਿੱਤ ਮੰਤਰੀ ਰਹਿਣ ਦਾ ਮੌਕਾ ਮਿਲਿਆ ਹੈ ਇਸ ਲਈ ਜਿਸ ਤਰ੍ਹਾਂ ਉਹ ਉਸ ਸਮੇਂ ਆਪੋਜ਼ੀਸ਼ਨ ਕੋਲੋਂ ਚੰਗੇ ਸੁਝਾਉ ਮੰਗਿਆ ਕਰਦੇ ਸਨ ਉਸੇ ਤਰ੍ਹਾਂ ਹੀ ਉਹ ਖੁਦ ਇਸ ਵਕਤ ਚੰਗੇ ਸੁਝਾਉ ਦੇਣਗੇ। ਪਰ ਉਨ੍ਹਾਂ ਦੀ ਤਕਰੀਰ ਵਿਚੋਂ ਕੇਵਲ ਤਿੰਨ ਗਲਾਂ ਹੀ ਨਿਕਲੀਆਂ ਹਨ। ਇਕ ਤਾਂ ਇਹ ਕਿ ਜਿਹੜਾ ਬਿਆਨ ਉਨ੍ਹਾਂ ਨੇ ਤਿੰਨ ਤਾਰੀਖ਼ ਨੂੰ ਦਿਤਾ ਸੀ ਉਹ ਸਚਾ ਕਿਉਂ ਨਹੀਂ ਹੋ ਗਿਆ। ਦੂਸਰੀ ਇਹ ਕਿ ਸਾਰਾ ਬਜਟ ਘਾਟੇ ਦਾ ਬਜਟ ਬਣਾ ਦਿਤਾ ਗਿਆ ਹੈ ਇਸ ਕਰਕੇ ਪੰਜਾਬ ਦਾ ਰਹਿਣਾ ਕੱਖ ਨਹੀਂ। ਤੀਸਰੀ ਗਲ ਇਹ ਕਿ ਜੇਕਰ ਕੀਮਤਾਂ ਨਾ ਬੰਨ੍ਹੀਆਂ ਗਈਆਂ ਤਾਂ ਬਹੁਤ ਨੁਕਸਾਨ ਹੋਵੇਗਾ। ਇਸ ਕਰਕੇ ਉਨ੍ਹਾਂ ਨੇ ਕਿਹਾ ਕਿ ਇਧਰ ਬੈਠੇ ਹੋਏ ਮੈਂਬਰਾਂ ਦੀ ਪਾਲਿਸੀ ਠੀਕ ਨਹੀਂ ਹੈ। ਮੈਂ ਪਹਿਲੀ ਗਲ ਦੇ ਬਾਰੇ ਜ਼ਿਆਦਾ ਵਿਸਥਾਰ ਵਿਚ ਨਹੀਂ ਕਹਿਣਾ ਚਾਹੁੰਦਾ ਕਿਉਂਕਿ ਉਨ੍ਹਾਂ ਨੇ ਬਹੁਤ ਸਮਾਂ ਇਸ ਗੱਲ ਤੇ ਲਿਆ ਹੈ

[ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ]

ਕਿ ਉਨ੍ਹਾਂ ਦੇ ਬੰਦੇ ਅਸਾਂ ਉਧਰੋਂ ਇਧਰ ਲੈ ਆਂਦੇ ਹਨ । ਉਨ੍ਹਾਂ ਨੂੰ ਸਾਡਾ ਪਰੋਗਰਾਮ ਚੰਗਾ ਲਗਾ ਤਾਂ ਉਹ ਉਧਰੋਂ ਇਧਰ ਆ ਗਏ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਿਹੜਾ ਆਪ ਬਿਆਨ ਤਿੰਨ ਤਾਰੀਖ ਨੂੰ ਦਿਤਾ ਸੀ ਕਿ ਇਹ ਵਜ਼ਾਰਤ ਨਹੀਂ ਰਹੇਗੀ, ਇਨ੍ਹਾਂ ਨੇ ਨਵੇਂ ਬੰਦੇ ਤਾਂ ਪੈਦਾ ਨਹੀਂ ਸੀ ਕਰਨੇ, ਇਨ੍ਹਾਂ ਦਾ ਮਤਲਬ ਇਹੋ ਸੀ ਕਿ ਇਸ ਪਾਸਿਉਂ ਬੰਦੇ ਤੋੜ ਕੇ ਉਧਰ ਲੈ ਜਾਣਗੇ ਅਤੇ ਇਸ ਲਈ ਇਹ ਵਜ਼ਾਰਤ ਨਹੀਂ ਰਹੇਗੀ। ਜੇਕਰ ਕਾਂਗਰਸ ਪਾਰਟੀ ਤਹੱਮਲ ਨਾਲ ਆਪੋਜ਼ੀਸ਼ਨ ਦਾ ਰੋਲ ਅਦਾ ਕਰਦੀ ਤਾਂ ਸ਼ਾਇਦ ਉਨ੍ਹਾਂ ਦੀ ਜ਼ਬਾਨ ਤੋਂ ਇਹ ਗੱਲ ਸ਼ੋਭਾ ਦਿੰਦੀ।

(ਵਿਘਨ)

ਪੰਡਤ ਮੋਹਨ ਲਾਲ ਜੀ ਨੇ ਕਿਹਾ ਕਿ ਫਾਈਨੈਂਸ ਸੈਕਰੇਟਰੀ ਸਾਹਿਬ ਨੇ ਬੜਾ ਅੱਛਾ ਸੁਝਾਉ ਦਿਤਾ ਸੀ ਪਰ ਵਿਤ ਮੰਤਰੀ ਨੇ ਨਹੀਂ ਮੰਨਿਆ ਅਤੇ ਵਿਤ ਮੰਤਰੀ ਨੇ ਅਜਿਹਾ ਬਜਟ ਪੇਸ਼ ਕਰ ਦਿਤਾ ਹੈ ਜਿਸ ਦਾ ਅਸਰ ਪੰਜਾਬ ਤੇ ਚੰਗਾ ਨਹੀਂ ਪਵੇਗਾ। ਇਸਦੀ ਸਪੋਰਟ ਵਿਚ ਇਨ੍ਹਾਂ ਨੇ ਇਸ ਬਜਟ ਦਾ ਕਨਕਲੂਡਿੰਗ ਪੈਰਾਗਰਾਫ ਪੜ੍ਹਿਆ ਹੈ । ਮੈਂ ਕਾਂਗਰਸ ਸਰਕਾਰ ਦੇ ਪੁਰਾਣੇ ਬਜਟਾਂ ਦੇ ਕਨਕਲੂਡਿੰਗ ਪੈਰਾਗਰਾਫ ਪੜ੍ਹ ਕੇ ਸੁਨਾਉਣਾ ਚਾਹੁੰਦਾ ਹਾਂ ਕਿ ਉਹ ਕਿਸ ਤਰ੍ਹਾਂ ਇਸ ਨਾਲੋਂ ਵਖਰੇ ਹਨ । ਉਧਰ ਬੈਠੇ ਹੋਏ ਐਕਸ ਵਿਤ ਮੰਤਰੀ ਨੇ ਇਸ ਗਲ ਦਾ ਖਿਆਲ ਨਹੀਂ ਕੀਤਾ ਕਿ ਸਰਕਾਰ ਦੇ ਕੰਮਾਂ ਦੀ ਕੰਟੀਨਿਊਟੀ ਹੈ ਅਤੇ ਫਾਈਨੈਂਸ ਸੈਕਰੇਟਰੀ ਨੇ ਜਿਹੜੀਆਂ ਸਕੀਮਾਂ ਤਿਆਰ ਕਰ ਕੇ ਰਖੀਆਂ ਹੋਈਆਂ ਸਨ ਜਿਹੜੀਆਂ ਕਿ ਅਜੇ ਛਪੀਆਂ ਨਹੀਂ ਸਨ ਨਵੀਂ ਸਰਕਾਰ ਨੇ ਉਨ੍ਹਾਂ ਵਿਚ ਹੀ ਨਵੀਂ ਪਾਲਿਸੀ ਦੇ ਮੁਤਾਬਿਕ ਕੁਛ ਜ਼ਰੂਰੀ ਸੋਧਨਾਵਾਂ ਕਰਕੇ, ਤਾਂ ਜੋ ਉਸ ਨੂੰ ਨਵੇਂ ਪਰੋਗਰਾਮ ਦੇ ਮੁਤਾਬਿਕ ਢਾਲ ਲਿਆ ਜਾਵੇ, ਉਸ ਨੂੰ ਪੇਸ਼ ਕਰ ਦਿਤਾ ਹੈ। ਚੂੰਕਿ ਸੈਂਕੜਿਆਂ ਦੀ ਤਾਦਾਦ ਵਿਚ ਕਾਗਜ਼ ਪੱਤਰ ਤਿਆਰ ਪਹਿਲੇ ਤੋਂ ਹੀ ਤਿਆਰ ਕੀਤੇ ਹੋਏ ਪਏ ਸਨ ਇਨ੍ਹਾਂ ਨੇ ਉਸੇ ਨੂੰ ਹੀ ਪੇਸ਼ ਕਰ ਦਿਤਾ ਤਾਂ ਜੋ ਪੰਜਾਬ ਨੂੰ ਹੋਰ ਕਾਗਜ਼ਾਂ ਦਾ ਘਾਟਾ ਨਾ ਉਠਾਣਾ ਪਵੇ ਅਤੇ ਫਾਈਨੈਂਸ ਸੈਕਰੇਟਰੀ ਨੇ ਜਿਹੜੀ ਓਰੀਐਂਟੇਸ਼ਨ ਦੇਣੀ ਸੀ ਅਤੇ ਰਿਆਇਤ ਦੇਣੀ ਸੀ ਉਸ ਦਾ ਜ਼ਿਕਰ ਕਰ ਦਿਤਾ । ਜਿਹੜਾ ਬਜਟ ਕਾਂਗਰਸ ਸਰਕਾਰ ਨੇ 1966-67 ਦਾ ਪੇਸ਼ ਕੀਤਾ ਸੀ ਉਸ ਦੇ ਵਿਚ ਘਾਟੇ ਦੇ ਬਾਰੇ ਫਾਈਨੈਂਸ ਸੈਕਰੇਟਰੀ ਨੇ ਇਹ ਲਿਖਿਆ ਸੀ :

> The Budget Estimates for the year 1966-67 show a closing balance of minus Rs. 525 lakhs. This has been arrived at after accounting for the maximum receipts from the tax revenues and also by effecting reductions in the departmental estimates so as to curtail the expenditure to the minimum possible extent. It would, therefore, be necessary to resist any demands from the Departments for additional expenditure during the course of the year. Simultaneously, it is imperative that the receipts as provided in the Budget, do meterialise so that the gap does not increase. The gap of Rs. 525 lakhs, as worked out at present, is still very wide and it is necessary that strenuous efforts should be made not only to bridge the gap but also to build up reserves by raising additional resources, increasing the yields of existing taxes, realising arrears of loans and other Government dues and preventing leakage of revenue in order to finance the Fourth Five Year Plan. Otherwise, if this gap is not covered during the year 1966-67, it would effect the mobilisation of resources promised for the Fourth Plan and a larger tax effort will have to be made in the remaining four years of the plan which it would hardly be possible for the State economy to bear.

(*Interruptions*)

**Captain Rattan Singh** : On a point of Order, Sir....

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਕਹਿ ਦਿਉ ਕਿ ਭਲਮਣਸਊ ਨਾਲ ਕੰਮ ਲੈਣ, ਮੈਂ ਕਿਸੇ ਨੂੰ ਇੰਟਰਪਟ ਨਹੀਂ ਕਰਦਾ।

I would not like anybody to interrupt me. (*Noise*)

**Captain Rattan Singh :** Sir, is it not the right of a Member to put a question when another Member is speaking?

**Voices from Treasury Benches :** No, no.

**Captain Rattan Singh :** I am going to abide by the decision of the Deputy Speaker and not.......

**ਸ੍ਰੀ ਡਿਪਟੀ ਸਪੀਕਰ :** ਮੈਂ ਸਮਝ ਨਹੀਂ ਸਕਿਆ, ਫਿਰ ਕਲੀਅਰ ਕਰ ਦਿਉ। (I have not been able to follow. Let the hon. Member make it clear.)

**ਕੈਪਟਨ ਰਤਨ ਸਿੰਘ :** ਮੈਂ ਅਰਜ਼ ਕੀਤੀ ਹੈ ਕਿ ਜੇਕਰ ਇਕ ਆਨਰੇਬਲ ਮੈਂਬਰ ਬੋਲਦਾ ਹੋਵੇ ਉਸ ਨੂੰ ਬੈਠੇ ਬੈਠੇ ਕੁਐਸਚਨ ਕਰ ਲਿਆ ਜਾਂਦਾ ਹੈ ਕਿ ਨਹੀਂ। ਦੂਸਰੀ ਗਲ ਮੈਂ ਇਹ ਪੁੱਛੀ ਹੈ ਕਿ ਕੋਈ ਆਨਰੇਬਲ ਮੈਂਬਰ ਬੋਲਦਿਆਂ ਹੋਇਆਂ ਦੂਸਰੇ ਨੂੰ ਥਰੈਟਨ ਕਰ ਸਕਦਾ ਹੈ।

**ਸ੍ਰੀ ਡਿਪਟੀ ਸਪੀਕਰ :** ਮੈਨੂੰ ਇਹ ਪੁਆਇੰਟ ਆਫ ਆਰਡਰ ਸਮਝ ਨਹੀਂ ਆਇਆ, ਇਕ ਵਾਰ ਫਿਰ ਕਲੀਅਰ ਕਰ ਦਿਉ। (I have not been able to follow this point of order, let the hon. member make it clear once more.)

**ਕੈਪਟਨ ਰਤਨ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਪਾਰਲੀਮੈਂਟਰੀ ਪਰੈਕਟਿਸ ਵਿਚ ਇਕ ਆਨਰੇਬਲ ਮੈਂਬਰ ਬੋਲ ਰਿਹਾ ਹੋਵੇ ਤਾਂ ਦੂਸਰਾ ਆਨਰੇਬਲ ਮੈਂਬਰ ਉਸ ਨੂੰ ਕੁਐਸਚਨ ਕਰ ਸਕਦਾ ਹੈ। ਇਸ ਉਪਰ ਉਨ੍ਹਾਂ ਨੇ ਕਿਹਾ ਕਿ ਭਲਮਣਸਊ ਨਾਲ ਕੰਮ ਲਉ। ਇਨ੍ਹਾਂ ਨੇ ਮੈਨੂੰ ਥਰੈਟਨ ਕੀਤਾ ਹੈ, ਮੈਂ ਇਸ ਗਲ ਉਪਰ ਤੁਹਾਡੀ ਰੂਲਿੰਗ ਚਾਹੁੰਦਾ ਹਾਂ ਕਿ ਕੀ ਕੋਈ ਕੁਐਸਚਨ ਕਰਨਾ ਮੇਰਾ ਹੱਕ ਨਹੀਂ ਹੈ ?

**ਸ੍ਰੀ ਡਿਪਟੀ ਸਪੀਕਰ:** ਉਨ੍ਹਾਂ ਦੀ ਪਹਿਲੀ ਗਲ ਇਹ ਹੈ ਕਿ ਆਇਆ ਇਕ ਆਨਰੇਬਲ ਮੈਂਬਰ ਬੋਲ ਰਿਹਾ ਹੋਵੇ ਤਾਂ ਕੀ ਦੂਸਰਾ ਆਨਰੇਬਲ ਮੈਂਬਰ ਕੋਈ ਕੁਐਸਚਨ ਪੁਟ ਕਰ ਸਕਦਾ ਹੈ ਅਤੇ ਉਸ ਦੀ ਸਪੀਚ ਦੇ ਦੌਰਾਨ ਉਸ ਨੂੰ ਕੋਈ ਸੁਜੈਸ਼ਨ ਦੇ ਸਕਦਾ ਹੈ। ਜੇਕਰ ਗਾਈਡ ਕਰਨ ਦੀ ਖਾਤਰ ਕੋਈ ਅਜਿਹੀ ਗੱਲ ਕੀਤੀ ਜਾਵੇ ਤਾਂ ਕੋਈ ਮਾੜੀ ਗੱਲ ਨਹੀਂ ਹੈ। ਦੂਸਰਾ ਸਵਾਲ ਉਨ੍ਹਾਂ ਨੇ ਇਹ ਕੀਤਾ ਹੈ ਕਿ ਕੀ ਕੋਈ ਮੈਂਬਰ ਕਿਸੇ ਦੂਸਰੇ ਮੈਂਬਰ ਨੂੰ ਥਰੈਟਨ ਕਰ ਸਕਦਾ ਹੈ। ਇਸ ਵਿਚ ਥਰੈਟਨ ਕਰਨਾ ਠੀਕ ਨਹੀਂ ਹੈ ਪਰ ਇਹ ਥਰੈਟਨ ਕਰਨ ਦਾ ਤਾਂ ਸਵਾਲ ਹੀ ਨਹੀਂ ਹੈ ਉਨ੍ਹਾਂ ਨੇ ਥਰੈਟਨ ਨਹੀਂ ਕੀਤਾ ਹੈ ਉਨ੍ਹਾਂ ਨੇ ਕੇਵਲ ਇਹੋ ਹੀ ਕਿਹਾ ਹੈ ਕਿ ਡਿਸਟਰਬ ਨਾ ਕਰੋ। (The first point of the hon. Member is as to whether an hon. Member can put a question and can make any suggestion while another hon. Member is speaking. There is nothing wrong in it. if it is done for the sake of guiding him. Secondly, he has asked whether any hon. Member can threaten another hon. Member. It is not proper to threaten but there is no question of threatening here as he has not threatened any one. He has only asked not to disturb him.)

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ :** 1965 ਦੇ ਮੈਮੋਰੰਡਮ ਵਿਚ ਉਹ ਪੈਰਾ ਦੁਹਰਾਇਆ ਗਿਆ । ਮੈਂ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ । ਪੰਡਤ ਜੀ ਨੇ ਵਜ਼ਾਹਤ ਕਰਨ ਵਿਚ ਬਹੁਤ ਸਮਾਂ ਲਿਆ ਹੈ। ਦਰ ਅਸਲ ਸਭ ਤੋਂ ਵੱਡੀ ਗੱਲ ਕੀ ਹੋਈ ਜਿਸਦਾ ਜਵਾਬ ਪੰਡਿਤ ਜੀ ਨੇ ਨਹੀਂ ਦਿੱਤਾ ? ਮੈਂ ਇਹ ਵੀ ਆਸ ਕਰਦਾ ਸੀ ਕਿ ਪੰਡਿਤ ਜੀ ਇਹ ਵੀ ਸੁਜੈਸ਼ਨਜ਼ ਦੇਣਗੇ ਕਿ ਜਿਹੜਾ ਇਤਨਾ ਗੈਪ ਹੋ ਗਿਆ ਹੈ ਇਸ ਨੂੰ ਕਿਵੇਂ ਪੂਰਾ ਕਰਨਾ ਹੈ ਜਾਂ ਇਸ ਦੇ ਕਾਰਨ ਵੀ ਦਸਦੇ ਕਿ ਜਿਹੜੀਆਂ ਚੰਗੀਆਂ ਗੱਲਾਂ ਅਸਾਂ ਕੀਤੀਆਂ ਹਨ ਉਹ ਕਿਉਂ ਨਹੀਂ ਸੀ ਕਰਨੀਆਂ ਚਾਹੀਦੀਆਂ ।

5.00 p. m.

**ਸ੍ਰੀ ਡਿਪਟੀ ਸਪੀਕਰ :** ਇਹ ਗੱਲ ਵੀ ਨਾ ਭੁੱਲੋ ਕਿ ਪੰਡਤ ਜੀ ਵਕੀਲ ਹਨ । (The hon. Member should not forget that Pandit Mohan Lal is a lawyer.)

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਮੈਨੂੰ ਮੌਕਾ ਦਿਉ ਕਿ ਮੈਂ ਅਪਣੀ ਗੱਲ ਕਹਿ ਲਵਾਂ । ਆਪ ਦੀ ਬੜੀ ਮਿਹਰਬਾਨੀ ਹੋਵੇਗੀ ।

ਮੈਂ ਇਹ ਅਰਜ਼ ਕਰਨ ਜਾ ਰਿਹਾ ਸਾਂ ਕਿ ਪੰਡਿਤ ਜੀ ਨੇ ਕਿਹਾ ਕਿ ਬੜਾ ਮਾੜਾ ਕੀਤਾ ਜੋ 23 ਕਰੋੜ ਦਾ ਗੈਪ ਪਾ ਦਿਤਾ ਹੈ । ਉਨ੍ਹਾਂ ਨੇ ਸਾਨੂੰ ਇਹ ਵੀ ਕਿਹਾ ਕਿ ਇਹ ਗੈਪ ਤੁਹਾਡੇ ਕੋਲੋਂ ਪੂਰਾ ਨਹੀਂ ਹੋਣ ਲਗਾ ਕਿਉਂਕਿ ਤੁਹਾਡੇ ਕੋਲ ਇਸ ਮਕਸਦ ਲਈ ਰੀਸੋਰਸਿਜ਼ ਨਹੀਂ ਹਨ । ਉਨ੍ਹਾਂ ਨੇ ਕਿਨ੍ਹਾਂ ਕਿਨ੍ਹਾਂ ਗੱਲਾਂ ਤੇ ਇਤਰਾਜ਼ ਕੀਤਾ ? ਪਹਿਲੀ ਤਾਂ ਇਹ ਕਿ ਦੋ ਕਰੋੜ ਰੁਪਏ ਦੀ ਲੈਂਡ ਰੈਵੇਨੀਊ ਔਰ ਪਰੋਫ਼ੈਸ਼ਨਲ ਟੈਕਸ ਵਿਚ ਕਿਉਂ ਰਿਆਇਤ ਦੇ ਦਿਤੀ । ਡਿਪਟੀ ਸਪੀਕਰ ਸਾਹਿਬ, ਇਕ ਪਾਸੇ ਤਾਂ ਕਰੈਡਿਟ ਲੈਣ ਵਾਸਤੇ ਕਹਿੰਦੇ ਹਨ ਕਿ ਸਾਡੇ ਕਾਗਜ਼ ਤਿਆਰ ਪਏ ਹੋਏ ਸਨ, ਅਸੀਂ ਕਰਨਾ ਸੀ ਔਰ ਹੁਣ ਜਦ ਅਸਾਂ ਕਰ ਦਿਤਾ ਹੈ ਤਾਂ ਕਹਿਣ ਲਗ ਪਏ ਹਨ ਕਿ ਇਹ ਕਿਉਂ ਕਰ ਦਿਤਾ, ਘਾਟਾ ਪਾ ਦਿਤਾ । ਮੈਂ ਚਾਹੁੰਦਾ ਸਾਂ ਕਿ ਪੰਡਤ ਜੀ ਦਸਦੇ ਕਿ ਇਨ੍ਹਾਂ ਦੇ ਨਾਲ ਨਾਲ ਕਿਹੜੀਆਂ ਹੋਰ ਗੱਲਾਂ ਕਰੀਏ ਤਾਕਿ ਹੋਰ ਆਮਦਨ ਹੋ ਸਕੇ—ਬਜਟ ਅਜੇ ਪਾਸ ਹੋਣਾ ਹੈ, ਇਸ ਵਿਚ ਸੋਧਨਾਵਾਂ ਕੀਤੀਆਂ ਜਾ ਸਕਦੀਆਂ ਹਨ, ਹਾਊਸ ਉਨ੍ਹਾਂ ਉਤੇ ਵਿਚਾਰ ਕਰ ਲੈਂਦਾ ਮਗਰ ਇਸ ਪੱਖ ਤੇ ਉਨ੍ਹਾਂ ਨੇ ਅਪਣੇ ਵਿਚਾਰ ਪਰਗਟ ਨਹੀਂ ਕੀਤੇ । ਫਿਰ ਬੈਟਰਮੈਂਟ ਲੇਵੀ ਕਮੇਟੀ ਦੀ ਰੀਪੋਰਟ ਬਾਰੇ ਇਤਰਾਜ਼ ਕੀਤਾ । ਬਾਵਜੂਦ ਇਸ ਗੱਲ ਦੇ ਕਿ ਇਹ ਰੀਪੋਰਟ ਯੂਨੈਨੀਮਸਲੀ ਪਾਸ ਹੋਈ ਸੀ, ਇਨ੍ਹਾਂ ਦੀ ਗੌਰਮੈਂਟ ਨੇ ਇਸ ਨੂੰ ਦੱਬੀ ਰਖਿਆ ਔਰ ਅਗਰ ਅਸਾਂ ਇਨ੍ਹਾਂ ਦੀ ਹੀ ਰੀਪੋਰਟ ਉਤੇ ਅਮਲ ਕਰਨ ਦਾ ਖਿਆਲ ਕੀਤਾ ਹੈ ਤਾਂ ਕਹਿੰਦੇ ਹਨ ਕਿ ਅਮਲ ਨਾ ਕਰੋ ਕਿਉਂਕਿ ਇਸਦੇ ਨਾਲ ਪੰਜਾਬ ਦੇ ਖ਼ਜ਼ਾਨੇ ਤੇ ਢਾਈ ਕਰੋੜ ਰੁਪਏ ਦਾ ਘਾਟਾ ਪੈਂਦਾ ਹੈ । ਇਨ੍ਹਾਂ ਦੇ ਕਥਨ ਅਨੁਸਾਰ ਹੋਰ ਘਾਟਾ ਕਿਸ ਤਰ੍ਹਾਂ ਪੈਂਦਾ ਹੈ ? ਇਹ ਕਹਿੰਦੇ ਹਨ ਕਿ ਜਿਹੜਾ ਇਸ ਗੌਰਮੈਂਟ ਨੇ ਗੌਰਮੈਂਟ ਐਂਪਲਾਈਜ਼ ਨੂੰ ਸੈਂਟਰਲ ਡੀ. ਏ. ਦੇ ਦਿਤਾ ਹੈ ਉਸ ਨਾਲ ਘਾਟਾ ਪੈ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਇਹ ਗੌਰਮੈਂਟ ਐਂਪਲਾਈਜ਼ ਅਜ ਨਹੀਂ, ਕਈ ਸਾਲ੍ਹਾਂ ਤੋਂ ਤਰਲੇ ਮਾਰਦੇ ਫਿਰਦੇ ਸਨ ਕਿ ਮਹਿੰਗਾਈ ਨੇ ਸਾਡਾ ਲੱਕ ਤੋੜ ਦਿੱਤਾ ਹੈ, ਕੁਝ ਕਰੋ, ਕੁਝ ਦਿਉ ਤਾਕਿ ਟੱਬਰਾਂ ਨੂੰ ਤਾਂ ਪਾਲ ਸਕੀਏ । ਇਨ੍ਹਾਂ ਦੀ ਕਾਂਗਰਸ ਪਾਰਟੀ ਦੀ ਗੌਰਮੈਂਟ ਉਨ੍ਹਾਂ ਨੂੰ ਹਮੇਸ਼ਾ ਇਹੀ ਜਵਾਬ ਦੇਂਦੀ ਰਹੀ ਕਿ ਬੇਸ਼ਕ ਸਾਡੀ ਤੁਹਾਡੇ ਨਾਲ ਪੂਰੀ ਹਮਦਰਦੀ ਹੈ ਲੇਕਿਨ ਸਾਡੇ ਪਾਸ

ਇਤਨੇ ਰੀਸੋਰਸਿਜ਼ ਨਹੀਂ ਹਨ ਕਿ ਤੁਹਾਡੀਆਂ ਮੰਗਾਂ ਪੂਰੀਆਂ ਕਰ ਸਕੀਏ । ਹਮਦਰਦੀ ਤਾਂ ਪੂਰੀ ਸੀ ਮਗਰ ਉਨ੍ਹਾਂ ਨੂੰ ਦੇ ਕੁਝ ਨਹੀਂ ਸਕੇ । ਦੂਰ ਜਾਣ ਦੀ ਕੀ ਲੋੜ ਹੈ, ਮੈਂ ਪਿਛਲੇ ਸਾਲ ਦੀ ਹੀ ਫ਼ਾਈਨੈਂਸ ਮਨਿਸਟਰ ਸਾਹਿਬ ਦੀ ਸਪੀਚ ਨੂੰ, ਜਿਸ ਵਿਚ ਇਨ੍ਹਾਂ ਨੇ ਗੌਰਮੈਂਟ ਐਂਪਲਾਈਜ਼ ਬਾਰੇ ਬਿਆਨ ਦਿਤਾ, ਆਪ ਦੇ ਸਾਹਮਣੇ ਕੁਓਟ ਕਰਦਾ ਹਾਂ । ਉਸ ਵਿਚ ਕਿਹਾ ਗਿਆ ਸੀ ਕਿ :

.......The demand of the employees for increase in Dearness Allowance is being considered taking into account various factors such as the price situation and the resources position of the State Government. In this connection, I have already stated that the rise in the price level in Punjab during the year 1965 has been camparatively less than in the rest of the country and the prices of food-grains in the State have remained more or less stable as compared to the year 1964. Even so, consistant with the availability of resources, this demand is being looked into sympathetically.

ਸੋ ਨਾਨ-ਅਵੇਲੇਬਿਲਟੀ ਆਫ਼ ਰੀਸੋਰਸਿਜ਼ ਦੇ ਥੱਲੇ ਇਹ ਗੌਰਮੈਂਟ ਐਂਪਲਾਈਜ਼ ਦੀਆਂ ਮਿਨੀਮਮ ਡਿਮਾਂਡਜ਼ ਨੂੰ ਮਨਜ਼ੂਰ ਕਰਨ ਤੋਂ ਇਨਕਾਰ ਕਰਦੇ ਰਹੇ । ਹੁਣ ਇਸ ਗੌਰਮੈਂਟ ਨੇ ਕੀ ਕੀਤਾ ਹੈ ? ਅਜ ਮਹਿੰਗਾਈ ਇਤਨੀ ਵਧ ਗਈ ਹੈ ਕਿ ਸਰਕਾਰੀ ਮੁਲਾਜ਼ਿਮ ਗੁਜ਼ਾਰਾ ਨਹੀਂ ਕਰ ਸਕਦਾ । ਇਸ ਹਾਲਤ ਨੂੰ ਵੇਖ ਕੇ ਅਸਾਂ ਇਹ ਕੀਤਾ ਹੈ ਕਿ ਅਜੇ ਤਨਖਾਹਾਂ ਤਾਂ ਹੋਰ ਵਧਾ ਨਹੀਂ ਸਕਦੇ ਉਨ੍ਹਾਂ ਦੀਆਂ ਡੀਮਾਂਡਜ਼ ਦਾ ਜਾਇਜ਼ਾ ਲੈਣ ਲਈ ਇਕ ਪੇ ਕਮੀਸ਼ਨ ਮੁਕਰਰ ਕਰ ਦਿਤਾ ਹੈ ਔਰ ਨਾਲ ਹੀ ਇਮੀਜੀਏਟ ਰਿਲੀਫ਼ ਲਈ ਇਹ ਕੀਤਾ ਹੈ ਕਿ ਉਨ੍ਹਾਂ ਨੂੰ ਸੈਂਟਰ ਦੇ ਬਰਾਬਰ ਦਾ ਡੀ. ਏ. ਦੇ ਦਿਤਾ ਹੈ । (ਸਰਕਾਰੀ ਬੈਂਚਾ ਵਲੋਂ ਥੰਪਿੰਗ) ਇਹ ਵੀ ਪੰਡਤ ਜੀ ਕਹਿਣ ਕਿ ਸੈਂਟਰਲ ਡੀ. ਏ. ਨਾ ਦਿਉ-ਦਰ ਅਸਲ ਆਪੋਜ਼ੀਸ਼ਨ ਵਿਚ ਬੈਠਾ ਹੋਇਆ ਹਰ ਕਾਂਗਰਸੀ ਮੈਂਬਰ ਇਹ ਕਹੇਗਾ ਕਿ ਸੈਂਟਰਲ ਡੀ. ਏ. ਨਾ ਦਿਉ ਕਿਉਂਕਿ ਇਸ ਨਾਲ ਸਰਕਾਰੀ ਖਜ਼ਾਨੇ ਵਿਚ ਘਾਟਾ ਪੈਂਦਾ ਹੈ । ਪਰ ਇਸ ਦਾ ਲਾਜੀਕਲ ਅਰਥ ਕੀ ਨਿਕਲਦਾ ਹੈ ? ਇਹੀ ਕਿ ਇਨ੍ਹਾਂ ਸਰਕਾਰੀ ਮੁਲਾਜ਼ਮਾਂ ਨੂੰ ਕਹੋ ਕਿ ਭਾਈ ਭੁੱਖੇ ਮਰੋ । (ਵਿਘਨ) ਮਤਲਬ ਇਹ ਕਿ ਇਨ੍ਹਾਂ ਵਲੋਂ ਇਹੀ ਕਿਹਾ ਗਿਆ ਹੈ ਕਿ ਦੋ ਕਰੋੜ ਦਾ ਜਿਹੜਾ ਟੈਕਸ ਰੀਲੀਫ਼ ਦਿਤਾ ਉਹ ਗਲਤ, ਢਾਈ ਕਰੋੜ ਬੈਟਰਮੈਂਟ ਲੇਵੀ ਦਾ ਰਿਲੀਫ਼ ਵੀ ਮਾੜਾ, ਛੇ ਕਰੋੜ ਜਿਹੜਾ ਗੌਰਮੈਂਟ ਐਂਪਲਾਈਜ਼ ਨੂੰ ਡੀ. ਏ. ਵਧਾ ਕੇ ਦਿਤਾ ਉਹ ਵੀ ਗਲਤ, ਢਾਈ ਕਰੋੜ ਰੁਪਏ ਦਾ ਯੂ.ਜੀ.ਸੀ, ਔਰ ਕੋਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਮੰਨ ਕੇ ਮਾਸਟਰਾਂ ਨੂੰ ਦਿਤਾ ਉਹ ਵੀ ਮਾੜਾ ਕੰਮ ਕੀਤਾ । ਆਖਿਰ ਇਹ ਵੀ ਕੋਈ ਆਰਗੂਮੈਂਟ ਹਨ ? ਇਤਨਾ ਹੀ ਨਹੀਂ, ਡਿਪਟੀ ਸਪੀਕਰ ਸਾਹਿਬ, ਚੌਥੇ ਪੰਜ ਸਾਲਾ ਪਲਾਨ ਦੇ ਪਹਿਲੇ ਸਾਲ ਲਈ ਕੇਂਦਰੀ ਸਰਕਾਰ ਨੇ ਪਹਿਲਾਂ ਕਿਹਾ ਹੋਇਆ ਸੀ ਕਿ 22 ਕਰੋੜ ਰੁਪਿਆ ਪੰਜਾਬ ਨੂੰ ਦੇਵਾਂਗੇ । ਹੁਣ ਉਸ 22 ਕਰੋੜ ਦੀ ਥਾਂ ਕਹਿ ਦਿਤਾ ਹੈ ਕਿ $14\frac{1}{2}$ ਕਰੋੜ ਹੀ ਮਿਲੇਗਾ । ਇਸ ਤਰ੍ਹਾਂ ਜਿਹੜਾ ਕੇਂਦਰੀ ਸਰਕਾਰ ਦੇ ਕਟ ਲਗਾਉਣ ਵਜੋਂ $7\frac{1}{2}$ ਕਰੋੜ ਰੁਪਿਆ ਘਟ ਮਿਲਣਾ ਹੈ ਉਸ ਨੂੰ ਵੀ ਮੇਰੇ ਸਾਹਮਣੇ ਬੈਠੇ ਹੋਏ ਵੀਰ ਕਹਿੰਦੇ ਹਨ ਅਸਾਂ ਘਾਟਾ ਪਾ ਦਿਤਾ ਹੈ । ਇਸ ਦਾ ਨਕਸ਼ਾ ਖਿਚਦਿਆਂ ਹੋਇਆਂ ਉਨ੍ਹਾਂ ਨੇ ਇਹ ਦੱਸਣ ਦੀ ਕੋਸ਼ਿਸ਼ ਕੀਤੀ ਹੈ, ਕਿ ਮੌਜੂਦਾ ਪੰਜਾਬ ਸਰਕਾਰ ਨੇ ਪੰਜਾਬ ਦੀ ਇਕਾਨੋਮੀ ਨੂੰ ਖੂਹ ਵਿਚ ਸੁਟ ਦਿਤਾ ਹੈ ਔਰ ਇਹ ਦੂਸ਼ਣ ਲਗਾਇਆ ਹੈ ਕਿ ਇਸ ਖੂਹ ਵਿਚੋਂ ਨਿਕਲਣ ਦਾ ਕੋਈ ਰਾਹ ਨਹੀਂ ਛਡਿਆ । ਦਰ ਅਸਲ ਗੱਲ ਇਹ ਨਹੀਂ ਹੈ । ਪੰਜਾਬ ਦੀ ਇਸ ਨਵੀਂ ਸਰਕਾਰ ਨੇ, ਯੂਨਾਈਟਿਡ ਫਰੰਟ ਦੀ ਸਰਕਾਰ ਨੇ ਇਹ ਜਿਹੜੀਆਂ ਪੋਥੀਆਂ ਲਿਖ ਲਿਖ ਕੇ ਧਰ ਗਏ ਸਨ ਉਨ੍ਹਾਂ ਵਿਚ ਸੋਧਨਾਵਾਂ ਕੀਤੀਆਂ, ਕੇਬੀਨਟ ਲੈਵਲ ਤੇ ਫੈਸਲੇ ਕਰਕੇ, ਉਨ੍ਹਾਂ ਵਿਚ ਨਵੀਆਂ ਸਜੈਸ਼ਨਜ਼ ਲਿਆ ਕੇ, ਜਿਹੜੇ

[ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ]

ਫੈਸਲੇ ਕੀਤੇ ਹਨ ਉਨ੍ਹਾਂ ਨੂੰ ਸਾਰਾ ਪੰਜਾਬ ਐਪਰੀਸ਼ੀਏਟ ਕਰ ਰਿਹਾ ਹੈ । ਪੰਜਾਬ ਹੀ ਨਹੀਂ ਬਲਕਿ ਖੁਦ ਕਾਂਗਰਸ ਪਾਰਟੀ ਦੇ ਮੈਂਬਰ ਵੀ ਐਪਰੀਸ਼ੀਏਟ ਕਰ ਰਹੇ ਹਨ । ਉਹ ਵੀ ਇਹ ਗੱਲ ਮਹਿਸੂਸ ਕਰਦੇ ਹਨ ਕਿ ਜਿਹੜੀਆਂ ਗੱਲਾਂ ਉਹ 20 ਸਾਲ ਦੀ ਹਕੂਮਤ ਵਿਚ ਨਹੀਂ ਕਰ ਸਕੇ ਉਹ ਅਸੀਂ ਆਉਂਦਿਆਂ ਹੀ ਕਰ ਦਿਤੀਆਂ ਹਨ । ਇਸ ਦੇ ਬਾਵਜੂਦ ਵੀ ਅਗਰ ਕੋਈ ਕਹੇ ਕਿ ਇਹ ਸਭ ਗਲਤ ਹੈ ਤਾਂ ਗੱਲ ਸਮਝ ਵਿਚ ਨਹੀਂ ਆਉਂਦੀ ।

ਇਹ ਵੀ ਕਿਹਾ ਗਿਆ ਹੈ ਕਿ ਡੈਫਿਸਿਟ ਬਜਟਿੰਗ ਚੰਗੀ ਗੱਲ ਨਹੀਂ । ਇਸ ਬਾਰੇ ਮੈਂ ਬਾਅਦ ਵਿਚ ਜ਼ਿਕਰ ਕਰਾਂਗਾ ਕਿ ਕਾਂਗਰਸ ਸਰਕਾਰ ਨੇ ਪਿਛਲੇ 20 ਸਾਲਾਂ ਵਿਚ ਸਾਰੀ ਇਕਾਨੋਮੀ ਕਿਥੇ ਪਹੁੰਚਾ ਦਿਤੀ ਹੈ । ਡੈਫਿਸਿਟ ਬਜਟਿੰਗ ਹੀ ਨਹੀਂ ਸਾਰੇ ਮੁਲਕ ਨੂੰ ਹੀ ਇਨ੍ਹਾਂ ਨੇ ਡੈਫਿਸਿਟ ਫ਼ਾਈਨੈਂਨਸਿੰਗ ਵਿਚ ਧਕੇਲ ਦਿਤਾ ਹੈ । ਇਸ ਵਿਚੋਂ ਨਿਕਲਣ ਲਈ ਕੋਈ ਰਾਹ ਹੀ ਨਹੀਂ ਛਡਿਆ । ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਮੌਜੂਦਾ ਨਿਜ਼ਾਮ ਵਿਚ ਸਟੇਟਸ ਦੇ ਜ਼ਰਾਏ ਔਰ ਅਧਿਕਾਰ ਬੜੇ ਮਹਿਦੂਦ ਹਨ ਔਰ ਜ਼ਿਆਦਾਤਰ ਅਧਿਕਾਰ ਦਿੱਲੀ ਵਿਚ ਹੀ ਕੇਂਦਰਿਤ ਹੋਏ ਹੋਏ ਹਨ । ਇਸ ਬਾਰੇ ਬਹੁਤ ਕੁਝ ਕਿਹਾ ਜਾ ਸਕਦਾ ਹੈ ਮਗਰ ਇਸ ਵਿਚ ਜਾਣ ਤੋਂ ਪਹਿਲਾਂ ਮੈਂ ਪੰਡਤ ਜੀ ਦੇ ਸਾਰੇ ਪੁਆਇੰਟਸ ਦਾ ਨਬੇੜਾ ਕਰ ਲੈਣਾ ਚਾਹੁੰਦਾ ਹਾਂ ।

ਡਿਪਟੀ ਸਪੀਕਰ ਸਾਹਿਬ, ਜਿਵੇਂ ਇਸ ਗੌਰਮੈਂਟ ਨੇ ਰਿਲੀਫ਼ ਦਿੱਤਾ ਹੈ ਉਥੇ ਇਹ ਗਲ ਨਹੀਂ ਕਿ ਰੀਸੋਰਸਿਜ਼-ਨਵੇਂ ਰੀਸੋਰਸਿਜ਼ ਨੂੰ ਲੱਭਣ ਦੀ ਗੱਲ ਨੂੰ ਬਿਲਕੁਲ ਹੀ ਛਡ ਦਿਤਾ ਹੋਵੇ । ਇਹ ਵੀ ਜ਼ਰੂਰੀ ਨਹੀਂ ਸੀ ਕਿ ਇਸ ਪਹਿਲੇ ਸਾਲ ਹੀ ਨਵੇਂ ਟੈਕਸ ਲਗਾ ਦਿੰਦੇ । ਟੈਕਸਾਂ ਦਾ ਭਾਰ ਤਾਂ ਇਨ੍ਹਾਂ ਨੇ ਪਿਛਲੇ 20 ਸਾਲਾਂ ਵਿਚ ਹਦ ਤਕ ਪਹੁੰਚਾ ਦਿਤਾ ਹੈ । ਕੋਈ ਸਾਲ ਖਾਲੀ ਨਹੀਂ ਸੀ ਗਿਆ ਜਿਸ ਵਿਚ ਕਿ ਇਨ੍ਹਾਂ ਨੇ ਨਵੇਂ ਟੈਕਸ ਲਗਾ ਕੇ ਜਨਤਾ ਦਾ ਕਚੂਮਰ ਨਾ ਕਢਿਆ ਹੋਵੇ । ਕੋਈ ਸਪੀਚ ਨਹੀਂ, ਕੋਈ ਮੈਮੋਰੰਡਮ ਐਸਾ ਨਹੀਂ ਜਿਸ ਵਿਚ ਕਿਸੇ ਸਾਲ ਵੀ ਇਨ੍ਹਾਂ ਨੇ ਕਿਹਾ ਹੋਵੇ ਕਿ ਹੁਣ ਟੈਕਸਾਂ ਦੀ ਪਾਸੀਬਿਲਟੀ ਐਕਸਟਿੰਕਟ ਹੋ ਚੁਕੀ ਹੈ । ਮੈਂ ਇਹ ਵੀ ਨਹੀਂ ਕਹਿੰਦਾ ਕਿ ਅਸਾਂ ਸਹੁੰ ਖਾ ਲਈ ਹੈ ਕਿ ਵਧੇਰੇ ਟੈਕਸ ਨਹੀਂ ਲਗਾਣੇ । ਟੈਕਸ ਲਗਾਉਣ ਦੀ ਨੌਬਤ ਉਸ ਵਕਤ ਆਉਂਦੀ ਹੈ ਜਦ ਆਮਦਨ ਦੇ ਦੂਜੇ ਜ਼ਰਾਏ ਖਤਮ ਹੋ ਗਏ ਹੋਣ । ਸਾਨੂੰ ਉਹ ਸਾਰੇ ਕਦਮ ਚੁਕਣੇ ਹਨ ਜਿਨ੍ਹਾਂ ਦੇ ਨਾਲ ਬਚਤਾਂ ਹੋਣ, ਪੈਸਾ ਬਗੈਰ ਟੈਕਸ ਲਗਾਏ ਸਰਕਾਰੀ ਖਜ਼ਾਨੇ ਵਿਚ ਆ ਸਕੇ । ਸਭ ਤੋਂ ਪਹਿਲਾਂ ਤਾਂ ਅਸਾਂ ਉਹ ਛੇ ਕਰੋੜ ਰੁਪਏ ਦੀ ਰਕਮ ਨੂੰ ਵਸੂਲ ਕਰਨਾ ਹੈ ਜਿਹੜੀ ਕਿ ਪਿਛਲੀ ਸਰਕਾਰ ਨੇ ਲੋਨਜ਼ ਐਂਡ ਐਡਵਾਨਸਿਜ਼ ਰਾਹੀਂ ਲੋਕਾਂ ਨੂੰ ਦਿਤੀ ਔਰ ਜਿਸ ਦੀ ਵਸੂਲੀ ਹੁਣ ਬਿਲਕੁਲ ਡਿਊ ਹੋ ਚੁਕੀ ਹੈ, ਮੈਚਿਊਰ ਹੋ ਚੁਕੀ ਹੈ । ਮੈਂ ਪੁਛਦਾ ਹਾਂ ਔਰ ਜਾਣਦਾ ਵੀ ਹਾਂ ਕਿ ਉਹ ਰਕਮ ਪਿਛਲੀ ਸਰਕਾਰ ਨੂੰ ਕਿਉਂ ਵਸੂਲ ਨਹੀਂ ਹੋ ਸਕੀ । ਕਈ ਪੁਲਿਟੀਕਲ ਮਸਲਿਹਤਾਂ ਸਨ ਜਿਨ੍ਹਾਂ ਕਰਕੇ ਸਰਕਾਰ ਉਸ ਦੀ ਵਸੂਲੀ ਨਾ ਕਰ ਸਕੀ । ਮੈਂ ਆਸ ਕਰਦਾ ਹਾਂ ਕਿ ਉਹ ਪੁਲਿਟੀਕਲ ਮਸਲਿਹਤਾਂ ਇਸ ਗੌਰਮੈਂਟ ਦੇ ਰਸਤੇ ਵਿਚ ਹਾਇਲ ਨਹੀਂ ਹੋਣਗੀਆਂ ਕਿਉਂਕਿ ਜੇ ਐਸਾ ਹੋਇਆ ਤਾਂ ਇਥੇ ਬੈਠੇ ਹੋਏ ਸਾਥੀਆਂ ਨੂੰ ਪਤਾ ਹੈ ਕਿ ਸਾਡਾ ਵੀ ਉਹੀ ਹਾਲ ਹੋਵੇਗਾ ਜੋ ਉਨ੍ਹਾਂ ਦਾ ਹੋਇਆ ਹੈ । (ਸਰਕਾਰੀ ਬੈਂਚਾਂ ਵਲੋਂ ਥੰਪਿੰਗ) ਸਟੇਟ ਦੇ ਇੰਟਰੈਸਟ ਨੂੰ ਸਾਹਮਣੇ ਰਖਦੇ ਹੋਇਆਂ ਸਾਡਾ ਪਹਿਲਾ ਫ਼ਰਜ਼ ਬਣਦਾ ਹੈ ਕਿ ਛੇਤੀ ਤੋਂ ਛੇਤੀ ਉਨ੍ਹਾਂ ਕਰਜ਼ਿਆਂ ਦੀ ਵਸੂਲੀ ਕਰੀਏ ਜਿਹੜੇ ਮੈਚਿਊਰਡ ਹੋ ਗਏ ਹਨ । ਡਿਪਟੀ ਸਪੀਕਰ ਸਾਹਿਬ, ਛੇ ਕਰੋੜ ਰੁਪਿਆ ਕੋਈ ਥੋੜਾ

ਨਹੀਂ ਹੁੰਦਾ ਔਰ ਇਸ ਦੇ ਵਿਚ ਕਿਸੇ ਕਿਸਮ ਦਾ ਪਰੈਸ਼ਰ ਜਾਂ ਰੁਕਾਵਟ ਪੈਦਾ ਨਹੀਂ ਹੋਣੀ ਚਾਹੀਦੀ । ਇਸ ਦੇ ਨਾਲ ਸਾਡਾ ਕਾਫੀ ਸਾਰਾ ਡੈਫ਼ਿਸਿਟ ਘਟ ਸਕਦਾ ਹੈ ।

*(Shri Lal Chand Sabharwal, a Members of the Panel of Chairmen in the Chair.)*

ਇਸ ਤੋਂ ਅਲਾਵਾ ਇਕ ਹੋਰ ਬੜਾ ਭਾਰੀ ਸੋਰਸ ਹੈ ਜਿਸ ਨੂੰ ਟੈਪ ਕਰਨ ਦੀ ਭਾਰੀ ਲੋੜ ਹੈ । ਉਹ ਹੈ ਟੈਕਸਾਂ ਦੀ ਈਵੇਜ਼ਨ ਨੂੰ ਰੋਕਨਾ । ਇਸ ਬਾਰੇ ਇਕ ਨਹੀਂ ਕਈ ਰਿਪੋਰਟਸ ਹਨ । ਟੈਕਸੇਸ਼ਨ ਉਤੇ ਸੈਂਟਰ ਦੀ ਇਕ ਕਮੀਸ਼ਨ ਬਣੀ। ਉਸ ਨੇ ਦਸਿਆ ਕਿ ਹਿੰਦੁਸਤਾਨ ਵਿਚ ਹਰ ਸਾਲ 300 ਕਰੋੜ ਰੁਪਏ ਦਾ ਟੈਕਸਾਂ ਦਾ ਈਵੇਜ਼ਨ ਹੁੰਦਾ ਹੈ । ਟੈਕਸ ਰੈਵੇਨਿਊ ਕਿਸੇ ਵੀ ਸਟੇਟ ਦਾ ਆਮਦਨੀ ਦਾ ਇਕ ਤਕੜਾ ਸੋਰਸ ਹੁੰਦਾ ਹੈ । ਅਗਰ ਇਸ ਇਵੇਜ਼ਨ ਨੂੰ ਰੋਕ ਲਿਆ ਜਾਵੇ ਤਾਂ ਕੋਈ ਵਜਾਹ ਨਹੀਂ ਕਿ ਕਿਉਂ ਨਾ ਇਸ ਨਾਲ ਵੀ ਸਾਡੇ ਸੂਬੇ ਨੂੰ 5 ਔਰ 6 ਕਰੋੜ ਰੁਪਏ ਦੀ ਵਾਧੂ ਆਮਦਨ ਹੋਵੇ । ਅਜ ਅਗਰ ਵੇਖਿਆ ਜਾਵੇ ਤਾਂ ਦੁਕਾਨਦਾਰ ਵੀ ਇੰਸਪੈਕਟਰਾਂ ਕਾਰਨ ਬਹੁਤ ਦੁਖੀ ਹਨ । ਇਕ ਦੇ ਉਤੇ ਦੂਜਾ ਔਰ ਦੂਜੇ ਉਤੇ ਤੀਜਾ ਟੈਕਸ ਲਗਾਇਆ ਹੋਇਆ ਹੈ । ਇੰਸਪੈਕਟਰਾਂ ਦਾ ਵੀ ਕੋਈ ਹਿਸਾਬ ਨਹੀਂ । ਇਕ ਇਕ ਮਕਸਦ ਲਈ ਦੋ ਦੋ ਤਿੰਨ ਤਿੰਨ ਲਾਈਸੰਸ ਬਣਵਾਏ ਹੋਏ ਹਨ। ਇਸ ਸਾਰੀ ਚੀਜ਼ ਨੂੰ ਸਿੰਪਲੀਫਾਈ ਕਰਕੇ ਔਰ ਅਮਲੇ ਨੂੰ ਘਟਾ ਕੇ ਆਮਦਨ ਵਧਾਈ ਜਾ ਸਕਦੀ ਹੈ, ਉਹ ਸਾਰੀਆਂ ਗੱਲਾਂ ਹਟਾਕੇ ਈਵੇਜ਼ਨ ਨੂੰ ਰੋਕ ਕੇ ਇਕ ਬਹੁਤ ਵਡੀ ਰਕਮ ਹਾਸਲ ਹੋ ਸਕਦੀ ਹੈ, ਟੈਕਸੇਸ਼ਨ ਦੀ ਲੀਕੇਜ ਨੂੰ ਪਲੱਗ ਕਰਕੇ ।

ਫਿਰ ਐਡਮਿਨਿਸਟਰੇਸ਼ਨ ਦੀ ਗਲ ਲਉ । ਇਥੇ ਟਾਪ ਹੈਵੀ ਐਡਮਿਨਿਸਟਰੇਸ਼ਨ ਹੈ । ਕਿਸੇ ਦਫਤਰ ਵਿਚ ਚਲੇ ਜਾਉ, ਫਾਈਲ ਹੀ ਨਹੀਂ ਮਿਲਦੀ । ਇਹ ਹਾਲਤ ਅੱਜ ਦੀ ਕ੍ਰੀਏਸ਼ਨ ਨਹੀਂ, ਪਹਿਲੇ ਦੀ ਹੀ ਕ੍ਰੀਏਟਿਡ ਹੈ। ਅਜ ਸਰਦਾਰ ਗੁਰਨਾਮ ਸਿੰਘ ਨੇ ਨਹੀਂ ਟਾਪ ਹੈਵੀ ਐਡਮਿਨਿਸਟਰੇਸ਼ਨ ਕਰ ਦਿਤੀ,ਇਹ ਪਿਛਲੇ ਵੀਹ ਸਾਲ ਵਿਚ ਹੋਈ ਹੈ। ਜਿਥੇ ਪਹਿਲਾਂ ਇਕ ਡਾਇਰੈਕਟਰ ਤੇ ਡਿਪਟੀ ਡਾਇਰੈਕਟਰ ਹੁੰਦਾ ਸੀ, ਇਕ ਆਈ. ਜੀ. ਤੇ ਇਕ ਡੀ. ਆਈ. ਜੀ. ਹੁੰਦਾ ਸੀ ਉਥੇ ਹੁਣ ਅਫਸਰਾਂ ਦਾ ਹਿਸਾਬ ਨਹੀਂ ਲਗਦਾ। ਡੁਪਲੀਕੇਸ਼ਨ ਬਹੁਤ ਵਧੀ ਹੋਈ ਹੈ । ਇਕ ਕੇਸ ਡਾਇਰੈਕਟ ਪਾਸ ਜਾਂਦਾ ਹੈ, ਉਸ ਦੇ ਦਫਤਰ ਵਿਚ ਹੋ ਕੇ ਸੈਕਟਰੀ ਪਾਸ ਜਾਂਦਾ ਹੈ । ਉਥੇ ਫਿਰ ਹੋਰ ਦਫ਼ਤਰ ਖੁਲ੍ਹਿਆ ਹੋਇਆ ਹੈ । ਇਹ ਪੋਸਟਾਂ ਕੰਬਾਈਨ ਕਿਉਂ ਨਹੀਂ ਹੋ ਸਕਦੀਆਂ ? ਫਿਰ ਐਕਸਪਰਟਸ ਹਨ । ਮੈਂ ਨਹੀਂ ਕਹਿੰਦਾ ਕਿ I.C.S. ਜਾਂ I.A.S. ਦੇ ਅਫਸਰ ਜ਼ਿਆਦਾ ਹਨ ਪਰ ਜਿਥੇ ਟੈਕਨੀਕਲ ਨਾਲੇਜ ਦੀ ਜ਼ਰੂਰਤ ਹੈ ਉਥੇ ਡਿਪਾਰਟਮੈਂਟ ਦਾ ਆਦਮੀ ਜ਼ਿਆਦਾ ਕੰਮ ਕਰ ਸਕਦਾ ਹੈ, ਸੈਕਟਰੀ ਨਹੀਂ ਕਰ ਸਕਦਾ । ਇਸੇ ਤਰ੍ਹਾਂ ਹੋਰ ਵੀ ਸੁਝਾਉ ਹੋ ਸਕਦੇ ਹਨ ਜਿਥੋਂ ਕਿ ਰੀਸੋਰਸਿਜ਼ ਪੈਦਾ ਹੋ ਸਕਦੇ ਹਨ, ਬਚਤ ਹੋ ਸਕਦੀ ਹੈ । ਫਿਰ ਅਗਰ ਹੋਰ ਜ਼ਰੂਰਤ ਹੋਵੇ ਤਾਂ landed ਜਾਂ industrial interests ਪਾਸੋਂ ਪੈਸਾ ਲਿਆ ਜਾਵੇ ਕਿਸੇ ਨੂੰ ਇਤਰਾਜ਼ ਨਹੀਂ ਹੋਵੇਗਾ । ਕਾਂਗਰਸ ਵੀਹ ਸਾਲ ਸੋਸ਼ਲਿਜ਼ਮ ਦੀਆਂ ਗੱਲਾਂ ਕਰਦੀ ਰਹੀ ਪਰ ਅਮਲ ਅਜਿਹੇ ਸਨ ਕਿ ਗਰੀਬ ਹੋਰ ਗਰੀਬ ਤੇ ਅਮੀਰ ਹੋਰ ਅਮੀਰ ਕਰ ਦਿਤੇ । ਇਹ ਗੱਲ ਦੋ ਮਹੀਨਿਆਂ ਦੀ ਪਾਲਿਸੀ ਕਰਕੇ ਨਹੀਂ ਹੋਈ, ਪਿਛਲੇ 20 ਸਾਲਾਂ ਵਿਚ ਹੋਈ ਹੈ ।

ਇਕ ਗਲ ਇਨ੍ਹਾਂ ਨੇ ਪ੍ਰਾਈਸ ਸਟਰਕਚਰ ਬਾਰੇ ਕੀਤੀ ਹੈ । ਠੀਕ ਹੈ ਮੈਂ ਸਹਿਮਤ ਹਾਂ ਕਿ ਕਣਕ ਦੀ ਪ੍ਰਾਈਸ ਫਿਕਸੇਸ਼ਨ ਵਿਚ ਡੀਲੇ ਨਹੀਂ ਹੋਣੀ ਚਾਹੀਦੀ, ਇਸ ਨਾਲ ਛੋਟੇ ਕਿਸਾਨਾਂ ਦਾ ਨੁਕਸਾਨ ਹੋਵੇਗਾ । । (ਆਪੋਜ਼ੀਸਨ ਵਲੋਂ ਤਾੜੀਆਂ) ਮਗਰ ਜਦ ਇਸ ਗਲ ਨੂੰ ਪੁਲਿਟੀਕਲ

[ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ]

ਮਤਲਬਾਂ ਲਈ ਇਸਤੇਮਾਲ ਕੀਤਾ ਜਾਂਦਾ ਹੈ ਕਿ ਡੀਲੇ ਸਰਕਾਰ ਕਰ ਰਹੀ ਹੈ, ਇਹ ਬਿਆਨ ਦਿੰਦੀ ਹੈ ਵਗੈਰਾ, ਤਾਂ ਮੈਂ ਇਨ੍ਹਾਂ ਤੋਂ ਪੁਛਦਾ ਹਾਂ ਕਿ ਇਨ੍ਹਾਂ ਨੇ ਕੀ ਪੋਜ਼ੇਟਿਵ ਸਜੈਸ਼ਨ ਦਿਤੀ ਹੈ। ਕਾਂਗਰਸ ਪਾਰਟੀ ਦਸੇ ਕਿ ਅਵਾਮ ਦਾ ਕੀ ਰਵੈਯਾ ਹੈ। ਇਹ ਤਾਂ ਸਿੰਗਲ ਸਟੇਟ ਜ਼ੋਨ ਨੂੰ ਕ੍ਰਿਟੀਸਾਈਜ਼ ਕਰਦੇ ਹੋਏ ਬਿਆਨ ਦੇ ਛਡਦੇ ਹਨ। ਸਰਕਾਰ ਨੇ ਇਹ ਜ਼ੋਨ ਇਸ ਲਈ ਮੰਨੇ ਕਿਉਂਕਿ ਛੋਟੇ ਕਿਸਾਨ ਤੋਂ 60 ਰੁ: ਦੇ ਭਾ ਕਣਕ ਲੈਕੇ 125 ਰੁ: ਮਣ ਵੇਚੀ ਜਾਂਦੀ ਸੀ। ਇਸ ਸਰਕਾਰ ਨੇ ਅਗਰ ਇਸ ਬੁਰਾਈ ਨੂੰ ਰੋਕਣ ਲਈ ਕੋਈ ਮੇਈਯਰਜ਼ ਲਏ ਤਾਂ ਇਨ੍ਹਾਂ ਨੇ ਮੁਖ਼ਾਲਫਤ ਸ਼ੁਰੂ ਕਰ ਦਿਤੀ। (ਵਿਘਨ) ਜਦੋਂ ਇਹ ਬਿਆਨ ਦਿੰਦੇ ਹਨ ਕਿ ਭਾ 90 ਜਾਂ 100 ਰੁ: ਤੋਂ ਘਟ ਨਹੀਂ ਹੋਣਾ ਚਾਹੀਦਾ ਤਾਂ ਕੀ ਜਿਥੇ ਇਕ ਪਾਸੇ producer ਨੂੰ ਰੇਮਨਰੇਟਿਵ ਪ੍ਰਾਈਸ ਦੇਣ ਦਾ ਖਿਆਲ ਹੈ ਉਥੇ ਦੂਜੇ ਪਾਸੇ ਕਨਜ਼ਿਊਮਰ ਦਾ ਵੀ ਖਿਆਲ ਰਖਿਆ ਜਾਂਦਾ ਹੈ? ਇਸ ਸਰਕਾਰ ਨੇ ਖ਼ੁਦ ਸਟਾਕ ਕਰਨ ਦਾ ਫ਼ੈਸਲਾ ਇਸ ਹਾਲਤ ਨੂੰ ਪੈਦਾ ਹੋਣ ਤੋਂ ਰੋਕਣ ਲਈ ਕੀਤਾ ਹੈ ਕਿ 60 ਰੁ: ਖਰੀਦ ਕੇ ਕੋਈ 100 ਰੁ: ਵੇਚੇ। ਇਸ ਲਈ ਕੀਤਾ ਹੈ ਕਿ ਪ੍ਰੋਡਿਊਸਰ ਨੂੰ ਠੀਕ ਭਾਅ ਅਤੇ ਕਨਜ਼ਿਊਮਰ ਨੂੰ ਵਾਜਬ ਕੀਮਤ ਤੇ ਕਣਕ ਮਿਲੇ। ਪ੍ਰੋਡਿਊਸਰ ਨੂੰ ਕਾਸਟ ਆਫ ਪ੍ਰੋਡਕਸ਼ਨ ਤੋਂ ਉਪਰ ਕੁਝ ਮਿਨੀਮਮ ਪ੍ਰਾਫਿਟ ਵੀ ਮਿਲ ਸਕੇ ਤਾਕਿ ਜੋ ਉਹ ਚੀਜ਼ਾਂ ਮਹਿੰਗੇ ਭਾ ਤੇ ਲੈਂਦਾ ਹੈ, ਉਨ੍ਹਾ ਨੂੰ ਉਹ ਖਰੀਦ ਸਕੇ। ਸੋ ਸਾਡੇ ਬਿਆਨ ਕੋਟ ਕੌਰ ਦੇਣ ਨਾਲ ਹੀ ਕੰਮ ਨਹੀਂ ਚਲਣਾ। ਮੈਂ ਕਾਂਗਰਸੀ ਲੀਡਰਾਂ ਦੇ ਬਿਆਨ ਪੜ੍ਹੇ ਹਨ। ਜੇ ਕਿਸਾਨਾਂ ਵਿਚ ਗਏ ਤਾਂ ਕਿਹਾ ਕਿ ਸਰਕਾਰ ਨੇ ਤੁਹਾਡਾ ਬੇੜਾ ਗਰਕ ਕਰ ਦਿਤਾ ਹੈ। ਮਜ਼ਦੂਰਾਂ ਵਿਚ ਜਾਣ ਦਾ ਤਾਂ ਇਨ੍ਹਾਂ ਨੂੰ ਮੌਕਾ ਹੀ ਘਟ ਮਿਲਦਾ ਹੈ। ਹਰੀਜਨ ਭਰਾਵਾਂ ਦੀ ਸੁਣਵਾਈ ਹੀ ਘਟ ਹੁੰਦੀ ਹੈ। ਇਹ ਉਨ੍ਹਾਂ ਵਿਚ ਜਾ ਕੇ ਕਹਿਣ ਕਿ ਕਣਕ 100 ਰੁ: ਹੋਣੀ ਚਾਹੀਦੀ ਹੈ ਤਾਂ ਜਾਣੀਏ। ਇਹ ਇਕ ਸਟੇਟਮੈਂਟ ਦੇ ਦੇਣ, ਉਸ ਤੇ ਵਿਚਾਰ ਹੋ ਜਾਵੇ, ਤਾਂ ਹਰੀਜਨਾਂ ਨੂੰ ਵੀ ਪਤਾ ਲਗ ਜਾਵੇ ਕਿ ਇਹ ਕਿਸ ਦੀ ਨੁਮਾਇੰਦਗੀ ਕਰਦੇ ਹਨ। (ਵਿਘਨ) ਚੇਅਰਮੈਨ ਸਾਹਿਬ, ਮੈਂ ਕਿਸੇ ਨੂੰ ਇੰਟਰਪਟ ਕਰਨ ਦਾ ਆਦੀ ਨਹੀਂ। ਹੋਇਆ ਕਿਤੇ ਕਰ ਦਿਤਾ ਪਰ ਬਹੁਤ ਰੌਲਾ ਨਾ ਪਾਉ। ਸੋ ਪ੍ਰਾਈਸ ਦਾ ਸਵਾਲ ਅਜਿਹਾ ਹੈ ਜੋ ਸੁਝਾਉ ਰਿਕੁਆਇਰ ਕਰਦਾ ਹੈ। ਤੁਹਾਡੀ ਆਲ ਇੰਡੀਆ ਪਾਰਟੀ ਹੈ ਇਸ ਲਈ ਅਗਰ ਤੁਸੀਂ ਜ਼ਿਮਾਦਾਰਾਨਾ ਰਵੈਯਾ ਨਾ ਇਖ਼ਤਿਆਰ ਕੀਤਾ ਤਾਂ ਇਹ ਬੜਾ ਮਹਿੰਗਾ ਪਏਗਾ। ਪੰਜਾਬ ਦੀ ਕਾਂਗਰਸ ਅਗਰ ਇਹ ਮੰਗ ਕਰੇਗੀ ਤਾਂ ਦੂਜੀਆਂ ਸਟੇਟਸ ਦੀ ਇਨ੍ਹਾਂ ਦੀ ਪਾਰਟੀ ਅਤੇ ਸੈਂਟਰ ਦੀ ਵੀ ਇਹੀ ਮੰਗ ਕਰੇਗੀ। ਮੈਂ ਇਸ ਬਾਰੇ ਇਹੀ ਕਹਿਣਾ ਹੈ ਕਿ ਜੋ ਤਕਰੀਰ ਪੰਡਤ ਜੀ ਨੇ ਲੀਡਰ ਆਫ ਦੀ ਆਪੋਜ਼ੀਸ਼ਨ ਦੇ ਬੀਹਾਫ ਤੇ ਕੀਤੀ ਹੈ ਇਹ ਉਹ ਰਵੈਯਾ ਨਹੀਂ ਦਸਦੀ ਜਿਸ ਨੂੰ ਸਟੇਟ ਦੀ ਸਾਂਝੀ ਭਲਾਈ ਦਾ ਰਵੈਯਾ ਕਿਹਾ ਜਾ ਸਕੇ।

ਹੁਣ ਮੈਂ ਬਜਟ ਤੇ ਆਪਣੀ ਰਾਏ ਦੇਣਾ ਚਾਹੁੰਦਾ ਹਾਂ। ਇਸ ਦੀ ਸ਼ਲਾਘਾ ਕਰਦੇ ਹੋਏ ਮੈਂ ਕਹਾਂਗਾ ਕਿ ਇਸ ਸਰਕਾਰ ਨੇ ਥੋੜੇ ਜਿਹੇ ਦਿਨਾਂ ਵਿਚ ਹੀ ਉਹ ਕ਼ਦਮ ਚੁਕੇ ਹਨ ਜਿਨ੍ਹਾਂ ਨੂੰ ਕਿ ਹਾਲੇ ਤਕ ਕੋਈ ਵੀ ਵਿਰੋਧੀ ਪੁਲਿਟੀਕਲ ਪਾਰਟੀ ਕ੍ਰਿਟੀਸਾਈਜ਼ ਕਰਨ ਦੇ ਕਾਬਲ ਨਹੀਂ ਹੋਈ ਅਤੇ ਨਾ ਹੀ ਕਰ ਸਕਦੀ ਹੈ ਜਿੰਨੀ ਦੇਰ ਕਿ ਉਨ੍ਹਾਂ ਵਾਲੀਆਂ ਤਰੁਟੀਆਂ ਇਧਰ ਵੀ ਨਾ ਆ ਜਾਣ। ਜਿਸ ਦਿਨ ਇਹ ਗਲ ਹੋਈ ਉਹ ਬੜਾ ਭੈੜਾ ਦਿਨ ਹੋਵੇਗਾ। ਮੈਂ ਆਪਣੇ ਆਪੋਜ਼ੀਸ਼ਨ ਦੇ ਭਰਾਵਾਂ ਨੂੰ ਕਹਾਂਗਾ ਕਿ ਪਿਛਲੇ 20 ਸਾਲ ਉਨ੍ਹਾਂ ਨੂੰ ਹਿੰਦੁਸਤਾਨ ਦਾ ਰਾਜ ਪ੍ਰਬੰਧ

ਚਲਾਉਣ ਦਾ ਮੌਕਾ ਮਿਲਿਆ ਕਿ ਤੁਸੀਂ ਇਸ ਮੁਲਕ ਦੀ ਆਰਥਕਤਾ ਨੂੰ ਕਿਸੇ ਰਸਤੇ ਪਾਉ । 20 ਸਾਲ ਦਾ ਸਮਾਂ ਕਿਸੇ ਮੁਲਕ ਦੀ ਇਕਾਨੋਮੀ ਨੂੰ ਡਾਇਰੈਕਸ਼ਨ ਦੇਣ ਲਈ ਥੋੜ੍ਹਾ ਸਮਾਂ ਨਹੀਂ ਹੁੰਦਾ । ਹੁਣ ਸੂਬਾ ਕਿਥੇ ਹੈ ? ਉਸ ਦੇ ਅਸਰ ਤੋਂ ਅਸੀਂ ਬਚ ਨਹੀਂ ਸਕਦੇ । ਚੇਅਰਮੈਨ ਸਾਹਿਬ, ਇਹ ਕਹਿੰਦੇ ਹਨ ਕਿ ਕਿਸਾਨ ਨੂੰ ਵਰਤੋਂ ਦੀਆਂ ਚੀਜ਼ਾਂ ਮਹਿੰਗੀਆਂ ਮਿਲਦੀਆਂ ਹਨ । ਪਰ ਉਨ੍ਹਾਂ ਦੇ ਭਾਅ ਕੱਢਣ ਵਿਚ ਪੰਜਾਬ ਦਾ ਹਥ ਕਿਥੇ ਹੈ ? ਚਲੋ ਦਿੱਲੀ ਵਾਲਿਆਂ ਪਾਸ ਚਲੀਏ ਉਹ ਇੰਤਜ਼ਾਮ ਕਰਨ । ਉਹ ਇਨਡਸਟ੍ਰੀਅਲ ਪਰੋਡਿਊਸ ਦਾ ਭਾਅ ਮੁਕੱਰਰ ਕਰਦੇ ਹਨ । ਕਪੜੇ ਤੇ ਮੋਹਰਾਂ ਪੰਜਾਬ ਸਰਕਾਰ ਨਹੀਂ ਲਾਉਂਦੀ, ਉਹ ਲਾਉਂਦੇ ਹਨ । ਇੰਡਸਟ੍ਰੀਅਲ ਢਾਂਚੇ ਦੇ ਬਣਾਉਣ ਵਿਚ ਸਟੇਟ ਦੀ ਕੀ ਵੁਕਤ ਹੈ ? ਇਨ੍ਹਾਂ ਗਲਾਂ ਕਰਕੇ ਹੀ ਸਟੇਟ ਅਤੇ ਸੈਂਟਰ ਦੇ ਸਬੰਧਾਂ ਬਾਰੇ ਗਲ ਉਠੀ ਹੈ । ਸਾਡੇ ਪਾਸ ਰੀਸੋਰਸਿਜ਼ ਕੀ ਹਨ ? ਸੈਂਟਰਲ ਗਵਰਨਮੈਂਟ ਫਾਇਨੈਂਸ ਕਮਿਸ਼ਨ ਮੁਕੱਰਰ ਕਰਦੀ ਹੈ, ਉਹ ਸਟੇਟ ਵਿਚ ਆਉਂਦਾ ਹੈ । ਅਸੀਂ ਕੇਸ ਪੇਸ਼ ਕਰਦੇ ਹਾਂ । ਉਹ ਤੈ ਕਰਦੇ ਹਨ ਕਿ ਅਗਲੇ ਕੁਝ ਸਾਲਾਂ ਵਿਚ ਤੁਹਾਨੂੰ ਇਤਨਾ ਹਿੱਸਾ ਮਿਲੇਗਾ । ਕਿਸੇ ਤੇ ਉਨ੍ਹਾਂ ਦੀ ਕਿਰਪਾ ਹੋ ਜਾਂਦੀ ਹੈ ਤੇ ਕਿਸੇ ਤੇ ਕਰੋਪੀ । ਉਸੇ ਮੁਤਾਬਕ ਕੰਮ ਚਲਦਾ ਰਹਿੰਦਾ ਹੈ । ਤੁਸੀਂ ਦੇਖੋ ਭਾਖੜਾ ਪ੍ਰਾਜੈਕਟ ਹਿੰਦੁਸਤਾਨ ਵਿਚ ਆਪਣੀ ਕਿਸਮ ਦਾ ਪਹਿਲਾ ਪ੍ਰਾਜੈਕਟ ਹੈ । ਸਾਰੇ ਹਿੰਦੁਸਤਾਨ ਦੇ ਟੈਕਨੀਕਲ ਮਾਹਰਾਂ ਨੇ ਇਸ ਦੀ ਤਿਆਰੀ ਤੋਂ ਨੌਲੇਜ ਪ੍ਰਾਪਤ ਕੀਤਾ ਹੈ । ਉਨ੍ਹਾਂ ਨੂੰ ਫਾਇਦਾ ਹੋਇਆ ਹੈ । ਪਹਿਲਾ ਪ੍ਰਾਜੈਕਟ ਹੋਣ ਕਰਕੇ ਇਸ ਤੇ ਖਰਚ ਜ਼ਿਆਦਾ ਕਰਨਾ ਪਿਆ । ਅਸੀਂ ਬਹੁਤ ਦੇਰ ਤੋਂ ਕੋਸ਼ਿਸ਼ ਕਰ ਰਹੇ ਹਾਂ ਕਿ ਇਸ ਲਈ ਜੋ ਰਕਮ ਕਰਜ਼ ਲਈ ਹੈ ਉਸ ਤੇ ਸੂਦ ਹੀ ਘਟ ਲਗੇ, ਸੂਦ ਹੀ ਛਡ ਦਿਉ ਪਰ ਕੇਂਦਰੀ ਸਰਕਾਰ ਨੂੰ ਅਸੀਂ ਰਾਜ਼ੀ ਨਹੀਂ ਕਰ ਸਕੇ । ਅਸੀਂ ਕਿਹਾ ਕਿ ਪਹਿਲਾ ਪ੍ਰਾਜੈਕਟ ਹੋਣ ਕਰਕੇ ਸਾਰੇ ਹਿੰਦੁਸਤਾਨ ਦੇ ਇੰਜਨੀਅਰਾਂ ਨੇ ਕਾਫੀ ਸਿਖਿਆ ਹਾਸਲ ਕੀਤੀ ਹੈ । ਅਜ ਅਸੀਂ ਇਸੀ ਬਿਨਾ ਤੇ ਪ੍ਰਾਜੈਕਟ ਉਸਾਰ ਸਕਦੇ ਹਾਂ । ਚੇਅਰਮੈਨ ਸਾਹਿਬ, ਫ਼ੈਡਰਲ ਸਟਰਕਚਰ ਨੂੰ ਵੇਖ ਕੇ ਹੀ, ਆਪਣੇ ਹਦ ਬੰਨੇ ਦੀ ਰੋਸ਼ਨੀ ਵੇਖ ਕੇ ਹੀ ਆਰਥਕ ਤਰਕੀ ਕਰਨੀ ਪਏਗੀ । ਜੇਕਰ ਕੇਂਦਰ ਇਹ ਕਹੇ ਕਿ 280 ਕਰੋੜ ਦਾ ਪਲਾਨ ਹੈ, ਇਸ ਵਿਚੋਂ ਹੁਣ ਤਕ ਅਸੀਂ ਕਿੰਨੇ ਰੀਸੋਰਸਿਜ਼ ਪੈਦਾ ਕਰ ਲਏ ਹਨ ਅਤੇ ਕੇਂਦਰ ਕੀ ਸਹਾਇਤਾ ਦੇਵੇਗਾ, ਇਸ ਗਲ ਨੂੰ ਵੇਖਣਾ ਹੈ । ਅਸੀਂ ਇਹ ਵੇਖਣਾ ਹੈ ਕਿ ਕਿੰਨੀ ਸਾਡੀ ਆਰਥਕਤਾ ਬੜੀ ਹੈ । ਅਤੇ ਇਸ ਗਲ ਦਾ ਦਾਰੋਮਦਾਰ ਇਸ ਪੱਖ ਤੇ ਵੀ ਹੈ ਕਿ ਕੇਂਦਰੀ ਸਰਕਾਰ ਦੀ ਆਰਥਕ ਪਾਲੇਸੀ ਸਾਡੇ ਸਬੰਧ ਵਿਚ ਕੀ ਹੈ ਅਤੇ ਉਹ ਕੀ ਪਾਲੇਸੀ ਤੈ ਕਰਦੀ ਹੈ । ਇਸ ਵਿਚ ਜਸਟਿਸ ਗੁਰਨਾਮ ਸਿੰਘ ਦੀ ਸਰਕਾਰ ਨੇ ਕੁਝ ਨਹੀਂ ਕਰਨਾ, ਇਹ ਤਾਂ ਉਸ ਕੇਂਦਰੀ ਸਰਕਾਰ ਨੇ ਕਰਨਾ ਹੈ ਜਿਸ ਵਿਚ ਸਾਹਮਣੇ ਬੈਠੇ ਸਜਣਾਂ ਦੀ ਸਰਕਾਰ ਹੈ । ਚੇਅਰਮੈਨ ਸਾਹਿਬ, ਉਸ ਚੌਕਠੇ ਵਿਚ ਹੋਕੇ ਗਲਾਂ ਕਰਨੀਆਂ ਚਾਹੀਦੀਆਂ ਹਨ । ਇਥੇ ਜਿਹੜੀ ਨਾਨ-ਕਾਂਗਰਸ ਸਰਕਾਰ ਬਣੀ ਹੈ ਇਸ ਨੂੰ ਬਣਿਆਂ ਅਜੇ ਦੋ ਮਹੀਨੇ ਹੋਏ ਹਨ ਅਤੇ ਇਸ ਨੇ ਤਾਂ ਦੋ ਮਹੀਨੇ ਵਿਚ ਹੀ ਇਹ ਕੁਝ ਕਰ ਕੇ ਵਿਖਾ ਦਿਤਾ ਹੈ ਬਾਕੀ ਕੇਂਦਰੀ ਸਰਕਾਰ ਦੀ ਆਰਥਕਤਾ ਦੇ ਸਬੰਧ ਵਿਚ ਕੀ ਹਾਲਤ ਹੈ ਇਸ ਬਾਰੇ ਅਖਬਾਰਾਂ ਵਿਚ ਤੁਸੀਂ ਵੇਖਿਆ ਹੀ ਹੋਣਾ ਹੈ । ਮੈਂ ਕਿਸੇ ਕਮਿਊਨਿਸਟ ਅਖਬਾਰ ਦਾ ਹਵਾਲਾ ਨਹੀਂ ਦੇਣਾ ਚਾਹੁੰਦਾ ਅਤੇ ਗਲਤ ਨਾ ਸਮਝ ਲਿਆ ਜਾਵੇ । ਇਹ ਫ਼ਿਨਾਂਸ਼ਲ ਐਕਸਪਰੈਸ ਹੈ ਇਸ ਵਿਚ ਆਰਟੀਕਲ ਭਰੇ ਪਏ ਨੇ ਅਤੇ ਬਾਕੀ ਦੀਆਂ ਅਖਬਾਰਾਂ ਵਿਚ ਵੀ ਆਏ ਨੇ ਕਿ ਅਜ ਦੇਸ਼ ਦੀ ਆਰਥਕਤਾ ਇਕ ਡੂੰਘੇ ਕਰਾਈਸਿਜ਼ ਵਿਚ ਹੈ । ਇਸ ਬਾਰੇ ਕੇ. ਸੰਥਾਨਮ ਦੇ ਵਿਚਾਰ ਵੀ ਆਏ ਨੇ । ਇਹ ਕਿਉਂ ਹੈ, ਇਸ ਦੇ ਕੀ ਕਾਰਨ ਹਨ ? ਇਨ੍ਹਾਂਨੇ ਤਾਂ ਝਟ ਇਹ ਕਹਿ ਦਿਤਾ ਕਿ 23 ਕਰੋੜ ਦਾ ਘਾਟਾ ਸਰਕਾਰ ਕਿਥੋਂ ਪੂਰਾ ਕਰੇਗੀ ਪਰ ਮੈਂ ਸਮਝਦਾ

[ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ]

ਹਾਂ ਕਿ ਇਸ ਦੀ ਜਿੰਮੇਦਾਰੀ ਇਨ੍ਹਾਂ ਦੇ ਸਿਰ ਤੇ ਹੈ, ਇਨ੍ਹਾਂ ਨੂੰ 20 ਸਾਲ ਤਕ ਇਥੇ ਰਾਜ ਕਰਨ ਦਾ ਮੌਕਾ ਦਿਤਾ ਗਿਆ ਪਰ ਇਨ੍ਹਾਂ ਨੇ ਕਿਉਂ ਕੁਝ ਨਾ ਕੀਤਾ ਅਤੇ ਇਸ ਤਰ੍ਹਾਂ ਦਾ ਆਰਥਕ ਕਰਾਈਸਿਜ਼ ਪੈਦਾ ਕਰ ਦਿਤਾ । ਫ਼ਿਰ ਇਨ੍ਹਾਂ ਦੀਆਂ ਪਲਾਨਾਂ ਦਾ ਸਿੱਟਾ ਕੀ ਨਿਕਲਿਆ ਹੈ ? ਫੂਡ ਪ੍ਰੋਡਕਸ਼ਨ ਵਿਚ ਇਨ੍ਹਾਂ ਦਾ ਟੀਚਾ 100 ਮਿਲੀਅਨ ਟਨ ਸੀ ਪਰ ਚੌਥੀ ਪਲਾਨ ਤੇ ਆਣ ਕੇ ਇਹ 73 ਮਿਲੀਅਨ ਟਨ ਰਹਿ ਗਿਆ । ਕਪਾਹ ਦਾ ਅੰਦਾਜ਼ਾ 7.1 ਮਿਲੀਅਨ ਬੇਲਜ਼ ਸੀ ਪਰ ਇਹ 4.75 ਮਿਲੀਅਨ ਬੇਲਜ਼ ਰਹਿ ਗਿਆ ਹੈ । ਇਸੇ ਤਰ੍ਹਾਂ ਜਿਊਟ ਹੈ ਜਿਸ ਨੇ ਫਾਰਨ ਐਕਸਚੇਂਜ ਲਿਆਣਾ ਹੈ । ਇਹ ਸੀ 6.20 ਮਿਲੀਅਨ ਬੇਲਜ਼ ਅਤੇ ਇਹ ਕੇਵਲ 4.88 ਮਿਲੀਅਨ ਬੇਲਜ਼ ਰਹਿ ਗਿਆ ਹੈ । ਇਸੇ ਤਰ੍ਹਾਂ ਚਾਹ ਦੀ ਪੱਜ਼ੀਸ਼ਨ ਹੈ ਜਿਸ ਨੇ ਫਾਰਨ ਐਕਸਚੇਂਜ ਅਰਨ ਕਰਨਾ ਹੈ । ਦੂਜੇ ਪਲਾਨ ਵਿਚ 7.00 ਮਿਲੀਅਨ ਪੌਂਡ ਸੀ ਹਾਲਾਂਕਿ ਅੰਦਾਜ਼ਾ 12.7 ਮਿਲੀਅਨ ਪੌਂਡ ਦਾ ਸੀ । ਇਸੇ ਤਰ੍ਹਾਂ ਫਰਟਿਲਾਈਜ਼ਰ ਦੀ ਹਾਲਤ ਹੈ, 12 ਲੱਖ ਟਨ ਦੀ ਥਾਂ ਤੇ 3.44 ਲਖ ਟਨ ਹੈ । ਮੇਰਾ ਭਾਵ ਇਹ ਹੈ ਕਿ ਫਾਈਨਲ ਅਚੀਵਮੈਂਟ ਕੀ ਹੋਈ ਹੈ, ਤਿੰਨ ਪਲਾਨ ਮੁਕੰਮਲ ਇਨ੍ਹਾਂ ਨੇ ਕਰ ਲਈਆਂ ਹਨ ਅਤੇ ਆਪਣੇ ਟਾਰਗੇਟ ਤੋਂ ਪਿਛੇ ਅਸੀਂ ਜਾ ਰਹੇ ਹਾਂ । ਹੁਣ ਤੁਸੀਂ ਚੌਥੀ ਪਲਾਨ ਨੂੰ ਲਉ ਇਸ ਦਾ ਢਾਂਚਾ ਦੋ ਸਾਲ ਪਹਿਲਾਂ ਆਉਣਾ ਚਾਹੀਦਾ ਸੀ ਪਰ ਹੁਣ ਤਕ ਕਲੀਅਰ ਨਹੀਂ ਹੋਇਆ ਹਾਲਾਂਕਿ ਇਸ ਪਲਾਨ ਦਾ ਇਕ ਸਾਲ ਲੰਘ ਚੁਕਾ ਹੈ । ਕੀ ਇਸ ਸਾਰੇ ਨੂੰ ਜਸਟਿਸ ਗੁਰਨਾਮ ਸਿੰਘ ਨੇ ਰੋਕ ਲਿਆ ਸੀ ? (ਪ੍ਰਸ਼ੰਸਾ) ਜਾਂ ਰੁਪਿਆ ਇਸ ਦੇਣਾ ਸੀ ? ਅਸਲ ਵਿਚ ਇਸ ਤੇ ਅਸਰ ਪਿਆ ਅਮਰੀਕਾ ਦਾ, ਫਿਰ ਡੀਵੈਲੂਏਸ਼ਨ ਦਾ ਉਲਟਾ ਅਸਰ ਪਿਆ । ਇਨ੍ਹਾਂ ਦਾ ਖਿਆਲ ਸੀ ਕਿ ਇਸ ਤਰ੍ਹਾਂ ਕਰਨ ਨਾਲ ਅਸੀਂ ਫਾਰਨ ਐਕਸਚੇਂਜ ਜ਼ਿਆਦਾ ਅਰਨ ਕਰਾਂਗੇ ਪਰ ਇਹ ਗਲ ਹੋਈ ਨਹੀਂ । ਬੈਲੰਸ ਆਫ ਪੇਮੈਂਟ ਬਹੁਤ ਥਲੇ ਚਲਾ ਗਿਆ ਹੈ । ਅਸੀਂ ਇੰਨੇ ਕਰਜ਼ਾਈ ਹਾਂ ਕਿ ਪੈਸਾ ਪੱਲੇ ਨਹੀਂ ਰਿਹਾ । ਰੀਪੇਮੈਂਟ ਆਫ ਇੰਟ੍ਰੈਸਟ ਹੀ ਇੰਨਾਂ ਹੈ ਕਿ ਪੂਰਾ ਨਹੀਂ ਹੋ ਰਿਹਾ । ਅਜ ਚੌਥੀ ਪਲਾਨ ਦਾ ਇਕ ਸਾਲ ਲੰਘ ਗਿਆ ਹੈ ਪਰ ਅਜੇ ਕਾਕੇ ਦਾ ਮੂੰਹ ਅਸੀਂ ਨਹੀਂ ਧੋ ਸਕੇ । ਇੰਨਾ ਡਿਫੀਕਲਟ ਕਰਾਈਸਿਜ਼ ਹੈ । ਪੰਜਾਬ ਸਰਕਾਰ ਡੀਟਰਮਿੰਡ ਹੈ ਅਤੇ ਇਸ ਗਲ ਤੋਂ ਕਾਸ਼ਸ ਹੈ ਅਤੇ ਜਾਣਦੀ ਹੈ ਕਿ ਘਾਟਾ ਕਿਥੋਂ ਪੂਰਾ ਕਰਨਾ ਹੈ । ਇਨ੍ਹਾਂ ਕਿਹਾ ਹੈ ਕਿ ਸਾਢੇ ਤਿੰਨ ਕਰੋੜ ਦਾ ਘਾਟਾ ਹੈ । ਪੰਡਤ ਜੀ ਨੇ ਇਸ ਦੇ ਬਾਰੇ ਵਿਚ ਇਤਰਾਜ਼ ਕੀਤਾ ਸੀ ਕਿ ਡੈਫਿਸਿਟ ਫਿਨਾਂਸਿੰਗ ਮਾੜੀ ਗਲ ਹੈ ਅਤੇ ਇਹ ਸਰਕਾਰ ਸਾੜ੍ਹੇ ਤਿੰਨ ਕਰੋੜ ਦੇ ਘਾਟੇ ਨੂੰ ਪੂਰਾ ਨਹੀਂ ਕਰ ਸਕੇਗੀ । ਪਰ ਨਾਲ ਇਹ ਨਹੀਂ ਕਿਹਾ ਕਿ ਅਸੀਂ ਜੋ ਕੰਮ ਕੀਤੇ ਹਨ ਉਹ ਕੀ ਮਾੜੇ ਕੰਮ ਸਨ ।

ਇਸ ਸਰਕਾਰ ਨੇ ਬੈਟਰਮੈਂਟ ਲੇਵੀ ਛਡ ਦਿਤੀ, ਕੀ ਇਹ ਮਾੜਾ ਕੰਮ ਸੀ ? ਸਰਕਾਰੀ ਮੁਲਾਜ਼ਮਾਂ ਨੂੰ ਰਿਆਇਤਾਂ ਦਿਤੀਆਂ, ਹਾਲਾ ਛਡਾਇਆ । ਕੀ ਇਹ ਮਾੜਾ ਕੰਮ ਸੀ ? ਜੇਕਰ ਤੁਸੀਂ ਨਹੀਂ ਕਰ ਸਕੇ ਤਾਂ ਇਨ੍ਹਾਂ ਕਰ ਲਿਆ, ਇਸ ਲਈ ਤੁਹਾਡੇ ਵਲੋਂ ਪਾਜ਼ੇਟਿਵ ਸਜੈਸ਼ਨਜ਼ ਆਣੀਆਂ ਚਾਹੀਦੀਆਂ ਸਨ । ਸਰਕਾਰੀ ਮੁਲਾਜ਼ਮਾਂ ਨੂੰ ਸੈਂਟਰਲ ਡੀ.ਏ. ਦੇ ਦਿਤਾ ਤਾਂ ਇਨ੍ਹਾਂ ਨੂੰ ਚਾਹੀਦਾ ਸੀ ਕਿ ਅਸਾਨੂੰ ਸੁਜੈਸ਼ਨ ਦਿੰਦੇ ਕਿ ਇਸ ਖਰਚ ਨੂੰ ਕਿਵੇਂ ਪੂਰਾ ਕੀਤਾ ਜਾ ਸਕਦਾ ਹੈ । ਅਸੀਂ ਤਾਂ ਇਸ ਬਾਰੇ ਸੋਚ ਹੀ ਲਿਆ ਹੈ ਕਿ ਇਸ ਨੂੰ ਪੂਰਾ ਕਰਨ ਦੇ ਯਤਨ ਕਰ ਲਵਾਂਗੇ । ਜੋ 6 ਕਰੋੜ ਦੇ ਲੋਨ ਹਨ ਉਨ੍ਹਾਂ ਨੂੰ ਵਸੂਲ ਕਰਾਂਗੇ । ਜੇਕਰ 6 ਨਹੀਂ ਤਾਂ 5 ਕਰੋੜ ਤਾਂ ਵਸੂਲ ਹੀ ਲਵਾਂਗੇ । ਇਹ ਜਿਹੜੇ ਤੁਸੀਂ ਕਿਸੇ ਕਾਰਨ ਕਰਕੇ ਸਟੇ ਆਰਡਰ ਦਿਤੇ ਹੋਏ ਸਨ ਇਹ ਹਟ ਜਾਣਗੇ । (ਪ੍ਰਸ਼ੰਸਾ) (ਵਿਘਨ)......

ਤੁਸੀਂ ਤਾਂ 5 ਤਰੀਕ ਤੇ ਝਾਕਾਂ ਲਾਈ ਬੈਠੇ ਸੋ ਕਿ ਪਤਾ ਨਹੀਂ ਕੀ ਕੁਝ ਹੋ ਜਾਣ ਵਾਲਾ ਹੈ ਕਿ ਇਸ ਤੋਂ ਬਾਅਦ ਕਰਜ਼ੇ ਸਾਰੇ ਹੀ ਸ਼ਾਇਦ ਮੁਕ ਜਾਣਗੇ (ਵਿਘਨ) (ਪ੍ਰਸੰਸਾ) ਪਰ ਗਲ ਬਣ ਨਾ ਸਕੀ । ਮੈਂ ਤਾਂ ਇਹ ਸਮਝਦਾ ਹਾਂ ਕਿ ਹੁਣ ਹੀ ਆਰਥਕਤਾ ਦੇ ਮਾਹਿਰਾਂ ਨੂੰ ਬਜਟ ਬਨਾਣ ਦਾ ਮੌਕਾ ਮਿਲਿਆ ਹੈ । ਤੁਸੀਂ ਤਾਂ ਅਸਾਨੂੰ ਕਹਿੰਦੇ ਹੋ ਕਿ ਅਸੀਂ ਸਾਢੇ ਤਿੰਨ ਕਰੋੜ ਦਾ ਘਾਟਾ ਕਿਉਂ ਵਿਖਾਇਆ ਹੈ ਪਰ ਤੁਸੀਂ ਕੇਂਦਰੀ ਸਰਕਾਰ ਦੇ ਪਿਛਲੇ ਬਜਟਾਂ ਦਾ ਹਾਲ ਵੇਖੋ ਕਿ ਕਿਸ ਤਰ੍ਹਾਂ 700 ਕਰੋੜ ਦੇ ਡੈਫਿਸਿਟ ਨੂੰ ਫਾਇਨਲ ਕੀਤਾ ਹੈ । ਕੀ ਤੁਸੀਂ ਚਾਹੁੰਦੇ ਸੋ ਕਿ ਟੀਚਰਾਂ ਨੂੰ ਨਾ ਦਿੰਦੇ ? ਕੀਮਤਾਂ ਕਿਤੇ ਦੀਆਂ ਕਿਤੇ ਛਾਲਾਂ ਮਾਰ ਗਈਆਂ ਹਨ, ਉਤਾਂਹ ਚੜ੍ਹ ਗਈਆਂ ਹਨ ਪਰ ਤਨਖਾਹਾਂ ਤੁਸੀਂ ਉਨੀਆਂ ਹੀ ਰਖੀਆਂ ਹੋਈਆਂ ਸਨ । (ਵਿਘਨ) ਜਰਨੈਲ ਸਾਹਿਬ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਮੈਂ ਇਸ ਗਲ ਦਾ ਆਦੀ ਨਹੀਂ ਤੇ ਨਾ ਹੀ ਸਭਾ ਬਣਾਇਆ ਹੈ । ਇਸ ਤਰ੍ਹਾਂ ਇੰਟਰਪਟ ਨਹੀਂ ਕਰਨਾ ਚਾਹੀਦਾ ।

ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਨੈਸ਼ਨਲ ਇਨਕਮ ਤਾਂ ਕਾਨਸਟੈਂਟ ਹੈ ਪਰ ਪ੍ਰਾਈਸਿਜ਼ ਵਿਚ 30% ਰਾਈਜ਼ ਹੋਈ ਹੈ । ਸਪਲਾਈ 37% ਪਰ ਇਸ ਦੇ ਨਾਲ ਕੀਮਤਾਂ 47% ਰਾਇਜ਼ ਕਰ ਗਈਆਂ, ਉਤਾਂਹ ਚਲੀਆਂ ਗਈਆਂ । ਇਹ ਸਭ ਡੈਫਿਸਿਟ ਫਿਨਾਂਸਿੰਗ ਦੇ ਕਾਰਨ ਹੈ । ਇਨ੍ਹਾਂ ਨੇ ਇਸ ਬਾਰੇ ਕੋਈ ਠੋਸ ਸੁਝਾਉ ਨਹੀਂ ਦਿਤਾ । ਅਸੀਂ ਤਾਂ ਸੋਚ ਹੀ ਰਹੇ ਹਾਂ ਕਿ ਇਸ ਨੂੰ ਕਿਸ ਤਰ੍ਹਾਂ ਹਲ ਕਰਨਾ ਹੈ ।

ਹੋਰ, ਚੇਅਰਮੈਨ ਸਾਹਿਬ, ਇਹ ਪੰਜਾਬ ਦੀ ਗਲ ਕਰਦੇ ਨੇ । ਇਨ੍ਹਾਂ ਨੂੰ ਪਤਾ ਨਹੀਂ ਕਿ ਇਹ ਪੰਜਾਬ ਦੀ ਆਰਥਕਤਾ ਕਿਥੇ ਛਡ ਕੇ ਗਏ ਨੇ । ਪੰਜਾਬ ਵਿਚ ਪਰ ਕੈਪੀਟਾ ਟੈਕਸੇਸ਼ਨ ਸਾਰੇ ਹਿੰਦੁਸਤਾਨ ਵਿਚ ਬਾਕੀ ਸਟੇਟਾ ਨਾਲੋਂ ਜ਼ਿਆਦਾ ਹੈ । ਇਹ ਕੋਈ ਇੰਡਸਟ੍ਰੀਅਲ ਸਟੇਟ ਬੰਬਈ ਜਾਂ ਕਲਕਤੇ ਵਰਗੀ ਨਹੀਂ ਫਿਰ ਵੀ ਇਥੇ ਪਰ ਕੈਪੀਟਾਂ ਟੈਕਸੇਸ਼ਨ 32 ਰੁਪਏ ਫਿਕਸ ਹੈ। ਇਸ ਵਿਚ ਬੱਚੇ ਬੁਢੇ ਸ਼ਾਮਲ ਹਨ । ਬੰਬਈ ਵਿਚ 29 ਰੁਪਏ ਤੇ ਬਾਕੀ ਆਮ ਸਟੇਟਾਂ ਵਿਚ 23 ਰੁਪਏ ਹੈ । ਪ੍ਰਾਈਸਿਜ਼ ਬਹੁਤ ਜ਼ਿਆਦਾ ਵਧ ਗਈਆਂ ਹਨ ਅਤੇ ਪੀਕ ਤੇ ਹਨ । ਇਸ ਵਿਚ ਸਰਕਾਰ ਦਾ ਕੀ ਰੋਲ ਹੋਣਾ ਚਾਹੀਦਾ ਹੈ ? ਮੈਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਜਦ ਚੀਫ ਮਨਿਸਟਰ ਤੇ ਫਿਨਾਂਸ ਮਨਿਸਟਰ ਦਿਲੀ ਕੇਂਦਰੀ ਸਰਕਾਰ ਤੇ ਜ਼ੋਰ ਦੇਣ ਜਾਣ ਤਾਂ ਅਪੋਜ਼ੀਸ਼ਨ ਵਾਲਿਆਂ ਨੂੰ ਨਾਲ ਲੈ ਲੈਣ ਤਾਂ ਜੋ ਇਨ੍ਹਾਂ ਨੂੰ ਕੋਈ ਭੁਲੇਖਾ ਨਾ ਰਹੇ ਅਤੇ ਉਨ੍ਹਾਂ ਤੋਂ ਮਦਦ ਲੈਣ ਵਿਚ ਇਨ੍ਹਾਂ ਨੂੰ ਨਾਲ ਰਖਣ । ਅਸੀਂ ਕੰਢੇ ਤੇ ਬੈਠੇ ਹਾਂ । ਬਹਾਦਰੀ ਵੇਲੇ ਸਾਰਿਆਂ ਤੋਂ ਅਗੇ ਅਤੇ ਦੇਸ਼ ਦੀ ਡੀਫੈਂਸ ਦੀ ਜ਼ਿੰਮੇਦਾਰੀ ਵੀ ਸਾਡੇ ਤੇ ਬਹੁਤ ਹੈ । ਇਸ ਲਈ ਇਹ ਸਾਡੀ ਮਦਦ ਕਰਨ ਸੂਦ ਘਟ ਕਰਵਾਉਣ ਤੇ ਪੈਸੇ ਜ਼ਿਆਦਾ ਦਿਵਾਉਣ ਵਿਚ । ਮੈਂ, ਚੇਅਰਮੈਨ ਸਾਹਿਬ, ਘਟੋ ਘਟ ਕਿਸੇ ਦਾ ਲਿਹਾਜ਼ ਨਾ ਕਰਦਾ ਹੋਇਆ ਕਹਿ ਸਕਦਾ ਹਾਂ ਕਿ ਇਹ ਸੂਬੇ ਦੀ ਈਕਾਨੋਮੀ ਨੂੰ ਕਿਥੇ ਛਡ ਕੇ ਗਏ ਸਨ, ਟੈਕਸੇਸ਼ਨ ਪੀਕ ਤੇ ਹੈ ਇਸ ਲਈ ਹੋਰ ਟੈਕਸ ਲੋਕਾਂ ਤੇ ਅਸੀਂ ਲਗਾ ਨਹੀਂ ਸਕਦੇ ।

ਹੁਣ ਪਰਾਈਸਿਜ਼ ਲੈ ਲਉ, ਪਰਾਈਸਿਜ਼ ਦਾ ਤੁਸੀਂ ਅੰਦਾਜ਼ਾ ਲਾਉ ਕਿ ਇਨ੍ਹਾਂ ਨੇ 60/- ਕੁਇੰਟਲ ਦੇ ਹਿਸਾਬ ਨਾਲ ਕਿਸਾਨ ਤੋਂ ਕਣਕ ਖਰੀਦੀ ਅਤੇ 125/- ਕੁਇੰਟਲ ਵੇਚੀ, ਫੇਰ ਕਹਿੰਦੇ ਹਨ ਕਿ ਅਸੀਂ ਹਰ ਗੱਲ ਦਾ ਖਿਆਲ ਰੱਖਿਆ ਹੈ । ਮੈਂ ਪੁਛਦਾ ਹਾਂ ਕੀ ਵਜ੍ਹਾ ਸੀ ਦੁਗਣੀ ਪਰਾਈਸਿਜ਼ ਤੇ ਅਨਾਜ ਵਿਕਿਆ ।

[ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ]

ਐਡਮਨਿਸਟਰੇਸ਼ਨ ਦਾ ਕੀ ਹਾਲ ਹੈ, ਮੈਂ ਇਸ ਦੇ ਸਬੰਧ ਵਿਚ ਇਕੋ ਗੱਲ ਕਰਾਂ ਕਿ 20 ਸਾਲ ਤਕ ਐਡਮਨਿਸਟਰੇਸ਼ਨ ਨੂੰ ਤੁਸੀਂ ਲਗਾਤਾਰ ਡੀਮਾਰੇਲਾਈਜ਼ ਕੀਤਾ, ਪੁਲੀਟੀਕਲ ਵਿਕਟੇਮਾਈਜ਼ੇਸ਼ਨ ਦੇ ਨਾਲ । ਅੱਜ ਉਨ੍ਹਾਂ ਦੀ ਇਹ ਹਾਲਤ ਹੈ ਅਡਮਨਿਸਟਰੇਸ਼ਨ ਦੀ ਹਰ ਮਹਿਕਮੇ ਵਿੱਚ ਕਿ ਉਹ ਹੁਣ ਸਾਲਾਂ ਤੱਕ ਠੀਕ ਨਹੀਂ ਹੋ ਸਕਦੇ । ਇਸ ਹਕੂਮਤ ਦਾ ਚੰਦ ਦਿਨਾਂ ਦਾ ਜੋ ਉਨ੍ਹਾਂ ਤੇ ਅਸਰ ਪਿਆ ਹੈ ਉਹ ਵੀ ਤੁਹਾਡੇ ਸਾਹਮਣੇ ਹੈ । ਇਹ ਕੋਈ ਲੁਕੀ ਛਿਪੀ ਗੱਲ ਨਹੀਂ, ਉਹ ਪਿਛਲੇ ਐਡਮਨਿਸਟਰੇਸ਼ਨ ਦੇ ਅਹਿਦ ਦੇ ਹੋਏ ਸ਼ਿਕਾਰ ਕਿਵੇਂ ਅੱਜ ਰੀਲੀਫ ਮਹਿਸੂਸ ਕਰਦੇ ਹਨ ।

ਜਿਥੋਂ ਤਕ ਪੰਜਾਬ ਦੀ ਇਕਾਨੌਮੀ ਦਾ ਸਵਾਲ ਹੈ ਮੈਂ ਸਮਝਦਾ ਹਾਂ ਕਿ ਪੰਜਾਬ ਦੀ ਡੀਵੈਲਪਮੈਂਟ ਉਦੋਂ ਤੱਕ ਨਹੀਂ ਹੋ ਸਕਦੀ ਕਿ ਜਦੋਂ ਤਕ ਅਸੀਂ ਸਾਰੀਆਂ ਐਫ਼ਰਟਸ ਇਸ ਸੂਬੇ ਦੀ 5 ਸਾਲਾ ਪਲੈਨਜ਼ ਨੂੰ ਰੀਕਾਸਟ ਕਰਕੇ ਮੌਜੂਦਾ ਹਾਲਾਤ ਦੇ ਮੁਤਾਬਿਕ ਫੰਡਜ਼ ਦੀ ਪਰੋਵੀਜ਼ਨ ਨਾ ਕਰੀਏ । ਮੈਂ ਵਿੱਤ ਮੰਤਰੀ ਜੀ ਨੂੰ ਸੁਜੈਸਟ ਕੀਤਾ ਹੈ ਕਿ 5 ਸਾਲਾ ਪਲੈਨ ਦਾ ਖਰਚ ਉਹ ਸੋਚ ਵਿਚਾਰ ਕੇ ਕਰਨ । ਅਸੀਂ ਹਰ ਪਾਸੇ ਖਰਚ ਹੀਂ ਕਰਨਾ, ਅਸੀਂ ਮਹਿਜ਼ ਉਨ੍ਹਾਂ ਪਲੈਨਜ਼ ਤੇ ਖਰਚ ਕਰਨਾ ਹੈ ਜਿਨ੍ਹਾਂ ਰਾਹੀਂ ਮਾਸਿਜ਼ ਨੂੰ ਇਮੀਜੀਏਟ ਅਤੇ ਕੰਪਲੀਟ ਰੀਲੀਫ ਹੋਵੇ । ਮੈਂ ਇਸ ਸਬੰਧ ਵਿਚ ਅਜੇ ਇਹੋ ਅਰਜ਼ ਕਰਾਂਗਾ ਕਿ ਉਹ ਫ਼ਾਈਵ ਈਅਰ ਪਲੈਨੰ ਨੂੰ ਰੀਕਾਸਟ ਕਰਨ, ਐਸਾ ਕਰਨ ਤੋਂ ਬਗੈਰ ਪੰਜਾਬ ਦੀ ਕੋਈ ਵੀ ਡੀਵੈਲਪਮੈਂਟ ਪਲੈਨ ਬਣਾਈ ਨਹੀਂ ਜਾ ਸਕਦੀ ।

ਜਿਥੋਂ ਤੱਕ ਪੰਜਾਬ ਦੀ ਇੰਡਸਟਰੀਅਲ ਗਰੋਥ ਦਾ ਸਵਾਲ ਹੈ ਇਹ ਤਦ ਹੀ ਫਲਰਿਸ਼ ਕਰ ਸਕਦੀ ਜੇ ਇਸ ਨੂੰ ਰਾ ਮੈਟੀਰੀਅਲ ਜਿਸ ਤੋਂ ਕਿ ਮਾਲ ਤਿਆਰ ਹੋਣਾ ਹੈ ਦੀ ਕਿਸੇ ਤਰ੍ਹਾਂ ਵੀ ਕਮੀ ਹੋਣ ਨਾ ਦਿਤੀ ਜਾਵੇ । ਅਸੀਂ ਇਤਨੀਆਂ ਫਾਈਵ ਈਅਰ ਪਲੈਨਜ਼ ਤ੍ਰਿਆਰ ਕੀਤੀਆ ਪਰ ਰਾ ਮੈਟੀਰੀਅਲ ਜਿਹੜਾ ਐਗਰੀਕਲਚਰਲ ਪਰੋਡੀਊਸ ਤੋਂ ਬੜੀ ਭਾਰੀ ਤਾਦਾਦ ਵਿਚ ਹਾਸਲ ਕਰਕੇ ਇੰਡਸਟਰੀਅਲ ਡੀਵੈਲਪਮੈਂਟ ਲਈ ਦਿਤਾ ਜਾ ਸਕਦਾ ਸੀ ਉਹ ਦੇਣ ਦਾ ਕੋਈ ਯਤਨ ਨਹੀਂ ਕੀਤਾ । ਅਸੀਂ ਕੋਈ ਪਰੋਵੀਜ਼ਨ ਇਨਾਂ ਪਲੈਨਜ਼ ਵਿਚ ਨਹੀਂ ਕੀਤੀ ਜਿਸ ਰਾਹੀਂ ਐਗਰੀਕਲਚਰਲ ਗਰੋਥ ਰਾਹੀਂ ਤਿਆਰ ਹੋਇਆ ਕਚਾ ਮਾਲ ਇੰਡਸਟਰੀਅਲ ਗਰੋਥ ਲਈ ਦਿਤਾ ਜਾ ਸਕੇ । ਇੰਡਸਟਰੀਅਲ ਗਰੋਥ ਲਈ ਸਾਨੂੰ ਪਹਿਲਾਂ ਤਾਂ ਰਾ ਮੈਟੀਰੀਅਲ ਚਾਹੀਦਾ ਹੈ, ਫੇਰ ਟੈਕਨੀਕਲ ਡੀਵੈਲਪਮੈਂਟ ਦੀਆਂ ਸਕੀਮਜ਼ ਚਾਹੀਦੀਆਂ ਹਨ ਜਿਨ੍ਹਾਂ ਰਾਹੀਂ ਬਾਇਫਰਾੜ ਰਾ ਮੈਟੀਰੀਅਲ ਹਾਸਲ ਹੋਵੇ, ਪਾਵਰ ਚਾਹੀਦੀ ਹੈ । ਸਨਅਤਕਾਰਾਂ ਨੂੰ ਕੱਚੇ ਮਾਲ ਦੀ ਖਪਤ ਵਾਸਤੇ ਛੋਟੀ ਛੋਟੀ ਇੰਡਸਟਰੀ ਦੇਣੀ ਚਾਹੀਦੀ ਹੈ । ਏਧਰ ਕੋਈ ਧਿਆਨ ਨਾ ਦੇਣ ਕਰਕੇ ਪੰਜਾਬ ਦੇ ਟੈਕਨੀਸ਼ਨ ਬਜਾਏ ਇਸ ਦੇ ਕਿ ਐਥੇ ਕੰਮ ਕਰਨ ਉਹ ਬਾਹਰ ਚਲੇ ਜਾਂਦੇ ਹਨ । ਜਿਥੇ ਇਸ ਸੂਬੇ ਦੀ ਬਿਜਲੀ ਸਪਲਾਈ ਦਾ ਸਵਾਲ ਹੈ, ਮੈਂ ਸਮਝਦਾ ਹਾਂ ਕਿ ਇਸ ਸੂਬੇ ਵਿਚ ਪਾਵਰ ਦੀ ਕਿਸੇ ਤਰ੍ਹਾਂ ਵੀ ਕੋਈ ਘਾਟ ਨਹੀਂ । ਪਰ ਇਸ ਦੀ ਸਪਲਾਈ ਲਈ ਲਗਾਇਆ ਗਿਆ ਸਟਾਫ ਇਸ ਕਾਬਲ ਨਹੀਂ ਕਿ ਉਹ ਵਕਤ ਸਿਰ ਤਿਆਰ ਬਿਜਲੀ ਦੀ ਸਹੀ ਡਿਸਟਰੀਬਿਊਸ਼ਨ ਕਰ ਸਕੇ । ਰਾਈਟ ਪਾਵਰ ਹਾਊਸ ਅਜ ਸਾਡਾ ਤਿਆਰ ਹੈ । ਸ਼ਡੂਲ ਅਨੁਸਾਰ ਜ਼ਿਨ੍ਹਾਂ ਨੂੰ 5 ਸਾਲ ਪਹਿਲਾਂ ਦਾ ਪਤਾ ਸੀ ਕਿ ਫਲਾਂ ਟਾਈਮ ਤਕ ਤਿਆਰ ਹੋ ਜਾਣਾ ਹੈ ਪਰ ਐਡਮਨਿਸਟਰੇਟਿੰਗ ਸਟਾਫ ਨੇ ਇਹ ਧਿਆਨ ਹੀ ਨਹੀਂ ਕੀਤਾ ਕਿ ਜੋ ਪਾਵਰ

ਤਿਆਰ ਹੋਣੀ ਹੈ ਤਾਂ ਉਸਦੀ ਸਪਲਾਈ ਵੀ ਹੋਣੀ ਹੈ। ਅਜ ਤਕ ਉਹ ਸਪਲਾਈ ਲਾਈਨ ਮੁਕੰਮਲ ਨਹੀਂ ਕਰ ਸਕੇ, ਤਾਰਾਂ ਮੌਜੂਦ ਨਹੀਂ, ਬਿਜਲੀ ਦੇ ਖੰਬੇ ਮੌਜੂਦ ਨਹੀਂ, ਹੋਰ ਮੈਟੀਰੀਅਲ ਜੋ ਸਪਲਾਈ ਲਾਈਨ ਲਈ ਚਾਹੀਦਾ ਹੈ ਉਹ ਮੌਜੂਦ ਨਹੀਂ, ਅਜੀਬ ਹਾਲਤ ਹੈ ਇਸ ਮਹਿਕਮੇ ਦੀ।

ਫੇਰ ਅਸੀਂ ਇੰਡਸਟਰੀਅਲ ਡੀਵੈਲਪਮੈਂਟ ਦਾ ਸਵਾਲ ਇਨ੍ਹਾਂ 5 ਸਾਲਾ ਪਲੈਨਾਂ ਦੇ ਵਿਚ ਜੇ ਲੈਂਦੇ ਹਾਂ ਤਾਂ ਮਿਨੀਮਮ ਪਰੋਵੀਜ਼ਨ ਕਰਦੇ ਹਾਂ। ਇਸ ਤਰ੍ਹਾਂ ਤੁਸੀਂ ਜੇ ਵੇਖੋ ਇੰਡਸਟਰੀ ਲਈ ਜੋ ਪਹਿਲਾਂ 5 ਸਾਲਾ ਪਲੈਨ ਦੇ ਵਿਚ ਰਕਮ ਰਖੀ ਗਈ ਹੈ ਉਹ 9% ਹੈ, ਫੇਰ ਦੂਸਰੀ ਪੰਜ ਸਾਲਾ ਪਲੈਨ ਵਿਚ ਇਨ੍ਹਾਂ ਨੇ ਇਤਨਾ ਸੋਸ਼ਲਿਸਟਿਕ ਪੈਟਰਨ ਦਾ ਨਾਹਰਾ ਲਾਇਆ ਕਿ ਉਹਦਾ ਇੰਡਸਟਰੀ ਤੇ ਅਸਰ ਪਿਆ ਅਤੇ ਇਹ 3.5% ਹੀ ਰਹਿ ਗਿਆ। ਤੀਜੀ ਪੰਜ ਸਾਲਾ ਪਲੈਨ ਦੇ ਵਿਚ ਇਹ 3.5% ਤੋਂ 6% ਕਰ ਦਿਤੀ ਗਈ ਅਤੇ ਹੁਣ ਜਿਹੜੀ ਇਹ ਚੌਥੀ ਪਲੈਨ ਦੇ ਖਰਚੇ ਦੀ ਮੁਹਰ ਲਗਵਾ ਕੇ ਲਿਆਏ ਹਨ ਉਹ 6.5% ਹੈ, ਤੀਜੀ ਪਲੈਨ ਨਾਲੋਂ ਮਹਿਜ 0.5% ਵੱਧ। ਮੈਂ ਕਹਿੰਦਾ ਹਾਂ ਉਨ੍ਹਾਂ ਖਰਚਾਂ ਤੋਂ ਤੁਸੀਂ ਸੰਕੋਚ ਕਰਦੇ ਹੋ ਜਿਨਾਂ ਰਾਹੀਂ ਇਸ ਮੁਲਕ ਦੇ ਰੈਵੇਨਿਊ ਵਿਚ, ਆਮਦਨ ਵਿਚ ਅਜ਼ਾਫ਼ਾ ਹੋਣਾ ਹੈ, ਇਸ ਮੁਲਕ ਦੀ ਡੀਵੈਲਪ-ਮੈਂਟ ਹੋਣੀ ਹੈ। ਇੰਡਸਟਰੀਅਲਿਸਟ ਵੀ ਤਾਂ ਹੀ ਖੁਸ਼ ਹੋ ਸਕਦਾ ਹੈ ਜੇ ਉਸ ਨੂੰ ਪੂਰੇ ਪੂਰੇ ਫਾਇਦੇ ਹੋਣ। ਉਸ ਦੇ ਲਗੇ ਸਰਮਾਏ ਤੋਂ ਇਜ਼ਾਫ਼ਾ ਹੋਵੇ, ਨਹੀਂ ਤਾਂ ਇੰਡਸਟਰੀਅਲਿਸਟ ਖੁਸ਼ ਹੀ ਨਹੀਂ ਹੋ ਸਕਦਾ। ਮੈਂ ਸਮਝਦਾ ਹਾਂ, ਇੰਡਸਟਰੀਅਲਿਸਟ ਨੂੰ ਇਨਸੈਂਟਿਵ ਦੇਣ ਲਈ ਮੈਂ ਇਹ ਰਾਏ ਦਿਆਂਗਾ ਕਿ ਕਿਉਂ ਨਾ ਸੈਂਟਰਲ ਪ੍ਰਾਜੈਕਟਸ ਨੂੰ ਆਪਣੇ ਹਥ ਦੇ ਵਿਚ ਲੈ ਲਿਆ ਜਾਵੇ ਅਤੇ 50% ਦੇ ਸ਼ੇਅਰਜ਼ ਲਈ ਇੰਡਸਟਰੀਅਲਿਸਟ ਨੂੰ ਇਨਵਾਈਟ ਕਰਕੇ ਇਨ੍ਹਾਂ ਨੂੰ ਅਗੇ ਆਉਣ ਲਈ ਮੌਕਾ ਦਿਤਾ ਜਾਵੇ।

ਇਕ ਮੈਂ ਹੋਰ ਅਰਜ਼ ਕਰਾਂ ਕਿ ਟੈਕਨੋ ਇਕਨਾਮਿਕ ਸਰਵੇ ਰੀਪੋਰਟ ਆਈ ਹੈ, ਉਨ੍ਹਾਂ ਨੇ ਲਿਖਿਆ ਕਿ ਇਸ ਮੁਲਕ ਦੀ ਇੰਡਸਟਰੀ ਵਿਚ ਕੋਈ ਵਾਧਾ ਨਹੀਂ ਹੋਇਆ। ਮੈਂ ਅਰਜ਼ ਕਰਾਂ ਕਿ ਜਦੋਂ ਰਾ ਮੈਟੀਰੀਅਲ ਸਾਡੇ ਕੋਲ ਹੈ, ਪਾਵਰ ਸਾਡੇ ਪਾਸ ਹੈ ਫੇਰ ਕੀ ਵਜ੍ਹਾ ਕਿ ਅਸੀਂ ਇੰਡਸਟਰੀ ਵਿਚ ਅਗੇ ਨਹੀਂ ਵਧ ਸਕੇ। ਇਸ ਦੀ ਇਕੋ ਵਜ੍ਹਾ ਜਿਹੜੀ ਮੈਂ ਸਮਝ ਸਕਿਆ ਹਾਂ ਉਹ ਕਾਂਗਰਸ ਸਰਕਾਰ ਦੀ ਹੁਣ ਤਕ ਇਕ ਗਲਤ ਨੀਤੀ ਦਾ ਨਤੀਜਾ ਹੈ। ਪਿਛਲੇ 20 ਸਾਲਾਂ ਦੇ ਵਿਚ ਕਾਂਗਰਸ ਸਰਕਾਰ ਦੀ ਜੋ ਇਕਨਾਮਿਕ ਪਾਲਿਸੀ ਰਹੀ ਹੈ, ਖਾਸ ਤੌਰ ਤੇ ਪੰਜਾਬ ਦੇ ਲਈ ਬੜੀ ਵਿਤਕਰੇ ਭਰੀ ਰਹੀ ਹੈ। ਇਹ ਜਦੋਂ ਮੌਕਾ ਪੈਂਦਾ ਹੈ ਤਾਂ ਪੰਜਾਬੀਆਂ ਨੂੰ ਇਹ ਕਹਿਕੇ ਹਲਾਸ਼ੇਰੀ ਦੇਂਦੇ ਹਨ ਕਿ ਤੁਸੀਂ ਤਾਂ ਬਹਾਦਰ ਹੋ, ਸੂਰਬੀਰ ਹੋ, ਹਿਸਟਰੀ ਵਿਚ ਤੁਹਾਡਾ ਹੀ ਨਾਉਂ ਹੈ, ਆਓ ਇਮਦਾਦ ਕਰੋ, ਪਰ ਜੇ ਪੰਜਾਬੀਆਂ ਨੂੰ ਕੁਝ ਦੇਣ ਦਾ ਸਵਾਲ ਹੋਵੇ ਤਾਂ ਦੂਸਰੇ ਸੂਬੇ ਇਨ੍ਹਾਂ ਨੂੰ ਨੇੜੇ ਨਜ਼ਰ ਆਉਂਦੇ ਹਨ ਅਤੇ ਪੰਜਾਬ ਨੂੰ ਕੁਝ ਸਮਝਿਆ ਹੀ ਨਹੀਂ ਜਾਂਦਾ। ਇਕਨਾਮਕ ਡੀਵੈਲਪਮੈਂਟ ਲਈ ਸਾਰਿਆਂ ਦੀ ਦਿਲ ਖੋਲ ਕੇ ਇਮਦਾਦ ਕੀਤੀ ਗਈ, ਪਰ ਪੰਜਾਬ ਨੂੰ ਕਿਹਾ ਕਿ ਅਸੀਂ ਤੁਹਾਡੀ ਮੰਗ ਅਨੁਸਾਰ $22\frac{1}{2}$ ਕਰੋੜ ਨਹੀਂ ਦੇ ਸਕਦੇ, ਅਸੀਂ ਮਹਿਜ਼ $14\frac{1}{2}$ ਕਰੋੜ ਹੀ ਦਿਆਂਗੇ। ਪਰ ਜਦੋਂ ਕੋਈ ਡੀਫੈਂਸ ਦੀ ਗਲ ਹੋਵੇ ਤੁਸੀਂ ਤਾਂ ਸਾਡੀ ਸੋਰਡ ਆਰਮਜ਼ ਹੋ। ਮੈਂ ਸਮਝਦਾ ਹਾਂ ਹਾਲਾਤ ਨੂੰ ਮੌਕੇ ਦੇ ਮੁਤਾਬਿਕ ਬਦਲਣ ਦੀ ਲੋੜ ਹੈ। ਐਸੇ ਮੁਆਮਲੇ ਜਿਨ੍ਹਾਂ ਨਾਲ ਇਕ ਮੁਲਕ ਦੇ ਇਕਨਾਮਿਕ ਸਟਰਕਚਰ ਤੇ ਅਸਰ ਪੈ ਰਿਹਾ ਹੈ ਉਨ੍ਹਾਂ ਨੂੰ ਬਦਲਣ ਦੀ ਲੋੜ ਹੈ, ਉਨ੍ਹਾਂ ਲਈ ਕੋਈ ਸੋਚਣ

[ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ]

ਦਾ ਵਖਰਾ ਢੰਗ ਹੋਵੇ ਅਤੇ ਉਨ੍ਹਾਂ ਨੂੰ ਨਜਿੱਠਣ ਲਈ ਪਰਾਇਰਟੀਜ਼ ਫਿਕਸ ਕੀਤੀਆਂ ਜਾਣ। ਪੰਜਾਬ ਦੀ ਐਗਰੀਕਲਚਰ ਦੇ ਮਸਲੇ ਦਾ ਜਿਥੋਂ ਤਕ ਸਵਾਲ ਹੈ ਮੈਂ ਅਰਜ਼ ਕਰਾਂਗਾ ਕਿ ਕਈ ਮਸਲੇ ਐਸੇ ਹਨ ਨਾਰਮਲ ਤੌਰ ਤੇ ਹੱਲ ਨਹੀਂ ਹੋਣੇ ਜਦੋਂ ਕਿ ਇਨ੍ਹਾਂ ਨੂੰ ਐਮਰਜੈਂਸੀ ਦੇ ਤੌਰ ਤੇ ਟਾਪ ਪਰਾਇਰਟੀ ਦੇ ਕੇ ਹੱਲ ਨਾ ਕੀਤਾ ਜਾਵੇ। ਇਸ ਦੇ ਨਾਲ ਹੀ ਵਾਟਰਲਾਗਿੰਗ ਦਾ ਸਵਾਲ ਹੈ, 25 ਹਜ਼ਾਰ ਬਿਜਲੀ ਦੇ ਕੁਨੈਕਸ਼ਨ ਜਿਹੜੇ ਟਿਊਬਵੈਲਜ਼ ਨੂੰ ਦੇਣੇ ਹਨ ਉਹ ਵੀ ਨਾਲ ਹੀ ਹੈ। ਜਦੋਂ ਤਕ ਇਸ ਤਰ੍ਹਾਂ ਨਹੀਂ ਹੋਵੇਗਾ ਪੰਜਾਬ ਦੀ ਪ੍ਰੋਡਕਸ਼ਨ ਵਿਚ ਵਾਧਾ ਨਹੀਂ ਹੋਵੇਗਾ।

ਏਥੋਂ ਬੜੀ ਦੇਰ ਤੋਂ ਕਾਂਗਰਸ ਸਰਕਾਰ ਵਲੋਂ ਇਹੋ ਕਿਹਾ ਜਾਂਦਾ ਰਿਹਾ ਹੈ ਕਿ ਐਗਰੇਰੀਅਨ ਰੀਫਾਰਮ ਕੀਤੀਆਂ ਗਈਆਂ ਹਨ ਅਤੇ ਲੈਂਡਲੈਸ ਪੈਜ਼ੈਂਟਸ ਦਾ ਮਸਲਾ ਹੱਲ ਕੀਤਾ ਗਿਆ ਹੈ। ਪਰ ਮੈਨੂੰ ਤਾਂ ਸਮਝ ਨਹੀਂ ਆਉਂਦੀ ਕਿ ਇਹ ਮਸਲਾ ਕਿਥੋਂ ਤਕ ਸਹੀ ਹੈ। ਪਤਾ ਨਹੀਂ ਇਨ੍ਹਾਂ ਨੇ ਕੀ ਚੰਗਾ ਕੀਤਾ ਹੈ, ਮੈਨੂੰ ਤਾਂ ਸਮਝ ਨਹੀਂ ਆਉਂਦੀ। ਜਿਥੇ ਤਕ ਮੈਂ ਸਮਝ ਸਕਿਆ ਹਾਂ ਬਹੁਤ ਸਾਰੇ ਟੈਨੈਂਟਸ ਐਸੇ ਹਨ ਜਿਨ੍ਹਾਂ ਨੂੰ ਅਜੇ ਤਕ ਜ਼ਮੀਨ ਅਲਾਟ ਹੀ ਨਹੀਂ ਹੋਈ, ਜੇ ਕਿਸੇ ਨੂੰ ਹੋਈ ਹੈ ਤਾਂ ਉਨ੍ਹਾਂ ਨੂੰ ਅਜੇ ਤਕ ਦਖਲ ਨਹੀਂ ਮਿਲਿਆ, ਉਨ੍ਹਾਂ ਨੂੰ ਪਤਾ ਹੀ ਨਹੀਂ ਕਿ ਉਨ੍ਹਾਂ ਦੀ ਜ਼ਮੀਨ ਹੈ ਕਿਥੇ। ਮੈਨੂੰ ਇਹ ਗੱਲ ਯਕੀਨ ਨਾਲ ਕਹਿਣੀ ਪੈਂਦੀ ਹੈ ਕਿ ਜੇ ਏਸ ਆਸਪੈਕਟ ਨੂੰ ਲਿਆ ਜਾਵੇ ਕਿ ਕਾਂਗਰਸ ਰਾਜ ਵਿਚ ਪਿਛਲੇ 20 ਸਾਲਾਂ ਦੇ ਵਿਚ ਕਿਤਨੀ ਕੁ ਡੀਵੈਲਪਮੈਂਟ ਹੋਈ ਹੈ, ਇਹ ਬਿਲਕੁਲ ਨਿਲ ਦੇ ਬਰਾਬਰ ਹੈ।

ਚੇਅਰਮੈਨ ਸਾਹਿਬ, ਮੈਂ ਇਸ ਮਸਲੇ ਤੇ ਤੁਹਾਡਾ ਬਹੁਤ ਸਮਾਂ ਨਹੀਂ ਲੈਣਾ ਚਾਹੁੰਦਾ ਮੈਂ ਸਿਰਫ ਹੁਣ ਇਤਨਾ ਹੀ ਕਹਾਂਗਾ ਕਿ ਬਹੁਤ ਸਾਰੇ ਸੁਜੈਸ਼ਨਜ਼ ਆਨਰੇਬਲ ਮੈਂਬਰਜ਼ ਵਲੋਂ ਆਏ ਹਨ, ਪਰ ਕੁਝ ਸੁਜ਼ੈਸਨਜ਼ ਮੈਂ ਅਰਜ਼ ਕਰਾਂਗਾ ਜਿਹੜੇ ਬਹੁਤ ਜ਼ਰੂਰੀ ਹਨ। ਇਨ੍ਹਾਂ ਦੀ ਟਾਪ ਪਰਾਇਰਟੀ ਫਿਕਸ ਕਰਕੇ ਇਸ ਬਜਟ ਦੇ ਵਿਚ ਰੈਗੂਲਰਾਈਜ਼ ਕਰਨਾ ਚਾਹੀਦਾ ਹੈ।

ਜਿਤੋਂ ਤਕ ਇਸ ਸੂਬੇ ਦੀ ਜਨਰਲ ਐਡਮਨਿਸਟਰੇਸ਼ਨ ਦਾ ਸਵਾਲ ਹੈ ਅਸੀਂ ਐਡਮਨਿਸਟਰੇਟਿਵ ਰੀਫਾਰਮਜ਼ ਕਮੇਟੀ ਦੀ ਰਿਪੋਰਟ ਮੁਤਾਬਿਕ ਜਨਰਲ ਐਡਮਨਿਸਟਰੇਸ਼ਨ ਵਿਚ ਬਹੁਤ ਕੁਝ ਅਖਰਾਜਾਤ ਘਟ ਕਰ ਸਕਦੇ ਹਾਂ। ਇਹ ਰਿਪੋਰਟ ਸਾਡੇ ਪਾਸ ਆਈ ਪਈ ਹੈ, ਇਸ ਤੇ ਸਾਨੂੰ ਤੁਰੰਤ ਵਿਚਾਰ ਕਰਨਾ ਚਾਹੀਦਾ ਹੈ।

ਲੈਂਡਲੈਸ ਪੈਜ਼ੈਂਟਸ ਨੂੰ ਜਿਥੋਂ ਤਕ ਜ਼ਮੀਨ ਦੇਣ ਦਾ ਸਵਾਲ ਹੈ, ਸਾਨੂੰ ਪਤਾ ਹੈ ਬਹੁਤ ਸਾਰੀ ਜ਼ਮੀਨ ਐਸੀ ਹੈ ਜਿਹੜੀ ਕਿ ਵੇਸਟ ਲੈਂਡ ਹੈ ਅਤੇ ਸਾਨੂੰ ਇਸ ਮੈਟਰ ਨੂੰ ਟਾਪ ਪਰਾਇਰਟੀ ਦਿੰਦਿਆਂ ਅਸੀਂ ਵੇਸਟ ਲੈਂਡ ਨੂੰ ਅੰਡਰ ਕਲਟੀਵੇਸ਼ਨ ਲਿਆ ਕੇ ਪਰੋਡਕਸ਼ਨ ਦੇ ਵਿਚ ਵਾਧਾ ਕਰਨਾ ਚਾਹੀਦਾ ਹੈ।

ਇਕ ਗਲ ਹੋਰ ਜੋ ਮੈਂ ਅਰਜ ਕਰਾਂਗਾ ਉਹ ਇਹ ਹੈ ਕਿ ਭਾਵੇਂ ਸਟੇਟ ਦੀ ਇਨਕਮ ਅਤੇ ਐਕਸਪੈਂਡੀਚਰ ਦੀ ਬਜਟ ਦੀ ਕਾਪੀ ਛਾਪ ਦਿਤੀ ਗਈ ਹੈ ਪਰ ਫੇਰ ਵੀ ਇਸ ਤੇ ਅਜੇ

ਅਸੀਂ ਸਮਝਦੇ ਹਾਂ ਇਕਨਾਮੀਕਲ ਸਰਵੇ ਦੀ ਲੋੜ ਹੈ, ਰੀਸਰਚ ਦੀ ਲੋੜ ਹੈ। ਇਸ ਤਰ੍ਹਾਂ ਬਾਰੋ ਸਟਡੀ ਡੀਪਾਰਟਮੈਂਟ ਵਾਈਜ਼ ਕਰਕੇ ਅਸੀਂ ਕਾਫ਼ੀ ਐਕਸੈਸਿਵ ਐਕਸਪੈਂਡੀਚਰ ਵਿਚ ਬਚਤ ਕਰ ਸਕਦੇ ਹਾਂ। ਅਤੇ ਪੰਜਾਬ ਦੀ ਡੀਵੈਲਪਮੈਂਟ ਦਾ ਕਾਫ਼ੀ ਕੰਮ ਕਰਸਕਦੇ ਹਾਂ।

ਚੇਅਰ ਮੈਨ ਸਾਹਿਬ, ਇਹ ਕੁਝ ਨਿਜੀ ਤੌਰ ਤੇ ਮੈਂ ਸੁਜੈਸ਼ਨਜ਼ ਦਿਤੇ ਹਨ, ਜਿਨ੍ਹਾਂ ਦੇ ਮੁਤਾਲਿਕ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਕਾਂਗਰਸ ਪਾਰਟੀ ਵਾਲਿਆਂ ਵਲੋਂ ਇਸ ਬਜਟ ਦੇ ਸਬੰਧ ਵਿਚ ਜਿਹੜੀਆਂ ਤਕਰੀਰਾਂ ਕੀਤੀਆਂ ਗਈਆਂ ਹਨ, ਉਨ੍ਹਾਂ ਤੋਂ ਤਾਂ ਇਹੋ ਜ਼ਾਹਰ ਹੁੰਦਾ ਹੈ ਕਿ ਇਹ ਘਾਟੇ ਦਾ ਬਜਟ ਇਸ ਸੂਬੇ ਲਈ ਬੜਾ ਹੀ ਹਾਨੀਕਾਰਕ ਹੈ। ਉਨ੍ਹਾਂ ਦਾ ਇਹ ਕਹਿਣਾ ਹੈ ਕਿ 23 ਕਰੋੜ ਰੁਪਏ ਦੀਆਂ ਰਿਆਇਤਾਂ ਦੇ ਕੇ ਜਸਟਿਸ ਗੁਰਨਾਮ ਸਿੰਘ ਦੀ ਮਨਿਸਟਰੀ ਨੇ ਇਹ ਪੈਸਾ ਖੂਹ ਵਿਚ ਸੁਟਿਆ ਹੈ। ਇਸ ਚੀਜ਼ ਦਾ ਲੋਕਾਂ ਨੇ ਚੰਗਾ ਰੀਐਕਟ ਨਹੀਂ ਕਰਨਾ।

ਇਹ ਬਹੁਤ ਦੇਰ ਤੋਂ ਕਨਸੈਸ਼ਨ ਡਿਊ ਸਨ ਲੇਕਿਨ ਕਾਂਗਰਸ ਪਾਰਟੀ ਦੀ ਸਰਕਾਰ ਕਹਿੰਦੀ ਸੀ ਕਿ ਸਾਡੇ ਕੋਲ ਫੰਡਜ਼ ਨਹੀਂ ਹਨ। ਉਹ ਕੰਨਸੈਸ਼ਨ ਲੋਕਾਂ ਨੂੰ ਇਸ ਸਰਕਾਰ ਨੇ ਦੇ ਦਿਤੇ ਹਨ। ਇਸ ਤੋਂ ਇਲਾਵਾ ਵੀ ਜਿਹੜੇ ਲੋਕਾਂ ਦੇ ਗਰੀਵੈਂਸਿਜ਼ ਹਨ ਪੁਲਿਸ ਦੇ ਮਹਿਕਮੇਂ ਦੇ ਗਰੀਵੈਂਸਿਜ਼ ਹਨ, ਪਰਾਈਵੇਟ ਸਕੂਲਾਂ ਦੇ ਹਨ, ਟੀਚਰਜ਼ ਦੇ ਹਨ, ਹੋਰ ਕਈ ਮਹਿਕਮਿਆਂ ਦੇ ਗਰੀਵੈਂਸਿਜ਼ ਹਨ ਉਨ੍ਹਾਂ ਕਈਆਂ ਦੇ ਬਾਰੇ ਪਹਿਲੇ ਦੀਆਂ ਕਈ ਸਕੀਮਾਂ ਬਣੀਆਂ ਹੋਈਆਂ ਹਨ ਜੇਕਰ ਉਨ੍ਹਾਂ ਨੂੰ ਇੰਪਲੀਮੈਂਟ ਕਰਨ ਦੀ ਖਾਤਰ ਇਹ ਸਰਕਾਰ ਖਰਚ ਕਰਦੀ ਹੈ ਤਾਂ ਮਰੇ ਦੋਸਤ ਕਹਿੰਦੇ ਹਨ ਕਿ ਬੜਾ ਮਾੜਾ ਹੋ ਰਿਹਾ ਹੈ। ਸਕੀਮਾਂ ਉਨ੍ਹਾਂ ਦੀਆਂ ਆਪਣੀਆਂ ਹੀ ਬਣਾਈਆਂ ਹੋਈਆਂ ਹਨ ਪਰ ਜੇਕਰ ਉਨ੍ਹਾਂ ਦੇ ਬਾਰੇ ਖਰਚ ਦਾ ਜ਼ਿਕਰ ਕੀਤਾ ਜਾਂਦਾ ਹੈ ਤਾਂ ਕਹਿੰਦੇ ਹਨ ਕਿ ਪੰਜਾਬ ਡੁਬ ਰਿਹਾ ਹੈ। ਇਸ ਦੇ ਬਾਰੇ ਜਿਹੜੀਆਂ ਅਪੀਲਾਂ ਸਾਡੇ ਐਕਸ ਫਾਈਨੈਂਸ ਮਨਿਸਟਰ ਏਧਰ ਬੈਠ ਕੇ ਕਰਦੇ ਰਹੇ ਹਨ ਅਜ ਉਨ੍ਹਾਂ ਪਰ ਉਨ੍ਹਾਂ ਨੂੰ ਆਪ ਅਮਲ ਕਰਨ ਦੀ ਲੋੜ ਸੀ। ਉਹ ਕਹਿੰਦੇ ਕਿ ਇਹ ਇਹ ਖਾਮੀਆਂ ਰਹਿ ਗਈਆਂ ਹਨ। ਇਨ੍ਹਾਂ ਨੂੰ ਦੂਰ ਕਰਨ ਦੀ ਲੋੜ ਹੈ। ਅਸੀਂ ਵੀ ਇਸ ਗਲ ਵਿਚ ਉਨ੍ਹਾਂ ਦਾ ਸਾਥ ਦਿੰਦੇ। ਮੈਂ ਸਰਕਾਰ ਨੂੰ ਕਹਾਂਗਾ ਕਿ ਬਹੁਤ ਸਾਰੇ ਮਸਲੇ ਹਲ ਹੋ ਗਏ ਹਨ ਪਰ ਕਈ ਮਸਲੇ ਅਜੇ ਵੀ ਬਾਕੀ ਹਲ ਹੋਣ ਵਾਲੇ ਰਹਿੰਦੇ ਹਨ ਜਿਵੇਂ ਕਿ ਪਰਾਈਵੇਟ ਸਕੂਲਾਂ ਦੇ ਟੀਚਰਜ਼ ਦਾ ਮਸਲਾ ਹੈ, ਇਰੀਗੇਸ਼ਨ ਦਾ ਮਸਲਾ ਹੈ, ਥੋੜ੍ਹਾ ਬਹੁਤਾ ਐਸ.ਡੀ.ਓਜ਼ ਦਾ ਸਵਾਲ ਹੈ। ਜਿਹੜੇ ਮਸਲੇ ਅਜੇ ਬਾਕੀ ਰਹਿੰਦੇ ਹਨ ਉਨ੍ਹਾਂ ਨੂੰ ਵੀ ਸਾਲਵ ਕਰ ਲਿਆ ਜਾਵੇ ਤਾਂ ਜੋ ਸਰਵਿਸਜ਼ ਅਛੀ ਤਰ੍ਹਾਂ ਕੰਮ ਕਰਨ ਅਤੇ ਐਡਮਿਨਿਸਟਰੇਸ਼ਨ ਖੁਸ਼ਅਲੂਬੀ ਨਾਲ ਚਲੇ। ਜਿਥੋਂ ਤਕ ਇਰੀਗੇਸ਼ਨ ਲਈ, ਬਿਜਲੀ ਲਈ, ਇੰਜੀਨੀਅਰਿੰਗ ਲਈ ਜਾਂ ਐਜੂਕੇਸ਼ਨ ਲਈ ਅਕਸਪਰਟਸ ਦੀ ਲੋੜ ਹੈ। ਪੰਜਾਬ ਵਿਚ ਬਿਹਤਰੀਨ ਆਦਮੀ ਮੌਜੂਦ ਹਨ, ਪੰਜਾਬ ਵਿਚ ਟੈਕਨੀਕਲ ਨਾਲਿਜ ਵੀ ਘਟ ਨਹੀਂ ਹੈ, ਅੰਡਰਸਟੈਂਡਿੰਗ ਦੀ ਕੋਈ ਘਾਟ ਨਹੀਂ ਹੈ, ਕੇਵਲ ਉਸ ਨੂੰ ਬੈਸਟ ਤਰੀਕੇ ਨਾਲ ਯੂਟੀਲਾਈਜ਼ ਕਰਨ ਦੀ ਜਰੂਰਤ ਹੈ। ਲੋਕਾਂ ਨੂੰ ਕਾਂਫੀਡੈਂਸ ਵਿਚ ਲੈ ਕੇ ਸਾਨੂੰ ਅਪੀਲ ਕਰਨੀ ਚਾਹੀਦੀ ਹੈ ਕਿ ਪੰਜਾਬ ਨੂੰ ਬਿਹਤਰੀਨ ਸਟੇਟ ਬਣਾਇਆ ਜਾਵੇ। ਇਸ ਬਜਟ ਦੀ ਰੋਸ਼ਨੀ ਵਿਚ ਮੈਂ ਕੁਝ ਸੁਝਾਉ ਹਾਊਸ ਦੀ ਰਾਹੀਂ ਸਰਕਾਰ ਦੇ ਸਾਹਮਣੇ ਰਖੇ ਹਨ। ਸਾਨੂੰ ਚਾਹੀਦਾ ਹੈ ਕਿ ਹੋਰ ਰਿਆਇਤਾਂ ਦੇ ਕੇ ਲੋਕਾਂ ਨੂੰ ਤਕੜਿਆਂ ਕਰੀਏ ਅਤੇ ਕੋਸ਼ਿਸ਼ ਕਰੀਏ ਕਿ ਇਕਾਨੋਮੀ ਮਜ਼ਬੂਤ ਹੋਵੇ ਤਾਂ ਜੋ ਰੀਸੋਰਸਿਜ਼ ਬਿਲਡ ਅਪ ਹੋਣ। ਇਨ੍ਹਾਂ ਸ਼ਬਦਾਂ ਨਾਲ ਆਪ ਦਾ ਧੰਨਵਾਦ ਕਰਦਾ ਹਾਂ।

**ਚੌਧਰੀ ਦਰਸ਼ਨ ਸਿੰਘ** (ਆਦਮਪੁਰ) ਚੇਅਰਮੈਨ ਸਾਹਿਬ, ਮੈਂ 1967–68 ਦੇ ਬਜਟ ਤੇ ਆਪਣੇ ਵਿਚਾਰ ਰਖਣ ਲਈ ਖੜਾ ਹੋਇਆ ਹਾਂ । ਮੈਂ ਕਾਮਰੇਡ ਸੁਰਜੀਤ ਨਾਲ ਬਹੁਤ ਸਾਰੀਆਂ ਗਲਾਂ ਵਿਚ ਸਹਿਮਤ ਹਾਂ ਕਿ ਅਵਾਮੀ ਸਰਕਾਰ ਨੇ ਲੋਕਾਂ ਨੂੰ ਰੀਲੀਫ ਦਿਤਾ ਹੈ । (ਤਾਲੀਆਂ) ਮੈਂ ਇਤਫਾਕ ਕਰਦਾ ਹਾਂ ਕਿ ਰੀਲੀਫ ਦੇਣਾ ਚਾਹੀਦਾ ਸੀ । ਰੀਲੀਫ ਵੀ ਉਸ ਕਲਾਸ ਨੂੰ ਦਿਤਾ ਹੈ ਜਿਹੜੀ ਡੀਜ਼ਰਵ ਕਰਦੀ ਸੀ । (ਤਾਲੀਆਂ) ਇਕ ਗਲ ਕਾਮਰੇਡ ਨੇ ਆਪਣੀ ਤਕਰੀਰ ਕਰਦੇ ਵਕਤ ਕਹੀ । ਉਨ੍ਹਾਂ ਨੇ ਕਿਹਾ ਕਿ ਕੇਂਦਰੀ ਸਰਕਾਰ ਨੇ ਸਾਢੇ ਸਤ ਕਰੋੜ ਰੁਪਏ ਦਾ ਖਸਾਰਾ ਪੂਰਾ ਨਾ ਕਰਨ ਵਿਚ ਪੰਜਾਬ ਸਰਕਾਰ ਨਾਲ ਧਕਾ ਕੀਤਾ ਹੈ । ਚੀਫ ਮਨਿਸਟਰ ਸਾਹਿਬ ਨੂੰ ਕਾਮਰੇਡ ਸਾਹਿਬ ਨੇ ਕਿਹਾ ਸੀ ਕਿ ਦਿਲੀ ਜਾਂਦੇ ਵਕਤ ਕੁਝ ਸਜਣ ਇਧਰੋਂ ਲੈ ਜਾਣ ਅਤੇ ਮੁਰਾਰਜੀ ਡਿਸਾਈ ਨੂੰ ਮਨਾ ਲੈਣ ਤਾਂ ਜੋ ਉਹ ਸਾਢੇ ਸਤ ਕਰੋੜ ਰੁਪਏ ਦਾ ਘਾਟਾ ਪੂਰਾ ਕਰ ਦੇਣ, ਜਿਹੜੀ ਕਮੀ ਰਹਿ ਗਈ ਹੈ ਉਹ ਪੂਰੀ ਕਰ ਦੇਣ । ਅਗੇ ਵੀ ਇਸ ਪਾਸਿਉਂ ਸਾਡੇ 6 ਆਦਮੀ ਉਧਰ ਚਲੇ ਗਏ ਹਨ ਉਨ੍ਹਾਂ ਨੂੰ ਹੀ ਲੈ ਜਾਣ, ਉਨ੍ਹਾਂ ਦੀ ਗਲ ਵੀ ਡਿਸਾਈ ਸਾਹਿਬ ਮੰਨ ਲੈਣਗੇ । (ਹਾਸਾ) ਤੇ ਜੇਕਰ ਹੋਰ ਚਾਹੀਦੇ ਹਨ ਤਾਂ ਉਹ ਵੀ ਲੈ ਜਾਉ, ਕਿੰਨੇ ਹੋਰ ਚਾਹੀਦੇ ਹਨ । (ਹਾਸਾ)

**ਮੁੱਖ ਮੰਤਰੀ :** ਅਸੀਂ ਕਿਸੇ ਨੂੰ ਨਹੀਂ ਕਹਿੰਦੇ, ਜਿਸ ਦਾ ਜੀ ਕਰਦਾ ਹੈ ਉਹ ਆ ਜਾਂਦਾ ਹੈ ।

**ਚੌਧਰੀ ਦਰਸ਼ਨ ਸਿੰਘ :** ਮੈਂ ਸਰਕਾਰ ਨੂੰ ਪੁਰਜ਼ੋਰ ਮੁਬਾਰਿਕਬਾਦ ਦਿੰਦਾ ਹਾਂ ਕਿਉਂਕਿ ਇਨ੍ਹਾਂ ਨੇ ਸਰਕਾਰੀ ਮੁਲਾਜ਼ਮਾਂ ਦਾ ਡੀ ਏ ਸੈਂਟਰ ਦੇ ਨਾਲ ਐਟ ਪਾਰ ਕਰ ਦਿਤਾ ਹੈ । (ਤਾਲੀਆਂ) ਇਹ ਬੜਾ ਇਨਕਲਾਬੀ ਸਟੈਪ ਸੀ, ਹੋ ਸਕਦਾ ਹੈ ਕਿ ਆਉਣ ਵਾਲੀ ਸਰਕਾਰ ਸ਼ਾਇਦ ਇਨਾ ਕੰਮ ਨਾ ਕਰ ਸਕਦੀ । ਇਨਾਂ ਨੇ ਪਰੋਫੈਸ਼ਨਲ ਟੈਕਸ ਮਾਫ ਕੀਤਾ । ਲੇਕਿਨ ਮੈਂ ਇਸ ਦੇ ਨਾਲ ਇਤਫਾਕ ਨਹੀਂ ਕਰਦਾ । ਤੁਸੀਂ ਦੋ ਹਜ਼ਾਰ ਰੁਪਏ ਤਨਖਾਹ ਲੈਣ ਵਾਲੇ ਅਫਸਰ ਦਾ ਵੀ ਪਰੋਫੈਸਨਲ ਟੈਕਸ ਮਾਫ ਕਰ ਦਿਤਾ ਹੈ, ਇਹ ਠੀਕ ਨਹੀਂ । 500 ਜਾਂ 700 ਰੁਪਏ ਤਕ ਹਦ ਮੁਕਰਰ ਕਰ ਲੈਣੀ ਚਾਹੀਦੀ ਸੀ । ਮਾਲੂਮ ਹੁੰਦਾ ਹੈ ਕਿ ਸੈਕਟਰੀਜ਼ ਨੇ ਐਨ ਬਲਾਕ ਹੀ ਤੁਹਾਡੇ ਕੋਲੋਂ ਮਨਜ਼ੂਰ ਕਰਵਾ ਲਿਆ ਕਿ ਪਰੋਫੈਸ਼ਨਲ ਟੈਕਸ ਮਾਫ ਹੋਣਾ ਚਾਹੀਦਾ ਹੈ, ਇਹ ਠੀਕ ਨਹੀਂ । ਸਰਕਾਰ ਨੇ 5 ਏਕੜ ਤਕ ਮਾਲੀਆ ਮਾਫ ਕੀਤਾ ਹੈ । ਪੰਜਾਬ ਦਾ ਕਿਸਾਨ, ਖਾਸ ਕਰਕੇ ਦੁਆਬੇ ਦਾ ਕਿਸਾਨ ਬੜਾ ਅਹਿਸਾਨਮੰਦ ਹੈ। 1947 ਤੋਂ ਲੈਕੇ ਕਿਸਾਨ ਉਤੇ 11–12 ਵਾਰੀ ਟੈਕਸ ਲਗਾ । ਉਹ ਟੈਕਸ ਨਹੀਂ ਦੇ ਸਕਦਾ ਸੀ । ਇਹ ਤੁਸੀਂ ਬੜਾ ਅਛਾ ਕੰਮ ਕੀਤਾ ਹੈ । ਲੇਕਿਨ 5 ਏਕੜ ਤਕ ਟੈਕਸ ਮਾਫ ਕਰਕੇ ਉਹਦੇ ਉਤੇ 30 ਰੁਪਏ ਹੋਰ ਬੋਝ ਪਾ ਦਿਤਾ ਹੈ । ਜੇਕਰ ਤੁਸੀਂ ਫਰਜ਼ ਕਰੋ ਕਿ ਇਕ ਏਕੜ ਵਿਚੋਂ 10 ਕੁਇੰਟਲ ਕਣਕ ਨਿਕਲਦੀ ਹੈ ਤਾਂ 30 ਰੁਪਏ ਕੁਇੰਟਲ ਦਾ ਭਾਅ ਕਮ ਕਰ ਦਿਤਾ ਜਾਵੇ ਤਾਂ ਸੋਚ ਲਉ ਕਿ 5 ਏਕੜ ਵਾਲੇ ਨੂੰ 15 ਸੌ ਰੁਪਏ ਨੁਕਸਾਨ ਹੁੰਦਾ ਹੈ ਲੇਕਿਨ ਇਸ ਦੇ ਮੁਕਾਬਲੇ ਤੇ ਸਰਕਾਰ ਨੇ ਜ਼ਿਆਦਾ ਤੋਂ ਜ਼ਿਆਦਾ 15 ਰੁਪਏ ਮਾਲੀਆ ਮਾਫ ਕੀਤਾ । ਮੈਂ ਉਸ ਦਾ ਕਰੈਡਿਟ ਦਿੰਦਾ ਹਾਂ ਲੇਕਿਨ 15 ਸੌ ਰੁਪਏ ਗਰੀਬ ਕਿਸਾਨ ਦਾ ਨੁਕਸਾਨ ਕਰ ਦਿਤਾ ਹੈ । ਗਰੀਬ ਕਿਸਾਨ ਜਿਸ ਨੇ ਸਾਰੇ ਹਿੰਦੁਸਤਾਨ ਨੂੰ ਅਨਾਜ ਪੈਦਾ ਕਰਕੇ ਖੁਵਾਉਣਾ ਹੈ, ਇਹ ਠੀਕ ਨਹੀਂ ਹੋਇਆ । ਇਸ ਚੀਜ਼ ਵਿਚ ਇਕ ਕੰਟਰਾਡਿਕਸ਼ਨ ਹੈ । ਪਰੋਡਿਊਸਰ ਅਤੇ ਕਨਜ਼ਿਊਮਰ ਦਾ ਆਪਸ ਵਿਚ ਕਲੈਸ਼ ਹੈ । ਇਹ ਚੀਜ਼ ਪੰਡਿਤ ਜੀ ਨੇ ਵੀ ਕਹੀ ਹੈ । 24 ਤਰੀਕ ਨੂੰ ਚੀਫ ਮਨਿਸਟਰ ਸਾਹਿਬ ਨੇ ਬਿਆਨ ਦਿਤਾ ਸੀ ਕਿ

25 ਤਰੀਕ ਨੂੰ ਕੀਮਤਾਂ ਮੁਕੱਰਰ ਕਰ ਦਿਆਂਗੇ । ਆਏ ਦਿਨ ਹਰ ਇਕ ਮਨਿਸਟਰ ਦਾ ਮੁਖਤਲਿਫ ਬਿਆਨ ਆ ਜਾਂਦਾ ਹੈ । ਕੀਮਤਾਂ ਅਜੇ ਤਕ ਮੁਕੱਰਰ ਨਹੀਂ ਕੀਤੀਆਂ ਗਈਆਂ । ਤੁਸੀਂ ਭਾਵੇਂ ਖੁਫੀਆ ਹਿਦਾਇਆਤ ਨਾਲ 70—80 ਰੁਪਏ ਕੁਇੰਟਲ ਖਰੀਦ ਵੀ ਕਰ ਲਉ ਫਿਰ ਵੀ ਤੁਸੀਂ ਕਨਜ਼ਿਊਮਰ ਨੂੰ ਇਸ ਭਾਅ ਤੇ ਨਹੀਂ ਦੇ ਸਕੋਗੇ । ਕਿਉਂਕਿ ਪੰਜਾਬ ਦੇ ਵਿਚ ਵਸਣ ਵਾਲਾ ਵਪਾਰੀ, ਕੀ ਖਿਆਲ ਹੈ ਤੁਹਾਡਾ ਪੁਲਿਸ ਨਾਲ ਨਹੀਂ ਮਿਲ ਜਾਵੇਗਾ । 40 ਰੁਪਏ ਫੀ ਟਰਕ ਲੈਕੇ ਕਣਕ ਚੰਡੀਗੜ੍ਹ ਜਾਂ ਯੂਨੀਅਨ ਟੈਰੇਟਰੀ ਵਿਚ ਨਹੀਂ ਆਇਆ ਕਰੇਗੀ । ਜ਼ਰੂਰ ਆਵੇਗੀ । ਉਸ ਨੂੰ ਕੌਣ ਰੋਕੇਗਾ । ਪੁਲਿਸ ਇਤਨੀ ਕੁਰਪਟ ਹੋ ਚੁਕੀ ਹੈ, ਸਰਕਾਰੀ ਮਹਿਕਮੇ ਇਤਨੇ ਕੁਰਪਟ ਹੋ ਚੁਕੇ ਹਨ ਕਿ ਸਰਦਾਰ ਗੁਰਨਾਮ ਸਿੰਘ ਚਾਹੇ ਫਰਿਸ਼ਤਾ ਵੀ ਬਣ ਜਾਵੇ, ਸਖਤ ਤੋਂ ਸਖਤ ਸਰਕਾਰ ਵੀ ਬਣ ਜਾਵੇ ਤਾਂ ਚੰਡੀਗੜ੍ਹ ਵਿਚ ਆਉਣੋ ਕਣਕ ਨੂੰ ਨਹੀਂ ਰੋਕ ਸਕਣਗੇ ।

ਉਸ ਦਾ ਫਾਇਦਾ ਕੌਣ ਉਠਾਏਗਾ ? ਵਪਾਰੀ । ਅਜ ਜਿਹੜੇ ਮੇਰੇ ਦੋਸਤ ਰੌਲਾ ਪਾਉਂਦੇ ਹਨ ਮੈਂ ਉਨਾਂ ਤੋਂ ਪੁਛਦਾ ਹਾਂ ਔਰ ਸਰਦਾਰ ਗੁਰਨਾਮ ਸਿੰਘ ਜੀ ਤੋਂ ਪੁੱਛਦਾ ਹਾਂ ਕਿ ਕੀ ਪੰਜਾਬ ਦੀ ਕਣਕ ਨੂੰ ਦਿਲੀ ਜਾਣ ਤੋਂ ਰੋਕ ਲਉਗੇ । ਤੁਸੀਂ 70 ਰੁਪਏ ਖਰੀਦ ਕੇ ਪੰਜਾਬ ਦੇ ਹੀ ਕਨਜ਼ਿਊਮਰ ਨੂੰ 80 ਰੁਪਏ ਤਕ ਵੀ ਬੇਸ਼ਕ ਦੇ ਦਿਉ, ਪੰਜਾਬ ਦਾ ਜ਼ਿਮੀਂਦਾਰ ਸੀ ਤਕ ਨਹੀਂ ਕਰੇਗਾ, ਉਸ ਨੂੰ ਕੋਈ ਇਤਰਾਜ਼ ਨਹੀਂ ।

**ਮੁਖ ਮੰਤਰੀ :** ਠੀਕ ਹੈ ।

**ਚੌਧਰੀ ਦਰਸ਼ਨ ਸਿੰਘ :** ਪਰ ਤੁਸੀਂ ਅਗਰ ਉਸ ਨੂੰ 70 ਰੁਪਏ ਕੁਇੰਟਲ ਖਰੀਦ ਕੇ 140 ਰੁਪਏ ਕੁਇੰਟਲ ਵੇਚੋ ਤਾਂ ਜਿਸ ਕਿਸਾਨ ਨੇ ਸੱਪਾਂ ਦੀਆਂ ਸਿਰੀਆਂ ਮਿਧੀਆਂ ਹੋਈਆਂ ਹੋਣ ਉਸ ਦੇ ਦਿਲ ਵਿਚ ਵਟ ਨਹੀਂ ਪਵੇਗਾ । ਇਸ ਚੀਜ਼ ਨੂੰ ਪੰਜਾਬ ਦਾ ਜ਼ਿਮੀਂਦਾਰ ਬਰਦਾਸ਼ਤ ਨਹੀਂ ਕਰ ਸਕੇਗਾ । ਸੁਰਜੀਤ ਜੀ ਨੇ ਕਿਹਾ ਹੈ ਕਿ ਕਪੜਾ ਮਸ਼ੀਨਰੀ ਆਦਿ ਸੈਂਟਰ ਦਾ ਸਬਜੈਕਟ ਹੈ ਇਸ ਕਰਕੇ ਉਸ ਉਤੇ ਅਸੀਂ ਕੋਈ ਪਾਬੰਦੀ ਨਹੀਂ ਲਗਾ ਸਕਦੇ ਗੋ ਉਨ੍ਹਾਂ ਨੇ ਇਸ ਚੀਜ਼ ਨੂੰ ਮੰਨਿਆ ਹੈ ਕਿ ਕਨਜ਼ਿਊਮਰ ਗੁਡਜ਼ ਦੀ ਕਾਸਟ ਵਿਚ ਕਮੀ ਕਰਨੀ ਚਾਹੀਦੀ ਹੈ । ਪਰ ਕੀ ਮੈਂ ਪੁਛ ਸਕਦਾ ਹਾਂ ਕਿ ਅਗਰ ਇਹ ਗਲ ਜ਼ਰੂਰੀ ਹੈ ਕਿ ਹਿੰਦੁਸਤਾਨ ਦੇ ਦੂਜੇ ਸੂਬਿਆਂ ਨੂੰ ਸਸਤੇ ਭਾ ਉਤੇ ਅਨਾਜ ਮਿਲੇ ਤਾਂ ਨਾਲ ਹੀ ਕੀ ਇਹ ਜ਼ਰੂਰੀ ਨਹੀਂ ਕਿ ਜਿਸ ਪੰਜਾਬ ਨੇ ਬਾਕੀ ਦੇ ਸੂਬਿਆਂ ਨੂੰ ਅਨਾਜ ਸਪਲਾਈ ਕਰਨਾ ਹੈ ਉਸ ਨੂੰ ਬਾਕੀ ਚੀਜ਼ਾਂ ਵੀ ਸਸਤੇ ਭਾ ਤੇ ਮਿਲਣ । ਪਰ ਜੇ ਬੰਬਈ ਵਿਚੋਂ ਮਸ਼ੀਨਰੀ, ਅਹਿਮਦਾਬਾਦ ਵਿਚੋਂ ਕਪੜਾ ਔਰ ਗਿਦੜਬਾਹਾ ਵਿਚੋਂ ਨਸਵਾਰ ਦੇ ਬਾਹਰ ਲੈ ਜਾਣ ਵਾਸਤੇ ਪਾਬੰਦੀ ਨਹੀਂ ਤਾਂ ਇਥੋਂ ਅਨਾਜ ਬਾਰੇ ਕਿਉਂ ਪਾਬੰਦੀ ਲਗਾਈ ਜਾਵੇ । ਕਿਉਂ ਪੰਜਾਬ ਦੇ ਗਰੀਬ ਕਿਸਾਨ ਜ਼ਿਮੀਂਦਾਰ ਦੀ ਕੀਮਤ ਜਿਹੜੀ ਉਸ ਨੇ ਅਨਾਜ ਵੇਚ ਕੇ ਪ੍ਰਾਪਤ ਕਰਨੀ ਹੈ ਉਸ ਵਿਚ ਘਾਟਾ ਪਾਇਆ ਜਾਵੇ ? ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਆਪ ਰੀਟਾਇਰਡ ਜੱਜ ਹੋ, ਬੜੇ ਇਨਸਾਫ ਪਸੰਦ ਹੋ, ਕੀ ਕੀਤਾ ਹੈ ਤੁਸਾਂ ਅਜ ਤਕ ਅਨਾਜ ਦੀਆਂ ਕੀਮਤਾਂ ਮੁਕਰਰ ਕਰਨ ਵਾਸਤੇ ? ਪੰਜ ਮਿਨਟ ਨਹੀਂ ਲਗਦੇ ਅਨਾਜ ਦੀਆਂ ਕੀਮਤਾਂ ਮੁਕਰਰ ਕਰਨ ਲਈ । ਮਗਰ ਤੁਸਾਂ ਇਤਨੀ ਦੇਰ ਲਗਾ ਦਿਤੀ ਹੈ । ਕਿਸਾਨ ਪਰੇਸ਼ਾਨ ਹੈ ਉਸ ਨੂੰ ਨੁਕਸਾਨ ਹੋ ਰਿਹਾ ਹੈ । (ਵਿਘਨ) ਇਧਰ ਤੁਸਾਂ ਮਨਿਸਟਰਾਂ ਦੀਆਂ ਕੀਮਤਾਂ ਮੁਕਰਰ ਕਰਨ ਵਿਚ ਜ਼ਰਾ ਢਿਲ ਨਹੀਂ ਕੀਤੀ । ਸਰਦਾਰ ਬਲਵੰਤ ਸਿੰਘ ਛੋਟੇ ਜਿਹੇ ਕਦ ਦਾ ਆਦਮੀ ਹੈ, ਇਸ ਦੀ ਫੌਰਨ ਕੀਮਤ ਮੁਕਰਰ ਕਰ ਦਿਤੀ । ਉਸ ਨੂੰ ਫੁਲ ਮਨਿਸਟਰ ਬਣਾ

(ਚੌਧਰੀ ਦਰਸ਼ਨ ਸਿੰਘ)

ਦਿਤਾ ਔਰ ਉਧਰ ਸਰਦਾਰ ਜਗਤਾਰ ਸਿੰਘ । ਚੰਗਾ ਮੋਟਾ ਤਕੜਾ, ਬੰਦਾ ਉਸ ਦੀ ਕੀ ਕੀਮਤ ਲਗਾਈ ਜੇ । (ਹਾਸਾ) ਮੈਕਸੀਕਨ ਕਣਕ ਦੀ ਕੀਮਤ ਤਾਂ 65 ਰੁਪਏ ਤਕ ਵੀ ਨਹੀਂ ਔਰ ਆਪਣੀ ਦੇਸੀ ਕਣਕ ......(ਵਿਘਨ) ਕੀਮਤਾਂ ਤਾਂ ਇਕ ਘੰਟੇ ਵਿਚ ਮੁਕਰਰ ਹੋ ਜਾਂਦੀਆਂ ਹਨ.... .. ..

**ਸ਼੍ਰੀ ਸਭਾਪਤੀ** : ਚੌਧਰੀ ਸਾਹਿਬ, ਤੁਸੀਂ ਇਹ ਡਰਾਮਾਂ ਕਦ ਤੋਂ ਕਰਨ ਲਗ ਪਏ ਹੋ (ਹਾਸਾ) ਚੌਧਰੀ ਸਾਹਿਬ, ਤੁਹਾਨੂੰ 15 ਮਿਨਟ ਦਿਤੇ ਹਨ । ਤੁਸੀਂ ਆਪਣਾ ਟਾਈਮ ਖਰਾਬ ਨਾ ਕਰੋ । (I would like to know since when the hon Member Chaudhri Darshan Singh has started staging this drama (Laughter) He has been given 15 minutes to speak. He should not waste his time.)

**ਚੌਧਰੀ ਦਰਸ਼ਨ ਸਿੰਘ** : 15 ਮਿਨਟ ਨਹੀਂ ਜੀ, ਮੇਰੀ ਪਾਰਟੀ ਦਾ ਜਿਤਨਾ ਟਾਇਮ ਹੈ ਉਸੇ ਹਿਸਾਬ ਨਾਲ ਮੈਨੂੰ ਟਾਈਮ ਦਿਉ ।

(ਇਸ ਸਮੇਂ ਕੈਪਟਨ ਰਤਨ ਸਿੰਘ ਜੀ ਆਪਣੀ ਸੀਟ ਤੋਂ ਸਿਧਾ ਟਰੇਜ਼ਰੀ ਬੈਂਚਿਜ਼ ਵਲ ਦੀ ਬਾਹਰ ਜਾਣ ਲਈ ਫਲੌਰ ਕਰਾਸ ਕਰਕੇ ਗਏ)

**ਚੌਧਰੀ ਬਲਬੀਰ ਸਿੰਘ** ਆਨ ਏ ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਕੈਪਟਨ ਰਤਨ ਸਿੰਘ ਫਲੌਰ ਕਰਾਸ ਕਰ ਗਏ ਹਨ । ਉਨਾਂ ਤੋਂ ਪੁਛਿਆ ਜਾਵੇ ਕਿ ,,,,,

**(ਇਸ ਸਮੇਂ ਕੈਪਟਨ ਰਤਨ ਸਿੰਘ ਵਾਪਿਸ ਆਪਣੀ ਸੀਟ ਤੇ ਆ ਗਏ ।)**

**ਸ਼੍ਰੀ ਸਭਾਪਤੀ** : ਮੈਂ ਹਾਊਸ ਦੇ ਮੈਂਬਰ ਸਾਹਿਬਾਨ ਦੀ ਗਿਆਤ ਲਈ ਕਹਿਣਾ ਚਾਹੁੰਦਾ ਹਾਂ ਕਿ ਇਕ ਸਾਈਡ ਦੇ ਜਾਂ ਦੂਜੀ ਸਾਈਡ ਦੇ ਆਨਰੇਬਲ ਮੈਂਬਰ ਸਾਹਿਬਾਨ ਨੇ ਜਦੋਂ ਦੂਜੇ ਪਾਸੇ ਜਾਣਾ ਹੋਵੇ ਤਾਂ ਉਨ੍ਹਾਂ ਨੂੰ ਚਾਹੀਦਾ ਹੈ ਕਿ ਪਿਛੋਂ ਦੀ ਤਰਫੋਂ ਹੋ ਕੇ ਜਾਣ । ਇਹ ਸਹੀ ਰਸਤਾ ਨਹੀਂ ਜਿਸ ਤਰ੍ਹਾਂ ਕੈਪਟਨ ਸਾਹਿਬ ਨੇ ਕੀਤਾ ਹੈ । (I would like to say for the information of the hon. Members that when the hon Members from one side or the other have to go to the other side they should go from behind. This is not the way which the hon. Member Captain Rattan Singh has adopted.)

**ਕੈਪਟਨ ਰਤਨ ਸਿੰਘ** : ਤੁਸੀਂ ਅਛਾ ਕੀਤਾ ਜੋ ਇਹ ਦਸ ਦਿਤਾ । ਅਗੇ ਤੋਂ ਜਿਸ ਤਰ੍ਹਾਂ ਆਪ ਕਹੋਗੇ ਉਸੇ ਤਰ੍ਹਾਂ ਕਰਾਂਗੇ ਮਗਰ ਪਿਛਲੇ ਪੰਜ ਸਾਲਾਂ ਤੋਂ ਇਹ ਜਿਹੜਾ ਰਾਹ ਹੈ ਇਸਨੂੰ ਆਪੋਜ਼ੀਸ਼ਨ ਵਾਲਿਆਂ ਨੇ ਘਸਾ ਦਿਤਾ ਹੈ । ਇਹ ਜਦੋਂ ਆਪੋਜ਼ੀਸ਼ਨ ਵਿਚ ਸਨ ਤਾਂ ਇਸੇ ਰਸਤੇ ਜਾਇਆ ਕਰਦੇ ਸਨ ।

**ਸ਼੍ਰੀ ਸਭਾਪਤੀ** : ਅਸਾਂ ਚੰਗੀਆਂ ਕਨਵੈਨਸ਼ੰਜ਼ ਕਾਇਮ ਕਰਨੀਆਂ ਹਨ । ਠੀਕ ਹੈ ਕਿ ਪਹਿਲਾਂ ਕੋਈ ਗਲਤ ਫਹਿਮੀ ਹੁੰਦੀ ਰਹੀ ਹੈ ਮਗਰ ਜੇ ਹੁਣ ਉਸਨੂੰ ਠੀਕ ਕਰ

ਦਈਏ ਤਾਂ ਮਾੜੀ ਗੱਲ ਨਹੀਂ ਹੋਵੇਗੀ । (We have to establish good conventions. There might have been some misunderstanding previously but it would be better if that is moved now).

**ਸ੍ਰੀ ਬਲਰਾਮਜੀ ਦਾਸ ਟੰਡਨ** : ਆਨ ਏ ਪੁਆਇੰਟ ਆਫ ਆਰਡਰ, ਸਰ । ਵੈਸੇ ਕੈਪਟਨ ਸਾਹਿਬ ਨੂੰ ਇਹ ਖਿਆਲ ਹੋ ਗਿਆ ਲਗਦਾ ਹੈ ਕਿ ਕਿਧਰੇ ਚੌਧਰੀ ਦਰਸ਼ਨ ਸਿੰਘ ਹੋਰੀਂ ਇਧਰ ਆਉਣ ਲਗੇ ਹਨ ਔਰ ਇਸੇ ਲਈ ਉਹ ਜਲਦੀ ਜਲਦੀ ਇਧਰ ਆਉਣ ਵਾਸਤੇ ਉਧਰੋਂ ਚਲੇ ਆਏ । (ਹਾਸਾ)

**ਸ੍ਰੀ ਸਭਾਪਤੀ** : ਇਹ ਕੋਈ ਪੁਆਇਟ ਆਫ਼ ਆਰਡਰ ਨਹੀਂ ਹੈ । (This is no point of order)

**ਚੌਧਰੀ ਦਰਸ਼ਨ ਸਿੰਘ** : ਸੋ, ਚੇਅਰਮੈਨ ਸਾਹਿਬ, ਮੈਂ ਇਹ ਅਰਜ ਕਰ ਰਿਹਾ ਸੀ ਕਿ ਪੰਜਾਬ ਵਿਚ ਕਿਸਾਨ ਦੀ ਮਜਬੂਰੀ ਹੈ ਕਿ ਉਹ ਬਾਵਜੂਦ ਇਸ ਗਲ ਦੇ ਕਿ ਸਰਕਾਰ ਨੇ ਭਾ ਮੁਕਰਰ ਨਹੀਂ ਕੀਤੇ । ਉਹ ਮੰਡੀਆਂ ਵਿਚ ਕਣਕ ਲਿਆ ਰਿਹਾ ਹੈ । ਉਸ ਦੀਆਂ ਮਜਬੂਰੀਆਂ ਹਨ, ਕੋਈ ਸ਼ੌਕ ਨਾਲ ਨਹੀਂ ਕਰ ਰਿਹਾ । ਉਸ ਨੇ ਸ਼ਾਹੂਕਾਰਾਂ ਦਾ ਉਧਾਰ ਦੇਣਾ ਹੈ, ਤਕਾਵੀਆਂ ਦੇਣੀਆਂ ਹਨ । ਇਸ ਕਰਕੇ ਮੈਂ ਚੀਫ ਮਨਿਸਟਰ ਸਾਹਿਬ ਕੋਲ ਬੇਨਤੀ ਕਰਦਾ ਹਾਂ ਕਿ ਤੁਸੀਂ ਕਾਸਟ ਆਫ ਪਰੋਡਕਸ਼ਨ ਕਢ ਲਉ । ਕਨਜ਼ਿਉਮਰਜ਼ ਦੇ ਰਿਪ੍ਰਿਜ਼ੈਂਟੇਟਿਵਜ਼ ਨੂੰ ਵੀ ਬੁਲਾ ਲਉ, ਅੰਗਰੀਕਲਚਰਿਸਟ ਦੇ ਨੁਮਾਇੰਦਿਆਂ ਨੂੰ ਵੀ ਬੁਲਾ ਲਉ ਔਰ ਕੀਮਤ ਕਢ ਲਉ

**ਮੁਖ ਮੰਤਰੀ** : ਕਢੀ ਹੋਈ ਹੈ ।

**ਚੌਧਰੀ ਦਰਸ਼ਨ ਸਿੰਘ** : ਫੇਰ ਤਾਂ ਦੇਰ ਨਹੀਂ ਹੋਣੀ ਚਾਹੀਦੀ । ਜੇ ਕਢੀ ਹੋਈ ਹੈ ਤਾਂ ਅਜ ਹੀ ਹਾਉਸ ਵਿਚ ਅਨਾਉਂਸ ਕਰੋ । ਪੰਜਾਬ ਦੇ ਕਿਸਾਨ ਨੂੰ ਕਿਉਂ ਨਹੀਂ ਦਸਦੇ ਕਿ ਅਸੀਂ ਇਹ ਭਾ ਮੁਕਰਰ ਕੀਤਾ ਹੈ । ਸੋ ਮੈਂ ਮੁਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਕ ਦੋ ਦਿਨਾਂ ਵਿਚ ਐਲਾਨ ਕਰ ਦਿਉ ਕਿ ਇਸ ਤੋਂ ਘਟ ਭਾ ਤੇ ਨਹੀਂ ਖਰੀਦਾਂਗੇ । ਔਰ ਅਗਰ ਆਪ ਨੇ ਛੇਤੀ ਕੀਮਤ ਮੁਕਰਰ ਨਾ ਕੀਤੀ ਤਾਂ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ 70 ਰੁਪਏ ਕੁਇੰਟਲ ਦੀ ਖਰੀਦੀ ਹੋਈ ਕਣਕ ਅਗੇ ਜਾ ਕੇ 150 ਰੁਪਏ ਵਿਚ ਵਿਕੇਗੀ, ਇਸ ਨੂੰ ਤੁਸੀਂ ਰੋਕ ਨਹੀਂ ਸਕੋਗੇ ਭਾਵੇਂ ਜਿਤਨੀ ਮਰਜ਼ੀ ਟਿਲ ਲਾ ਲੈਣਾ । ਜਿਹੜੇ ਬੇਈਮਾਨ ਬੰਦੇ ਹਨ, ਜਿਹੜੇ ਪੈਸੇ ਦੇ ਲਾਲਚ ਵਿਚ ਆ ਕੇ ਹਰ ਕੰਮ ਕਰ ਸਕਦੇ ਹਨ ਉਹ ਪੰਜਾਬ ਵਿਚ ਹੀ ਰਹਿੰਦੇ ਹਨ ।

**ਸ੍ਰੀ ਬਲਰਾਮਜੀ ਦਾਸ ਟੰਡਨ** : ਤੁਹਾਡੇ ਰਾਜ ਦੇ ਹੋਣਗੇ । ਵਿਘਨ)

**ਸ੍ਰੀ ਸਭਾਪਤੀ** : ਇਹ ਕੋਈ ਬੜੀ ਚੰਗੀ ਮਿਸਾਲ ਨਹੀਂ ਕਿ ਕੋਈ ਮੈਂਬਰ ਬੋਲ ਰਿਹਾ ਹੋਵੇ ਔਰ ਪੰਜ ਪੰਜ ਛੇ ਛੇ ਆਨਰੇਬਲ ਮੈਂਬਰ ਖੜੇ ਹੋਕੇ ਇੰਟਰਪਸ਼ਨ ਕਰਨੀਆਂ ਸ਼ੁਰੂ ਕਰ ਦੇਣ । ਇਹ ਨਹੀਂ ਹੋਣਾ ਚਾਹੀਦਾ । ਹਰ ਵੇਲੇ ਇਸ ਤਰ੍ਹਾਂ ਦੀ ਇੰਟਰਪ੍ਰਸ਼ਨ ਨਹੀਂ ਹੋਣੀ ਚਾਹੀਦੀ । It is not a healthy practice that five or six hon

[ਸ੍ਰੀ ਸਭਾਪਤੀ]

Members rise at a time and start making interruptions when an hon. Member is speaking. It should not happen. There should not be such interruption all the time.

**ਚੌਧਰੀ ਦਰਸ਼ਨ ਸਿੰਘ :** ਮੈਂ ਟੰਡਨ ਸਾਹਿਬ ਔਰ ਮੁਖ ਮੰਤਰੀ ਜੀ ਨੂੰ ਦਸਣਾ ਚਾਹੁੰਦਾ ਹਾਂ ਕਿ ਬੰਦੇ ਉਹੀ ਹਨ ਜਿਨ੍ਹਾਂ ਨੇ ਸਮਗਲਿੰਗ ਕਰਨੀ ਹੈ । ਇਸ ਵਿਚ ਲਾਲਚ ਦਾ ਐਲੀਮੈਂਟ ਹੈ । ਚੰਡੀਗੜ੍ਹ ਵਿਚੋਂ ਹੀ ਤੁਸੀਂ ਦੇਖਣਾ ਕਿ ਛੇਹਾਂ ਮਹੀਨਿਆਂ ਵਿਚ ਦਿਲੀ ਵਲ ਬੇਹਦ ਸਮਗਲਿੰਗ ਹੋਵੇਗੀ । ਇਟ ਵਿਲ ਬਿਕਮ ਏ, ਸਿਟੀ ਆਫ਼ ਸਮਗਲਰਜ਼ ।

**ਸ੍ਰੀ ਬਲਰਾਮਜੀ ਦਾਸ ਟੰਡਨ :** ਤੁਹਾਡੇ ਹੀ ਸਿਖਾਏ ਹੋਏ ਆਦਮੀ ਹਨ ।

**ਚੌਧਰੀ ਦਰਸ਼ਨ ਸਿੰਘ :** ਇਧਰ ਹੋਣ ਜਾਂ ਉਧਰ ਹੋਣ ਬੰਦਿਆਂ ਨੇ ਨਹੀਂ ਬਦਲ ਜਾਣਾ । ਕੀ ਜਿਹੜੇ ਇਧਰੋਂ ਉਧਰ ਚਲੇ ਜਾਂਦੇ ਹਨ ਜਾ ਚਲੇ ਗਏ ਹਨ ਉਹ ਚਾਰ ਦਿਨਾਂ ਦੇ ਵਿਚ ਖੁਦਾ ਬਣ ਜਾਂਦੇ ਹਨ । ਉਨਾਂ ਨੇ ਕੋਈ ਫਰਿਸ਼ਤਾ ਜਾਂ ਖੁਦਾ ਨਹੀਂ ਬਣ ਜਾਣਾ । ਸਰਦਾਰ ਗੁਰਨਾਮ ਸਿੰਘ ਨੇ ਉਨ੍ਹਾਂ ਨੂੰ ਜਾਦੂ ਨਾਲ ਫਰਿਸ਼ਤਾਂ ਨਹੀਂ ਬਣਾ ਦੇਣਾ । ਉਨ੍ਹਾਂ ਦੀ ਜ਼ਹਿਨੀਅਤ ਉਹੀ ਰਹਿਣੀ ਹੈ ਭਾਵੇਂ ਕਿਸੇ ਪਾਸੇ ਚਲੇ ਜਾਣ ।

**ਚੌਧਰੀ ਬਲਬੀਰ ਸਿੰਘ :** ਪਾਰਸ ਦੇ ਨਾਲ ਰਲ ਕੇ ਪਥਰ ਵੀ ਸੋਨਾ ਬਣ ਜਾਂਦਾ ਹੈ ।

**ਚੌਧਰੀ ਦਰਸ਼ਨ ਸਿੰਘ:** ਇਹ ਗਲ ਗਲਤ ਹੈ । ਮਾੜਾ ਆਦਮੀ ਮਾੜਾ ਹੀ ਰਹਿੰਦਾ ਹੈ । ਸਿਰਫ਼ ਚੰਗੇ ਬੰਦੇ ਤੋਂ ਹੀ ਚੰਗਿਆਈ ਦੀ ਉਮੀਦ ਹੋ ਸਕਦੀ ਹੈ । ਸਰਦਾਰ ਗੁਰਨਾਮ ਸਿੰਘ ਜੀ ਚੰਗੀ ਤਰ੍ਹਾਂ ਨਾਲ ਜਾਣਦੇ ਹਨ ਕਿ ਕਿਹੜੇ ਬੰਦੇ ਚੰਗੇ ਹਨ ਔਰ ਕਿਹੜੇ ਮਾੜੇ ।

(ਵਿਘਨ

ਇਸ ਤੋਂ ਅਲਾਵਾ ਮੈਂ ਇਹ ਵੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੇ ਤੁਸੀਂ ਅੰਨ ਦਾ ਘਾਟਾ ਪੂਰਾ ਕਰਨਾ ਚਾਹੁੰਦੇ ਹੋ ਤਾਂ ਤੁਹਾਨੂੰ ਚਾਹੀਦਾ ਹੈ ਕਿ ਜ਼ਿਮੀਂਦਾਰ ਨੂੰ ਵਧ ਤੋਂ ਵਧ ਸਹੂਲਤਾਂ ਦਿਉ । ਉਸ ਨੂੰ ਫ਼ਰਟੀਲਾਈਜ਼ਰ ਲੈ ਕੇ ਦਿਉ । ਟਰੈਕਟਰਾਂ ਦਾ ਪ੍ਰਬੰਧ ਕਰੋ । ਉਨ੍ਹਾਂ ਦੀਆਂ ਕੀਮਤਾਂ ਤਾਂ ਦਿਨੋ ਦਿਨ ਵਧ ਰਹੀਆਂ ਹਨ ਔਰ ਦੂਜੇ ਪਾਸੇ ਤੁਸੀਂ ਅਨਾਜ ਦੀ ਕੀਮਤ ਕਹਿੰਦੇ ਹੋ ਕਿ 70 ਰੁਪਏ ਤੋਂ ਵਧ ਨਹੀਂ ਹੋਣ ਦੇਣੀ । ਮੈਨੂੰ ਸਮਝ ਨਹੀਂ ਆਉਂਦੀ ਕਿ ਇਕ ਪਾਸੇ ਤਾਂ ਕਹਿੰਦੇ ਹੋ ਕਿ ਪੰਜਾਬ ਦੇ ਕਿਸਾਨ ਦਾ ਤੁਹਾਨੂੰ ਬੜਾ ਮਾਣ ਹੈ ਔਰ ਦੂਜੇ ਪਾਸੇ ਤੁਸੀਂ ਉਸ ਨੂੰ ਡੁਬਣ ਤੋਂ ਬਚਾਉਣ ਦੇ ਆਪਣੇ ਫਰਜ਼ ਤੋਂ ਬੇਮੁਖ ਹੋਏ ਹੋਏ ਹੋ । (ਵਿਘਨ) ਹੁਣ ਤੁਸੀਂ ਕਹਿੰਦੇ ਹੋ ਕਿ ਸਾਢੇ ਛੇ ਕਰੋੜ ਰੁਪਿਆ ਤਕਾਵੀਆਂ ਦਾ ਵਸੂਲ ਕਰਨਾ ਹੈ । ਮੈਂ ਇਸ ਦੇ ਖਿਲਾਫ਼ ਨਹੀਂ ਕਿ ਵਸੂਲੀਆਂ ਨਾ ਕਰੋ । (Mr. Deputy Speaker in the chair) ਮਗਰ ਵਸੂਲ ਕਰੋ ਉਨ੍ਹਾਂ ਕੋਲੋਂ ਜਿਹੜੇ ਵਡੇ ਵਡੇ ਹਨ । ਤੁਸੀਂ ਅੰਦਾਜ਼ਾ ਲਗਾਉ ਕਿ ਇਕ ਪਾਸੇ ਤੁਸੀਂ ਇੰਡਸਟਰੀ ਵਾਲਿਆਂ ਤੋਂ 3-1/2 ਫੀ ਸਦੀ ਸੂਦ ਲੈਂਦੇ ਹੋ ਔਰ ਉਸ ਗਰੀਬ ਕਿਸਾਨ ਕੋਲੋਂ 7-1/2 ਫ਼ੀ ਸਦੀ । ਕੀ ਇਹ ਕੋਈ ਇਨਸਾਫ਼ ਹੈ ? (ਵਿਘਨ) ਚਲੋ ਮੈਂ ਮੰਨਦਾ ਹਾਂ ਕਿ ਅਸੀਂ ਮਾੜੇ ਹੀ ਸਹੀ ਪਰ ਤੁਸੀਂ ਤਾਂ

ਚੰਗੇ ਬਣ ਕੇ ਦਸੋ । ਜਿਹੜੇ ਸਾਨੂੰ ਮਾੜਾ ਕਹਿੰਦੇ ਹੋ ਤੁਸੀਂ ਇਹ ਵੀ ਵੇਖੋ ਕਿ ਕਿਸ ਹੱਦ ਤਕ ਅਸੀਂ ਮਾੜੇ ਹਾਂ ਔਰ ਕਿਸ ਹਦ ਤਕ ਤੁਸੀਂ ਚੰਗੇ ਹੋ । ਮੈਂ ਇਹ ਕਹਿ ਰਿਹਾ ਸੀ ਕਿ ਇਕ ਗਰੀਬ ਕਿਸਾਨ ਨੂੰ ਸੂਦ ਲਗਦਾ ਹੈ—ਸੂਦ ਦਰ ਸੂਦ ਲਗਦਾ ਹੈ । ਇਸ ਵਿਚ ਜ਼ਿਆਦਾ ਤਰ ਤਿੰਨ ਤਿੰਨ ਚਾਰ ਚਾਰ ਏਕੜ ਵਾਲੇ ਹੀ ਪਿਸੇ ਜਾਂਦੇ ਹਨ ਵਡੇ ਵਡੇ ਨਹੀਂ ।

6.00 p.m.

ਤਿੰਨ ਤਿੰਨ ਅਤੇ ਚਾਰ ਚਾਰ ਏਕੜਾਂ ਵਾਲਿਆਂ ਨੂੰ ਤਾਂ ਤੁਸੀਂ ਅੰਦਰ ਕਰ ਦੇਣਾ ਹੈ ਅਤੇ ਵੱਡਿਆਂ ਵੱਡਿਆਂ ਨੂੰ ਪੁਛਣਾ ਨਹੀਂ । ਅਗਰ ਤੁਸੀਂ ਵਡੇ ਵਡੇ ਮਗਰ ਮਛਾਂ ਨੂੰ ਫੜ ਲਉ ਤਾਂ ਸਾਨੂੰ ਕੋਈ ਇਤਰਾਜ਼ ਨਹੀਂ ।

ਦੂਜੀ ਗੱਲ 23 ਕਰੋੜ ਦੇ ਘਾਟੇ ਦੀ ਹੈ ਜਿਸ ਦਾ ਜ਼ਿਕਰ ਪੰਡਿਤ ਜੀ ਨੇ ਕੀਤਾ । ਠੀਕ ਹੈ ਰੀਲੀਫ ਦੇਣਾ ਚੰਗੀ ਗੱਲ ਹੈ । ਪਰ ਇਹ ਘਾਟਾ ਪੂਰਾ ਹੋਣਾ ਚਾਹੀਦਾ ਹੈ । ਮੈਂ ਇਕ ਪਰੋਪੋਜ਼ਲ ਦੇਣਾ ਚਾਹੁੰਦਾ ਹਾਂ । ਇਹ ਕਹਿੰਦੇ ਹਨ ਕਿ ਕਿਸਾਨਾਂ ਪਾਸੋਂ $6\frac{1}{2}$ ਕਰੋੜ ਰੁਪਿਆ ਵਸੂਲ ਕਰ ਲਵਾਂਗੇ, ਪਰ ਕਿਸਾਨ ਬੜੇ ਗਰੀਬ ਹਨ ਤੁਸੀਂ ਚਾਰ ਕਰੋੜ ਤੋਂ ਜ਼ਿਆਦਾ ਨਹੀਂ ਵਸੂਲ ਕਰ ਸਕਦੇ (ਵਿਘਨ) ਮੈਨੂੰ ਕੀ ਕਹਿੰਦੇ ਹੋ stay order ਤਾਂ ਇਥੋਂ ਹੀ ਜਾਂਦੇ ਹਨ ਰੋਜ਼ ਦੇ । ਕਿਉਂ ਛੋੜਦੇ ਹੋ । ਦਸਾਂ ਗਵਰਨਰ ਸਾਹਿਬ ਨੇ ਜੋ ਅਡਲਟਰੇਸ਼ਨ ਦੇ ਚਲਾਨ ਕੀਤੇ ਉਹ ਜਲੰਧਰ ਦੇ ਕਿੰਨੇ ਵਾਪਸ ਹੋਏ । 17 ਵਾਪਸ ਹੋਏ । ਹਾਲੇ ਤੁਹਾਨੂੰ 15 ਦਿਨ ਨਹੀਂ ਹੋਏ ਆਇਆਂ ਨੂੰ । ਉਹ ਚੇਅਰਮੈਨ ਸਾਹਿਬ ਮੇਰੇ ਹਨ ਪੁਛ ਲਉ । ਆਖਿਰ ਬੰਦੇ ਤਾਂ ਉਹੀ ਹੁੰਦੇ ਹਨ ਕੋਈ ਫਰਿਸ਼ਤੇ ਤਾਂ ਨਹੀਂ ਬਣ ਜਾਂਦੇ, ਅਕਲ ਨਹੀਂ ਵਧ ਜਾਂਦੀ । 23 ਕਰੋੜ ਦਾ ਘਾਟਾ ਪੂਰਾ ਕਰਨਾ ਹੈ ਤਾਂ $6\frac{1}{2}$ ਰੁਪਏ ਦੀ ਸੇਲਜ਼ ਟੈਕਸ ਦੀ ਲੀਕੇਜ ਹੈ ਪਰ ਇਨ੍ਹਾਂ ਭਰਾਵਾਂ ਨੇ ਰੋਕਣ ਨਹੀਂ ਦੇਣੀ । (ਵਿਘਨ) ਤੁਸੀਂ ਹੀ ਕਹਿਣਾ ਹੈ... ...

**Mr. Deputy Speaker**: Please address the Chair.

**ਚੌਧਰੀ ਦਰਸ਼ਨ ਸਿੰਘ** : ਮੈਨੂੰ ਪਤਾ ਨਹੀਂ ਸੀ ਕਿ ਤੁਸੀਂ ਬੈਠੇ ਹੋ, ਮੈਂ ਸਮਝਿਆ ਚੇਅਰਮੈਨ ਸਾਹਿਬ ਹੀ ਬੈਠੇ ਹਨ (ਹਾਸਾ) ਮੈਂ ਅਰਜ਼ ਕਰ ਰਿਹਾ ਸੀ, ਡਿਪਟੀ ਸਪੀਕਰ ਸਾਹਿਬ, ਕਿ 23 ਕਰੋੜ ਦਾ ਘਾਟਾ ਪੂਰਾ ਕਰਨ ਲਈ ਕੀ ਕਰਨਾ ਚਾਹੀਦਾ ਹੈ । (ਵਿਘਨ) ਪੰਜਾਬ ਵਿਚ ਘਟੋ ਘਟ $6\frac{1}{2}$ ਕਰੋੜ ਸੇਲਜ਼ ਟੈਕਸ ਦਾ ਏਰੀਅਰ ਹੈ । ਸ਼ਾਪਕੀਪਰ ਤਾਂ ਟ੍ਰਸਟੀ ਹੈ, ਉਸ ਨੇ ਕਿਉਂ ਨਹੀਂ ਜਮ੍ਹਾਂ ਕਰਾਇਆ । ਸਰਦਾਰ ਗੁਰਨਾਮ ਸਿੰਘ ਐਕਸ਼ਨ ਲੈਕੇ ਦਿਖਾਏ ਪਤਾ ਲਗੇ ਤੁਸੀਂ ਕਿੰਨਿਆਂ ਦੁਕਾਨਦਾਰਾਂ ਨੂੰ ਅੰਦਰ ਕੀਤਾ ਹੈ ਜ਼ਮੀਂਦਾਰ ਵਿਚਾਰੇ ਨੂੰ ਤਾਂ ਝਟ ਅੰਦਰ ਕਰ ਦਿੰਦੇ ਹੋ । 20, 20 ਹਜ਼ਾਰ ਦਾ ਏਰੀਅਰ ਹੁੰਦਾ ਹੈ ਪਰ ਫ਼ਰਮ ਹੀ ਨਹੀਂ ਮਿਲਦੀ, ਪਤਾ ਨਹੀਂ ਕਿਤੇ ਚਲੀ ਗਈ । ਇਸ $6\frac{1}{2}$ ਕਰੋੜ ਨੂੰ ਵਸੂਲ ਕਰੋ, ਮੈਂ ਸੁਰਜੀਤ ਹੋਰਾਂ ਦੀ ਇਸ ਗਲ ਦੀ ਤਾਈਦ ਕਰਦਾ ਹਾਂ ਕਿ ਇਥੇ ਟਾਪ ਐਡਮਨਿਸਟਰੇਸ਼ਨ ਹੈ ਬਲਕਿ ਹੈਵੀਐਸਟ ਇਨ ਇੰਡੀਆ । ਹਰ ਕਾਗਜ਼ ਸੈਕਰੇਟਰੀ ਤੋਂ ਲੈ ਕੇ 13 ਹਥਾਂ ਵਿਚੋਂ ਲੰਘਦਾ ਹੈ । (ਘੰਟੀ) ਹੈਵੀ ਐਡਮਨਿਸਟਰੇਸ਼ਨ ਦੀ ਮੈਂ ਇਕ ਮਿਸਾਲ ਦਿੰਦਾ ਹਾਂ । ਰੀਆਰਗੇਨਾਈਜ਼ੇਸ਼ਨ ਵੇਲੇ ਪੰਜਾਬ ਪਾਸ 35 ਸਬ-ਡਿਵੀਜ਼ਨ ਆਏ ਜਦ ਕਿ ਹਰਿਆਣੇ ਪਾਸ 27 ਗਏ । ਉਨ੍ਹਾਂ ਨੂੰ 90 ਪੀ. ਸੀ. ਐਸ. ਅਫ਼ਸਰ ਗਏ ਅਤੇ ਸਾਨੂੰ 230 ਮਿਲੇ । ਕਿਸੇ ਦਫ਼ਤਰ ਵਿਚ ਚਲੇ ਜਾਉ 70 ਫ਼ੀ ਸਦੀ ਅਫ਼ਸਰ ਬਿਨਾ ਕੰਮ ਤੇ ਮਿਲਣਗੇ । ਚੀਫ ਸੈਕਟਰੀ ਕਦੇ ਕਿਸੇ ਨੂੰ ਕਦੇ ਕਿਸੇ ਨੂੰ

[ਚੌਧਰੀ ਦਰਸ਼ਨ ਸਿੰਘ]

ਛੁਟੀ ਤੋਰ ਵਿੰਦੇ ਹਨ । ਇਨ੍ਹਾਂ 230 ਵਿਚੋਂ ਜਦ ਬਹੁਤ ਸਾਰੇ ਸਰਪਲਸ ਹਨ ਤਾਂ ਨਵੇਂ ਮੁੰਡੇ ਕਿਥੇ ਆ ਸਕਣਗੇ । ਤੁਸੀਂ 10 ਸਾਲ ਤਕ ਨਵੇਂ ਪੀ.ਸੀ.ਐਸ. ਅਫਸਰ ਭਰਤੀ ਨਹੀਂ ਕਰ ਸਕੋਗੇ ।

**ਸ਼੍ਰੀ ਡਿਪਟੀ ਸਪੀਕਰ :** ਤੁਹਾਡਾ ਟਾਈਮ ਹੋ ਗਿਆ ਹੈ ਨਾਲੇ ਅਸੀਂ ਅਨਐਂਪਲਾਏਮੈਂਟ ਕ੍ਰੀਏਟ ਨਹੀਂ ਕਰਨੀ । (ਹਾਸਾ) (The time of the hon. Member is over. Moreover we are not going to create unemployment.)

(*Laughter*)

**ਚੌਧਰੀ ਦਰਸ਼ਨ ਸਿੰਘ :** ਮੁਖ ਮੰਤਰੀ ਜੀ ਚੀਫ ਸੈਕਰੇਟਰੀ ਤੋਂ ਪਤਾ ਕਰ ਲੈਣ । ਜਦ ਇਨ੍ਹਾਂ ਨੂੰ ਪਤਾ ਲਗਾ ਕਿ 230 ਅਫਸਰ ਮਿਲੇ ਹਨ ਤਾਂ ਦਿਲੀ ਦੌੜੇ ਗਏ ਤਾਂ ਉਥੇ ਦਸਤਖਤ ਦੇਤੇ ਜੀ. ਐਸ. ਮੁਸਾਫਿਰ ਅਤੇ ਜੀ.ਐਸ. ਕਾਹਲੋਂ ਦੇ । ਮੁਸਾਫਰ ਸਾਹਿਬ ਤਾਂ ਮੁਸਾਫਰੀ ਕਰ ਗਏ । ਪਰ ਕਾਹਲੋਂ ਸਾਹਿਬ ਤਾਂ ਇਥੇ ਹਨ, ਸਿਆਣੇ ਹਨ, ਇਨ੍ਹਾਂ ਨੇ ਕਿਉਂ ਦਸਖਤ ਕੀਤੇ । ਹੁਣ ਹਰਿਆਣੇ ਵਾਲੇ ਉਨਾਂ ਨੂੰ ਕਿਵੇਂ ਲੈਣਗੇ । ਇਸ ਲਈ ਮੈਂ ਕਹਿੰਦਾ ਹਾਂ ਕਿ ਟਾਪ ਹੈਵੀ ਹੈ ਐਡਮਨਿਸਟਰੇਸ਼ਨ ਅਤੇ ਤੁਸੀਂ 10 ਸਾਲ ਤਕ ਨਵੇਂ ਅਫਸਰ ਭਰਤੀ ਨਹੀਂ ਕਰ ਸਕੋਗੇ (ਵਿਘਨ)

**Mr. Deputy Speaker :** Please wind up.

**ਚੌਧਰੀ ਦਰਸ਼ਨ ਸਿੰਘ :** ਡਿਪਟੀ ਸਪੀਕਰ ਸਾਹਿਬ ਤੁਸੀਂ ਤਾਂ ਬੜੇ ਸਿਆਣੇ ਹੋ, ਅਵਾਮੀ ਸਰਕਾਰ ਨੂੰ ਵਾਈਂਡ ਅਪ ਕਰਦਿਆਂ ਭੀ ਸਮਾਂ ਲਗੇਗਾ । (ਹਾਸਾ) ਇਹ ਕੋਈ ਮਾਮੂਲੀ ਕੰਮ ਨਹੀਂ ਹੈ । ਮੈਨੂੰ ਸਿਰਫ 5 ਮਿਨਟ ਦਿਉ ।

**ਸ਼੍ਰੀ ਡਿਪਟੀ ਸਪੀਕਰ :** ਮੈਨੂੰ ਚੇਅਰਮੈਨ ਸਾਹਬ ਨੇ ਦਸਿਆ ਹੈ ਕਿ ਤੁਸੀਂ 5.41 ਤੇ ਸਪੀਚ ਸ਼ੁਰੂ ਕੀਤੀ ਸੀ । (ਵਿਘਨ) (I told was by the Chairman that the hon. Member started his speech at .5.41 p.m.)

(*Interruption*)

**ਚੌਧਰੀ ਦਰਸ਼ਨ ਸਿੰਘ :** ਇਨਟਰੱਪਸ਼ਨਜ਼ ਬਹੁਤ ਹੋਈਆਂ । ਖ਼ੈਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਟਾਪ ਹੈਵੀ ਐਡਮਨਿਸਟਰੇਸ਼ਨ ਵਿਚ ਕਮੀ ਕਰਨੀ ਚਾਹੀਦੀ ਹੈ ।

ਦੂਜੀ ਗੱਲ ਮੈਂ ਇਹ ਕਹਿਣੀ ਹੈ ਕਿ ਜੋ ਇਹ ਪਿਉਰਿਟੀ ਇਨ ਪਬਲਿਕ ਲਾਈਫ ਦੀਆਂ ਗਲਾਂ ਕਰਦੇ ਹਨ ਉਹ ਪੂਰੀਆਂ ਨਹੀਂ ਹੋਣੀਆਂ । ਇਨ੍ਹਾਂ ਨੇ ਵਜ਼ਾਰਤ ਵਧਾ ਲਈ । ਮੇਰੇ ਸਾਥੀ ਉਧਰ ਚਲੇ ਗਏ, ਸੀਟ ਖਾਲੀ ਰਹਿ ਗਈ, ਮੈਂ ਇਕੱਲਾ ਰਹਿ ਗਿਆ । (ਵਿਘਨ) ਮੈਨੂੰ ਕੋਈ ਅਫਸੋਸ ਨਹੀਂ ਹਾਲਾਂਕਿ ਲੋਨਲੀਨੈਸ ਮੈਂ ਫ਼ੀਲ ਕਰਦਾ ਹਾਂ । ਪਰ ਸਰਦਾਰ

ਗੁਰਨਾਮ ਸਿੰਘ ਨੂੰ ਭੁਲੇਖਾ ਨਹੀਂ ਰਹਿਣਾ ਚਾਹੀਦਾ । ਅਸੀਂ ਇਥੋਂ ਹੀ ਖੜੇ ਕਰ ਲੈਣੇ ਹਨ । ਮੈਂ ਇਤਨਾ ਹੀ ਕਹਿਣਾ ਹੈ ਕਿ ਵਜ਼ਾਰਤ ਤੁਸੀਂ ਵਧਾ ਲਈ, ਮਹਿਕਮੇ ਘਟਾ ਲਏ ਬੀ.ਡੀ.ਓਜ਼. ਪਬਲਿਸਿਟੀ ਵਗੈਰਾ ਤੁਸੀਂ ਘਟਾਏ ਹਨ । ਮੁਖ ਮੰਤਰੀ ਜੀ ਨੇ ਬਿਆਨ ਦਿਤਾ ਕਿ ਵਜ਼ਾਰਤ ਦੇ ਐਕਸਟੈਂਡ ਹੋਣ ਨਾਲ ਪੰਜਾਬ ਦੀ ਜਨਤਾ ਬਹੁਤ ਖੁਸ਼ ਹੋਈ ਹੈ । ਇਹ ਮੈਂ ਮੰਨ ਸਕਦਾ ਹਾਂ ਕਿ ਜਨਤਾ ਖੁਸ਼ ਹੋਈ ਹੋਵੇਗੀ ਕਿ ਕਾਂਗਰਸ ਫਰੰਟ ਵਜ਼ਾਰਤ ਨੂੰ ਨਹੀਂ ਤੋੜ ਸਕੀ, 5 ਤਰੀਕ ਨੂੰ ਇਹ ਹੋਰ ਮਜ਼ਬੂਤ ਹੋਈ ਪਰ ਪੰਜਾਬ ਦੀ ਜਨਤਾ ਖੁਸ਼ ਕਿਸ ਹਦ ਤਕ ਹੋਈ ਹੋਵੇਗੀ । ਮੁਖ ਮੰਤਰੀ ਜੀ ਦੇ ਕਹਿਣ ਦੇ ਮੁਤਾਬਿਕ ਅਗਰ ਪੰਜਾਬ ਦੀ ਜਨਤਾ ਖੁਸ਼ ਹੋਈ ਹੁੰਦੀ ਤਾਂ ਅਜ 4 ਦਿਨ ਹੋ ਗਏ ਹਨ ਇਸ ਬਾਰੇ ਕਿਸੇ ਲੀਡਰ ਦਾ ਬਿਆਨ ਹੀ ਆਇਆ ਹੁੰਦਾ ਕਿ ਲੋਕਾਂ ਵਿਚ ਖੁਸ਼ੀ ਦੀ ਲਹਿਰ ...... (ਵਿਘਨ) ਤੁਸੀਂ ਅੰਦਾਜ਼ਾ ਲਾ ਲਉ ਕਿ ਅਜ ਤਕ ਕਿਸੇ ਨੇ ਖੁਸ਼ੀ ਜ਼ਾਹਰ ਨਹੀਂ ਕੀਤੀ । ਤੁਸੀਂ ਬੰਦਿਆਂ ਨੂੰ floor cross ਕਰਾ ਲਉ, ਵਜ਼ੀਰੀਆਂ ਦੇ ਦਿਉ ਪਰ ਬੰਦਿਆਂ ਦੇ ਜ਼ਮੀਰ ਤੇ ਦਿਮਾਗ ਨਹੀਂ ਬਦਲੇ ਜਾ ਸਕਦੇ (ਵਿਘਨ) ਗੁੱਸਾ ਨਾ ਕਰੋ, ਤੁਹਾਨੂੰ ਫਲੋਰ ਕਰਾਸ ਕਰਨਾ ਮੁਬਾਰਕ ਹੋਵੇ । (ਵਿਘਨ)

ਇਕ ਗੱਲ ਇਸ ਬਾਰੇ ਹੋਰ ਕਹਿਣੀ ਹੈ । ਸਰਦਾਰ ਗੁਰਨਾਮ ਸਿੰਘ ਜੀ ਮੇਰੀ ਗਲ ਸੁਣੋ । ਤੁਸੀਂ ਵਜ਼ਾਰਤ ਐਕਸਟੈਂਡ ਕਿਉਂ ਕੀਤੀ । ਕਿਉਂਕਿ ਸਾਡਾ ਤੁਹਾਡਾ ਝਗੜਾ ਸੀ । ਸਾਡੇ ਮੈਂਬਰ ਤੋੜ ਲਏ, ਵਜ਼ਾਰਤ ਐਕਸਟੈਂਡ ਕਰਕੇ ਇਸ ਡਰ ਤੋਂ ਕਿ ਕਿਤੇ ਅਸੀਂ ਤੁਹਾਨੂੰ ਗਦੀਆਂ ਤੋਂ ਲਾਹ ਨਾ ਦੇਈਏ । ਸੋ ਤੁਸੀਂ ਹੀ ਨਹੀਂ ਪਬਲਿਕ ਲਾਈਫ ਵਿਚ ਕੁਰੱਪਸ਼ਨ ਲਿਆਉਣ ਦੇ ਅਸੀਂ ਵੀ ਜ਼ਿੰਮੇਂਦਾਰ ਹਾਂ । ਅਗਰ ਅਸੀਂ ਡਿਕਲੇਅਰ ਨਾ ਕਰਦੇ ਤਾਂ ਤੁਸੀਂ ਐਕਸਪੈਨਸ਼ਨ ਨਾ ਕਰਦੇ ।

ਖ਼ੈਰ, ਹੁਣ ਅਸੀਂ ਸੀਜ਼ ਫਾਇਰ ਡਿਕਲੇਅਰ ਕਰਦੇ ਹਾਂ ਤੁਸੀਂ ਯਕੀਨ ਦਿਵਾਉ ਕਿ ਤੁਸੀਂ ਹੋਰ ਐਕਸਪੈਨਸ਼ਨ ਵਜ਼ਾਰਤ ਦੀ ਨਹੀਂ ਕਰੋਗੇ (ਹਾਸਾ) (ਵਿਘਨ) ਤੁਸੀਂ ਡਰਦੇ ਹੋ ਕਿ ਅਸੀਂ ਤੁਹਾਡੇ ਨਾਲ ਲੜਦੇ ਹਾਂ । ਚਲੋ ਅਸੀਂ ਸੀਜ਼ ਫਾਇਰ ਕਰਦੇ ਹਾਂ ....... (ਵਿਘਨ) now please do not expand the Ministry any more.

**ਇਕ ਆਵਾਜ਼ :** ਅਗਰ ਐਕਸਪੈਂਡ ਨਾ ਕੀਤੀ ਵਜ਼ਾਰਤ ਤਾਂ ਇਨ੍ਹਾਂ ਨਾਲ ਕੀਤਾ ਵਾਅਦਾ ਪੂਰਾ ਕਿਵੇਂ ਹੋਵੇਗਾ? (ਵਿਘਨ) ਸਾਡਾ ਲੀਡਰ ਝੂਠਾ ਹੋ ਜਾਵੇਗਾ । ਇਸ ਨੂੰ ਲੈਣ ਦਾ ਵਾਅਦਾ ਕੀਤਾ ਹੋਇਆ ਹੈ ।

**ਚੌਧਰੀ ਦਰਸ਼ਨ ਸਿੰਘ :** ਵਾਅਦੇ ਬੜੇ ਕਰਦੇ ਹੋ । ਕਿਉਂ ਝਗੜਾ ਕਰਦੇ ਹੋ । ਇਹ ਅਜ ਉਧਰ ਬੈਠੇ ਹਨ ਅਤੇ ਕਹਿੰਦੇ ਹਨ ਕਿ ਲੈਣਾ ਹੈ । ਮੈਂ ਦਸਦਾ ਹਾਂ ਕਿ ਇਹ ਕਿਸ ਤਰ੍ਹਾਂ ਉਥੇ ਬੈਠੇ ਹਨ । ਸਾਨੂੰ ਕਹਿੰਦੇ ਹਨ ਪਬਲਿਕ ਦੇ ਮਾਰੇ ਹੋਏ ਹਨ । ਲੋਕਾਂ ਨੇ ਇਉਂ ਰੀਸੀਵ ਕੀਤਾ ਜਿਵੇਂ ਜੇਲ੍ਹ ਵਿਚੋਂ ਛੁਟੇ ਹੋਣ । ਇਹ ਨਾ ਸਮਝੋ ਕਿ ਪਬਲਿਕ ਦੇ ਅਸੀਂ ਮਾਰੇ ਹੋਏ ਹਾਂ । ਮੈਂ ਇਸ ਬਾਰੇ ਇਕ ਬਿਆਨ ਦਿੰਦਾ ਹਾਂ । ਇਕ ਵੈਲ ਸੂਟਿਡ ਬੰਦਾ ਸਟੇਸ਼ਨ ਤੋਂ ਨਿਕਲਿਆ ਤਾਂ ਉਸ ਪਾਸ ਅਟੈਚੀ ਸੀ । ਕੋਲੋਂ ਇਕ ਮਰਾਸੀ ਜਾ ਰਿਹਾ ਸੀ, ਉਸ ਨੇ ਸੋਚਿਆ ਇਹ ਕੋਈ ਵਡਾ ਆਦਮੀ ਹੈ ਤੇ ਅਟੈਚੀ ਫੜ ਲਿਆ ।

[ਚੌਧਰੀ ਦਰਸ਼ਨ ਸਿੰਘ]

ਮੀਲ ਕੁ ਚਲੇ ਤਾਂ ਅਟੈਚੀ ਵਾਲੇ ਨੇ ਮਰਾਸੀ ਨੂੰ ਕਿਹਾ ਕਿ ਤੂੰ ਬੜਾ ਭਦਰ ਪੁਰਸ਼ ਹੈਂ, ਤੂੰ ਮੇਰਾ ਅਟੈਚੀ ਚੁਕੀ ਲਿਆਇਆ ਹੈ । ਮੈਂ ਫਰਿਸ਼ਤਾ ਹਾਂ ਅਤੇ ਤੇਰਾ ਭਲਾ ਕਰਨਾ ਚਾਹੁੰਦਾ ਹਾਂ । ਹੁਣ ਮੈਂ ਕਿਸੇ ਦੀ ਜਾਨ ਲੈਣ ਚਲਿਆ ਹਾਂ । ਤੂ ਇਉਂ ਕਰ ਕਿ ਹਕੀਮ ਬਣ ਜਾ । ਮੈਂ ਤੈਨੂੰ ਹੀ ਵਿਜ਼ੀਬਲ ਹੋਵਾਂਗਾ ਤੇ ਜਿਸ ਮਰੀਜ਼ ਦੇ ਪੈਂਦੀ ਖੜਾ ਹੋਵਾਂ ਉਹ ਸਮਝ ਲਈ ਨਹੀਂ ਬਚਣਾ ਤੇ ਜਿਸਦੇ ਸਰਾਹਣੇ ਖੜਾ ਹੋਵਾਂ ਉਹ ਬਚ ਜਾਵੇਗਾ । ਮਰਾਸੀ ਹਕੀਮ ਬਣ ਗਿਆ । ਕੰਮ ਚਲ ਨਿਕਲਿਆ । ਜਿਥੇ ਉਹਨੂੰ ਫਰਿਸ਼ਤਾ ਪੈਂਦੀ ਵਲ ਨਜ਼ਰ ਆਵੇ ਉਥੇ ਹੀ ਕਹੇ 'ਚਕ ਲੈ ਜਾਓ, ਸਰਦਾਰੋ, ਇਸ ਮਰੀਜ਼ ਨੇ ਨਹੀਂ ਬਚਣਾ' ਤੇ ਜਿਥੇ ਸਰਾਹਣੇ ਫਰਿਸ਼ਤਾ ਖੜ੍ਹਾ ਹੋਵੇ ਉਥੇ ਕਹੇ ਕਿ ਮੇਰੇ ਵਰਗਾ ਹਕੀਮ ਕੋਈ ਨਹੀਂ । ਮੈਂ ਇਸ ਨੂੰ ਜ਼ਰੂਰ ਰਾਜ਼ੀ ਕਰ ਦਿਆਂਗਾ । ਇਸ ਤਰਾਂ ਮਰਾਸੀ ਬੜਾ ਵੱਡਾ ਬਣ ਗਿਆ ਅਤੇ ਇਸੇ ਨਸ਼ੇ ਵਿਚ ਫਰਿਸ਼ਤੇ ਤੋਂ ਵੀ ਟੌਹਰ ਗਿਆ । ਜਿਸ ਵੇਲੇ ਫਰਿਸ਼ਤੇ ਨੇ ਦੇਖਿਆ ਕਿ ਮਰਾਸੀ ਤਾਂ ਮੇਰੇ ਤੋਂ ਹੀ ਵਿਟਰ ਗਿਆ ਹੈ ਤਾਂ ਉਹ ਉਸ ਦੇ ਪੈਂਦੀ ਹੀ ਆ ਖੜਾ ਹੋਇਆ । ਮਰਾਸੀ ਨੇ ਲੱਤਾਂ ਸਜੇ ਪਾਸੇ ਕੀਤੀਆਂ ਤਾਂ ਫਰਿਸ਼ਤਾ ਉਧਰ ਹੋ ਗਿਆ । ਮਰਾਸੀ ਸ਼ੈਤਾਨ ਸੀ । ਉਸ ਕਿਹਾ ਕਿ ਇਸ ਮਗਰੋਂ ਨਹੀਂ ਲਹਿਣਾ, ਉਸ ਲੱਤਾਂ ਉਤਾਂਹ ਕਰ ਲਈਆਂ । ਹੁਣ ਫਰਿਸ਼ਤਾ ਉਤਾਂਹ ਕਿਦਾਂ ਜਾਵੇ । ਘਰ ਵਾਲਿਆਂ ਨੇ ਉਸ ਦੀਆਂ ਲੱਤਾਂ ਠਾਂਹ ਕਰ ਦਿਤੀਆਂ ਪਰ ਫਿਰ ਉਸ ਲੱਤਾਂ ਉਤਾਂਹ ਚੁਕ ਲਈਆਂ । ਘਰ ਵਾਲਿਆਂ ਸਮਝਿਆ ਕਿ ਸਚੀਂ ਇਹ ਪਾਗਲ ਹੋ ਗਿਆ ਹੈ । ਦੋ ਬੰਦੇ ਉਨ੍ਹਾਂ ਲਿਆਂਦੇ........

(*Interruption*)

**Mr. Deputy Speaker:** No interruptions please.

**ਚੌਧਰੀ ਦਰਸ਼ਨ ਸਿੰਘ:** ਮੈਂ ਅਰਜ਼ ਕਰ ਰਿਹਾ ਸਾਂ ਕਿ ਘਰ ਦਿਆਂ ਨੇ ਹੀ ਪਾਗਲ ਜਾਣ ਕੇ ਉਸ ਦੀਆਂ ਲਤਾਂ ਬੰਨ੍ਹ ਲਈਆਂ । ਕਿਸੇ ਸਿਆਣੇ ਨੇ ਉਸ ਨੂੰ ਕਿਹਾ ਕਿ ਤੂੰ ਆਪ ਤਾਂ ਨਹੀਂ ਸੀ ਮਰ ਸਕਦਾ ਤੈਨੂੰ ਘਰ ਵਾਲਿਆਂ ਨੇ ਮਾਰਿਆ ਹੈ । ਬਲਦਾਂ ਦੀ ਜੋੜੀ ਜੇਕਰ ਉਧਰ ਨਾ ਜਾਂਦੀ ਤਾਂ ਅਸੀਂ ਇਸ ਸਰਕਾਰ ਦਾ ਕੀਰਤਨ ਸੋਹਲਾ ਹੀ ਪੜ੍ਹ ਦੇਣਾ ਸੀ । (ਹਾਸਾ) ਪਹਿਲੇ ਦਿਨ ਹੀ ਹਾਰ ਪੈ ਜਾਂਦੇ । ਜਾਣ ਤੋਂ ਪਹਿਲਾਂ ਰੀਜ਼ਾਈਨ ਕਰ ਦਿੰਦੇ ਤਾਂ ਅਸੀਂ ਵੀ ਰੀਜ਼ਾਈਨ ਕਰਨ ਨੂੰ ਤਿਆਰ ਸਾਂ । ਮੈਂ ਤਾਂ ਹੁਣ ਵੀ ਤਿਆਰ ਹਾਂ ਫਿਰ ਚੋਣਾਂ ਲੜਨ ਲਈ ।

**ਮੰਤਰੀ** (ਸਰਦਾਰ ਸਤਨਾਮ ਸਿੰਘ ਬਾਜਵਾ) : ਮੈਂ ਦੁਬਾਰਾ ਇਲੈਕਸ਼ਨ ਲੜਨ ਨੂੰ ਤਿਆਰ ਹਾਂ ।

**ਚੌਧਰੀ ਦਰਸ਼ਨ ਸਿੰਘ** : ਜੇਕਰ ਇਨ੍ਹਾਂ ਵਿਚ ਹਿੰਮਤ ਹੁੰਦੀ ਤਾਂ ਇਹ ਰੀਜ਼ਾਈਨ ਕਰ ਦਿੰਦੇ । ਇਹ ਸਾਡੀ ਬਲਦਾਂ ਦੀ ਜੋੜੀ ਚੋਰੀ ਕਰ ਕੇ ਲੈ ਗਏ ਹਨ । ਅਤੇ ਚੋਰ ਵੀ ਸਾਹਮਣੇ ਬੈਠੇ ਨੇ ।

(*Interruption*)

**Mr. Deputy Speaker :** Please wind up.

**ਚੌਧਰੀ ਦਰਸ਼ਨ ਸਿੰਘ** : ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ । ਮੇਰੇ ਯਾਰ ਅਤੇ ਦੋਸਤ ਨੇ, ਪਰ ਕੀ ਕਰਾਂ । ਮਜ਼ਬ ਤਬਦੀਲ ਕਰਨਾ ਕੋਈ ਵੱਡੀ ਗੱਲ ਨਹੀ । ਪਰ ਪਾਰਟੀ ਤਬਦੀਲ ਕਰਨਾ ਮਜ਼ਬ ਤੋਂ ਵੀ ਜ਼ਿਆਦਾ ਮਾੜਾ ਹੈ । ਕੋਈ ਵੀ ਸੂਝ ਬੂਝ ਰਖਣ ਵਾਲਾ ਇਸ ਨੂੰ ਚੰਗਾ ਨਹੀਂ ਕਹਿ ਸਕਦਾ । ਇਥੇ ਇਨ੍ਹਾਂ ਨੂੰ ਕੁਰੱਪਸ਼ਨ ਦਿਸਦੀ ਸੀ ਤੇ ਉਧਰ ਜਾ ਕੇ ਇਹ ਫ਼ਰਿਸ਼ਤੇ ਬਣ ਗਏ ਨੇ । ਮੈਂ ਨਹੀਂ ਕਹਿੰਦਾ ਬਾਹਰ ਦੇਸ਼ਾਂ ਵਿਚ ਇਕ ਇਕ ਪਾਰਟੀ ਦਾ ਮੈਂਬਰ ਹੋਣ ਤੇ ਵੀ ਪਾਰਟੀਆਂ ਤਿੰਨ ਤਿੰਨ ਸਾਲ ਚਲਦੀਆਂ ਰਹੀਆਂ । ਮੈਂ ਸਰਦਾਰ ਗੁਰਨਾਮ ਸਿੰਘ ਨੂੰ ਵਾਰਨਿੰਗ ਦਿੰਦਾ ਹਾਂ ਕਿ ਇਸ ਤਰ੍ਹਾਂ ਠੀਕ ਨਹੀਂ । ਅਜ ਦੋ ਤਿੰਨ ਕਾਂਗਰਸੀ ਰਲਾ ਕੇ ਨੋ-ਕਾਨਫੀਡੈਂਸ ਤੋਂ ਬਚਣ ਦਾ ਯਤਨ ਕਰ ਲਿਆ ਪਰ ਨਾਲ ਜਿਹੜੀ ਤਿਕੜੀ ਬਿਠਾਈ ਹੈ ਇਸ ਦਾ ਵੀ ਕੁਝ ਕਰੋ । ਅਸੀਂ ਅਜੇ ਵੀ ਹਿੰਮਤ ਨਹੀਂ ਹਾਰੀ । ਸਰਦਾਰ ਪਰਤਾਪ ਸਿੰਘ ਦੇ ਖਿਲਾਫ ਕਹਿੰਦੇ ਨੇ ਪਰ ਅਮਲ ਤਾਂ ਵੇਖੋ । ਇਨ੍ਹਾਂ ਦੀਆਂ ਫਾਈਲਾਂ ਦਾ ਵੀ ਸਾਨੂੰ ਪਤਾ ਹੈ । ਅਜ ਵੀ ਫਾਈਲਾਂ ਮੌਜੂਦ ਹਨ । ਇਸ ਤਰ੍ਹਾਂ ਦੀ ਪੋਲੀਟੀਕਲ ਕੁਰਪਸ਼ਨ ਦੀ ਮਿਸਾਲ ਕਿਤੇ ਨਹੀਂ ਮਿਲਦੀ ।

**ਸਰਦਾਰ ਜੰਗੀਰ ਸਿੰਘ ਫਗੂਵਾਲੀਆ (ਸੰਗਰੂਰ)** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਡਤ ਮੋਹਨ ਲਾਲ ਜੀ ਤੇ ਹੋਰ ਸਜਣ ਜੋ ਅਪੋਜ਼ੀਸ਼ਨ ਵਿਚ ਬੈਠੇ ਹਨ ਇਹ ਉਹ ਸਜਨ ਹਨ ਜੋ ਕੁਰਸੀਆਂ ਨੂੰ ਜੱਫਾ ਮਾਰਕੇ ਬੈਠੇ ਸਨ ਅਤੇ ਹੁਣ 20 ਸਾਲ ਦੇ ਕਾਲੇ ਰਾਜ ਬਾਅਦ ਅਜ ਹਾਰ ਗਏ ਹਨ ਤੇ ਉਧਰ ਜਾ ਬੈਠੇ ਹਨ ਤਾਂ ਤਲਮਲਾ ਰਹੇ ਹਨ । ਇਹ ਤਾਂ ਤਜਰਬੇਕਾਰ ਹਨ ਇਨ੍ਹਾਂ ਨੂੰ ਫਰੰਟ ਦੀ ਵਜ਼ਾਰਤ ਦੀ ਕਦਰ ਕਰਨੀ ਚਾਹੀਦੀ ਸੀ । ਫਰੰਟ ਵਜ਼ਾਰਤ ਵਿਚ ਨਿਰਪਖਤਾ ਹੈ, ਤਿਆਗ ਅਤੇ ਕੁਰਬਾਨੀ ਦੀ ਭਾਵਨਾ ਹੈ ! (ਵਿਘਨ)

ਮੈਂ, ਡਿਪਟੀ ਸਪੀਕਰ ਸਾਹਿਬ, ਬੇਨਤੀ ਕਰਦਾ ਹਾਂ ਕਿ ਇਨ੍ਹਾਂ ਕਾਂਗਰਸੀਆਂ ਦੀ ਹਕੂਮਤ ਨੇ 20 ਸਾਲ ਦੇ ਰਾਜ ਵਿਚ ਪੰਜਾਬ ਦੀਆਂ ਜੜ੍ਹਾਂ ਨੂੰ ਖੋਖਲਾ ਕਰ ਦਿਤਾ ਸੀ । ਹੁਣ ਸਾਂਝੇ ਮੋਰਚੇ ਦੀ ਹਕੂਮਤ ਹੈ ਅਤੇ ਇਹ ਇਕ ਬੜਾ ਕੰਮ ਹੈ । ਇਸ ਨੇ ਥੋੜ੍ਹੇ ਸਮੇਂ ਵਿਚ ਹੀ ਅਮਨ ਤੇ ਖੁਸ਼ਹਾਲੀ ਲਿਆ ਦਿਤੀ ਹੈ ।

(ਵਿਘਨ)

**Lieut. Bhag Singh** : On a point of order......

(ਵਿਘਨ)

**ਸਰਦਾਰ ਜੰਗੀਰ ਸਿੰਘ ਫਗੂਵਾਲੀਆ** : ਮੇਰੀ ਬੇਨਤੀ ਇਹ ਹੈ ਕਿ ਸਾਂਝੇ ਮੋਰਚੇ ਨੇ ਜੋ ਕੁਝ ਕਰ ਕੇ ਵਿਖਾਇਆ ਹੈ ਇਨ੍ਹਾਂ ਨੇ 20 ਸਾਲਾਂ ਵਿਚ ਨਹੀਂ ਕੀਤਾ । (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਜਥੇਦਾਰ ਜੀ, ਪੁਆਇੰਟ ਆਫ ਆਰਡਰ ਤਾਂ ਸੁਣ ਲਉ ਕਥਾ ਬਾਅਦ ਵਿਚ ਸ਼ੁਰੂ ਕਰ ਲੈਣਾ । (ਹਾਸਾ) (I would request the hon. Member, Jathedar ji, to let us hear the point of order. He may start his 'Katha' thereafter.)

(Laughter)

**ਲੈਫਟੀਨੈਂਟ ਭਾਗ ਸਿੰਘ :** ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕੀ ਕੋਈ ਆਨਰਬਲ ਮੈਂਬਰ ਇਸ ਹਾਊਸ ਵਿਚ ਆਪਣੀ ਤਕਰੀਰ ਪੜ੍ਹ ਕੇ ਸੁਣਾ ਸਕਦਾ ਹੈ। ਫਗੂਵਾਲੀਆ ਸਾਹਿਬ ਲਿਖੀ ਹੋਈ ਤਕਰੀਰ ਪੜ੍ਹ ਕੇ ਸੁਣਾ ਰਹੇ ਹਨ।.......

(ਵਿਘਨ)

**ਸ੍ਰੀ ਡਿਪਟੀ ਸਪੀਕਰ :** ਜਥੇਦਾਰ ਸਾਹਿਬ ਬੜੇ ਤਜਰਬੇਕਾਰ ਮੈਂਬਰ ਹਨ। (Interruption) ਮੈਨੂੰ ਰੂਲਿੰਗ ਤਾਂ ਦੇ ਲੈਣ ਦਿਉ। ਇਹ ਠੀਕ ਹੈ, ਸਰਦਾਰ ਭਾਗ ਸਿੰਘ ਜੀ ਕਿ ਕੋਈ ਮੈਂਬਰ ਤਕਰੀਰ ਪੜ੍ਹ ਕੇ ਨਹੀਂ ਸੁਣਾ ਸਕਦਾ। ਪਰ ਲਿਖੇ ਹੋਏ ਪੁਆਇੰਟਸ ਨੂੰ ਕਨਸਲਟ ਕਰ ਸਕਦਾ ਹੈ। (Interruption) (Jathedar Jangir Singh Phaguwalia is an old parliamentarian. (Interruption) Let me give my ruling. (Addressing Lt. Bhag Singh) It is correct that no hon. member can read out his speech but he can consult written points.)

(Interruption)

**ਸਰਦਾਰ ਜੰਗੀਰ ਸਿੰਘ ਫਗੂਵਾਲੀਆ :** ਮੈਂ ਪੰਡਤ ਮੋਹਨ ਲਾਲ ਵਾਂਗ ਅਖਬਾਰਾਂ ਦੇ ਕਟਿੰਗ ਰੱਦੀ ਦੀ ਟੋਕਰੀ ਵਿਚੋਂ ਟੋਲ ਕੇ ਨਹੀਂ ਲਿਆਇਆ। (ਹਾਸਾ) ਮੈਂ ਤਾਂ ਪੁਆਇੰਟਸ ਲਿਖੇ ਹੋਏ ਨੇ।

**ਮੁਖ ਮੰਤਰੀ :** ਡਿਪਟੀ ਸਪੀਕਰ ਸਾਹਿਬ, ਜਿਨ੍ਹਾਂ ਪਾਸ ਪੁਆਇੰਟਸ ਹੋਣਗੇ ਉਹੀ ਲਿਖਣਗੇ ਹੋਰ ਅਨਪੜ੍ਹਾਂ ਨੇ ਥੋੜ੍ਹੇ ਲਿਖਣੇ ਹਨ। (ਹਾਸਾ)

(Interruption)

**ਸ੍ਰੀ ਡਿਪਟੀ ਸਪੀਕਰ :** ਜਥੇਦਾਰ ਫਗੂਵਾਲੀਆ ਸਾਹਿਬ ਵੈਟਰਨ ਲੀਡਰ ਨੇ। ਉਮਰ ਕਾਰਨ ਜ਼ਹਨ ਵਿਚ ਕਮਜ਼ੋਰੀ ਆ ਜਾਂਦੀ ਹੈ। ਇਸ ਲਈ ਯਾਦਾਸ਼ਤ ਵਾਸਤੇ ਪੁਆਇੰਟਸ ਲਿਖਣੇ ਕੋਈ ਹਰਜ ਵਾਲੀ ਗੱਲ ਨਹੀਂ। ਜਥੇਦਾਰ ਸਾਹਿਬ ਤੁਸੀਂ ਹੁਣ ਆਪਣੀ ਗੱਡੀ ਸ਼ੁਰੂ ਕਰੋ। (ਹਾਸਾ) (Jathedar Phaguwalia Sahib is a veteran leader. Old age affects memory. Therefore there is no harm in noting down the points for ready reference. The hon. member may now proceed with his speech.)

**ਸਰਦਾਰ ਜੰਗੀਰ ਸਿੰਘ ਫਗੂਵਾਲੀਆ :** ਜੇਕਰ, ਡਿਪਟੀ ਸਪੀਕਰ ਸਾਹਿਬ, ਪੰਜਾਬੀ ਵਿਚ ਬਜਟ ਹੁੰਦਾ ਤਾਂ ਮੈਂ ਹੋਰ ਵਧੇਰੇ ਕਹਿ ਸਕਦਾ ਹਾਂ, ਪਰ ਖੈਰ, ਮੈਂ ਇਹ ਅਰਜ਼ ਕਰ ਰਿਹਾ ਸੀ ਕਿ ਕਾਂਗਰਸੀ ਵਜ਼ੀਰਾਂ ਨੇ ਖੁਸ਼ਹਾਲੀ ਨੂੰ ਆਪਣੇ ਅੰਦਰ ਸਮੋ ਲਿਆ ਹੈ। ਆਪਣੇ ਮਿਤਰਾਂ ਰਿਸ਼ਤੇਦਾਰਾਂ ਨੂੰ ਹੀ ਕੇਵਲ ਫ਼ਾਇਦਾ ਪਹੁੰਚਾਇਆ ਹੈ।

(Interruption)

**ਸ੍ਰੀ ਡਿਪਟੀ ਸਪੀਕਰ :** ਵਿਘਨ ਨਾ ਪਾਉ। ਜਥੇਦਾਰ ਸਾਹਿਬ ਨੂੰ ਛੇਤੀ ਸੁਣ ਲਉ। (ਹਾਸਾ) (Please do not interrupt. Please listen to what thehon. member, Jathedar Sahib,is saying without wasting any time.)

**ਸਰਦਾਰ ਜੰਗੀਰ ਸਿੰਘ ਫੱਗੂਵਾਲੀਆ :** ਕਾਂਗਰਸੀ ਵਜ਼ੀਰਾਂ ਨੇ ਜੋ ਹਾਲ ਪੰਜਾਬ ਦਾ ਕੀਤਾ ਹੈ ਉਹ ਸਭ ਜਾਣਦੇ ਹਨ । ਇਸਤ੍ਰੀ ਦੀ ਬੇਪਤੀ ਅਤੇ ਗੁੰਡਾਪਨ ਇਨ੍ਹਾਂ ਨੇ ਲੋਕਾਂ ਨੂੰ ਸਿਖਾਇਆ ਹੈ । ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਇਨ੍ਹਾਂ ਦਾ ਕੋਈ ਧਰਮ ਨਹੀਂ ਰਿਹਾ ਅਤੇ ਇਨ੍ਹਾਂ ਨੇ 20 ਸਾਲ ਤਕ ਜਨਤਾ ਦਾ ਲਹੂ ਨਚੋੜਿਆ ਹੈ ।

ਡਿਪਟੀ ਸਪੀਕਰ ਸਾਹਿਬ, ਅਜ ਇਹ ਕਹਿੰਦੇ ਹਨ ਕਿ ਫਰੰਟ ਵਜ਼ਾਰਤ ਨੇ ਕੀ ਕੀਤਾ ਹੈ। ਇਹ ਖੁਦ ਵੇਖਣ ਦੋ ਮਹੀਨਿਆਂ ਦੇ ਵਿਚ ਕੀ ਕੀਤਾ ਹੈ । ਇਨ੍ਹਾਂ ਦੀ ਜੇ ਹਿੰਮਤ ਹੈ ਤਾਂ ਸਾਡੇ ਮੁਕਾਬਲੇ ਵਿਚ ਆਉਣ, ਪਰ ਇਨ੍ਹਾਂ ਨੇ ਅਜ ਤਾਈਂ ਜੋ ਕਾਲੀਆਂ ਕਰਤੂਤਾਂ ਕੀਤੀਆਂ ਉਹ ਕਿਧਰ ਜਾਣਗੀਆਂ । ਇਹ ਸਾਡੇ ਮੁਕਾਬਲੇ ਵਿਚ ਖੜੇ ਹੋ ਹੀ ਨਹੀਂ ਸਕਦੇ । ਆਪਣੇ ਅਹਿਦ ਵਿਚ ਉਨ੍ਹਾਂ ਨੇ ਰਿਸ਼ਵਤ-ਖੋਰੀ, ਕੁਨਬਾ-ਪਰਵਰੀ ਅਤੇ ਪਰਮਿਟ ਕੋਟੇ ਬਾਜ਼ੀ ਤੋਂ ਸਿਵਾਏ ਹੋਰ ਕੁਝ ਕੀਤਾ ਹੀ ਨਹੀਂ, ਇਨ੍ਹਾਂ ਤੋਂ ਹੁਣ ਤਾਈਂ ਪੰਜਾਬ ਵਿਚ ਗੰਦ ਫੈਲਾਉਣ ਦੇ ਸਿਵਾਏ ਹੋਰ ਕੁਝ ਹੋਇਆ ਹੀ ਨਹੀਂ, ਇਨ੍ਹਾਂ ਨੇ ਪੰਜਾਬ ਨੂੰ ਨਰਕ ਵਿਚ ਲੈ ਜਾਣ ਦੀ ਕੋਸ਼ਿਸ਼ ਕੀਤੀ ਹੈ।

**ਸ੍ਰੀ ਡਿਪਟੀ ਸਪੀਕਰ :** ਜਥੇਦਾਰ ਜੀ, ਇਹ ਮੈਨੂੰ ਇਤਨਾ ਤਾਂ ਦਸੋ ਕਿ ਇਹ ਕਵਿਤਾ ਵਿਚ ਹੈ ਜਾਂ ਨਸਰ ਵਿਚ ਹੈ । (ਹਾਸਾ) (I would like to know from the hon. member whether he reads poetry or speaks prose.)

(Laughter)

**ਸਰਦਾਰ ਜੰਗੀਰ ਸਿੰਘ ਫੱਗੂਵਾਲੀਆ :** ਡਿਪਟੀ ਸਪੀਕਰ ਸਾਹਿਬ, ਕਰੋੜਾਂ ਰੁਪਿਆ ਇਨ੍ਹਾਂ ਕਾਂਗਰਸ ਸਰਕਾਰ ਵੇਲੇ ਆਪਣੇ ਰਿਸ਼ਤੇਦਾਰਾਂ ਨੂੰ ਦਿਤਾ ਹੈ । ਲੋਨ ਦੇਣ ਦੇ ਬਹਾਨੇ ਅੰਧਾ-ਧੁੰਦ ਵੰਡਿਆ ਹੈ ਅਤੇ ਹੁਣ ਤਕ ਉਸ ਕਰਜ਼ੇ ਦੀ ਵਸੂਲੀ ਤਕ ਨਹੀਂ ਕੀਤੀ । ਮੈਂ ਸਮਝਦਾ ਹਾਂ ਇਹ ਇਕ ਬਹੁਤ ਹੀ ਕਾਬਲੇ ਇਤਰਾਜ਼ ਗੱਲ ਹੈ, ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਨੇ ਇਸ ਤਰ੍ਹਾਂ ਦੀ ਗੈਰ-ਜ਼ਿੰਮੇਵਾਰੀ ਤੋਂ ਕੰਮ ਲਿਆ ਹੈ ਉਨ੍ਹਾਂ ਦੀ ਇਨਕੁਆਇਰੀ ਕੀਤੀ ਜਾਵੇ ਅਤੇ ਜੇ ਸਹੀ ਗੱਲ ਹੋਵੇ ਤਾਂ ਉਨ੍ਹਾਂ ਨੂੰ ਜੇਲ੍ਹ ਵਿਚ ਠੋਸ ਦੇਣਾ ਚਾਹੀਦਾ ਹੈ ਅਤੇ ਸਰਕਾਰੀ ਰਕਮ ਉਨ੍ਹਾਂ ਦੀ ਜਾਇਦਾਦ ਕੁਰਕ ਕਰਕੇ ਵਸੂਲ ਹੋਣੀ ਚਾਹੀਦੀ ਹੈ । ਇਸ ਮੁਲਕ ਵਿਚ ਜੇ ਕਾਂਗਰਸ ਵਾਲਿਆਂ ਨੇ ਕੋਈ ਤਰੱਕੀ ਕੀਤੀ ਹੈ ਤਾਂ ਉਹ ਇਹ ਹੈ ਕਿ ਇਨ੍ਹਾਂ ਨੇ ਹੱਦ ਦਰਜੇ ਦੇ ਰਿਸ਼ਵਤਖੋਰ ਸਰਕਾਰੀ ਕਰਮਚਾਰੀਆਂ ਨੂੰ ਬਣਾਇਆ ਹੈ । ਜੇ ਕਿਸੇ ਦਾ ਕੋਈ ਕੰਮ ਕਰਦੇ ਸੀ ਤਾਂ ਉਸ ਤੋਂ ਪਹਿਲਾਂ ਰਿਸ਼ਵਤ ਲੈ ਕੇ ਪੈਸੇ ਲੈਕੇ ਕੰਮ ਕਰਦੇ ਸੀ । ਇਨ੍ਹਾਂ ਦਾ ਕੋਈ ਧਰਮ ਨਹੀਂ, ਕੋਈ ਅਸੂਲ ਨਹੀਂ, ਇਕ ਪੈਸਾ ਹੀ ਇਨ੍ਹਾਂ ਦੀ ਜਿੰਦ ਜਾਨ ਹੈ । ਪੰਜਾਬ ਦਾ ਕਰੋੜਾਂ ਰੁਪਿਆ ਇਨ੍ਹਾਂ ਨੇ ਕਾਰਖਾਨਿਆਂ ਦੇ ਨਾਉਂ ਤੇ ਆਪਣੀਆਂ ਨਿਜੀ ਲੋੜਾਂ ਲਈ ਬਰਬਾਦ ਕੀਤਾ ਹੈ । ਡਿਪਟੀ ਸਪੀਕਰ ਸਾਹਿਬ, ਜਿਸ ਮਹਿਕਮੇ ਦਾ ਵਜ਼ੀਰ ਬੇਈਮਾਨ ਹੋਵੇ, ਕੁਰੱਪਟ ਹੋਵੇ ਤਾਂ ਲਾਜ਼ਮੀ ਗੱਲ ਹੈ ਕਿ ਉਸ ਦੇ ਮਹਿਕਮੇ ਦੇ ਅਫਸਰ ਵੀ ਕੁਰਪਟ ਹੋ ਜਾਇਆ ਕਰਦੇ ਹਨ ।

(ਵਿਘਨ)

**ਸ੍ਰੀ ਡਿਪਟੀ ਸਪੀਕਰ :** ਜਥੇਦਾਰ ਜੀ, ਤੁਸੀਂ ਤਾਂ ਆਪਣੇ ਵਜ਼ੀਰਾਂ ਨੂੰ ਹੀ ਕਹੀ ਜਾਂਦੇ ਹੋ । (ਹਾਸਾ) (The hon. Member is referring to the Ministers of the United Front.)

(Laughter)

**ਸਰਦਾਰ ਜੰਗੀਰ ਸਿੰਘ ਢੱਗੂਵਾਲੀਆ :** ਮੈਂ, ਡਿਪਟੀ ਸਪੀਕਰ ਸਾਹਿਬ, ਪਹਿਲੇ ਵਜ਼ੀਰਾਂ ਦੀ ਗੱਲ ਕਰਦਾ ਹਾਂ । ਇਨ੍ਹਾਂ ਨੇ ਏਥੋਂ ਤਕ ਬੇਈਮਾਨੀ ਕੀਤੀ ਹੈ ਕਿ ਜਿਹੜਾ ਪੈਸਾ ਵਜ਼ੀਰਾਂ ਦੀ ਗਰਾਂਟ ਲਈ ਜ਼ਰੂਰੀ ਕੰਮ ਲਈ ਰਾਖਵਾਂ ਹੁੰਦਾ ਹੈ ਉਸ ਵਿਚ ਬੇਸ਼ੁਮਾਰ ਬੇਈਮਾਨੀਆਂ ਕੀਤੀਆਂ ਹਨ । ਹਰ ਕੰਮ ਵਿਚ ਪੰਜਾਬ ਦਾ ਬੇੜਾ ਗਰਕ ਕਰ ਦਿਤਾ ਹੈ ।....

(ਵਿਘਨ–ਸ਼ੋਰ)

**ਸ੍ਰੀ ਡਿਪਟੀ ਸਪੀਕਰ :** ਹਾਸੇ ਦੀ ਗੱਲ ਤਾਂ ਹਾਸੇ ਨਾਲ ਹੈ, ਮੈਂ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਜਥੇਦਾਰ ਜੀ ਦੇ ਬੜੇ ਕੀਮਤੀ ਬਚਨ ਹਨ । ਖਾਮੋਸ਼ੀ ਨਾਲ ਸੁਣੋ । (The hon. Members should not take it in a jocular mood. I would request them to give a patient hearing to the valuable observations being made by Jathedar Sahib.)

**ਸਰਦਾਰ ਜੰਗੀਰ ਸਿੰਘ ਢੱਗੂਵਾਲੀਆ :** ਜਿਹੜਾ ਵੀ ਕੋਈ ਅਫ਼ਸਰ, ਮੁਲਾਜ਼ਮ ਜਾਂ ਮੈਂਬਰ ਕੁਰੱਪਟ ਹੈ, ਮੈਂ ਬੇਨਤੀ ਕਰਾਂਗਾ ਉਸ ਨੂੰ ਤੁਰੰਤ ਹਟਾਇਆ ਜਾਵੇ । ਜਿਹੜੇ ਖੁਸ਼ਾਮਦੀ ਜਾਂ ਰਿਸ਼ਵਤ ਖੋਰ ਮੁਲਾਜ਼ਮ ਹਨ, ਇਨ੍ਹਾਂ ਦੇ ਰਾਜ ਵਿਚ ਉਹ ਅਗੇ ਰਹੇ ਅਤੇ ਈਮਾਨਦਾਰਾਂ ਨੂੰ ਅਗੇ ਆਉਣ ਹੀ ਨਹੀਂ ਦਿਤਾ । ਐਸੇ ਮੁਲਾਜ਼ਮਾਂ ਨੂੰ ਕੋਈ ਸਬਕ ਮਿਲਣਾ ਚਾਹੀਦਾ ਹੈ ਤਾਂ ਜੋ ਅਗੇ ਨੂੰ ਕੋਈ ਮੰਦਾ ਕੰਮ ਕਰਨ ਵਲ ਉਕਾ ਧਿਆਨ ਹੀ ਨਾ ਦੇਣ । ਇਸ ਤਰ੍ਹਾਂ ਮੰਦੇ ਕੰਮ ਸਰਕਾਰੀ ਅਫ਼ਸਰਾਂ ਵਲੋਂ ਪਿਛਲੀ ਹਕੂਮਤ ਵੇਲੇ ਹੋਏ ਹਨ ਜਿਨ੍ਹਾਂ ਨੂੰ ਮੈਂ ਇਸ ਹਾਊਸ ਵਿਚ ਦਸ ਵੀ ਨਹੀਂ ਸਕਦਾ । ਮੌਜੂਦਾ ਸਰਕਾਰ ਨੂੰ ਮੈਂ ਇਕ ਰਾਏ ਦੇਵਾਂਗਾ ਕਿ ਮਹਾਰਾਜਾ ਰਣਜੀਤ ਸਿੰਘ ਦੀ ਤਰ੍ਹਾਂ ਪਿੰਡਾਂ ਵਿਚ ਫਿਰਕੇ ਲੋਕਾਂ ਦੇ ਦੁਖ ਦੂਰ ਕਰਨੇ ਚਾਹੀਦੇ ਹਨ । ਜਿਨ੍ਹਾਂ ਲੋਕਾਂ ਨੇ ਵੱਢੀ ਖੋਰੀ ਰਾਹੀਂ ਪੈਸਾ ਇਕੱਠਾ ਕੀਤਾ ਹੈ ਉਨ੍ਹਾਂ ਦੀ ਇਨਕੁਆਇਰੀ ਕਰਕੇ ਸਾਰਾ ਨਾਜਾਇਜ਼ ਹਾਸਲ ਕੀਤਾ ਪੈਸਾ ਵਸੂਲ ਕੀਤਾ ਜਾਵੇ ।

ਏਥੇ ਪੰਡਤ ਮੋਹਣ ਲਾਲ ਨੇ ਹਾਊਸ ਵਿਚ ਤਕਰੀਰ ਕਰਦਿਆਂ ਅਖ਼ਬਾਰਾਂ ਦੀਆਂ ਕਟਿੰਗਜ਼ ਵਿਚੋਂ ਹਵਾਲੇ ਦਿਤੇ । ਮੈਂ ਪੁੱਛਦਾ ਹਾਂ ਉਹ ਕਿਸੇ ਪ੍ਰੈਸ ਦੇ ਨੁਮਾਇੰਦੇ ਹਨ ਜਾਂ ਕਿਸੇ ਅਖਬਾਰ ਦੇ ਐਡੀਟਰ ਹਨ ਜੋ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ । ਨਾ ਕਿਸੇ ਪ੍ਰੈਸ ਦੇ ਨੁਮਾਇੰਦੇ ਹਨ, ਨਾ ਕੋਈ ਐਡੀਟਰ ਹਨ, ਉਹ ਰੱਦੀ ਖਰੀਦਣ ਵਾਲੇ ਹਨ ਜਿਥੋਂ ਕੱਟ ਕੱਟ ਐਥੇ ਲਿਆਏ ਹਨ ? (ਹਾਸਾ) ਉਨ੍ਹਾਂ ਨੂੰ ਖਿਆਲ ਹੋਣਾ ਚਾਹੀਦਾ ਹੈ ਕਿ ਜਿਹੜਾ ਕੰਮ ਇਨ੍ਹਾਂ ਦੀ ਸਰਕਾਰ ਪਿਛਲੇ 20 ਸਾਲਾਂ ਦੇ ਵਿਚ ਨਹੀਂ ਕਰ ਸਕੀ ਉਹ 20 ਦਿਨਾਂ ਵਿਚ ਕਰ ਦਿਖਾਇਆ ਹੈ ਪਰ ਇਨ੍ਹਾਂ ਨੇ ਤਾਂ ਉਸੇ ਤਰ੍ਹਾਂ "ਮੈਂ ਨਾ ਮਾਨੂੰ" ਵਾਲੀ ਗੱਲ ਹੀ ਕਰਨੀ ਹੈ । ਪਬਲਿਕ ਵਿਚ ਇਹ ਮੂੰਹ ਵਿਖਾਉਣ ਜੋਗੇ ਨਹੀਂ ਹਨ । ਇਨ੍ਹਾਂ ਨੇ ਭੈਸਾਂ ਖਰੀਦਣ ਦੇ ਬਹਾਨੇ ਸਰਕਾਰ ਤੋਂ ਕਰਜ਼ੇ ਲਏ । ਤੁਸੀਂ ਜਾਕੇ ਪੜਤਾਲ ਕਰੋ, ਨਾ ਉਥੇ ਕੋਈ ਡਾਇਰੀ ਫ਼ਾਰਮ ਹੈ, ਨਾ ਮੱਝਾਂ ਹਨ, ਇਸ ਤਰ੍ਹਾਂ ਦੇ ਇਨ੍ਹਾਂ ਕਾਂਗਰਸੀਆਂ ਦੇ ਹਾਲ ਹਨ ।

**ਇਕ ਮਾਨਯੋਗ ਮੈਂਬਰ :** ਜਥੇਦਾਰ ਜੀ, ਤੁਸੀਂ ਮੱਝਾਂ ਕਹਿੰਦੇ ਹੋ ਇਹ ਕੱਟੇ ਵੱਛ ਵੱਛ ਖਾ ਗਏ !

(ਹਾਸਾ)

**ਸਰਦਾਰ ਜੰਗੀਰ ਸਿੰਘ ਫਗੂਵਾਲੀਆ :** ਪੰਡਤ ਮੋਹਨ ਲਾਲ ਅਜ ਸਾਨੂੰ ਕਹਿੰਦਾ ਹੈ ਇਸ ਤਰ੍ਹਾਂ ਕਰੋ। ਮੈਂ ਪੁੱਛਦਾ ਹਾਂ ਅਜ ਉਹ ਸਾਨੂੰ ਨਸੀਹਤਾਂ ਕਰਦੇ ਹਨ ਪਿਛਲੇ 20 ਸਾਲ ਉਹ ਕੀ ਕਰਦੇ ਰਹੇ, ਉਹ ਵੀ ਤਾਂ ਇਹ ਕੁਝ ਕਰ ਸਕਦੇ ਸੀ। ਉਨ੍ਹਾਂ ਨੇ ਕਿਸੇ ਦਾ ਕੱਖ ਨਹੀਂ ਕੀਤਾ। ਵਿਉਪਾਰ ਜ਼ਰੂਰ ਕੀਤਾ। ਪਿਛਲੇ ਸਾਲ 60 ਦੇ ਭਾਉ ਕਣਕ ਖਰੀਦੀ ਜਿਹੜੀ ਇਨ੍ਹਾਂ ਨੇ ਲੋਕਾਂ ਨੂੰ 125—130 ਰੁਪਏ ਕੁਇੰਟਲ ਦੇ ਭਾਉ ਵੇਚੀ। ਐਤਕੀਂ ਮੈਨੂੰ ਜਿਥੋਂ ਤਾਈਂ ਪਤਾ ਲਗਿਆ ਹੈ ਇਹ ਸਰਕਾਰ ਜ਼ਿਮੀਂਦਾਰ ਤੋਂ ਖਰੀਦਣ ਵਾਸਤੇ ਕਣਕ ਦਾ ਭਾਉ 80 ਰੁਪਏ ਕੁਇੰਟਲ ਮੁਕਰਰ ਕਰ ਰਹੀ ਹੈ, ਜਿਹੜਾ ਕਿ ਮੈਂ ਸਮਝਦਾ ਹਾਂ ਬਹੁਤ ਥੋੜਾ ਹੈ। ਇਹ ਸਰਕਾਰ ਨੂੰ ਜ਼ਿਮੀਂਦਾਰ ਦੀ ਮਿਹਨਤ ਦਾ ਖਿਆਲ ਕਰਨਾ ਚਾਹੀਦਾ ਹੈ। ਕਿਸਾਨ ਨੂੰ ਜਿਹੜੀ ਚੀਜ਼ ਅਗੇ ਮਿਲਦੀ ਸੀ ਉਸਦੇ ਦੁਗਣੇ ਭਾਉ ਹੋ ਗਏ ਹਨ। ਟਰੈਕਟਰ ਖੇਤੀ ਵਾਸਤੇ ਜਿਹੜਾ ਪਹਿਲਾਂ 6,000 ਦਾ ਮਿਲਦਾ ਸੀ, ਉਹ ਅੱਜ 18,000 ਦਾ ਹੋ ਗਿਆ ਹੈ, ਜਿਹੜਾ ਡੀਜ਼ਲ 5 ਰੁਪਏ ਦਾ ਮਿਲਦਾ ਹੁੰਦਾ ਸੀ ਉਸ ਦਾ ਭਾਉ ਅਜ 15 ਰੁਪਏ ਤੋਂ 22 ਰੁਪਏ ਤਕ ਹੋ ਗਿਆ ਹੈ। ਮੈਂ ਸਰਕਾਰ ਨੂੰ ਇਹੋ ਕਹਾਂਗਾ ਕਿ ਇਨ੍ਹਾਂ ਦੀ ਮਿਹਨਤ ਦੇ ਪੈਸੇ ਜ਼ਿਮੀਂਦਾਰ ਨੂੰ ਪੂਰੇ ਮਿਲਣੇ ਚਾਹੀਦੇ ਹਨ।

ਜਿਥੋਂ ਤਕ ਇਹ ਬਝੇ ਭਾਵਾਂ ਦਾ ਸਵਾਲ ਹੈ ਮੈਂ ਹਾਊਸ ਨੂੰ ਯਕੀਨ ਦਿਲਾਉਂਦਾ ਹਾਂ ਕਿ ਅਸੀਂ ਜੋ 80 ਰੁਪਏ ਮੁਕਰਰ ਕੀਤਾ ਤਾਂ ਸਾਰਾ ਸਾਲ ਏਸੇ ਭਾਉ ਦਿਆਂਗੇ ਨਹੀਂ ਤਾਂ ਗੱਦੀਆਂ ਛਡ ਦਿਆਂਗੇ। ਇਨ੍ਹਾਂ ਦੀ ਤਰ੍ਹਾਂ ਕਹਿਤ ਦੇ ਦਿਨਾਂ ਵਿਚ 125 ਰੁਪਏ, 130 ਰੁਪਏ ਅਸੀਂ ਨਹੀਂ ਵੇਚਣੀ। ਇਨ੍ਹਾਂ ਦੀਆਂ ਕੀਤੀਆਂ ਕਾਰਗੁਜ਼ਾਰੀਆਂ ਵਲ ਜੇ ਪਿਛਲੇ 20 ਸਾਲਾਂ ਤੇ ਨਿਗਾਹ ਮਾਰੀਏ ਤਾਂ ਇਹ ਮੰਨਣਾ ਪਵੇਗਾ ਕਿ ਇਨ੍ਹਾਂ ਨੇ ਪੰਜਾਬ ਨੂੰ ਉਚਾ ਨਹੀਂ ਚੁਕਿਆ ਸਗੋਂ ਏਥੇ ਵੱਢੀ, ਕੁਨਬਾ-ਪਰਵਰੀ ਅਤੇ ਕੁਰੱਪਸ਼ਨ ਦੇ ਵਿਚ ਵਾਧਾ ਹੋਇਆ ਹੈ। ਅਸੀਂ ਪਿਛਲੇ ਦੋ ਮਹੀਨਿਆਂ ਵਿਚ ਉਹ ਸਾਰਾ ਕੁਝ ਕਰਕੇ ਵਿਖਾ ਦਿਤਾ ਹੈ ਜਿਹੜਾ ਪਿਛਲੇ 20 ਸਾਲਾਂ ਵਿਚ ਇਹ ਕਾਂਗਰਸੀ ਕਰ ਨਹੀਂ ਸਕੇ। ਤੁਸੀਂ ਹਰ ਪਾਸੇ ਤੱਕੋ ਕਿਵੇਂ ਇਸ ਸੂਬੇ ਦੇ ਵਿਚ ਇਨਕਲਾਬ ਆਇਆ ਹੈ। ਅਸੀਂ ਸੈਂਟਰ ਦੇ ਪੱਧਰ ਤੇ ਮੁਲਾਜ਼ਮਾਂ ਨੂੰ ਮਹਿੰਗਾਈ ਭੱਤਾ ਦਿਤਾ ਹੈ। ਅਜ ਮੁਲਾਜ਼ਮ ਖੁਸ਼ੀ ਵਿਚ ਬਾਘੀਆਂ ਪਾਉਂਦੇ ਹਨ। ਪਿਛਲੀ ਸਰਕਾਰ ਵੇਲੇ ਇਨ੍ਹਾਂ ਨੂੰ ਬਾਰ ਬਾਰ ਆਪਣੀਆਂ ਮੰਗਾਂ ਮਨਾਉਣ ਲਈ ਐਜੀਟੇਸ਼ਨਾਂ ਕਰਨੀਆਂ ਪਈਆਂ ਪਰ ਅਜ ਇਸ ਸਰਕਾਰ ਨੇ ਆਪਣੇ ਉਨ੍ਹਾਂ ਨੂੰ ਸੈਂਟਰ ਦੇ ਪੱਧਰ ਤੇ ਲਿਆਂਦਾ ਹੈ। ਬਹੁਤ ਅੜਚਨਾ ਇਨ੍ਹਾਂ ਕਾਂਗਰਸੀਆਂ ਅਤੇ ਇਨ੍ਹਾਂ ਦੇ ਹਮਾਇਤੀਆਂ ਨੇ ਪਾਈਆਂ, ਕਦੇ ਕਿਹਾ ਫੰਡਜ਼ ਨਹੀਂ ਹਨ, ਕਦੇ ਕੋਈ ਬਹਾਨਾ ਬਣਾਇਆ, ਇਹ ਸਿਰਫ ਆਪਣੀ ਬਦਨਾਮੀ ਤੋਂ ਡਰਦੇ ਸੀ ਕਿ ਜੇ ਕਿਤੇ ਫਰੰਟ ਵਜ਼ਾਰਤ ਦਾ ਪਰੋਗਰਾਮ ਸਿਰੇ ਚੜ੍ਹ ਗਿਆ ਤਾਂ ਅਸੀਂ ਬਦਨਾਮ ਹੋ ਜਾਵਾਂਗੇ। ਪਰ ਇਸ ਹਕੂਮਤ ਨੇ ਆਪਣੇ ਟੀਚੇ ਤੇ ਪੁਜਣ ਦਾ ਪੂਰਾ ਯਤਨ ਕੀਤਾ ਹੋਇਆ ਹੈ। ਹੁਣ ਇਹ ਦਿਲੀ ਦੀ ਸਰਕਾਰ ਦੀਆਂ ਮਿੰਤਾਂ ਕਰਦੇ ਹਨ ਕਿ ਇਸ ਸੂਬੇ ਨੂੰ ਪੂਰੀ ਏਡ ਨਾ ਦਿਤੀ ਜਾਵੇ। ਪਰ ਅਸੀਂ ਉਮੀਦ ਕਰਦੇ ਹਾਂ ਕਿ ਜਦੋਂ ਅਸੀਂ ਪੂਰੀ ਈਮਾਨਦਾਰੀ ਨਾਲ ਕੰਮ ਕਰਦੇ ਹਾਂ ਅਤੇ ਮੁਲਕ ਦੀ ਉਸਾਰੀ ਲਈ ਪੈਸਾ ਮੰਗਦੇ ਹਾਂ, ਸੈਂਟਰ ਨੂੰ ਵੀ ਏਡ ਦੇਣੀ ਹੀ ਪੈਣੀ ਹੈ। ਪਰ ਜੇ ਕਾਂਗਰਸੀਆਂ ਦੇ ਕਹਿਣ ਤੇ ਇਨ੍ਹਾਂ ਨੇ ਸਾਡੇ ਰਸਤੇ ਵਿਚ ਰੁਕਾਵਟਾਂ ਪਾਈਆਂ ਅਸੀਂ ਸੈਂਟਰ ਨੂੰ ਵੀ ਯਕੀਨ ਨਾਲ ਕਹਿ ਸਕਦੇ ਹਾਂ ਕਿ ਉਹ ਐਸੇ ਹਾਲਾਤ ਵਿਚ ਚਲ ਨਹੀਂ ਸਕੇਗੀ। ਤੁਸੀਂ 20 ਸਾਲ ਰਾਜ ਕੀਤਾ ਪਰ ਜਨਤਾ ਦਾ ਭਲਾ ਕਰ ਨਾ ਸਕੇ ਅਤੇ ਰੋਂਦੇ ਰਹੇ, ਫੰਡ ਨਹੀਂ ਹਨ, ਗੁੰਜਾਇਸ਼ ਨਹੀਂ, ਅਸੀਂ ਜਿਨ੍ਹਾਂ ਦੀ ਇਮਦਾਦ ਕਰਨੀ ਸੀ ਕਿਵੇਂ

[ਸਰਦਾਰ ਜਗੀਰ ਸਿੰਘ ਫੱਗੂਵਾਲੀਆ]

ਨਾ ਕਿਵੇਂ ਗੁਜ਼ਾਇਸ਼ ਲਭ ਕੇ ਇਮਦਾਦ ਕੀਤੀ। ਇਸੇ ਤਰ੍ਹਾਂ ਛੋਟੇ ਮਾਲਕਾਂ ਨੂੰ ਜਿਨ੍ਹਾਂ ਦੀ 5 ਏਕੜ ਤੋਂ ਘਟ ਜ਼ਮੀਨ ਹੈ ਉਨ੍ਹਾਂ ਨੂੰ ਵੀ ਮਾਲੀਏ ਤੋਂ ਛੋਟ ਦਿਤੀ। ਤੁਸੀਂ ਇਸ ਮੁਆਮਲੇ ਤੇ ਪਿਛਲੇ 5 ਸਾਲ ਤੋਂ ਅਜੇ ਸਲਾਹਾਂ ਹੀ ਕਰਦੇ ਆ ਰਹੇ ਸੀ। ਹੁਣ ਭਾਵੇਂ ਕੁਝ ਕਹੀ ਜਾਵੋ ਜਨਤਾ ਤੁਹਾਨੂੰ ਪਸੰਦ ਨਹੀਂ ਕਰਦੀ। ਤੁਹਾਡੀ ਪਾਰਟੀ ਵਿਚ ਜਨਤਾ ਨੂੰ ਹੁਣ ਵਿਸ਼ਵਾਸ ਨਹੀਂ ਰਿਹਾ। ਜਿਹੜੇ ਚੰਗੇ ਆਦਮੀ ਹਨ ਉਹ ਤੁਹਾਡੀ ਪਾਰਟੀ ਵਿਚੋਂ ਉਠ ਉਠ ਪਹਿਲਾਂ ਹੀ ਆ ਰਹੇ ਹਨ। (ਵਿਘਨ)

**ਸ਼੍ਰੀ ਡਿਪਟੀ ਸਪੀਕਰ:** ਦਰ ਅਸਲ ਪੰਜਾਬ ਏਥੋਂ ਦੀਆਂ ਬਹਾਦਰੀ ਦੇ ਕਾਰਨਾਮਿਆਂ ਕਰਕੇ ਮਸ਼ਹੂਰ ਹੈ। ਜਥੇਦਾਰ ਜੀ ਨੇ ਬੜੇ ਵਿਸਥਾਰ ਦੇ ਨਾਲ ਸਾਰੇ ਮੁਆਮਲੇ ਤੇ ਰੌਸ਼ਨੀ ਪਾਈ ਹੈ। ਐਨੀ ਅਛੀ ਤਕਰੀਰ ਤੋਂ ਬਾਅਦ ਬੈਠਣਾ ਠੀਕ ਨਹੀਂ। ਬਾਕੀ ਤਕਰੀਰ ਪਰਸੋਂ ਨੂੰ ਕਰਨਗੇ। (In fact Punjab is known for its brave deeds. The hon. Member Jathedar Jangir Singh Phaguwalia has dealt with this matter at great length and I feel that after making such a nice speech he should not just stop. He should better resume his speech tomorrow.)

6—28 P. M.

(The hon. Member was still on his legs when the House adjourned.)

The House stands adjourned till 2.00 p.m. tomorrow.

(*The Sabha then adjourned till 2.00 p.m. on Tuesday, the 9th May, 1967.*)

---

239 PVS—305—10-12-67—Pb. Govt. Press, Patiala.

